## ਲੇਖਕ ਦੀਆਂ ਹੋਰ ਪੁਸਤਕਾਂ

### English

Sacred Writings of the Sikhs (UNESCO), (In Collaboration) Allen and Unwin, London.
Guru Tegh Bahadur : **Prophet and Martyr,** D.S.G.B.
Guru Nanak : **Founder of Sikhism** : D.S.G.B.
Autobiography of Bhai Sahib Randhir Singh with Introductory Thesis ... B.R.P.H.
Sikhism, (In Collaboration), Punjabi Uuiversity
The Ethical Philosophy of Guru Nanak (Calcutta University)
True Humanism of Guru Nanak, D.S.G.B.
Guru Nanak's Religion : **A Comparative Study of Religions** G.N.F.
Guru Nanak : **A Revolutionary Prophet,** A.U.L.
A Brief Life of Guru Gobind Singh D.S.G.B.
Guru Gobind Singh's Jap (Translation) D.S.G.B.
A Brief Life of Guru Nanak
Historical Sikh Shrines in Delhi
About 200 Research Papers Published in Journals.

### ਪੰਜਾਬੀ

ਵਿਵੇਕਾਨੰਦ ਦਾ ਸੰਦੇਸ (ਰਾਮਾਕ੍ਰਿਸ਼ਨਾ ਮਿਸ਼ਨ)
ਗੁਰੂ ਨਾਨਕ ਦਾ ਸਿੱਖ ਧਰਮ : ਇਕ ਤੁਲਨਾਤਮਕ ਅਧਿਐਨ (੧੦ ਹੋਰ ਬੋਲੀਆਂ ਵਿਚ ਛੱਪ ਚੁਕਾ ਹੈ)
ਸੰਖੇਪ ਜੀਵਨ ਗੁਰੂ ਗੋਬਿੰਦ ਸਿੰਘ
ਕੌਰੂ ਪਾਂਡੂ, ਰਾਬਿੰਦਰਾਨਾਥ ਟੈਗੋਰ (ਅਨੁ:)
ਧਰਮ ਤੇ ਸਮਾਜ (ਡਾ: ਰਾਧਾਕ੍ਰਿਸ਼ਨਨ ਦੀ ''ਰਿਲਿਜਨ ਐਂਡ ਸੁਸਾਇਟੀ'' ਦਾ ਅਨੁਵਾਦ)
ਕੰਨਫਿਊਸ਼ਸ ਦੇ ਮਹਾਂਵਾਕ (ਸਾਹਿਤ ਅਕਾਡਮੀ : ਛਪਣ ਗੋਚਰਾ)
ਜਿਸਮਾਂ ਓਹਲੇ (ਕਹਾਣੀਆਂ)
ਬਦਲਦੇ ਦਿਲ (ਟਾਲਸਟਾਇ ਦਾ ਨਾਵਲ ਕਰੂਜ਼ਰ ਸੋਨੇਟਾ)
ਗੁਰੂ ਰਾਮ ਦਾਸ ਦੀ ਕਵਿਤਾ (ਭਾਸ਼ਾ ਵਿਭਾਗ)

# ਤਤਕਰਾ

+39

ਜਨਵਰੀ, ੧੯੭੨

1972



ਮੁੱਲ :

ਭੇਟਾ 40-00 ਰੁਪਏ

ਪ੍ਰਕਾਸ਼ਕ :
ਸਰਦਾਰ ਪ੍ਰੀਤਮ ਸਿੰਘ ਸੰਧੂ,
ਦਿੱਲੀ ਸਿੱਖ ਗੁਰਦਵਾਰਾ ਬੋਰਡ, ਸੀਸ ਗੰਜ, ਚਾਂਦਨੀ ਚੌਕ ਦਿੱਲੀ

ਛਾਪਕ :
ਨਵਯੁਗ ਪ੍ਰੈੱਸ, ਚਾਂਦਨੀ ਚੌਕ, ਦਿੱਲੀ



ਗੁਰੂ ਨਾਨਕ ਉਦਾਸੀ ਪਹਿਰਾਵੇ ਵਿਚ, ਮਰਦਾਨਾ (ਹੱਥ ਵਿਚ ਰਬਾਬ) ਤੇ ਬਾਲਾ (ਹੱਥ ਵਿਚ ਚੌਰ)।

੭

# ਜੀਵਨ ਚਰਿੱਤ੍ਰ
# ਗੁਰੂ ਨਾਨਕ ਦੇਵ

ਡਾ: ਤ੍ਰਿਲੋਚਨ ਸਿੰਘ




ਦਿੱਲੀ ਸਿੱਖ ਗੁਰਦਵਾਰਾ ਬੋਰਡ
ਸੀਸ ਗੰਜ, ਚਾਂਦਨੀ ਚੌਕ, ਦਿੱਲੀ

# ਜੀਵਨ ਚਰਿਤ੍ਰ ਗੁਰੂ ਨਾਨਕ ਦੇਵ

ਡਾ. ਤ੍ਰਿਲੋਚਨ ਸਿੰਘ

# ਪੁਸਤਕ ਕਰਤਾ ਦਾ ਮੁਖ-ਬੰਦ

ਕਰੀਬਨ ਪੰਜ ਸੌ ਸਾਲ ਹੋਏ, ਗਿਲਾਨ ਤੇ ਗੁਲਾਮੀ ਗ੍ਰਸਤ ਮਧ-ਕਾਲੀਨ ਜਗਤ ਵਿਚ, ਗੁਰੂ ਨਾਨਕ ਨੇ ਜਨਮ ਲਿਆ । ਸੰਸਾਰ ਦੇ ਇਤਿਹਾਸ ਵਿਚ ਉਨ੍ਹਾਂ ਦਾ ਸਾਰਾ ਜੀਵਨ, ਅਨੋਖੀਆਂ ਘਟਨਾਵਾਂ ਭਰਪੂਰ ਅਦੁੱਤੀ ਕ੍ਰਿਸ਼ਮਾ ਸੀ । ਨਿਆਰ ਨਿਆਰੇ ਸਿਧਾਂਤਾਂ ਦੀ ਆਪੋ ਧਾਪ ਵਿਚ, ਫੋਕਟ ਧਰਮਾਂ ਤੇ ਅਕੀਦਿਆਂ ਦੇ ਭਰਮ ਭੁਲਾਵੇ ਵਿਚ, ਉਹ ਸੱਚ ਤੇ ਮਾਨਵ ਏਕਤਾ ਦੀ ਦਿੱਬ ਰੌਸ਼ਨੀ ਬਣ ਕੇ ਪ੍ਰਗਟ ਹੋਏ । ਬਹੁ-ਵਾਟੀ ਤੇ ਅਨੇਕਾਂ ਕੌਮਾਂ ਦੇ ਵੈਰ ਵਿਰੋਧ ਅਰ ਸ਼ੋਰ ਸ਼ਰਾਬੇ ਵਿਚ ਉਹ ਸ਼ਾਂਤੀ ਦਾ ਸੰਗੀਤ ਬਣ ਕੇ ਕੋਮਲ-ਹੁਨਰੀ ਹਿਰਦਿਆਂ ਵਿਚ ਗੂੰਜੇ । ਅਗਿਆਨ, ਵਹਿਮਾਂ, ਭਰਮਾਂ ਤੇ ਧਰਮ ਦੇ ਨਾਮ ਉਤੇ ਉਪੱਦਰਾਂ ਦੇ ਹਨੇਰ ਘੁਪ-ਘੇਰ ਵਿਚ ਉਹ ਬ੍ਰਹਮ ਗਿਆਨ ਦੀ ਜੋਤੀ ਹੋ ਕੇ ਪ੍ਰਕਾਸ਼ਮਾਨ ਹੋਏ । ਜ਼ਿੰਦਗੀ ਦੀ ਸੇਧ ਲੱਭਣ ਵਾਲਿਆਂ ਦੇ, ਆਜ਼ਾਦੀ ਤੇ ਆਤਮਕ ਖ਼ੁਦਮੁਖ਼ਤਿਆਰੀ ਦੇ ਆਸ਼ਕਾਂ ਦੇ, ਬਾਬਾ ਨਾਨਕ ਅਮਰ, ਅਟਲ, ਸੱਚਾ ਪਾਤਸ਼ਾਹ ਤੇ ਸੱਚਾ ਗੁਰੂ ਬਣੇ ।

ਮਾਨਸਕ, ਸਮਾਜਕ ਤੇ ਰਾਜਸੀ ਗੁਲਾਮੀ ਦੀਆਂ ਜ਼ੰਜੀਰਾਂ ਤੋੜ ਕੇ, ਗੁਰੂ ਨਾਨਕ ਨੇ ਜਗੀਰਦਾਰਾਂ, ਸਰਮਾਏਦਾਰਾਂ ਤੇ ਬੇਰਹਿਮ ਹਮਲਾਵਰਾਂ ਵਿਰੁਧ ਜ਼ਬਰਦੱਸਤ ਆਵਾਜ਼ ਉਠਾਈ । ਇਸ ਗ਼ੁਲਾਮੀ ਤੇ ਬੇਗ਼ੈਰਤੀ ਨਾਲ ਨਪੀੜੇ ਦੇਸ ਦੀ ਆਤਮਾ ਨੂੰ ਜਗਾਇਆ । ਇਸ ਨੂੰ ਸ੍ਵੈ-ਮਾਣ ਤੇ ਸ੍ਵੈ-ਭਰੋਸੇ ਵਿਚ ਨਿਰਭੈ ਰਹਿਣ ਦਾ ਦ੍ਰਿੜ੍ਹ ਆਦਰਸ਼ ਦਿਤਾ । ਇਸ ਦੇਸ਼ ਦੇ ਅੱਖੜ ਹਾਕਮਾਂ ਤੇ ਅਹਿਲਕਾਰਾਂ ਦੇ ਜ਼ੁਲਮਾਂ ਦੇ ਸ਼ਿਕਾਰ ਕਾਮਿਆਂ, ਕਿਰਤੀਆਂ, ਤੇ ਬੇਗਾਰ-ਮਿਹਨਤ ਨਾਲ ਕੁਚਲੇ ਕੰਮੀਆਂ ਨੂੰ ਸਦੀਆਂ ਦੀ ਗ਼ੁਲਾਮੀ ਦੀ ਨੀਂਦ ਤੋਂ ਜਗਾਇਆ । ਉਨ੍ਹਾਂ ਨੂੰ ਆਪਣੇ ਮਨ, ਆਪਣੀ ਆਤਮਾ, ਅਤੇ ਆਪਣੇ ਸਰੀਰ ਦੀ ਖ਼ੁਦਮੁਖ਼ਤਿਆਰੀ ਤੇ ਪਾਤਸ਼ਾਹੀ ਦਿਤੀ । ਉਨ੍ਹਾਂ ਨੂੰ ਦ੍ਰਿੜ੍ਹ ਕਰਵਾਇਆ ਕਿ ਮਨੁੱਖ ਨੂੰ ਮਿਲੀਆਂ ਰੱਬੀ ਸ਼ਕਤੀਆਂ ਉਤੇ ਦੂਸਰੇ ਹੋਰ ਕਿਸੇ ਹੁਕਮਰਾਨ ਜਾਂ ਉੱਚ ਪਦਵੀ ਵਾਲੇ ਦਾ ਅਧਿਕਾਰ ਨਹੀਂ । ਹਰ ਇਕ ਮਨੁੱਖ ਵਿਚ ਰੱਬ ਦੀ ਅੰਸ਼ ਹੈ । ਹਰ ਇਕ ਮਨੁੱਖ ਰੱਬ ਦੀ ਕੁਦਰਤ ਦਾ ਸਰਬ-ਰਾਹ ਹੈ । ਹਰ ਇਕ ਮਨੁੱਖ ਆਪਣੇ ਅੰਦਰ ਗਿਆਨ ਦੀ ਜੋਤਿ ਜਗਾ ਕੇ ਨੀਚੋਂ ਉਚ ਬਣ ਸਕਦਾ ਹੈ, ਕੰਗਲੇ ਤੋਂ ਅਮੀਰ-ਵਜ਼ੀਰ ਬਣ ਸਕਦਾ ਹੈ, ਅਗਿਆਨੀ ਤੋਂ ਬ੍ਰਹਮ ਗਿਆਨੀ ਹੋ ਸਕਦਾ ਹੈ ।

ਗੁਰੂ ਨਾਨਕ ਨੇ ਚਾਰ ਮਜ਼੍ਹਬਾਂ ਤੇ ਚਾਰ ਵਰਨਾਂ ਦੀਆਂ ਦੀਵਾਰਾਂ ਤੋੜ ਕੇ ਉਨ੍ਹਾਂ

ਵਿਚ ਸਾਂਝ ਪੈਦਾ ਕੀਤੀ । ਖ਼ੁਦੀ ਬਖੀਲੀ ਤੇ ਮਜ਼੍ਹਬਾਂ ਦੇ ਇਕ ਦੂਸਰੇ ਵਿਰੁਧ ਘਟੀਆ ਵਿਰੋਧ ਨੂੰ ਉਨ੍ਹਾਂ ਨੇ ਅਧੱਰਮ ਤੇ ਪਖੰਡ ਦਸਿਆ । ਰਾਮ ਰਹੀਮ ਤੇ ਅੱਲਾ-ਈਸ੍ਵਰ ਵਿਚ ਵਿਰੋਧ ਨੂੰ ਉਨ੍ਹਾਂ ਨੇ ਇਕੋ ਸੱਚੇ ਰਾਹ ਬਾਰੇ ਦੁਫੇੜ ਪਾਣ ਵਾਲੇ ਤੇ ਸੱਚ ਤੋਂ ਕਿਨਾਰਾ ਕਰਨ ਵਾਲੇ ਕੁਮਾਰਗ ਦਸਿਆ । ਗੁਰੂ ਨਾਨਕ ਲਈ ਸਾਰੀ ਮਾਨਵ ਸ੍ਰਿਸ਼ਟੀ ਇਕ ਦੇਸ਼ ਸੀ, ਸਾਰੀ ਮਾਨਵ ਜਾਤੀ ਇਕ ਪਰਵਾਰ ਸੀ । ਉਨ੍ਹਾਂ ਦਾ ਫ਼ਲਸਫ਼ਾ, ਉਨ੍ਹਾਂ ਦਾ ਮਾਰਗ, ਉਨ੍ਹਾਂ ਦੀ ਚਲਾਈ ਰਹੁਰੀਤ, ਹਰ ਦੇਸ ਤੇ ਹਰ ਕੌਮ ਦੇ ਉਸ ਪ੍ਰਾਨੀ ਲਈ ਹੈ ਜੋ ਸੱਚ ਦਾ ਪਾਂਧੀ ਹੋਵੇ, ਸ਼ਾਂਤੀ ਤੇ ਮਾਨਵ ਏਕਤਾ ਦਾ ਚਾਹਵਾਨ ਹੋਵੇ, ਤੇ ਇਨਸਾਫ਼ ਅਰ ਅਜ਼ਾਦੀ ਦਾ ਆਸ਼ਕ ਹੋਵੇ ।

ਬਹੁਤ ਥੋੜੇ ਮੌਕਿਆਂ ਤੇ ਗੁਰੂ ਨਾਨਕ ਨੇ ਮੰਦਿਰਾਂ, ਮਸਜਿਦਾਂ, ਮੱਠਾਂ ਵਿਚ ਜਾ ਕੇ ਉਪਦੇਸ਼ ਕੀਤਾ । ਸਾਰਾ ਗਗਨ ਮੰਡਲ ਤੇ ਕੁਦਰਤ ਦੇ ਰੰਗਾਂ ਨਾਲ ਚਿਤ੍ਰਿਆ ਆਕਾਸ਼ ਉਨ੍ਹਾਂ ਦੀ ਅਬਚਲੀ ਗੁਰਿਆਈ ਦੇ ਸਿੰਘਾਸਨ ਦਾ ਛਤ੍ਰ ਸੀ । ਜਿਥੇ ਕਿਤੇ ਬੈਠਦੇ ਉਹ ਪੂਜਾ ਦਾ ਆਸਣ, ਸਤਸੰਗ ਦਾ ਕੇਂਦਰ ਤੇ ਗੁਰੂ ਦੇ ਗਿਆਨ ਦਾ ਧਰਮ ਖੇਤ੍ਰ ਬਣ ਜਾਂਦਾ । ਖੁਲ੍ਹੇ ਮੈਦਾਨਾਂ ਵਿਚ, ਦਰਿਆਵਾਂ ਦੇ ਕੰਢੇ, ਪਹਾੜਾਂ ਦੀਆਂ ਚਿੱਟਾਨਾਂ ਉਤੇ, ਵਾਦੀਆਂ ਦੇ ਬ੍ਰਿਛਾਂ ਥਲੇ, ਤੀਰਥਾਂ ਦੇ ਮੇਲੇ ਅੰਦਰ, ਪਿੰਡਾਂ ਦੀਆਂ ਜੂਹਾਂ ਵਿਚ, ਸ਼ਹਿਰਾਂ ਦੇ ਸ਼ਾਹ ਰਾਹਾਂ ਉਤੇ, ਜਿਥੇ ਵੀ ਗੁਰੂ ਨਾਨਕ ਅਟਕੇ, ਉਥੇ ਗੁਰੂ ਸਾਹਿਬ ਨੇ ਐਸੀ ਜੋਤਿ ਜਗਾਈ ਜੋ ਹੁਣ ਤਕ ਕਿਸੇ ਨਾ ਕਿਸੇ ਰੂਪ ਵਿਚ ਜਗ ਰਹੀ ਹੈ । ਸਾਧਾਰਨ ਲੋਕਾਂ ਵਿਚ ਉਹ ਅਤਿ ਹੀ ਸਰਲ ਸ਼ਬਦਾਂ ਵਿਚ ਆਪਣਾ ਅਨੁਭਵੀ ਗਿਆਨ ਪ੍ਰਗਟਾਂਦੇ । ਪੰਡਤਾ, ਦਰਸ਼ਨਾਂਚਾਰੀਆਂ, ਸਿਧਾਂ, ਯੋਗੀਆਂ ਤੇ ਸੂਫ਼ੀ ਆਲਮਾਂ ਨਾਲ ਗਿਆਨ ਚਰਚਾ ਕਰਦੇ ਹੋਏ, ਉਨ੍ਹਾਂ ਸਭਨਾ ਨੂੰ ਆਪਣੇ, ਭਾਸ਼ਾ, ਦਰਸ਼ਨ, ਸਾਹਿਤ ਕਾਵਿ ਤੇ ਸੰਗੀਤ ਕਲਾ ਦੇ ਗਿਆਨ ਨਾਲ ਚਕ੍ਰਿਤ ਕਰ ਦਿੰਦੇ । ਜਿਸ ਪ੍ਰਕਾਰ ਦੀ ਬੁਧੀ ਤੇ ਸਭਿਆਚਾਰਕ ਰੁਚੀ ਦੇ ਇਸਤ੍ਰੀ ਪੁਰਸ਼ਾਂ ਨੂੰ ਉਹ ਮਿਲਦੇ ਉਸੇ ਪੱਧਰ ਦੀ ਅਪਣਤ ਦਾ ਨਿੱਘ ਦੇ ਕੇ ਉਸ ਦੀ ਆਤਮਾਂ ਦੀਆਂ ਸੁੱਤੀਆਂ ਕਲਾਂ ਜਗਾਉਂਦੇ । ਕਈ ਥਾਂ ਹੋਈ ਗਿਆਨ ਚਰਚਾ ਤੇ ਆਪਣੇ ਉਪਦੇਸ਼ਾਂ ਨੂੰ ਉਨ੍ਹਾਂ ਨੇ ਆਪਣੀ ਬਾਣੀ ਵਿਚ ਕਲਮ ਬੰਦ ਕਰਕੇ ਸੰਸਾਰ ਲਈ ਇਕ ਸਦੀਵੀ ਪੈਗ਼ਾਮ ਬਣਾ ਦਿਤਾ ਹੈ । ਇਸ ਪੁਸਤਕ ਵਿਚ ਥਾਂ ਥਾਂ ਦਿਤੇ ਗੁਰਬਾਣੀ ਦੇ ਹਵਾਲਿਆਂ ਦੇ, ਇਤਿਹਾਸਕ ਬਚਨ ਹੋਣ ਦੇ ਸਬੂਤ ਵੀ ਨਾਲ ਨਾਲ ਅਨੇਕਾਂ ਇਤਿਹਾਸਕ ਲਿਖਤਾਂ ਵਿਚੋਂ ਦਿਤੇ ਹਨ ।

ਗੁਰੂ ਨਾਨਕ ਨੇ ਸੰਸਾਰ ਦੇ ਇਤਿਹਾਸ ਵਿਚ ਪਹਿਲੀ ਵਾਰ, ਪੂਰਬ ਤੇ ਪੱਛਮ ਦੇ ਧਰਮਾਂ ਵ੍ਰਿਚ ਗੋਸ਼ਟ-ਚਰਚਾ ਤੇ ਵਿਚਾਰ ਵਟਾਂਦਰੇ ਦਾ ਰੌਸ਼ਨ-ਜ਼ਮੀਰ ਜੁਗ ਅਰੰਭਿਆ । ਜਿਸ ਦੁਨੀਆਂ ਵਿਚ ਹਿੰਦੂ, ਹਰ ਈਸਾਈ ਤੇ ਮੁਸਲਮਾਨ ਨੂੰ ਮਲੇਛ ਕਹਿੰਦਾ ਸੀ ਤੇ ਮੁਸਲਮਾਨ ਹਰ ਹਿਦੂ ਤੇ ਬੋਧੀ ਨੂੰ ਕਾਫ਼ਰ ਮੰਨਦਾ ਸੀ

ਉਸ ਸੰਸਾਰ ਵਿਚ, ਗੁਰੂ ਨਾਨਕ ਦਾ ਪੂਰਬ ਤੇ ਪੱਛਮ ਦੇ ਹਰ ਧਾਰਮਕ ਕੇਂਦਰ ਤੇ ਇਹ ਸਿਧ ਕਰਨਾ ਕਿ ਹਿੰਦੂ, ਮੁਸਲਮਾਨ, ਬੋਧੀ, ਈਸਾਈ, ਮੂਸਾਈ ਸਭ ਭਿੰਨ ਭਿੰਨ ਨਸਲੀ ਪਹਿਰਾਵਿਆਂ ਵਿਚ ਵਖਰੇ ਮਾਰਗਾਂ ਤੇ ਚਲਣ ਵਾਲੇ ਇਕੋ ਸੱਚ ਦੇ ਪਾਂਧੀ ਹਨ, ਸਭ ਦੀ ਮੰਜ਼ਿਲ ਇਕੋ ਹੈ, ਇਕ ਇਤਿਹਾਸਕ ਮੁਅਜਜ਼ਾ ਸੀ। ਅੱਜ ਦੇ ਸਭਿਅ ਸਮੇਂ ਵਿਚ ਵੀ ਮੱਕੇ ਜਾਂ ਯਰੋਸ਼ਲਮ ਜਾ ਕੇ ਇਹ ਜੁਰਅੱਤ ਕੋਈ ਗੈਰ-ਮੁਸਲਮਾਨ ਜਾਂ ਗੈਰ-ਈਸਾਈ ਨਹੀਂ ਕਰ ਸਕਦਾ। ਉਨ੍ਹਾਂ ਨੇ ਆਪਣਾ ਆਦਰਸ਼ ਤੇ ਸਿਧਾਂਤ ਸਥਾਪਤ ਕਰਦੇ ਹੋਏ ਸੰਸਾਰ ਨੂੰ ਇਹ ਸੇਧ ਦਿਤੀ ਕਿ ਜ਼ਮੀਰ ਦੀ ਅਜ਼ਾਦੀ, ਸਮਾਜਕ ਇਨਸਾਫ਼ ਤੇ ਅਧਿਆਤਮਕ ਸਚਾਈ, ਹਰ ਸ੍ਰੇਸ਼ਟ ਮਨੁੱਖ, ਹਰ ਉਚੇਰੇ ਧਰਮ ਤੇ ਸਿਧਾਂਤ ਦੀ ਮੰਜ਼ਿਲ ਹੈ। ਮੱਕੇ, ਮਦੀਨੇ, ਬਗਦਾਦ ਆਦਿ ਦੇਸ਼ਾਂ ਵਿਚ ਉਹ ਅਰਬੀ ਫ਼ਾਰਸੀ ਵਿਚ ਚਰਚਾ ਕਰਦੇ ਰਹੇ, ਅਤੇ ਉਥੋਂ ਦੀਆਂ ਲਿਖਤਾਂ ਅਨੁਸਾਰ ਉਹ ਇਸਲਾਮੀ ਸਾਹਿਤ ਦੇ ਗੂੜ੍ਹ ਗਿਆਤਾ ਸਨ। ਲੰਕਾ ਦੀ ਸ਼ਿਲਾ ਲਿਖਤ ਤੋਂ ਸਿਧ ਹੁੰਦਾ ਹੈ ਕਿ ਬੋਧੀ ਭਿਖੂਆਂ ਨਾਲ ਉਹ ਸੰਸਕ੍ਰਿਤ ਤੇ ਪਾਲੀ ਵਿਚ ਗਿਆਨ ਚਰਚਾ ਕਰਦੇ ਰਹੇ। ਉਨ੍ਹਾਂ ਦੀ ਬਾਣੀ ਤੋਂ ਸਾਫ਼ ਸਪੱਸ਼ਟ ਹੈ ਕਿ ਉਹ ਪ੍ਰਾਕ੍ਰਿਤ ਤੇ ਅਪਭ੍ਰੰਸ਼ ਦੇ ਵਿਚ ਵੀ ਨਿਪੁੰਨ ਸਨ।

ਗੁਰੂ ਨਾਨਕ ਨੇ ਹਰ ਕੁਚਲੀ ਸ਼੍ਰੇਣੀ ਨੂੰ ਉਭਾਰਿਆ। ਹਰ ਦੀਨ ਦੁਖੀ ਦੀ ਪੁਕਾਰ ਸੁਣੀ ਤੇ ਉਸ ਨੂੰ ਆਤਮਕ ਬਲ ਤੇ ਸ੍ਵੈ ਭਰੋਸਾ ਦਿਤਾ। ਅਮੀਰਾਂ ਦੇ ਮਹਿਲ ਮਾੜੀਆਂ, ਰਾਜਿਆਂ, ਮਹਾਰਾਜਿਆਂ ਨਵਾਬਾਂ ਤੇ ਸ਼ਹਿਨਸ਼ਾਹਾਂ ਦੇ ਦਰਬਾਰਾਂ ਅਰ ਸ਼ੀਸ਼ ਮਹਿਲਾਂ ਤੋਂ ਹਮੇਸ਼ਾਂ ਦੂਰ ਰਹੇ। ਗ਼ਰੀਬ ਮਜ਼ਦੂਰ ਦੀ ਝੌਂਪੜੀ, ਫ਼ਕੀਰ ਦਾ ਢਾਰਾ, ਤੇ ਦੀਨ ਦੁਖੀ ਕੋੜ੍ਹੀ ਦਾ ਛੱਪਰ ਉਨ੍ਹਾਂ ਲਈ ਇਕ ਸੁਖ ਮੰਦਰ ਸੀ। ਇਨ੍ਹਾਂ ਅਤਿ ਹੀ ਦੁਖੀ ਲੋਕਾਂ ਦੀਆਂ ਝੌਂਪੜੀਆਂ ਵਿਚ ਲੋਕ ਪ੍ਰਲੋਕ ਦਾ ਸ਼ਹਿਨਸ਼ਾਹ, ਪਿਆਰ, ਦਇਆ ਤੇ ਸੱਚੇ ਹਿਤ ਦੀ ਅਮੀਰੀ ਲੈ ਕੇ ਗਿਆ। ਇਨ੍ਹਾਂ ਗਰੀਬਾਂ ਦੇ ਢਾਰਿਆਂ ਨੂੰ ਉਨ੍ਹਾਂ ਨੇ ਸ਼ਾਂਤੀ ਦਿਤੀ, ਖ਼ੁਸ਼ੀ ਦਿਤੀ, ਗਿਆਨ ਦਿਤਾ, ਤੇ ਮਹਾਂਪੁਰਸ਼ਾਂ ਦੀ ਪਦਵੀ ਤੇ ਅਨੁਭਵ ਦਿਤਾ।

ਸਿੱਖ ਇਤਿਹਾਸ ਵਿਚ ਕਦੀ ਐਸਾ ਸਮਾਂ ਨਹੀਂ ਆਇਆ ਜਦ ਕਿ ਇਸ ਕੌਮ ਦੇ ਰੱਜੇ ਪੁੱਜੇ ਤੇ ਪੜ੍ਹੇ ਲਿਖੇ ਲੋਕ ਆਪਣੇ ਗੁਰਦੇਵ ਦੇ ਇਤਿਹਾਸ ਤੋਂ, ਤੇ ਉਨ੍ਹਾਂ ਦੇ ਜੀਵਨ-ਆਦਰਸ਼ਾਂ ਤੇ ਦਰਸਾਏ ਉਦੇਸ਼ਾਂ ਤੋਂ ਇਤਨੇ ਅਣਜਾਣ ਤੇ ਨਾਵਾਕਫ਼ ਹੋ ਗਏ ਹੋਣ ਜਿੰਨੇ ਅੱਜ ਕਲ ਹਨ। ਅੱਜ ਜਦ ਕਿ ਯੂਨੀਵਰਸਿਟੀਆਂ, ਕਾਲਜਾਂ, ਤੇ ਗੁਰੂ ਨਾਨਕ ਦੇ ਨਾਮ ਤੇ ਰੀਸਰਚ ਕੇਂਦਰਾਂ ਦੀ ਭਰਮਾਰ ਹੈ, ਜਿੰਨੇ ਸਾਡੇ ਪੜ੍ਹੇ ਲਿਖੇ ਅਧਿਆਪਕ, ਅਖ਼ਬਾਰ ਨਵੀਸ ਤੇ ਅਖੌਤੀ ਲਿਖਾਰੀ ਗੁਰੂ ਕਾਲ ਦੇ ਸਹੀ ਇਤਿਹਾਸ, ਗੁਰਬਾਣੀ ਦੇ ਤੱਤ ਗਿਆਨ ਤੋਂ ਨਾਵਾਕਫ਼ ਹਨ ਇਤਨੇ ਸਿੰਘ ਸਭਾ

ਲਹਿਰ ਵਿਚ ਪੰਜਾਬ ਦੇ ਅਨਪੜ੍ਹ ਸਿੱਖ ਵੀ ਅਗਿਆਨ ਵਸ ਨਹੀਂ ਸਨ। ਉਹ ਵੀ ਸੰਪਰਦਾਈ ਵਿਦਵਾਨਾਂ ਪਾਸੋਂ, ਮਹਾਂਪੁਰਸ਼ਾਂ ਪਾਸੋਂ, ਇਤਨਾਂ ਕੁਝ ਪ੍ਰਾਪਤ ਕਰ ਲੈਂਦੇ ਸਨ, ਜਿਸ ਦਾ ਅੱਜ ਦੇ ਆਪਣੇ ਆਪ ਨੂੰ ਬੁਧੀਵਾਨ ਤੇ ਗਿਆਨਵਾਨ ਅਖਵਾਣ ਵਾਲੇ ਅਧਿਆਪਕ ਤੇ ਲੇਖਕ ਅੰਸ਼ ਮਾਤਰ ਵੀ ਨਹੀਂ ਪ੍ਰਾਪਤ ਕਰ ਸਕੇ। ਇਨ੍ਹਾਂ ਨੇ ਨਾ ਗੰਭੀਰਤਾ ਨਾਲ ਆਦਿ ਗੁਰੂ ਗ੍ਰੰਥ ਦਾ ਅਧਿਐਨ ਕੀਤਾ ਹੈ, ਨਾ ਦਸਮ ਗ੍ਰੰਥ ਦਾ, ਨਾ ਭਾਈ ਗੁਰਦਾਸ ਤੇ ਭਾਈ ਨੰਦ ਲਾਲ ਦਾ, ਨਾ ਜਨਮ ਸਾਖੀਆਂ ਤੇ ਗੁਰਬਿਲਾਸਾਂ ਦਾ। ਪਰ ਪੰਜਾਬੀ ਦੇ ਕੋਰਸਾਂ ਵਿਚ ਪੁਰਾਤਨ ਜਨਮ ਸਾਖੀ ਪੜ੍ਹ ਕੇ ਇਹ ਨਾ ਕੇਵਲ ਹੋਰ ਜਨਮ ਸਾਖੀਆਂ ਨੂੰ ਬਿਨਾਂ ਪੜ੍ਹੇ ਉਨ੍ਹਾਂ ਬਾਰੇ ਊਲ ਜਲੂਲ ਲਿਖਣ ਲਗ ਪੈਂਦੇ ਹਨ, ਪਰ ਆਪਣੇ ਆਪ ਨੂੰ ਪਦਾਰਥਵਾਦੀ, ਮਾਰਕਸੰਵਾਦੀ, ਤੇ ਮਾਓਵਾਦੀ ਅਧਿਆਪਕ ਜਾਂ ਲੇਖਕ ਸਿਧ ਕਰਨ ਦੇ ਜਤਨ ਵਿਚ, ਕਈਆਂ ਨੇ ਜਨਮ ਸਾਖੀਆਂ ਵਿਚ ਆਪੇਖਕ ਗੱਲਾਂ ਨੂੰ ਆਧਾਰ ਬਣਾ ਕੇ ਗੁਰੂ ਨਾਨਕ ਦੀ ਸ਼ਖਸੀਅਤ ਤੇ ਉਨ੍ਹਾਂ ਦੇ ਤੱਤ ਸਿਧਾਂਤਾਂ ਦੇ ਵੀ ਮਖੌਲ ਉਡਾਉਣੇ ਸ਼ੁਰੂ ਕਰ ਦਿਤੇ। ਇਸ ਢਕੌਂਸਲਾਬਾਜੀ ਤੇ ਬੇਅਕਲੀ ਨੂੰ ਉਹ ਨਵੇਂ ਜ਼ਮਾਨੇ ਦੀ ਨਵ-ਖ਼ਿਆਲੀ ਕਹਿੰਦੇ ਹਨ ਤੇ ਗੁਰੂ ਨਾਨਕ ਦੇ ਸਿਧਾਂਤਾਂ ਨੂੰ ਪੁਰਾਣੇ ਜ਼ਮਾਨੇ ਦੇ ਗਏ ਬੀਤੇ ਵਿਚਾਰ ਦਸਦੇ ਹਨ। ਇਹ ਦੁਬਾਜਰਾ ਰੁਚੀ ਵਾਲੇ ਢੁੱਚਰਬਾਜ਼, ਵਿਦਵਾਨਾਂ ਵਿਚ, ਨਾ ਬੈਠਣ ਦੀ ਜੁਰਅੱਤ ਕਰਦੇ ਹਨ ਨਾ ਬੋਲਣ ਦੀ। ਇਹ ਆਪਣੀ ਅਕਲ ਦੇ ਚਮਤਕਾਰ ਹਮੇਸ਼ਾਂ ਕੱਚੀ ਬੁੱਧੀ ਵਾਲੇ ਨੌਜਵਾਨ ਵਿਦਿਆਰਥੀਆਂ ਨੂੰ ਹੀ ਦਿਖਾਂਦੇ ਹਨ ਜਾਂ ਆਪਣੇ ਹਮ-ਖ਼ਿਆਲ ਪਾਰਟੀ ਮੈਂਬਰਾਂ ਵਿਚ ਇਹ ਅੰਨ੍ਹਿਆਂ ਵਿਚ ਕਾਣੇ ਪ੍ਰਧਾਨ, ਅਫ਼ਲਾਤੂਨ ਬਣਨ ਦਾ ਜਤਨ ਕਰਦੇ ਹਨ। ਜਿਹੜੇ ਕੁਝ ਗੁਰੂ ਸਾਹਿਬ ਲਈ ਸ਼ਰਧਾ ਤੇ ਲਗਨ ਵਾਲੇ ਵਿਦਵਾਨਾਂ ਨੇ ਸਿੱਖ ਇਤਿਹਾਸ ਦੇ ਖੇਤਰ ਵਿਚ ਕਦਮ ਰਖਿਆ, ਉਨ੍ਹਾਂ ਨੇ ਵੀ ਗੁਰੂ-ਕਾਲ ਦੇ ਇਤਿਹਾਸ ਤੋਂ ਬਾਅਦ ਦੇ ਇਤਿਹਾਸ ਬਾਰੇ ਵਧੇਰੇ ਖੋਜ ਕੀਤੀ ਹੈ। ਇਹ ਬੜੀ ਹੈਰਾਨੀ ਦੀ ਗੱਲ ਹੈ ਕਿ ਮਕਾਲਿਫ਼ ਉਪਰੰਤ ੧੯੬੯ ਤਕ, ਕਿਸੇ ਵੀ ਗੁਰੂ ਸਾਹਿਬ ਦੇ ਜੀਵਨ ਬਾਰੇ, ਵਿਗਿਆਨਕ ਢੰਗ ਨਾਲ ਖੋਜ ਕਰ ਕੇ ਕਿਸੇ ਵੀ ਇਤਿਹਾਸਕਾਰ ਨੇ ਕੋਈ ਪੁਸਤਕ ਨਹੀਂ ਲਿਖੀ।

ਸਭ ਤੋਂ ਪਹਿਲਾਂ ਕਵੀ ਸੰਤੋਖ ਸਿਘ ਨੇ ਉਮਰ ਭਰ ਦੀ ਅਣਥੱਕ ਘਾਲਣਾ ਬਾਅਦ ੧੮੩੨ ਈ: ਵਿਚ ਨਾਨਕ ਪ੍ਰਕਾਸ਼ ਤੇ ਸੂਰਜ ਪ੍ਰਕਾਸ਼ ਲਿਖਿਆ। ਨਾਨਕ ਪ੍ਰਕਾਸ਼ ਪੜ੍ਹ ਕੇ ਸਪੱਸ਼ਟ ਪਤਾ ਲਗਦਾ ਹੈ ਕਿ ਕਵੀ ਜੀ ਨੇ ਸਾਰੀਆਂ ਜਨਮ ਸਾਖੀਆਂ ਦਾ ਅਧਿਐਨ ਕੀਤਾ ਤੇ ਜਨਮ ਸਾਖੀਆਂ ਤੋਂ ਇਲਾਵਾ ਹੋਰ ਲਿਖਤਾਂ ਦੇ ਵੀ ਸਪੱਸ਼ਟ ਹਵਾਲੇ ਵਰਤੇ। ਇਸ ਤੋਂ ਉਪਰੰਤ ਉਨ੍ਹਾਂ ਨੇ ਦਸਾਂ ਹੀ ਗੁਰੂ ਸਾਹਿਬਾਨ ਦਾ ਜੀਵਨ, ਕਈ ਗੁਰਬਿਲਾਸ ਤੇ ਇਤਿਹਾਸਕ ਲਿਖਤਾਂ ਜੋ ਅੱਜ ਸਾਨੂੰ ਪ੍ਰਾਪਤ ਨਹੀਂ ਹਨ, ਕਠਿਨਾਈ ਨਾਲ ਪ੍ਰਾਪਤ ਕਰ ਕੇ ਮਿਹਨਤ ਨਾਲ ਲਿਖਿਆ। ਮੈਕਾਲਫ਼ ਨੇ ਜੋ ਕੁਝ ਲਿਖਿਆ ਉਸ ਦਾ

ਇਤਿਹਾਸਕ ਮੂਲ ਆਧਾਰ 'ਨਾਨਕ ਪ੍ਰਕਾਸ਼' ਹੀ ਹੈ। ਕੇਵਲ ਚਾਰ ਪੰਜ ਥਾਈਂ ਉਸ ਨੇ ਮਤਭੇਦ ਪ੍ਰਗਟ ਕੀਤਾ ਹੈ। ਭਾਈ ਵੀਰ ਸਿੰਘ ਆਪਣੇ ਚਮਤਕਾਰਾਂ ਵਿਚ ਮੰਨਦੇ ਹਨ ਕਿ ਉਨ੍ਹਾਂ ਦੇ ਗੁਰੂ ਨਾਨਕ ਤੇ ਕਲਗੀਧਰ ਚਮਤਕਾਰ ਦਾ ਮੂਲ ਆਧਾਰ ਨਾਨਕ ਪ੍ਰਕਾਸ਼ ਤੇ ਸੂਰਜ ਪ੍ਰਕਾਸ਼ ਹੀ ਹੈ। ਪਰ ਸਾਡੇ ਕੁਝ ਸਮਕਾਲੀ ਵਿਦਵਾਨ ਜੋ ਆਪਣੇ ਆਪ ਤੋਂ ਸਿਵਾਏ ਕਿਸੇ ਨੂੰ ਇਤਿਹਾਸਕਾਰ ਹੀ ਨਹੀਂ ਸਮਝਦੇ, ਹੁਣ ਇਹ ਕਹਿਣ ਦੀ ਜੁਰਅੱਤ ਕਰਦੇ ਹਨ ਕਿ ਕਵੀ ਸੰਤੋਖ ਸਿੰਘ ਇਤਿਹਾਸਕਾਰ ਨਹੀਂ ਸੀ ਤੇ ਸੂਰਜ ਪ੍ਰਕਾਸ਼ ਇਤਿਹਾਸਕ ਰਚਨਾ ਨਹੀਂ ਹੈ।* ਕਵੀ ਸੰਤੋਖ ਸਿੰਘ ਦੀ ਘਾਲਣਾ ਬੇਮਿਸਾਲ ਹੈ। ਭਾਈ ਵੀਰ ਸਿੰਘ ਨੇ 'ਨਾਨਕ ਪ੍ਰਕਾਸ਼ ਤੇ ਸੂਰਜ ਪ੍ਰਕਾਸ਼' ਨੂੰ ਵਿਗਿਆਨਕ ਢੰਗ ਨਾਲ ਸੰਪਾਦਿਤ ਕਰ ਕੇ ਇਸ ਵਿਰਸੇ ਵਿਚ ਆਏ ਖਜ਼ਾਨੇ ਨੂੰ ਸੰਭਾਲ ਲਿਆ ਹੈ।

ਮੈਕਾਲਿਫ ਤੋਂ ਬਾਅਦ ਪਿਛਲੇ ਪੰਜਾਹ ਸਾਲਾਂ ਵਿਚ ਕਿਸੇ ਇਤਿਹਾਸਕਾਰ ਜਾਂ ਵਿਦਵਾਨ ਨੇ ਸਾਰੇ ਪੱਖਾਂ ਤੋਂ ਇਤਿਹਾਸਕ ਖੋਜ ਕਰ ਕੇ ਗੁਰੂ ਨਾਨਕ ਦਾ ਜੀਵਨ

---

* ਪਿਛੇ ਜਿਹੇ 'ਅਜੀਤ ਅਖਬਾਰ' ਵਿਚ ਇਕ ਸਿੱਖ ਇਤਿਹਾਸਕਾਰ ਨੇ ਲਿਖਿਆ ਕਿ, "ਕਵੀ ਸੰਤੋਖ ਸਿੰਘ ਇਤਿਹਾਸਕਾਰ ਨਹੀਂ ਸਨ ਅਤੇ ਉਨ੍ਹਾਂ ਦੀ ਰਚਨਾ 'ਸੂਰਜ ਪ੍ਰਕਾਸ਼' ਇਤਿਹਾਸ ਨਹੀਂ। ਇਹ ਬਿਆਨ ਪੜ੍ਹ ਕੇ ਕਬੀਰ ਜੀ ਦਾ ਉਹ ਕਥਨ ਯਾਦ ਆਇਆ," "ਆਪਿ ਨਾ ਦੇਹਿ ਚੁਰੂ ਭਰਿ ਪਾਨੀ, ਤਿਹਿ ਨਿੰਦਹਿ ਜਿਹ ਗੰਗਾ ਆਨੀ।" ਮੇਰਾ ਦ੍ਰਿੜ੍ਹ ਯਕੀਨ ਹੈ ਅਤੇ ਇਹ ਸਾਬਤ ਕੀਤਾ ਜਾ ਸਕਦਾ ਹੈ ਕਿ ਸਾਡੇ ਪਾਸ "ਨਾਨਕ ਪ੍ਰਕਾਸ਼ ਤੇ ਸੂਰਜ ਪ੍ਰਕਾਸ਼" ਨਾ ਹੁੰਦਾ ਤਾਂ ਗੁਰੂ-ਕਾਲ ਦਾ ਅਧੇ ਤੋਂ ਜ਼ਿਆਦਾ ਪ੍ਰਮਾਣਿਕ ਇਤਿਹਾਸ ਅਲੋਪ ਹੋ ਜਾਣਾ ਸੀ। ਇਹ ਉਨ੍ਹਾਂ ਦੀ ਹਿੰਮਤ ਸੀ ਕਿ ਉਸ ਭਿਆਨਕ ਉਥਲ ਪੁਥਲ ਦੇ ਸਮੇਂ ਭੀ ਉਹ ਇਤਨਾ ਕੁਝ ਸੰਭਾਲ ਗਏ। ਦੂਸਰੇ, ਤੀਸਰੇ, ਚੌਥੇ, ਪੰਜਵੇਂ, ਸਤਵੇਂ, ਅਠਵੇਂ ਸਤਿਗੁਰਾਂ ਬਾਰੇ ਸਿਵਾਏ ਸੂਰਜ ਪ੍ਰਕਾਸ਼ ਤੋਂ ਸਾਡੇ ਪਾਸ ਹੋਰ ਕੁਝ ਭੀ ਨਹੀਂ। ਪ੍ਰਸਿਧ ਇਤਿਹਾਸਕਾਰ, ਡਾ: ਆਰ, ਸੀ, ਮਜੂਮਦਾਰ ਆਪਣੀ ਪੁਸਤਕ "ਪ੍ਰਾਚੀਨ ਭਾਰਤ" ਵਿਚ ਪੁਰਾਣ, ਰਾਮਾਇਣ ਤੇ ਮਹਾਂ ਭਾਰਤ ਨੂੰ ਭੀ ਇਤਿਹਾਸ ਦੇ ਸੋਮੇ ਮੰਨਦੇ ਹਨ। ਪਰ ਅੱਜ ਸਾਡੇ ਇਤਿਹਾਸਕਾਰ ਹਨ, ਜੋ ਆਪ ਤਾਂ ਦਸਾਂ ਗੁਰੂ ਸਾਹਿਬਾਨ ਬਾਰੇ ਸੌ ਸਫ਼ਾ ਵੀ ਮੌਲਿਕ ਖੋਜ ਦਾ ਨਹੀਂ ਦੇ ਸਕੇ, ਪਰ ਕਵੀ ਸੰਤੋਖ ਸਿੰਘ ਦੀ ਉਮਰ ਭਰ ਦੀ ਘਾਲਣਾ ਨੂੰ ਗ਼ੈਰ-ਜ਼ੁਮੇਵਾਰ ਬਿਆਨਾਂ ਨਾਲ ਹੀ ਰੱਦ ਕਰੀ ਜਾਂਦੇ ਹਨ। ਸ਼ਾਇਦ ਇਹ ਸਜਣ ਵਾਰਤਕ ਲਿਖਤ ਨੂੰ ਹੀ ਇਤਿਹਾਸ ਮੰਨਦੇ ਹਨ। ਪਰ ਇਤਿਹਾਸ ਉਹ ਹੈ ਜਿਸ ਲਿਖਤ ਵਿਚ ਸਹੀ ਇਤਿਹਾਸ ਤੱਥ ਤੇ ਇਤਿਹਾਸਕ ਅਨੁਭਵ (historical sense) ਹੋਵੇ। ਜੋ ਇਤਿਹਾਸਕ ਤੱਥ ਸਾਨੂੰ ਕਵੀ ਸੰਤੋਖ ਸਿੰਘ ਦੇ ਲਿਖੇ ਦੇ ਗੁਰੂ ਸਾਹਿਬਾਨ ਦੇ ਜੀਵਨ ਚਰਿਤ੍ਰ ਤੋਂ ਮਿਲਦੇ ਹਨ ਉਹ ਇਸ ਇਤਿਹਾਸਕਾਰ ਦੇ ਸਾਰੇ ਗੁਰੂ ਸਾਹਿਬਾਨ ਬਾਰੇ ਲੇਖਾਂ ਵਿਚੋਂ ਨਹੀਂ ਮਿਲਦੇ। ਫੇਰ ਸਾਨੂੰ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਨੂੰ ਇਹ ਕਹਿਣ ਦਾ ਕੀ ਅਧਿਕਾਰ ਹੈ ਕਿ ਕਵੀ ਸੰਤੋਖ ਸਿੰਘ ਇਤਿਹਾਸਕਾਰ ਨਹੀਂ। ਭਾਈ ਵੀਰ ਸਿੰਘ ਨੇ ਆਪਣੀ ਪ੍ਰਸਤਾਵਨਾ ਵਿਚ ਬੜੀ ਵਿਦਵਤਾ ਨਾਲ ਸਿਧ ਕੀਤਾ ਹੈ ਕਿ ਕਵੀ ਸੰਤੋਖ ਸਿੰਘ ਕਿੰਨੇ ਮਹਾਨ ਇਤਿਹਾਸਕਾਰ ਸਨ।

ਨਹੀਂ ਲਿਖਿਆ। ਹੁਣ ਤਕ ਪੰਜਾਬੀ ਜਾਂ ਅੰਗਰੇਜ਼ੀ ਵਿਚ ਕੇਵਲ ਤਿੰਨ ਪ੍ਰਕਾਰ ਦੇ ਜੀਵਨ ਗੁਰੂ ਸਾਹਿਬ ਦੇ ਲਿਖੇ ਗਏ ਹਨ : (੧) ਪਹਿਲੇ ਤਾਂ ਉਹ ਹਨ, ਜਿਨ੍ਹਾਂ ਨੇ ਸੂਰਜ ਪ੍ਰਕਾਸ਼ ਤੇ ਪੰਥ ਪ੍ਰਕਾਸ਼ ਨੂੰ ਸਾਹਮਣੇ ਰਖਿਆ ਤੇ ਆਧੁਨਿਕ ਪੰਜਾਬੀ ਵਾਰਤਕ ਵਿਚ ਮੱਖੀ ਤੇ ਮੱਖੀ ਮਾਰੀ ਗਏ। (੨) ਦੂਸਰੇ, ਉਹ ਅੰਗਰੇਜ਼ੀ ਵਿਚ ਲਿਖਣ ਵਾਲੇ ਲੇਖਕ ਹਨ, ਜਿਨ੍ਹਾਂ ਨੇ ਮੈਕਾਲਿਫ਼ ਦੇ ਲਿਖੇ ਜੀਵਨ ਨੂੰ ਆਪਣੀ ਸ਼ੈਲੀ ਵਿਚ ਲਿਖਿਆ ਅਰ ਕੱਤਕ ਤੇ ਵੈਸਾਖ ਬਾਰੇ ਆਪਣਾ ਸੁਣਿਆ ਸੁਣਾਇਆ ਗਿਆਨ ਝਾੜਿਆ ਹੈ ਅਤੇ ਕੱਤਕ ਪੂਰਨਮਾਸ਼ੀ ਵਿਰੁਧ ਇਤਨਾਂ ਅਗਿਆਨਤਾ ਭਰਿਆ ਕੂੜ-ਕਪੋਲ ਲਿਖਿਆ ਜਿੰਨਾ ਮਕਾਲਿਫ਼ ਨੇ ਵੀ ਲਿਖਣ ਦੀ ਜੁਰਅੱਤ ਨਹੀਂ ਕੀਤੀ। ਇਨ੍ਹਾਂ ਨੇ ਹੋਰ ਨਵੀਂ ਖੋਜ ਦਾ ਦਿਖਾਵਾ ਉਨ੍ਹਾਂ ਜਨਮ ਸਾਖੀਆਂ ਬਾਰੇ ਬੇਤੁੱਕੀਆਂ ਤੇ ਗਲਤ ਗੱਲਾਂ ਲਿਖ ਕੇ ਕੀਤਾ ਹੈ ਜਿਨ੍ਹਾਂ ਨੂੰ ਨਾ ਇਨ੍ਹਾਂ ਨੇ ਦੇਖਿਆ, ਨਾ ਪੜ੍ਹਿਆ ਤੇ ਨਾ ਘੋਖਿਆ। ਇਸ ਉਤੇ ਵਧੇਰੇ ਰੌਸ਼ਨੀ ਅਸੀਂ ਆਪਣੀ ਅੰਤਿਕਾ ੧ ਤੇ ੨ ਵਿਚ ਪਾਈ ਹੈ (੩) ਤੀਸਰੇ, ਗੁਰੂ ਸਾਹਿਬ ਬਾਰੇ ਲਿਖਣ ਵਾਲੇ ਉਹ ਲੇਖਕ ਹਨ, ਜੋ ਹਰ ਇਤਿਹਾਸਕ ਅਸਲੀਅਤ ਬਾਰੇ ਕਿੰਤੂ ਕਰਨ ਨੂੰ ਵਿਗਿਆਨਕ ਢੰਗ ਨਾਲ ਇਤਿਹਾਸ ਲਿਖਣਾ ਆਖਦੇ ਹਨ। ਐਸੇ ਬੁਧੀਵਾਨਾਂ ਦੀ ਪੱਛਮ ਵਿਚ ਇਕ ਸ਼੍ਰੇਣੀ ਨੇ ਇਹ ਸਿੱਧ ਕਰ ਦਿਤਾ ਹੈ ਕਿ ਈਸਾ ਨਾਮ ਦਾ ਸ਼ਖ਼ਸ ਕੋਈ ਨਹੀਂ ਹੋਇਆ। ਨਾ ਸ਼ੇਕਸਪੀਅਰ ਹੋਇਆ। ਹੁਣ ਸਾਡੇ ਕਿੰਤੂਕਾਰ ਪਹਿਲਾਂ ਇਹ ਸਿਧ ਕਰਨਾ ਚਾਹੁੰਦੇ ਹਨ ਕਿ ਗੁਰੂ ਨਾਨਕ ਬਾਰੇ ਜੋ ਇਤਿਹਾਸ ਪ੍ਰਾਪਤ ਹੈ ਉਹ ਮੰਨਣਯੋਗ ਨਹੀਂ ਤੇ ਫੇਰ ਇਹ ਲੋਗ ਇਹ ਸਿਧ ਕਰਨਗੇ ਗੁਰੂ ਨਾਨਕ ਹੋਇਆ ਹੀ ਨਹੀਂ।

ਮਹਾਂਪੁਰਸ਼ਾਂ ਦੇ ਇਸ ਪ੍ਰਕਾਰ ਦੇ ਜੀਵਨ ਚਰਿਤ੍ਰਾਂ ਬਾਰੇ, ਇਟਲੀ ਦਾ ਪ੍ਰਸਿਧ ਵਿਦਵਾਨ ਗਿਓਵਾਨੀ ਪਾਪਾਨੀ ਲਿਖਦਾ ਹੈ, "ਇਨ੍ਹਾਂ ਨੂੰ ਪੜ੍ਹ ਕੇ ਇੰਞ ਪ੍ਰਤੀਤ ਹੁੰਦਾ ਹੈ, ਜਿਵੇਂ ਬੁਝੇ ਲੈਂਪ ਦੀ ਧੂੰਏਦਾਰ ਬੱਤੀ ਦੀ ਹਮਕ ਤੇ ਸੜੇ ਹੋਏ ਤੇਲ ਦੀ ਬਦਬੋ ਦਿਮਾਗ਼ ਨੂੰ ਚੜ੍ਹਦੀ ਹੈ, ਤੇ ਗਲੇ ਵਿਚ ਸਾਹ ਘੁਟਵੀਂ ਖਰਖਰਾਹਟ ਪੈਦਾ ਕਰਦੀ ਹੈ। ਇਨ੍ਹਾਂ ਲਿਖਤਾਂ ਦੇ ਪੈਦਾ ਕੀਤੇ ਵਾਯੂ ਮੰਡਲ ਵਿਚ ਸਾਹ ਲੈਣਾ ਔਖਾ ਹੋ ਜਾਂਦਾ ਹੈ। ਦਿਮਾਗ਼ ਵਿਚ ਧੂੰਏਂ ਦਾ ਗੁਬਾਰ ਉਠ ਖੜਦਾ ਹੈ। ਇਸ ਕਿਸਮ ਦੀ ਸਾਹਿਤਕ ਤਮਾਸ਼ਬੀਨੀ ਤੇ ਹੁੱਲੜਬਾਜ਼ੀ ਦਾ, ਨਾ ਸਾਹਿਤ ਵਿਚ, ਨਾ ਇਤਿਹਾਸ ਦੇ ਖੇਤਰ ਵਿਚ ਕੁਝ ਮੁੱਲ ਹੈ।" ਇਸ ਪ੍ਰਕਾਰ ਦੀਆਂ ਜੀਵਨੀਆਂ ਦੀ ਪਿਛਲੇ ਪੰਜਾਹ ਸਾਲਾਂ ਵਿਚ ਭਰਮਾਰ ਲਗੀ ਰਹੀ ਹੈ। ਜੇ ਕਰ ਭਾਈ ਵੀਰ ਸਿੰਘ ਜੀ ਗੁਰੂ ਨਾਨਕ ਚਮਤਕਾਰ ਉਸ ਢੰਗ ਨਾਲ ਇਤਿਹਾਸਕ ਹਵਾਲੇ ਦੇ ਕੇ ਲਿਖਦੇ ਜਿਵੇਂ ਉਨ੍ਹਾਂ ਨੇ ਅਸ਼ਟ ਗੁਰੂ ਚਮਤਕਾਰ ਲਿਖਿਆ ਹੈ, ਤਾਂ ਇਸ ਕਿਸਮ ਦੀਆਂ ਭੁਲੇਖਾ ਪਾਊ ਰਚਨਾਵਾਂ ਲਈ ਕੋਈ ਥਾਂ ਨਾ ਰਹਿੰਦੀ। ਪਰ ਗੁਰੂ ਨਾਨਕ ਚਮਤਕਾਰ ਵਿਚ ਉਨ੍ਹਾਂ ਨੇ ਮਤ ਭੇਦ ਵਾਲੇ

(controversial) ਵਿਸ਼ੇ ਛੇੜੇ ਹੀ ਨਹੀਂ। ਜਿਨ੍ਹਾਂ ਸਾਖੀਆਂ ਦਾ ਨਿਸਚਿਤ ਗਿਆਨ ਉਨ੍ਹਾਂ ਨੂੰ ਮਿਲਿਆ ਉਨ੍ਹਾਂ ਦਾ ਸਾਹਿਤਕ ਤੇ ਦਾਰਸ਼ਨਿਕ ਵਿਸਥਾਰ ਦਿਤਾ ਹੈ, ਤੇ ਵਿਚ ਆਪਣਾ ਭਾਵ ਪ੍ਰਗਟ ਕਰਨ ਲਈ ਐਸੇ ਪਾਤਰ ਵੀ ਲਏ ਹਨ, ਜੋ ਇਤਿਹਾਸਕ ਨਹੀਂ। ਜਿਹੜੇ ਵਿਸ਼ਿਆਂ ਤੇ ਦਲੀਲਬਾਜ਼ ਝੁਖੇਲੇ ਪਾ ਰਹੇ ਹਨ, ਉਨ੍ਹਾਂ ਨੂੰ ਭਾਈ ਵੀਰ ਸਿੰਘ ਨੇ ਛੇੜਿਆ ਹੀ ਨਹੀਂ। ਪਰ ਜੇ ਸ਼ੁਰੂ ਵਿਚ ਹੀ ਵਿਗਿਆਨਕ ਢੰਗ ਨਾਲ, ਇਤਿਹਾਸਕ ਪਹਿਲੂ ਤੋਂ ਨਿਪੁੰਨ, ਗੁਰੂ ਸਾਹਿਬ ਦਾ ਜੀਵਨ ਲਿਖਣ ਲਈ ਭਾਈ ਵੀਰ ਸਿੰਘ ਆਪਣਾ ਮਨ ਬਣਾਉਂਦੇ ਤਾਂ ਉਹ ਬੜੇ ਸਫਲ ਰਹਿੰਦੇ। ਇਸ ਕਾਰਜ ਨੂੰ ਸਿਰੇ ਚੜ੍ਹਾਉਣ ਲਈ ਜੋ ਗੁਣ, ਕਾਬਲੀਅਤ, ਤੇ ਵਸੀਲੇ ਉਨ੍ਹਾਂ ਪਾਸ ਸਨ, ਉਹ ਹੋਰ ਕਿਸੇ ਪਾਸ ਨਹੀਂ ਸਨ।

ਅੱਜ ਤੋਂ ਪੰਦਰਾਂ ਸੋਲਾਂ ਸਾਲ ਪਹਿਲਾਂ ਮੈਂ ਜਨਮ ਸਾਖੀਆਂ ਦੇ ਪੁਰਾਣੇ ਤੋਂ ਪੁਰਾਣੇ ਖਰੜੇ ਇਕੱਠੇ ਕਰਨੇ ਅਰੰਭੇ। ਪ੍ਰਾਚੀਨ ਖਰੜਿਆਂ ਦੀ ਪਰਖ ਤੇ ਛਾਣਬੀਣ ਤਕੜੇ ਬਰਦਾਸ਼ਤ ਦੇ ਮਾਦੇ ਵਾਲੇ ਵਿਦਵਾਨ ਦਾ ਸਬਰ ਤੋੜ ਦਿੰਦੀ ਹੈ। ਜਨਮ-ਸਾਖੀਆਂ ਤੋਂ ਇਲਾਵਾ ਹੋਰ ਅਨੇਕਾਂ ਸੋਮੇ ਤੇ ਹਵਾਲੇ ਲਭਣੇ ਆਰੰਭ ਕੀਤੇ। ਕਰੀਬਨ ਹਰ ਇਕ ਭਾਸ਼ਾ ਵਿਚ ਅਨੇਕਾਂ ਹਵਾਲੇ ਮਿਲੇ : ਜਿਥੇ ਜਿਥੇ ਗੁਰੂ ਸਾਹਿਬ ਗਏ ਉਨ੍ਹਾਂ ਪ੍ਰਾਂਤਾਂ ਤੇ ਉਨ੍ਹਾਂ ਦੇਸਾਂ ਦਾ ਸਮਕਾਲੀ ਇਤਿਹਾਸ ਪੜ੍ਹਿਆ ਤੇ ਪੰਦਰਾਂ ਸਾਲਾਂ ਦੀ ਲਗਾਤਾਰ ਅਣਥੱਕ ਮਿਹਨਤ ਦਾ ਸਿੱਟਾ ਇਹ ਪੁਸਤਕ ਹੈ। ਇਸ ਤੋਂ ਪਹਿਲਾਂ ਸ੍ਰੀ ਗੁਰੂ ਤੇਗ ਬਹਾਦਰ ਦਾ 'ਜੀਵਨ-ਚਰਿੱਤ੍ਰ' ਇਸੇ ਕਿਸਮ ਦੀ ਖੋਜ ਦੇ ਆਧਾਰ ਤੇ ਕਰੀਬਨ ਚਾਰ ਸੌ ਸਫੇ ਦੀ ਪੁਸਤਕ ਦੇ ਰੂਪ ਵਿਚ ਅੰਗਰੇਜ਼ੀ ਵਿਚ ਮੇਰਾ ਲਿਖਿਆ ਛਪ ਚੁਕਾ ਹੈ, ਜਿਸ ਵਿਚ ਗੁਰੂ ਸਾਹਿਬ ਦੇ ਅਨੇਕਾਂ ਹੁਕਮਨਾਮੇ, ਤਸਵੀਰਾਂ ਆਦਿ ਵੀ ਹਨ। ਉਸ ਦਾ ਪੂਰਾ ਪੰਜਾਬੀ ਅਨੁਵਾਦ ਕਦ ਪ੍ਰਕਾਸ਼ਤ ਹੋਵੇਗਾ ਕਿਹਾ ਨਹੀਂ ਜਾ ਸਕਦਾ। ਇਹ ਦਿੱਲੀ ਗੁਰਦੁਆਰਾ ਬੋਰਡ ਦੇ ਉੱਦਮ ਤੇ ਉਤਸ਼ਾਹ ਤੇ ਨਿਰਭਰ ਹੈ।

ਇਸ ਕਾਰਜ ਨੂੰ ਸਿਰੇ ਚਾੜ੍ਹਨ ਵਿਚ ਕਿਥੋਂ ਤੱਕ ਸਫਲ ਹੋਇਆ ਹਾਂ, ਇਸ ਦਾ ਜਾਇਜ਼ਾ ਨਿਰਪੱਖ ਤੇ ਨਿਰਦੋਸ਼ ਇਤਿਹਾਸਕਾਰ ਹੀ ਲੈ ਸਕਣਗੇ। ਬਿਨਾਂ ਕਿਸੇ ਸੰਸਥਾ, ਜਾਂ ਗੁਰਦਵਾਰਾ ਕਮੇਟੀ ਦੀ ਸਹਾਇਤਾ ਦੇ, ਤੇ ਬਿਨਾਂ ਕਿਸੇ ਯੂਨੀਵਰਸਿਟੀ ਜਾਂ ਫ਼ਾਉਂਡੇਸ਼ਨਾਂ ਵਲੋਂ ਕਿਸੇ ਕਿਸਮ ਦੇ ਸਹਿਯੋਗ ਤੇ ਸਹਾਇਤਾ ਦੇ, ਇਕ ਵਿਦਵਾਨ ਲਈ ਆਪਣੀ ਸੀਮਤ ਕਮਾਈ ਵਿਚੋਂ ਇਤਨੇ ਇਤਿਹਾਸਕ ਰੀਕਾਰਡ ਇਕੱਤ੍ਰ ਕਰਨਾ, ਇਨ੍ਹਾਂ ਦੀ ਪ੍ਰਾਪਤੀ ਲਈ ਇਤਨਾ ਸਫ਼ਰ ਕਰਨਾ ਇਕ ਅਸੰਭਵ ਗੱਲ ਜਾਪਦੀ ਹੈ। ਨਿਊਯਾਰਕ ਯੂਨੀਵਰਸਿਟੀ ਦੇ ਡਾਕਟਰ ਅਮਿਯ ਚੱਕਰਵਰਤੀ ਇਸ ਨੂੰ ਗੁਰੂ ਨਾਨਕ ਦੀ ਸਭ ਤੋਂ ਵਡੀ ਕਰਾਮਾਤ ਮੰਨਦੇ ਹਨ। ਮੈਂ ਇਸ ਨੂੰ ਗੁਰੂ ਨਾਨਕ ਸਾਹਿਬ ਦੀ ਇਤਨੀ ਅਪਾਰ ਕਿਰਪਾ ਦ੍ਰਿਸ਼ਟੀ ਤੇ ਮਿਹਰ ਸਮਝਦਾ ਹਾਂ ਜਿਸ ਦਾ ਮੈਂ ਆਪਣੇ ਆਪ ਨੂੰ ਅਧਿਕਾਰੀ ਨਹੀਂ ਸਮਝਦਾ। ਕੋਈ ਸਤਿਗੁਰੂ ਦੀ ਦ੍ਰਿੜ੍ਹ ਪ੍ਰੇਰਨਾ ਤੇ ਸ਼ਕਤੀ

ਸੀ ਜੋ ਬਾਵਜੂਦ ਔਕੜਾਂ ਮੁਸ਼ਕਲਾਤਾਂ, ਮਜਬੂਰੀਆਂ, ਵਿਰੋਧ ਤੇ ਕਈ ਪ੍ਰਕਾਰ ਦੇ ਝੱਖੜਾਂ ਦੇ ਸਫਲਤਾ ਵਲ ਲਿਵ-ਮਗਨ ਮੈਨੂੰ ਟੋਰੀ ਲਿਜਾਂਦੀ ਸੀ। ਇਸ ਵਿਚ ਰਹੀਆਂ ਊਣਤਾਈਆਂ, ਤੇ ਗੁਰੂ ਨਾਨਕ ਦੇਵ ਦੀ ਸ਼ਖ਼ਸੀਅਤ ਨੂੰ ਉਸ ਯਥਾਰਥ ਰੂਪ ਵਿਚ ਪੇਸ਼ ਕਰਨ ਦੀਆਂ ਘਾਟਾਂ, ਜਿਸ ਵਿਚ ਉਹ ਹੋ ਗੁਜ਼ਰੇ ਹਨ, ਸਭ ਲੇਖਕ ਦੀਆਂ ਕਮਜ਼ੋਰੀਆਂ ਹਨ। ਨਵੀਂ ਇਤਿਹਾਸਕ ਖੋਜ ਦੀ ਰੋਸ਼ਨੀ ਵਿਚ ਆਪਣੀਆਂ ਗਲਤੀਆਂ ਦੀ ਸੋਧ ਕਰਨ ਵਿਚ ਲੇਖਕ ਨੂੰ ਕਦੀ ਸੰਕੋਚ ਨਹੀਂ ਹੋਵੇਗਾ। ਇਹ ਇਕ ਅਦਨੇ ਜਿਹੇ ਲੇਖਕ ਦੀ ਪੰਦਰਾਂ ਸੋਲਾਂ ਸਾਲ ਦੀ ਨਿਗੂਣੀ ਜਿਹੀ ਘਾਲ ਹੈ।

ਗੁਰੂ ਸਾਹਿਬਾਨ ਦੇ ਜੀਵਨ ਸੰਬੰਧੀ ਦੋ ਤਿੰਨ ਬੁਨਿਆਦੀ ਭੁਲੇਖਿਆਂ ਬਾਰੇ ਮੈਂ ਆਪਣੇ ਵਿਚਾਰ ਸਪੱਸ਼ਟ ਕਰਨਾ ਜ਼ਰੂਰੀ ਸਮਝਦਾ ਹਾਂ। ਜਨਮ ਸਾਖੀਆਂ ਵਿਚ ਬਹੁਤ ਸਾਰੀਆਂ ਮਿਥਿਹਾਸਕ ਤੇ ਪੁਰਾਣਿਕ ਕਹਾਣੀਆਂ ਵਿਚ ਮੇਰਾ ਕੋਈ ਵਿਸ਼ਵਾਸ ਨਹੀਂ। ਜਨਮ ਸਾਖੀਆਂ ਦਾ ਬਾਰੀਕੀ ਨਾਲ ਵਿਸ਼ਲੇਸ਼ਣ ਕਰਨ ਤੋਂ ਨਾ ਸਿਰਫ਼ ਇਹ ਪਤਾ ਲਗ ਜਾਂਦਾ ਹੈ ਕਿ ਇਹ ਬਾਹਰੋਂ ਪਾਈਆਂ, ਬਲਕਿ ਪੁਰਾਣਿਕ ਸਾਹਿਤ ਦੇ ਵਾਕਫ਼ ਨੂੰ ਇਹ ਵੀ ਪਤਾ ਲਗ ਜਾਂਦਾ ਹੈ ਕਿ ਕਿਥੋਂ ਲਈਆਂ ਹਨ। ਸਾਖੀ ਵਿਚੋਂ ਹੀ ਪਤਾ ਲਗ ਜਾਂਦਾ ਹੈ ਕਿ ਇਸ ਪੁਰਾਣਿਕ ਕਥਾ ਪਾਣ ਵਾਲੇ ਦਾ ਮਨੋਰਥ ਕੀ ਹੈ। ਜਿਵੇਂ ਅੱਜ ਕਲ੍ਹ ਦੇ ਮਾਰਕਸਵਾਦੀ ਤਰਕਬਾਜ਼ਾਂ ਦੀਆਂ ਗੁਰੂ ਨਾਨਕ ਬਾਰੇ ਕਮਿਊਨਿਸਟ ਰੁੱਚੀ ਤੋਂ ਰੱਚੀਆਂ ਆਤਸ਼ਬਾਜ਼ੀਆਂ ਦਾ ਮਨੋਰਥ ਸਪੱਸ਼ਟ ਹੋ ਜਾਂਦਾ ਹੈ, ਤਿਵੇਂ ਹੀ ਇਹ ਪੁਰਾਣਿਕ ਕਹਾਣੀਆਂ ਲਿਖਣ ਵਾਲੇ ਨੰਗੇ ਹੋ ਜਾਂਦੇ ਹਨ, ਤੇ ਸਾਨੂੰ ਪਤਾ ਲਗ ਜਾਂਦਾ ਹੈ ਕਿ ਕਿਸ ਲਿਬੜ ਲਿਬੇੜ ਵਿਚ ਗੁਰੂ ਨਾਨਕ ਦੇ ਤੱਤ ਸਿਧਾਂਤਾਂ ਨੂੰ ਪਾਣ ਲਈ ਇਨ੍ਹਾਂ ਨੇ ਇਹ ਕੁਝ ਕੀਤਾ। ਪਰ ਜਿਵੇਂ ਭਾਈ ਮਨੀ ਸਿੰਘ ਨੇ ਲਿਖਿਆ ਹੈ ਕਿ ਮੀਣਿਆਂ ਨੇ ਜਨਮ ਸਾਖੀਆਂ ਨੂੰ ਇਉਂ ਭੰਗ ਕੀਤਾ ਹੈ ਜਿਵੇਂ ਦੁੱਧ ਵਿਚ ਪਾਣੀ ਪਾ ਦੇਈਦਾ ਹੈ, ਤੇ ਗੁਰੂ ਨਾਨਕ ਦੀ ਸ਼ਖ਼ਸੀਅਤ ਦੇ ਆਸ਼ਕ ਅਰ ਸੱਚੇ ਖੋਜੀਆਂ ਨੇ ਇਉਂ ਦੁੱਧ ਤੇ ਪਾਣੀ ਅਲਹਿਦਾ ਕਰਨਾ ਹੈ ਜਿਵੇਂ ਹੰਸ ਕਰਦੇ ਹਨ। ਅਸੀਂ ਇਸ ਦੁੱਧ ਵਿਚ ਪਾਣੀ ਮਿਲਿਆ ਦੇਖ ਕੇ ਸਾਰਾ ਦੁੱਧ ਨਹੀਂ ਨਾਲੀ ਵਿਚ ਵਗਾਹ ਦੇਣਾ। ਜਨਮ ਸਾਖੀਆਂ ਨੂੰ ਸਰਾ ਸਰ ਗ਼ਲਤ ਦਸਣਾ ਮਹਾਂ ਮੂਰਖਤਾ ਹੈ।

ਗੁਰਬਾਣੀ ਵਿਚ ਕਈ ਵਿਚਾਰ ਮਿਲਦੇ ਹਨ ਜਿਨ੍ਹਾਂ ਦਾ ਇਕ ਪੱਖ ਲੈ ਕੇ ਕਈ ਸਜਨ ਉਸ ਦੇ ਦੂਸਰੇ ਲੋੜੀਂਦੇ ਪੱਖ ਦਾ ਵੀ ਖੰਡਨ ਕਰ ਦਿੰਦੇ ਹਨ। ਜੇਕਰ ਗੁਰਬਾਣੀ ਵਿਚ ਸੰਨਿਆਸ, ਤੇ ਤਿਆਗ ਦਾ ਖੰਡਨ ਕੀਤਾ ਹੈ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਜਾਇਜ਼ ਸੁਚ, ਸੰਜਮ, ਜਤ ਸੱਤ ਦਾ ਵੀ ਖੰਡਨ ਕੀਤਾ ਹੈ। ਜੇਕਰ ਰਿਧੀਆਂ ਸਿਧੀਆਂ ਪ੍ਰਾਪਤ ਕਰ ਕੇ ਲੋਕਾਂ ਨੂੰ ਕਰਾਮਾਤਾਂ ਦਿਖਾਣ ਦਾ ਖੰਡਨ ਕੀਤਾ ਹੈ ਤਾਂ ਇਸ ਦਾ ਇਹ ਮਤਲਬ ਨਹੀਂ ਕਿ ਗੁਰਬਾਣੀ ਵਿਚ ਕਰਤਾਰ ਦੀਆਂ ਭਗਤ ਰਖਿਯਕ ਕਰਾਮਾਤਾਂ

ਦਾ ਖੰਡਨ ਵੀ ਕੀਤਾ ਹੈ, ਅਤੇ ਗੁਰਬਾਣੀ ਵਿਚ ਕਿਸੇ ਕਿਸਮ ਦੀ ਕਰਾਮਾਤ ਵਿਚ ਵਿਸ਼ਵਾਸ ਨਹੀਂ। ਨਾਮਦੇਵ ਆਪ ਆਪਣੇ ਜੀਵਨ ਬਾਰੇ ਲਿਖਦਾ ਹੈ ਕਿ ਜ਼ਾਹਰਾ ਦੇਹਰਾ ਫਿਰਿਆ, ਅਕਾਲਪੁਰਖ ਨੇ ਉਸ ਦੀ ਜਾਨ ਬਚਾਣ ਲਈ ਮੋਈ ਗਊ ਜੀਵਾਈ। ਕਬੀਰ ਆਪਣੇ ਜੀਵਨ ਵਿਚੋਂ ਇਸੇ ਪ੍ਰਕਾਰ ਦੀ ਕਰਾਮਾਤ ਦਾ ਜ਼ਿਕਰ ਕਰਦਾ ਹੈ ਜਦ ਉਸ ਨੂੰ ਬੰਨ੍ਹ ਕੇ ਹਾਥੀ ਅਗੇ ਸੁੱਟਿਆ ਗਿਆ। ਜੇਕਰ ਹੋਰ ਕੋਈ ਇਨ੍ਹਾਂ ਬਾਰੇ ਇਹ ਗੱਲਾਂ ਲਿਖਦਾ ਤਾਂ ਅਸੀਂ ਇਸ ਉਤੇ ਸ਼ੰਕਾ ਕਰ ਸਕਦੇ ਸਾਂ। ਪਰ ਇਹ ਭਗਤ ਆਪ ਬੀਤੀ ਲਿਖਦੇ ਹਨ। ਸੂਫ਼ੀ ਦਰਵੇਸ਼ ਇਨ੍ਹਾਂ ਦੋ ਪ੍ਰਕਾਰ ਦੀਆਂ ਕਰਾਮਾਤਾਂ ਨੂੰ ਭਿੰਨ ਭਿੰਨ ਮੰਨਦੇ ਹਨ। ਇਕ ਤੇ ਉਹ ਜੋ ਰਿਧੀਆਂ ਸਿਧੀਆਂ ਪ੍ਰਾਪਤ ਕਰਕੇ ਦਿਖਾਈ ਜਾਂਦੀ ਹੈ। ਇਸ ਕਰਾਮਾਤ ਦੀ ਮਨਾਹੀ ਹੈ। ਇਸ ਨੂੰ ਨਾਟਕ ਚੇਟਕ ਆਖਿਆ ਹੈ। ਦੂਸਰੀ ਕਰਾਮਾਤ ਹੈ ਜੋ ਅਕਾਲ ਪੁਰਖ ਆਪਣੇ ਭਗਤ ਦੀ ਰੱਖਿਆ ਲਈ ਕਰਦਾ ਹੈ। ਉਸ ਕਰਾਮਾਤ ਵਿਚ ਅਕਾਲ ਪੁਰਖ ਦੀ ਵਡਿਆਈ ਹੈ। ਉਸ ਨੂੰ ਗੁਰਬਾਣੀ ਅੰਦਰ ਸਲਾਹਿਆ ਹੈ। ਭਾਈ ਗੁਰਦਾਸ ਨੇ ਮੱਕੇ ਦੇ ਫਿਰਨ ਦੀ ਜ਼ਾਹਰੀ ਕਲਾ ਦਾ ਜ਼ਿਕਰ ਕੀਤਾ। ਇਹ ਓਸੇ ਕਿਸਮ ਦੀ ਜ਼ਾਹਰੀ ਕਲਾ ਹੈ ਜੋ ਅਕਾਲ ਪੁਰਖ ਦੀ ਨਾਮ ਦੇਵ ਦਾ ਦੇਹੁਰਾ ਫਿਰਨ ਵੇਲੇ ਪ੍ਰਗਟ ਹੋਈ। ਭਾਈ ਗੁਰਦਾਸ ਜੀ ਭਾਈ ਬੁੱਢਾ ਤੇ ਸ੍ਰੀ ਚੰਦ ਨਾਲ ਕਈ ਸਾਲ ਰਹੇ। ਇਨ੍ਹਾਂ ਨੂੰ ਕਈ ਵਾਰ ਮਿਲੇ। ਗੁਰੂ ਨਾਨਕ ਦੇ ਜੀਵਨ ਦੀਆਂ ਉਨ੍ਹਾਂ ਦੀਆਂ ਆਪ ਬੀਤੀਆਂ ਭਾਈ ਗੁਰਦਾਸ ਨੂੰ ਇਨ੍ਹਾਂ ਦੋ ਨਿਕਟ-ਵਰਤੀਆਂ ਤੋਂ ਪ੍ਰਾਪਤ ਹੋਈਆਂ। ਇਸ ਲਈ ਉਹ ਇਤਿਹਾਸਕ ਪਹਿਲੂ ਤੋਂ ਮਹਤ੍ਵ-ਪੂਰਨ ਹਨ।

ਗੁਰੂ ਨਾਨਕ ਵਰਗੇ ਪੈਗੰਬਰਾਂ ਦਾ ਜੀਵਨ ਲਿਖਣ ਲਗਿਆਂ ਵਿਦਵਾਨ ਲੇਖਕਾਂ ਨੂੰ ਇਕ ਹੋਰ ਗੱਲ ਦਾ ਖ਼ਿਆਲ ਰਖਣਾ ਚਾਹੀਦਾ ਹੈ। ਗੁਰੂ ਨਾਨਕ, ਮਹਾਤਮਾ ਬੁੱਧ, ਈਸਾ, ਮੁਹੰਮਦ ਸਾਹਿਬ ਆਮ ਇਨਸਾਨਾਂ ਵਰਗੇ ਇਨਸਾਨ ਸਨ। ਪਰ ਇਹ ਦੇਖਣ ਨੂੰ ਆਮ ਮਨੁੱਖਾਂ ਵਰਗੇ ਹੁੰਦਿਆਂ ਹੋਇਆਂ ਵੀ ਇਕ ਗੱਲ ਵਿਚ ਸਭ ਨਾਲੋਂ ਵਿਲੱਖਣ ਸਨ। ਉਹ ਇਹ ਕਿ ਇਨ੍ਹਾਂ ਨੂੰ ਜ਼ਿੰਦਗੀ ਵਿਚ ਕਿਸੇ ਸਮੇਂ ਅਕਾਲ ਪੁਰਖ ਦੀ ਸਾਖਿਆਤ ਜੋਤਿ ਦਾ ਐਸਾ ਪ੍ਰਕਾਸ਼ ਹੋਇਆ ਕਿ ਉਸ ਦਿਨ ਤੋਂ ਉਪਰੰਤ ਇਹ ਇਕ ਪਲ ਵੀ ਨਿਰੰਕਾਰ ਦਾ ਵਿਛੋੜਾ ਨਹੀਂ ਬਰਦਾਸ਼ਤ ਕਰ ਸਕੇ, ਅਤੇ ਜ਼ਿੰਦਗੀ ਵਿਚ ਜੋ ਵੀ ਨਵੇਂ ਸਿਧਾਂਤ ਜਾਂ ਵਿਚਾਰਧਾਰਾ ਇਨ੍ਹਾਂ ਨੇ ਸਥਾਪਤ ਕੀਤੇ ਉਹ ਇਸ ਸਾਖਿਆਤ ਅਨੁਭਵ ਦੇ ਅਧੀਨ ਕੀਤੇ। ਇਸ ਅਨੁਭਵ ਤੇ ਇਸ ਬ੍ਰਹਮ ਦੇ ਪ੍ਰਕਾਸ਼ ਤੋਂ ਵਰੋਸਾਈ ਸ਼ਖ਼ਸੀਅਤ ਦਾ ਜੀਵਨ ਆਮ ਸਾਧਾਰਣ ਆਦਮੀਆਂ ਵਰਗਾ ਹੁੰਦਾ ਹੋਇਆ ਵੀ ਵਿਭਿੰਨ ਹੈ। ਇਨ੍ਹਾਂ ਦੀ ਸ਼ਕਤੀ, ਇਨ੍ਹਾਂ ਦਾ ਅਨੁਭਵੀ ਗਿਆਨ, ਇਨ੍ਹਾਂ ਦੇ ਕਲਾ ਕੌਸ਼ਲੀ ਕੌਤਕ ਤੇ ਮਹਾਨ ਕਰਤੱਵ, ਸਾਧਾਰਨ ਬੁਧੀਵਾਨਾਂ ਤੇ ਚਤੁਰਾਈ

ਵਿਚ ਨਿਪੁੰਨ ਇਲਤੀ ਲੇਖਕਾਂ ਦੀ ਸਮਝ ਸਿਆਣਪ ਵਿਚ ਨਹੀਂ ਆ ਸਕਦੇ। ਇਹ ਪੈਗੰਬਰ ਰੱਬ ਨਹੀਂ ਸਨ, ਪਰ ਰੱਬ ਦੇ ਸਾਖੀ ਤੇ ਰੱਬ ਦੀ ਜੋਤਿ ਸ਼ਕਤੀ ਦਾ ਦੂਸਰਿਆਂ ਨੂੰ ਅਨੁਭਵ ਕਰਾਣ ਨੂੰ ਸਮਰਥ ਸਨ। ਇਨ੍ਹਾਂ ਦੀ ਅੰਤ੍ਰੀਵ ਹਸਤੀ ਰੱਬ ਦੀ ਅਪਾਰ ਜੋਤਿ ਵਾਂਗ ਅਮਰ ਤੇ ਅਟੱਲ ਹੈ, ਇਸ ਲਈ ਗੁਰੂ ਨਾਨਕ ਨੇ ਆਪਣੀ ਬਾਣੀ ਵਿਚ ਆਪਣੀ ਅਸਲੀ ਹਸਤੀ ਤੇ ਸ਼ਖ਼ਸੀਅਤ ਨੂੰ ਸ਼ਬਦ-ਜੋਤਿ ਸਰੂਪ ਦਸਿਆ। ਇਤਿਹਾਸਕਾਰ ਜਦ ਤਕ ਗੁਰੂ ਨਾਨਕ ਦੇ ਇਸ ਅਧਿਆਤਮਕ ਸਰੂਪ ਨੂੰ ਨਹੀਂ ਸਮਝਦੇ ਉਤਨੀ ਦੇਰ ਨਾ ਸਾਨੂੰ ਗੁਰੂ ਨਾਨਕ ਦੀ ਕੋਈ ਬਾਣੀ ਸਮਝ ਆ ਸਕਦੀ ਹੈ ਨਾ ਉਨ੍ਹਾਂ ਦਾ ਕੋਈ ਕਰਤੱਵ। ਅਸੀਂ ਆਪਣੀ ਬੁਧੀ ਦੇ ਤੰਗ ਦਾਇਰੇ ਵਿਚ ਉਨ੍ਹਾਂ ਦਾ ਭਾਵੇਂ ਕੋਈ ਮਨ ਮੰਨਿਆ ਚਿਤਰ ਖਿੱਚੀਏ। ਉਹ ਗੁਰੂ ਨਾਨਕ ਦਾ ਯਥਾਰਥ ਚਿਤਰ ਨਹੀਂ ਹੋਵੇਗਾ।

ਕੇਵਲ ਸੰਮਤ, ਥਿੱਤ ਤੇ ਥੋਥੀਆਂ ਬੇਜਾਨ ਘਟਨਾਵਾਂ ਨੂੰ ਇਕੱਠੇ ਕਰਨ ਵਾਲੇ ਇਤਿਹਾਸਕਾਰ ਇਹ ਗੱਲ ਭੁੱਲ ਜਾਂਦੇ ਹਨ ਕਿ ਭਾਈ ਗੁਰਦਾਸ ਤੇ ਭਾਈ ਨੰਦ ਲਾਲ ਵਰਗੇ ਗੁਰੂ ਸਾਹਿਬਾਨ ਦੇ ਨਿਕਟ ਵਰਤੀਆਂ ਨੇ, ਗੁਰੂ ਸਾਹਿਬ ਦੀ ਅੰਤ੍ਰੀਵ ਸ਼ਖ਼ਸੀਅਤ ਤੇ ਉਨ੍ਹਾਂ ਦੇ ਸਿਧਾਂਤ ਪ੍ਰਗਟਾਣ ਉਤੇ ਜ਼ੋਰ ਦਿਤਾ ਹੈ। ਸੰਮਤਾਂ, ਥਿਤਾਂ ਵਲ ਧਿਆਨ ਨਹੀਂ ਦਿਤਾ। ਬਾਬੇ ਦੀ ਬਗ਼ਦਾਦ ਫੇਰੀ ਬਾਰੇ ਭਾਈ ਗੁਰਦਾਸ ਲਿਖਦੇ ਹਨ, "ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ।" ਮਰਦਾਨਾ ਰਬਾਬੀ ਸੀ। ਪਰ ਬਾਬਾ ਨਾਨਕ ਜੋ ਦੇਖਣ ਨੂੰ ਤਾਂ ਆਮ ਮਨੁੱਖਾਂ ਵਰਗਾ ਹੀ ਸੀ, ਅੰਤ੍ਰੀਵ ਦਿੱਬ ਦ੍ਰਿਸ਼ਟੀ ਨਾਲ ਦੇਖਿਆਂ "ਅਕਾਲ-ਰੂਪ" ਸੀ। ਫੇਰ ਆਪਣੇ ਕਥਨ ਨੂੰ ਸਿਧ ਕਰਦੇ ਹੋਏ ਭਾਈ ਗੁਰਦਾਸ ਦਸਦੇ ਹਨ ਕਿਵੇਂ ਇਕ ਲਗਾਤਾਰ ਦਿਤੀ ਸ਼ਬਦ ਦੀ ਬਾਂਗ ਨਾਲ ਸਾਰੇ ਬਗ਼ਦਾਦ ਵਿਚ ਬਾਬੇ ਨੇ ਹਲਚਲ ਮਚਾ ਦਿਤੀ, ਕਿਵੇਂ ਓਥੇ ਦੇ ਪੀਰਾਂ, ਫ਼ਕੀਰਾਂ, ਦਰਵੇਸ਼ਾਂ ਦੇ ਵਿਸ਼ਵਾਸਾਂ ਤੇ ਵਿਚਾਰਾਂ ਵਿਚ ਆਪਣੇ ਗਿਆਨ ਦੇ ਪ੍ਰਭਾਵ ਨਾਲ ਉਨ੍ਹਾਂ ਨੇ ਜ਼ਬਰਦਸਤ ਤਬਦੀਲੀ ਲਿਆਂਦੀ, ਤੇ ਕਿਵੇਂ ਉਨ੍ਹਾਂ ਦੇ ਜਲਾਲ ਤੇ ਜਮਾਲ ਅਗੇ ਦਸਤਗੀਰ ਪੀਰ ਤੇ ਪ੍ਰਸਿਧ ਸੂਫ਼ੀਆਂ ਦਾ ਸਿਰ ਝੁਕ ਗਿਆ।

ਸੁੰਨ ਮੁੰਨ ਨਗਰੀ ਭਈ ਦੇਖ ਪੀਰ ਭਇਆ ਹੈਰਾਨਾ।
ਦੇਖੇ ਧਿਆਨ ਲਗਾਇ ਕਰ ਇਕ ਫਕੀਰ ਵਡਾ ਮਸਤਾਨਾ ॥

ਭਾਈ ਗੁਰਦਾਸ।

ਪਰ ਜੇ ਅਜ ਕਲ੍ਹ ਦਾ ਆਪਣੇ ਆਪ ਨੂੰ ਵਿਗਿਆਨਕ ਇਤਿਹਾਸਕਾਰ ਕਹਿਣ ਵਾਲਾ ਭਦਰ ਪੁਰਸ਼ ਵੀਹ ਸਫ਼ਿਆਂ ਵਿਚ ਇਹੀਓ ਬਹਿਸ ਕਰਦਾ ਰਹੇ ਕਿ ਬਗ਼ਦਾਦ ਗਏ ਕਿ ਨਹੀਂ ਗਏ, ਕਿਹੜਾ ਸੰਮਤ ਉਹਨਾਂ ਦੀ ਇਸ ਉਦਾਸੀ ਦਾ ਠੀਕ ਹੋ ਸਕਦਾ ਹੈ, ਅਤੇ ਇਹ ਦਸਣ ਦਾ ਜਤਨ ਹੀ ਨਾ ਕਰੇ ਕਿ ਗੁਰੂ ਸਾਹਿਬ ਨੇ ਓਥੇ ਦੇ ਧਾਰਮਕ

ਤੇ ਸਭਿਆਚਾਰਕ ਖੇਤਰ ਵਿਚ ਪ੍ਰਭਾਵ ਕੀ ਪਾਇਆ ਤੇ ਉਨ੍ਹਾਂ ਦਾ ਮੱਕੇ ਅਰ ਬਗਦਾਦ ਜਾਣ ਦਾ ਮਨੋਰਥ ਕੀ ਸੀ, ਤਾਂ ਐਸੇ ਇਤਿਹਾਸਕਾਰ ਦੀ ਰਚਨਾ, ਨਾ ਵਿਦਵਾਨਾਂ ਲਈ ਤੇ ਨਾ ਇਤਿਹਾਸ ਦੇ ਪ੍ਰੇਮੀਆਂ ਲਈ ਲਾਭਦਾਇਕ ਹੋ ਸਕਦੀ ਹੈ। ਉਸ ਦੀ ਲਿਖਤ ਦੀ, ਇਕ ਭੁਲੇਖੇ ਪਾਣ ਵਾਲੀ ਜੰਤਰੀ ਤੋਂ ਵਧ ਕੋਈ ਕੀਮਤ ਨਹੀਂ।

ਜੇ ਕਰ ਕਿਸੇ ਨੇ ਗੁਰੂ ਨਾਨਕ ਦੀ ਸ਼ਖਸੀਅਤ ਨੂੰ ਸਮਝ ਕੇ ਉਨ੍ਹਾਂ ਦਾ ਇਤਿਹਾਸ ਲਿਖਣਾ ਹੈ ਤਾਂ ਉਨ੍ਹਾਂ ਨੂੰ ਸਮਕਾਲੀ ਤੇ ਨਿਕਟ ਸਮਕਾਲੀ ਗੁਰੂ ਸਾਹਿਬਾਨ, ਭਾਈ ਗੁਰਦਾਸ ਜੀ, ਸਤਾ ਬਲਵੰਡ, ਤੇ ਭੱਟਾਂ ਨੇ ਜੋ ਕੁਝ ਉਨ੍ਹਾਂ ਦੇ ਆਚਰਣ, ਆਤਮਕ ਪ੍ਰਭਾਵ ਤੇ ਅਦ੍ਵੀਵ ਸ਼ਖਸੀਅਤ ਬਾਰੇ ਲਿਖਿਆ ਹੈ, ਉਸ ਦਾ ਗੰਭੀਰ ਅਧਿਐਨ ਕਰਨਾ ਪਏਗਾ। ਇਹ ਠੀਕ ਹੈ ਕਿ ਗੁਰੂ ਨਾਨਕ ਦੇਵ ਮਨੁੱਖ ਸਨ, ਪਰ ਉਹ ਉਸ ਪ੍ਰਤਿਭਾ ਤੇ ਗਿਆਨ ਦੇ ਮਾਲਕ ਸਨ ਜਿਸ ਨੂੰ ਸਮਝੇ ਬਿਨਾਂ ਗੁਰੂ ਸਾਹਿਬ ਦਾ ਕੋਈ ਵੀ ਕਰਤੱਵ ਸਮਝਿਆ ਤੇ ਦਰਸਾਇਆ ਨਹੀਂ ਜਾ ਸਕਦਾ। ਜਿਹੜੇ ਗੁਰੂ ਸਾਹਿਬ ਦੇ ਸਮੇਂ ਉਨ੍ਹਾਂ ਦੇ ਕਲਾ ਕੌਸ਼ਲੀ ਕਰਤਵਾਂ ਨੂੰ ਸਮਝਦੇ ਨਹੀਂ ਸਨ ਉਹ ਉਨ੍ਹਾਂ ਨੂੰ ਦੀਵਾਨਾ ਪਾਗਲ ਤੇ ਭੂਤਨਾ ਕਹਿੰਦੇ ਸਨ। ਜਿਨ੍ਹਾਂ ਦੀ ਹੰਕਾਰ ਮੱਤੀ ਤੁਛ ਬੁਧੀ ਅਜ ਉਨ੍ਹਾਂ ਦੇ ਇਤਿਹਾਸਕ ਕਰਤਵਾਂ ਨੂੰ ਸਮਝ ਨਹੀਂ ਸਕੀ, ਉਹ ਗੁਰੂ ਸਾਹਿਬ ਦੀਆਂ ਮਹੱਤਵਪੂਰਨ ਘਟਨਾਵਾਂ ਬਾਰੇ ਕਿੰਤੂ ਕਰਨਾ ਆਪਣੀ ਖੋਜ ਤੇ ਅਕਲ ਦਾ ਚਮਤਕਾਰ ਸਮਝਦੇ ਹਨ।

ਜਿਹੜਾ ਇਤਿਹਾਸਕਾਰ ਸਾਇੰਸ ਦੇ ਚਮਤਕਾਰਾਂ ਵਿਚ ਵਿਸ਼ਵਾਸ ਨਹੀਂ ਰਖਦਾ, ਤੇ ਸਾਇੰਸ ਦੇ ਡੂੰਘੇ ਸਿਧਾਂਤਾਂ ਤੋਂ ਅਣਜਾਣ ਹੈ, ਉਹ ਏਨਸਟੇਨ ਵਰਗੇ ਸਾਇੰਸਦਾਨ ਦਾ ਜੀਵਨ ਕਿਵੇਂ ਲਿਖ ਸਕਦਾ ਹੈ। ਉਸ ਲਈ ਏਨਸਟੇਨ ਦੀ ਰੇਲਿਟਿਵਟੀ ਥੀਉਰੀ ਇਕ ਵੇਹਲੇ ਮਨ ਦੀ ਅਕਾਸ਼ ਉਡਾਰੀ ਹੀ ਹੋਵੇਗਾ। ਬਿਨਾਂ ਸਾਇੰਸ ਜਾਣੇ ਦੇ ਉਸ ਦਾ ਲਿਖਿਆ ਜੀਵਨ ਕੌਡੀ ਦਾ ਨਹੀਂ। ਜਿਸ ਇਤਿਹਾਸਕਾਰ ਨੂੰ ਕਲਾ ਦਾ ਅਨੁਭਵ ਨਹੀਂ, ਚਿਤਰਕਾਰੀ ਦੀਆਂ ਸੂਖਮ ਗੱਲਾਂ ਦਾ ਗਿਆਨ ਨਹੀਂ, ਉਹ ਕਿਸੇ ਚਿਤ੍ਰਕਾਰ ਦਾ ਜੀਵਨ ਕੁਝ ਘਟਨਾਵਾ ਇਕੱਠੀਆਂ ਕਰ ਕੇ ਕਿਵੇਂ ਲਿਖ ਸਕਦਾ ਹੈ। ਤਿਵੇਂ ਹੀ ਜਿਸ ਸ਼ਖਸ ਨੇ ਗੁਰੂ ਨਾਨਕ ਦੀ ਬਾਣੀ ਦਾ ਦਾਰਸ਼ਨਿਕ ਤੇ ਅਧਿਆਤਮਕ ਅਧਿਐਨ ਨਹੀਂ ਕੀਤਾ ਅਤੇ ਗੁਰੂ ਨਾਨਕ ਦੇ ਸਾਹਿਤ ਤੇ ਫ਼ਲਸਫ਼ੇ ਦੀਆਂ ਗਹਿਰਾਈਆਂ ਨਹੀਂ ਸਮਝੀਆਂ ਉਹ ਗੁਰੂ ਸਾਹਿਬਾਨ ਦਾ ਇਤਿਹਾਸ ਕਿਵੇਂ ਯਥਾਰਥ ਰੂਪ ਵਿਚ ਪੇਸ਼ ਕਰ ਸਕਦਾ ਹੈ ਤੇ ਜੋ ਕੁਝ ਸੰਮਤ, ਥਿਤ ਤੇ ਘਟਨਾਵਾਂ ਇਕੱਠੀਆਂ ਕਰ ਕੇ ਲਿਖੇ ਵੀ ਤਾਂ ਉਸ ਦਾ ਮੁੱਲ ਕੀ ?

ਕਈ ਇਤਿਹਾਸਕਾਰਾਂ ਨੇ ਆਪਣੇ ਦਫ਼ਤਰਾਂ ਵਿਚ ਬੈਠ ਕੇ ਹੀ ਗੁਰੂ ਨਾਨਕ ਦੇ ਸਫ਼ਰਾਂ ਦੇ ਨਕਸ਼ੇ ਬਣਾ ਦਿਤੇ ਹਨ। ਇਨ੍ਹਾਂ ਨੇ ਪੰਜਾਬ ਤੋਂ ਬਾਹਰ ਕਿਤੇ ਜਾ ਕੇ ਕੋਈ ਇਤਿਹਾਸਕ ਅਸਥਾਨ ਵੇਖਣ ਦੀ ਖੇਚਲ ਨਹੀਂ ਕੀਤੀ। ਇਨ੍ਹਾਂ ਨੇ ਕੋਈ ਵੀ ਸਤਾਰ੍ਹਵੀਂ

ਅਠਾਰ੍ਹਵੀਂ ਸਦੀ ਦਾ ਨਕਸ਼ਾ (ਜਿਵੇਂ ਕਿ ਰੇਨਲਜ਼ ਐਟਲਸ) ਪ੍ਰਾਪਤ ਕਰ ਕੇ ਇਹ ਦੇਖਣ ਦੀ ਖੇਚਲ ਨਹੀਂ ਕੀਤੀ ਕਿ ਗੁਰੂ ਸਾਹਿਬ ਸਮੇਂ ਸ਼ਾਹ ਰਾਹ ਤੇ ਤਜਾਰਤੀ ਰਸਤੇ ਕਿਥੋਂ ਦੀ ਜਾਂਦੇ ਸਨ। ਇਨ੍ਹਾਂ ਨੇ ਅਜ ਕਲ੍ਹ ਦੀਆਂ ਸੜਕਾਂ ਤੋਂ ਅਨੁਮਾਨ ਲਾ ਕੇ ਨਕਸ਼ੇ ਬਣਾ ਦਿਤੇ ਹਨ। ਕਈ ਥਾਈਂ ਐਸਾ ਯਾਤ੍ਰਾ-ਮਾਰਗ ਦਸਿਆ ਹੈ ਜਿਥੇ ਨਾ ਉਦੋਂ ਰਸਤਾ ਸੀ ਨਾ ਅਜ ਹੈ। ਫੇਰ ਇਨ੍ਹਾਂ ਸਜਨਾਂ ਨੇ ਉਦਾਸੀਆਂ ਦਾ ਨਿਰਣਾ ਕਰਨ ਲਈ ਕੋਈ ਜਨਮਸਾਖੀ ਜਾਂ ਪ੍ਰਾਚੀਨ ਇਤਿਹਾਸ ਪੜ੍ਹਨ ਦੀ ਖੇਚਲ ਨਹੀਂ ਕੀਤੀ। ਪੰਦਰ੍ਹਵੀਂ ਸੋਲ੍ਹਵੀਂ ਸਦੀ ਦਾ ਸੂਝਵਾਨ ਇਤਿਹਾਸਕਾਰ, ਇਨ੍ਹਾਂ ਦੇ ਨਕਸ਼ੇ ਦੇਖ ਕੇ ਹੀ ਕਹਿ ਉਠੇਗਾ ਕਿ ਇਹ ਸਰਾਸਰ ਮਨੋਕਲਪਿਤ ਹਨ।

ਸਾਡੇ ਕੁਝ ਪ੍ਰਸਿਧ ਚਿਤਰਕਾਰਾਂ ਨੇ ਗੁਰੂ ਨਾਨਕ ਦੇ ਬੜੇ ਰੰਗੀਨ ਚਿਤਰ ਬਣਾਏ ਹਨ। ਡਾ: ਸੁਨੀਤੀ ਕੁਮਾਰ ਚੈਟਰਜੀ ਇਨ੍ਹਾਂ ਚਿਤਰਾਂ ਨੂੰ ਦੇਖ ਕੇ ਕਹਿ ਉਠੇ ਹਨ ਕਿ "ਮੈਨੂੰ ਇਨ੍ਹਾਂ ਸਿੱਖ ਆਰਟਿਸਟਾਂ ਦੀ ਸਮਝ ਉਤੇ ਅਫ਼ਸੋਸ ਹੈ, ਜਿਨ੍ਹਾਂ ਨੂੰ ਇਤਨਾ ਅਨੁਭਵ ਜ਼ਰੂਰ ਹੋਣਾ ਚਾਹੀਦਾ ਸੀ ਕਿ ਦੁਨੀਆਂ ਉਤੇ ਇਤਨਾ ਪੈਦਲ ਸਫ਼ਰ ਕਰਨ ਵਾਲਾ ਬਾਬਾ ਨਾਨਕ ਕਦੀ ਇਤਨਾ ਮੋਟਾ ਤੇ ਭਾਰਾ ਨਹੀਂ ਹੋ ਸਕਦਾ ਜਿਤਨਾ ਇਨ੍ਹਾਂ ਨੇ ਬਣਾਇਆ ਹੈ।" ਅਜ ਤੋਂ ਸੌ ਦੋ ਸੌ ਸਾਲ ਪੁਰਾਣੇ ਜਿਤਨੇ ਚਿਤਰ ਗੁਰੂ ਨਾਨਕ ਦੇ ਪ੍ਰਾਪਤ ਹੋਏ ਹਨ ਉਨ੍ਹਾਂ ਸਭਨਾਂ ਵਿਚ ਗੁਰੂ ਸਾਹਿਬ ਦਾ ਸਰੀਰ ਪਤਲਾ ਤੇ ਗੱਠਿਆ ਹੋਇਆ ਦਿਖਾਇਆ ਹੈ। ਡਾ: ਸੁਨੀਤੀ ਕੁਮਾਰ ਚੈਟਰਜੀ ਦਸਦੇ ਹਨ ਕਿ ਉਨ੍ਹਾਂ ਨੇ ਲਗਪਗ ੧੭੭੫ ਈ: ਦਾ ਲਾਹੌਰ ਵਿਖੇ ਇਕ ਸਿੱਕਾ ਦੇਖਿਆ ਹੈ ਜਿਸ ਉਤੇ ਗੁਰੂ ਨਾਨਕ ਦਾ ਖ਼ੂਬਸੂਰਤ ਚਿਤਰ ਸੀ। ਅਜ ਕਲ੍ਹ ਦੇ ਸਾਡੇ ਚਿਤਰਕਾਰ ਗੁਰੂ ਨਾਨਕ ਨੂੰ ਮਥਰਾ ਤੇ ਅੰਮ੍ਰਿਤਸਰ ਦੇ ਸੰਤਾਂ ਮਹੰਤਾਂ ਵਰਗਾ ਮੋਟਾ ਬਣਾ ਦਿੰਦੇ ਹਨ, ਜੋ ਕਲਾ ਦੀਆਂ ਪਾਰਖੂ ਅੱਖਾਂ ਨੂੰ ਉਕਾ ਹੀ ਇਤਿਹਾਸਕ ਅਸਲੀਅਤ ਵਿਰੁੱਧ ਜਾਪਦਾ ਹੈ।

ਪਿਛਲੇ ਕੁਝ ਸਾਲਾਂ ਵਿਚ ਪੰਜਾਬ ਤੋਂ ਬਾਹਰਲੇ ਪ੍ਰਾਂਤਾਂ ਦੀਆਂ ਯੂਨੀਵਰਸਿਟੀਆਂ ਨੇ ਮੈਨੂੰ ਕਈ ਵਾਰ ਲੈਕਚਰਾਂ ਲਈ ਬੁਲਾਇਆ। ਇਨ੍ਹਾਂ ਲੈਕਚਰਾਂ ਲਈ ਉਨ੍ਹਾਂ ਨੇ ਚੰਗਾ ਮੁਆਵਜ਼ਾ, ਤੇ ਹਵਾਈ ਜਹਾਜ਼ ਰਾਹੀਂ ਸਫ਼ਰ ਆਦਿ ਦੇ ਖ਼ਰਚੇ ਵੀ ਦਿਤੇ। ਉਨ੍ਹਾਂ ਦੇ ਇਸ ਸਨਮਾਨ ਤੇ ਸਤਿਕਾਰ ਬਦੌਲਤ ਮੇਰੇ ਲਈ ਭਾਰਤ ਦੇ ਹਰ ਪ੍ਰਾਂਤ ਵਿਚ ਸਫ਼ਰ ਕਰਨਾ ਸੰਭਵ ਹੋਇਆ। ਪੰਜਾਬ ਤੋਂ ਬਾਹਰ ਯੂਨੀਵਰਸਿਟੀਆਂ ਦੇ ਵਿਦਵਾਨ ਇਤਿਹਾਸਕਾਰਾਂ, ਖੋਜੀਆਂ ਤੇ ਸਾਹਿਤਕਾਰਾਂ ਨੇ ਜੋ ਮੇਰੀ ਰੀਝ ਤੇ ਉਤਸਾਹ ਨਾਲ ਸਹਾਇਤਾ ਕੀਤੀ, ਅਤੇ ਇਨ੍ਹਾਂ ਪ੍ਰਾਂਤਾਂ ਵਿਚ ਵਸਦੇ ਮਿੱਤਰਾਂ ਨੇ ਕਈ ਥਾਵੀਂ ਜੋ ਮੇਰੀ ਪਿਆਰ ਤੇ ਨਿੱਘ ਭਰੀ ਮਹਿਮਾਨ ਨਿਵਾਜ਼ੀ ਕੀਤੀ ਉਨ੍ਹਾਂ ਬਗ਼ੈਰ ਇਹ ਮਹਾਨ ਕਾਰਜ ਕਦੀ ਸਿਰੇ ਨਹੀਂ ਸੀ ਚੜ੍ਹ ਸਕਦਾ। ਬਾਹਰਲੇ ਪ੍ਰਾਂਤਾਂ ਦੇ ਵਿਦਵਾਨਾਂ ਨੇ ਜਦ ਵੀ ਮੈਂ

ਕੋਈ ਕਿਤਾਬਾਂ ਜਾਂ ਵਾਕਫ਼ੀਅਤ ਮੰਗੀ ਉਨ੍ਹਾਂ ਬੜੀ ਤਕਲੀਫ਼ ਉਠਾ ਕੇ ਵੀ ਪ੍ਰਾਪਤ ਕਰ ਕੇ ਭੇਜੀਆਂ।

ਸੀਲੋਨ ਦੇ ਆਰਕੀਆਲੋਜਿਸਟ, ਡਾ: ਕਰੁਨਾਰਤਨਾ ਤੇ ਪ੍ਰਸਿੱਧ ਇਤਿਹਾਸਕਾਰ ਡਾ: ਐਸ. ਪਰਾਨਾਵਿਤਾਨਾ ਦਾ ਅਤਿਅੰਤ ਹੀ ਧੰਨਵਾਦੀ ਹਨ ਜਿਨ੍ਹਾਂ ਨੇ ਸ਼ਿਵਨਾਭ ਦੇ ਪੁੱਤਰ ਤੇ ਪੋਤਰੇ, ਮਾਇਆਦੂਨੇ ਤੇ ਰਾਜ ਸਿੰਘ ਦੇ ਜੀਵਨ ਦੀਆਂ ਗੁੰਝਲਾਂ ਖੋਲ੍ਹਣ ਵਿਚ ਬੜੀ ਸਹਾਇਤਾ ਕੀਤੀ। ਅਨੁਰਾਧਾ ਪੁਰ (ਸੀਲੋਨ) ਵਿਚ ਪਈ ਗੁਰੂ ਨਾਨਕ ਬਾਰੇ ਸ਼ਿਲਾ ਲੇਖ ਦਾ ਅਨੁਵਾਦ ਤੇ ਇਸ ਉਪਰ ਵਿਚਾਰ ਵਿਮਰਸ਼ ਲਈ ਵੀ ਉਨ੍ਹਾਂ ਦਾ ਅਤਿਅੰਤ ਧੰਨਵਾਦੀਹਾਂ। ਇਸ ਤੋਂ ਇਲਾਵਾ ਬੰਗਾਲ, ਬਿਹਾਰ, ਤੇ ਦੱਖਣ ਦੀਆਂ ਯੂਨੀਵਰਸਿਟੀਆਂ ਦੇ ਵਾਈਸ ਚਾਂਸਲਰ, ਇਤਿਹਾਸਕਾਰ ਤੇ ਲਾਇਬ੍ਰੇਰੀਅਨਾ ਦਾ ਅਤਿਅੰਤ ਧੰਨਵਾਦੀ ਹਾਂ ਜਿਨ੍ਹਾਂ ਮੇਰੇ ਸਨਮਾਨ ਤੇ ਸਹਾਇਤਾ ਲਈ ਬੜੀਆਂ ਖੇਚਲਾਂ ਕੀਤੀਆਂ।

ਸਭ ਤੋਂ ਵਧ ਰਿਣੀ ਮੈਂ ਡਾਕਟਰ ਸੁਨੀਤੀ ਕੁਮਾਰ ਚੈਟਰਜੀ ਦਾ ਹਾਂ, ਜੋ ਏਸ਼ੀਆ ਦੇ ਸ਼੍ਰੋਮਣੀ ਭਾਸ਼ਾ ਵਿਗਿਆਨੀ, ਤੇ ਭਾਰਤ ਦੇ ਸਾਹਿਤ ਤੇ ਫਿਲਾਸਫ਼ੀ ਦੇ ਬੜੇ ਸ੍ਰੇਸ਼ਟ ਦਰਸ਼ਨਾਚਾਰੀਆ ਹਨ। ਇਹ ਸੰਸਾਰ ਦੀਆਂ ਪੈਂਤੀ ਤੋਂ ਵਧ ਭਾਸ਼ਾਵਾਂ ਲਿਖਣ ਪੜ੍ਹਨ ਜਾਣਦੇ ਹਨ। ਪੰਜਾਬੀ ਇਹ ਬਹੁਤ ਚੰਗੀ ਤਰ੍ਹਾਂ ਲਿਖਣ ਪੜ੍ਹਨ ਜਾਣਦੇ ਹਨ। ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਦਾ ਇਨ੍ਹਾਂ ਨੇ ਬੜਾ ਡੂੰਘਾ ਅਧਿਐਨ ਕੀਤਾ ਹੈ। ਸਿੱਖ ਇਤਿਹਾਸ ਬਾਰੇ ਪਿਛਲੇ ਸੌ ਸਾਲ ਵਿਚ ਅੰਗਰੇਜ਼ੀ ਤੇ ਹੋਰ ਬੋਲੀਆਂ ਵਿਚ ਛਪੀਆਂ ਇਨ੍ਹਾਂ ਨੇ ਕਰੀਬਨ ਸਭ ਪੁਸਤਕਾਂ ਪੜ੍ਹੀਆਂ ਹਨ। ਜਨਮ ਸਾਖੀਆਂ ਵੀ ਜੋ ਛਪੀਆਂ ਹਨ ਇਨ੍ਹਾਂ ਨੇ ਪੜ੍ਹੀਆਂ ਹਨ। ਪੁਰਾਤਨ ਜਨਮ ਸਾਖੀ ਬਾਰੇ ਇਨ੍ਹਾਂ ਦੀ ਰਾਏ ਮੈਂ ਅੰਤਿਕਾ ਵਿਚ ਦਿਤੀ ਹੈ। ਪੰਦਰਾਂ ਸੋਲ੍ਹਾਂ ਸਾਲਾਂ ਤੋਂ ਇਨ੍ਹਾਂ ਨੇ ਮੇਰੇ ਲਈ ਜੋ ਮਿੱਤ੍ਰਤਾ, ਪਿਆਰ ਤੇ ਸਤਿਕਾਰ ਪ੍ਰਗਟ ਕੀਤਾ ਹੈ, ਉਸ ਦਾ ਮੈਂ ਸਦਾ ਰਿਣੀ ਰਹਾਂਗਾ। ਜਦ ਵੀ ਕਿਸੇ ਸਾਹਿਤਕ ਜਾਂ ਇਤਿਹਾਸਕ ਖੋਜ ਬਾਰੇ ਮੈਂ ਇਨ੍ਹਾਂ ਤੋਂ ਕੋਈ ਵਾਕਫ਼ੀਅਤ ਮੰਗੀ ਇਨ੍ਹਾਂ ਨੇ ਤੁਰਤ ਹੀ ਖੋਜ ਭਰਪੂਰ ਸਹਾਇਤਾ ਕੀਤੀ। ਪਿਛੇ ਜੇਹੇ ਇਨ੍ਹਾਂ ਨੇ ਭਗਤ ਜੈਦੇਵ ਸੰਬੰਧੀ ਕਈ ਇਤਿਹਾਸਕ ਤੇ ਸਾਹਿਤਕ ਗੁੰਝਲਾਂ ਖੋਲ੍ਹਣ ਵਿਚ ਮੇਰੀ ਬੜੀ ਮਦਦ ਕੀਤੀ। ਬੇਹਦ ਰੁਝੇਵਿਆਂ ਦੇ ਬਾਵਜੂਦ ਇਨ੍ਹਾਂ ਨੇ ਇਹ ਸਾਰੀ ਪੁਸਤਕ ਪੰਦਰਾਂ ਵੀਹ ਦਿਨਾਂ ਵਿਚ ਪੜ੍ਹ ਕੇ ਇਹ ਵਿਦਵਤਾ-ਭਰੀ ਭੂਮਿਕਾ ਲਿਖ ਭੇਜੀ। ਡਾ: ਵੀ. ਰਾਘਵਾਨ ਦਾ ਵੀ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਪੁਸਤਕ ਦਾ ਮੁਖਬੰਦ ਲਿਖਿਆ। ਡਾ: ਰਾਘਵਾਨ ਭਾਰਤ ਵਿਚ ਸੰਸਕ੍ਰਿਤ ਦੇ ਚੋਟੀ ਦੇ ਵਿਦਵਾਨ ਹਨ। ਦੱਖਣ ਦੀ ਸੰਗੀਤ ਅਕਾਡਮੀ ਦੇ ਕਈ ਸਾਲ ਤੋਂ ਸਕੱਤ੍ਰ ਹਨ। ਦੱਖਣ ਦੇ ਮਹਾਂਪੁਰਸ਼ ਤਿਆਗਰਾਜ ਤੇ ਹੋਰ ਸੰਤਾਂ ਮਹਾਤਮਾ ਬਾਰੇ ਇਨ੍ਹਾਂ ਨੇ ਬੜੀਆਂ ਖੋਜ ਭਰਪੂਰ ਪੁਸਤਕਾਂ ਅੰਗਰੇਜ਼ੀ ਵਿਚ ਲਿਖੀਆਂ ਹਨ। ਕਈ ਉਪਨਿਸ਼ਦਾਂ ਤੇ ਸੰਸਕ੍ਰਿਤ ਦੀਆਂ ਲਿਖਤਾਂ ਦੇ ਇਨ੍ਹਾਂ ਨੇ ਅੰਗਰੇਜ਼ੀ

ਵਿਚ ਅਨੁਵਾਦ ਕੀਤੇ ਹਨ। ਇਨ੍ਹਾਂ ਨੇ ਆਪਣੇ ਮੁਖ ਬੰਦ ਵਿਚ ਇਹ ਬੜੀ ਸੂਝ ਭਰੀ ਗੱਲ ਪੰਜਾਬ ਦੇ ਇਤਿਹਾਸਕਾਰਾਂ ਨੂੰ ਸੰਬੋਧਨ ਕਰਦਿਆਂ ਲਿਖੀ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ ਉਹੀਓ ਘਟਨਾਵਾਂ ਤੇ ਤੱਥ ਕਬੂਲਣੇ ਚਾਹੀਦੇ ਹਨ ਜੋ ਉਨ੍ਹਾਂ ਦੀ ਬਾਣੀ ਤੋਂ ਪ੍ਰਗਟ ਹੋ ਰਹੇ ਕੈਰੈਕਟਰ ਤੇ ਚਿਤ੍ਰ ਦੇ ਅਨੁਕੂਲ ਹੋਣ। ਜਿਹੜੇ ਤੱਥ ਗੁਰੂ ਸਾਹਿਬ ਦੇ ਸਿਧਾਂਤਾਂ ਦੇ ਅਨੁਕੂਲ ਨਾ ਹੋਣ ਉਨ੍ਹਾਂ ਨੂੰ ਪਰਵਾਨ ਨਹੀਂ ਕਰਨਾ ਚਾਹੀਦਾ। ਕੈਪਟਨ ਭਾਗ ਸਿੰਘ, ਐਡੀਟਰ, ਸਿੱਖ ਰੀਵੀਊ, ਕਲਕੱਤਾ, ਦਾ ਅਤਿਅੰਤ ਧੰਨਵਾਦੀ ਹਾਂ ਜਿਨ੍ਹਾਂ ਦੀ ਕਲਕੱਤੇ ਵਿਖੇ ਰਿਹਾਇਸ਼ ਸਮੇਂ ਮਹਿਮਾਨ ਨਿਵਾਜ਼ੀ ਤੇ ਹੋਰ ਸਹਾਇਤਾ ਕਾਰਨ ਅਠਾਰਾਂ ਸਾਲ ਤੋਂ ਮੇਰੀ ਬੰਗਾਲ ਵਿਚ ਰੀਸਰਚ ਸਹਿਲੀ ਹੋਈ ਰਹੀ।

ਅੰਤ ਵਿਚ ਮੈਂ ਦਿੱਲੀ ਸਿਖ ਗੁਰਦਵਾਰਾ ਬੋਰਡ ਦੇ ਇਨ੍ਹਾਂ ਪੰਜ ਮੈਂਬਰਾਂ ਦਾ ਧੰਨਵਾਦੀ ਹਾਂ: (੧) ਸਰਦਾਰ ਜੋਗਿੰਦਰਾ ਸਿੰਘ ਜੀ, ਚੇਅਰਮੈਨ (ਅਤੇ ਗਵਰਨਰ ਉੜੀਸਾ), (੨) ਸਰਦਾਰ ਬਹਾਦਰ ਰਣਜੀਤ ਸਿੰਘ ਜੀ (੩) ਜਸਟਿਸ, ਟਿਕਾ ਜਗਜੀਤ ਸਿੰਘ ਬੇਦੀ (ਸਾਬਕ ਜੱਜ, ਦਿੱਲੀ ਹਾਈਕੋਰਟ), (੪) ਭਾਈ ਮੋਹਨ ਸਿੰਘ ਜੀ, ਸਕੱਤ੍ਰ, (੫) ਸਰਦਾਰ ਪ੍ਰੀਤਮ ਸਿੰਘ ਜੀ ਸੰਧੂ। ਇਨ੍ਹਾਂ ਪ੍ਰਤਿਸ਼ਟਿਤ ਸੱਜਨਾਂ ਦਾ ਤਨੋ ਮਨੋ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਪੁਸਤਕ ਦੀ ਛਪਾਈ ਦਾ ਪ੍ਰਬੰਧ ਬੜੀ ਰੀਝ ਤੇ ਉਤਸ਼ਾਹ ਨਾਲ ਕਰਾਇਆ। ਇਨ੍ਹਾਂ ਦੇ ਇਸ ਦੂਰ-ਦ੍ਰਿਸ਼ਟੀ ਤੇ ਗੁਰੂ ਸਾਹਿਬ ਲਈ ਸ਼ਰਧਾ ਭਾਵਨੀ ਭਰਪੂਰ ਉਤਸ਼ਾਹ ਬਿਨਾਂ ਇਹ ਪੁਸਤਕ ਇਸ ਸੁੰਦਰ ਰੂਪ ਵਿਚ ਪਾਠਕਾਂ ਦੇ ਹੱਥ ਵਿਚ ਨਹੀਂ ਸੀ ਪਹੁੰਚ ਸਕਦੀ।

ਨਹਿਰੂ ਨਗਰ
ਲੁਧਿਆਣਾ-੨
੨੫ ਜਨਵਰੀ, ੧੯੭੨

**ਤ੍ਰਿਲੋਚਨ ਸਿੰਘ**

# ਭੂਮਿਕਾ

**ਡਾ: ਸੁਨੀਤੀ ਕੁਮਾਰ ਚੈਟਰਜੀ**
ਪ੍ਰਧਾਨ : ਸਾਹਿਤ ਅਕਾਡਮੀ, ਦਿੱਲੀ
ਨੈਸ਼ਨਲ ਪ੍ਰੋਫੈਸਰ ਆਫ਼ ਇੰਡੀਆ ਇਨ ਹਿਊਮੈਨਿਟੀਜ਼

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਾਰੇ ਸੰਸਾਰ ਅੰਦਰ, ਆਤਮ ਗਿਆਨ ਲਈ ਅੰਤਰ-ਰਾਸ਼ਟ੍ਰੀ ਰੁਚੀ ਰੱਖਣ ਵਾਲੇ ਬੁਧੀਵਾਨਾਂ ਵਿਚ, ਬੜਾ ਸਤਿਕਾਰ ਹੈ। ਉਨ੍ਹਾਂ ਨੂੰ ਖ਼ਾਲਸਾ ਪੰਥ ਅਥਵਾ ਸਿੱਖ ਧਰਮ ਦੇ ਬਾਨੀ ਮੰਨਿਆ ਜਾਂਦਾ ਹੈ । ਉਨ੍ਹਾਂ ਦਾ ਜਨਮ ਕਾਰਤਿਕ ਪੂਰਨਿਮਾ, ਵਿਕਰਮੀ ਸੰਮਤ ੧੫੨੬, ਮੁਤਾਬਕ ੨੦ ਅਕਤੂਬਰ, ੧੪੬੯ ਈ: ਨੂੰ ਹੋਇਆ। ਭਾਰਤ ਵਿਚ ਮਹਾਂਪੁਰਸ਼ਾਂ ਦੇ ਜਨਮ ਤੇ ਦਿਹਾਂਤ ਦੇ ਦਿਨ ਚੰਦਰਮਾ ਦੀਆਂ ਤਰੀਕਾਂ ਅਨੁਸਾਰ ਨੀਯਤ ਹੋਏ, ਅਤੇ ਇਨ੍ਹਾਂ ਅਨੁਸਾਰ ਹੀ ਮਨਾਏ ਜਾਂਦੇ ਹਨ। ਐਸ ਸਾਲ ਗੁਰੂ ਨਾਨਕ ਦੇ ਜਨਮ ਉਤਸਵ ਦੀ ਪੰਜਵੀਂ ਸ਼ਤਾਬਦੀ ਕੱਤਕ ਪੂਰਨਮਾਸ਼ੀ ਵਾਲੇ ਦਿਨ ਅਰਥਾਤ ੨੩ ਨਵੰਬਰ ੧੯੬੯ ਨੂੰ ਮਨਾਈ ਜਾ ਰਹੀ ਹੈ । ਇਹ ਭਾਰਤ ਦੇ ਇਤਿਹਾਸ ਵਿਚ ਇਕ ਮਹਤ੍ਵਪੂਰਨ ਦਿਨ ਸੀ, ਜਿਸ ਦਿਨ ਇਕ ਮਹਾਨ ਪੈਗੰਬਰ ਪੈਦਾ ਹੋਇਆ। ਇਸ ਦਿਹਾੜੇ ਨੂੰ ਕਰੋੜਾਂ ਸਿੱਖ ਤੇ ਸ਼ਰਧਾਲੂ ਸਾਰੇ ਸੰਸਾਰ ਉਤੇ ਬੜੇ ਉਤਸ਼ਾਹ ਤੇ ਪ੍ਰੇਮ ਨਾਲ ਮਨਾ ਰਹੇ ਹਨ।

ਇਹ ਸ਼ੁਭ ਦਿਵਸ ਗੁਰਧਾਮਾਂ ਤੇ ਗੁਰਦਵਾਰਿਆਂ ਵਿਚ ਸ਼ਬਦ ਕੀਰਤਨ, ਕਥਾ ਵਖਿਆਨਾਂ ਨਾਲ ਬੜੀ ਧੂਮ ਧਾਮ ਨਾਲ ਮਨਾਇਆ ਜਾ ਰਿਹਾ ਹੈ। ਭਾਰਤ ਸਰਕਾਰ ਵਲੋਂ, ਸਾਹਿਤ ਅਕਾਡਮੀ, ਦਿੱਲੀ, ਤੇ ਸੈਂਟਰਲ ਐਜੂਕੇਸ਼ਨ ਮਨਿਸਟਰੀ ਦੀ ਸਰਪ੍ਰਸਤੀ ਥੱਲੇ, ਦਿੱਲੀ, ਕਲਕੱਤਾ, ਮਦਰਾਸ, ਬੰਬਈ, ਲੁਧਿਆਣੇ ਸੈਮੀਨਾਰ ਰਖੇ ਗਏ ਹਨ। ਇਨ੍ਹਾਂ ਸੈਮੀਨਾਰਾਂ ਵਿਚ ਭਾਰਤ ਦੇ ਸਿੱਖ ਤੇ ਗੈਰਸਿੱਖ ਵਿਦਵਾਨਾਂ ਵਲੋਂ ਗੁਰੂ ਨਾਨਕ ਦੇ ਜੀਵਨ ਸਿਧਾਂਤਾਂ ਦੇ ਅਨੇਕਾਂ ਪੱਖਾਂ ਤੇ ਬੜੀ ਵਿਦਵਤਾ ਭਰੇ ਖੋਜ ਪੱਤਰ ਪੇਸ਼ ਹੋ ਰਹੇ ਹਨ, ਜਿਨ੍ਹਾਂ ਵਿਚ ਗੁਰੂ ਨਾਨਕ ਦੀ ਸ਼ਖ਼ਸੀਅਤ ਤੇ ਉਨ੍ਹਾਂ ਦੇ ਸਿਧਾਂਤਾਂ ਬਾਰੇ ਬਹੁਤ ਕੁਝ ਪ੍ਰਗਟ ਕੀਤਾ ਗਿਆ ਹੈ। ਇਉਂ ਗੁਰੂ ਸਾਹਿਬ ਦੀ ਪੰਜਵੀਂ ਜਨਮ ਸ਼ਤਾਬਦੀ ਦੇ ਉਤਸਵ ਨੇ ਨਵੇਂ ਉਤਸ਼ਾਹ ਤੇ ਨਵੀਂ ਖੋਜ ਅਰ ਵਿਚਾਰ ਚਰਚਾ ਲਈ, ਸੰਸਾਰ ਭਰ ਦੇ ਵਿਦਵਾਨਾਂ ਵਿਚ ਨਵੀਆਂ ਰੁਚੀਆਂ ਉਭਰੀਆਂ ਹਨ। ਗੁਰੂ ਨਾਨਕ ਦੀ ਪਵਿੱਤ੍ਰ ਯਾਦ ਤੇ ਉਨ੍ਹਾਂ ਦੇ ਆਗਮਨ ਦੀ ਇਤਿਹਾਸਕ ਘਟਨਾ ਨੇ ਬੁਧੀਵਾਨਾਂ ਦੀਆਂ ਸਾਹਿੱਤਕ

ਤੇ ਦਾਰਸ਼ਨਕ ਰੁਚੀਆਂ ਵਿਚ ਇਕ ਨਵੀਂ ਪ੍ਰੇਰਨਾ ਤੇ ਸੋਧ ਦੀ ਜੁਆਰਭਾਟਾ ਲਿਆਂਦੀ ਹੈ।

ਇਸ ਸਮੇਂ ਜਿਤਨੀਆਂ ਵੀ ਪੁਸਤਕਾਂ ਜਾਂ ਖੋਜ-ਪੱਤਰ ਲਿਖੇ ਗਏ ਹਨ ਉਨ੍ਹਾਂ ਵਿਚੋਂ ਹਰ ਪੱਖ ਤੋਂ ਇਹ ਡਾਕਟਰ ਤ੍ਰਿਲੋਚਨ ਸਿੰਘ ਦਾ ਲਿਖਿਆ "ਗੁਰੂ ਨਾਨਕ ਦਾ ਜੀਵਨ ਚਰਿਤ੍ਰ" ਸਭਨਾਂ ਵਿਚੋਂ ਬੜਾ ਮਹੱਤਵ ਪੂਰਨ ਤੇ ਵਿਸ਼ੇਸ਼ ਹੈ, ਜਿਸ ਵਿਚ ਲੇਖਕ ਨੇ ਗੁਰੂ ਸਾਹਿਬ ਦਾ ਜੀਵਨ ਇਕ ਨਵੇਂ ਖੋਜ ਭਰਪੂਰ ਢੰਗ ਨਾਲ ਪੇਸ਼ ਕੀਤਾ ਹੈ। ਜਦ ਗੁਰੂ ਨਾਨਕ ਦਾ ਆਗਮਨ ਹੋਇਆ, ਅਤੇ ਉਨ੍ਹਾਂ ਨੇ ਆਪਣਾ ਪੈਗ਼ਾਮ ਸੰਸਾਰ ਨੂੰ ਦੇਣਾ ਸ਼ੁਰੂ ਕੀਤਾ ਤਾਂ ਪੰਜਾਬ ਤੋਂ ਬਾਹਰ ਦੇ ਲੋਕ ਉਨ੍ਹਾਂ ਦੇ ਅਨੁਭਵੀ ਗਿਆਨ ਦੀ ਮਹੱਤਤਾ ਨੂੰ ਮਹਿਸੂਸ ਕਰਨ ਲਗੇ। ਗੁਰੂ ਸਾਹਿਬ ਨੇ ਆਪਣੇ ਜੀਵਨ ਕਾਲ ਵਿਚ ਹੀ ਇਕ ਐਸੇ ਵਿਸ਼ਾਲ ਤੇ ਬਹੁਤ ਮਹਾਨ ਧਰਮ ਦੀ ਉਸਾਰੀ ਅਰੰਭੀ ਜਿਸ ਵਿਚ ਇਕ ਨਿਰੰਕਾਰ ਦਾ ਬ੍ਰਹਮ ਗਿਆਨ, ਤੇ ਕੁਝ ਭਗਤੀ ਅਤੇ ਵੇਦਾਂਤ ਦੇ ਨਾਲ ਮਿਲਦੇ ਜੁਲਦੇ ਵਿਚਾਰਾਂ ਦੀ ਝਲਕ ਪੈਂਦੀ ਸੀ। ਇਕ ਪਾਰਬ੍ਰਹਮ ਦੇ ਅਨੁਭਵੀ ਗਿਆਨ ਉਤੇ ਉਨ੍ਹਾਂ ਨੇ ਬਹੁਤ ਜ਼ੋਰ ਦਿਤਾ। ਕੁਝ ਪਿਛੋਂ ਹੋਏ ਵੈਸ਼ਨਵ ਭਗਤਾਂ ਦੇ ਵਿਚਾਰਾਂ ਨਾਲ ਇਨ੍ਹਾਂ ਦੇ ਖ਼ਿਆਲ ਮਿਲਦੇ ਸਨ। ਇਕ ਪੱਖ ਤੋਂ ਦੇਖਿਆ ਜਾਏ ਤਾਂ ਗੁਰੂ ਨਾਨਕ ਦਾ ਧਰਮ ਭਾਰਤ ਦੀ ਵੇਦਿਕ ਪਰੰਪਰਾ ਤੋਂ ਚਲਿਆਂ ਸਨਾਤਨ ਧਰਮ ਦਾ ਇਕ ਨਵਾਂ ਅੰਦੋਲਨ ਸੀ। ਪਰ ਡੂੰਘੇਰੀ ਦ੍ਰਿਸ਼ਟੀ ਨਾਲ ਦੇਖਿਆ ਜਾਏ ਤਾਂ ਇਹ ਕੇਵਲ ਸੁਧਾਰਵਾਦੀ ਅੰਦੋਲਨ ਨਹੀਂ ਸੀ। ਇਹ ਇਸ ਤੋਂ ਇਲਾਵਾ ਕੁਝ ਹੋਰ ਵੀ ਸੀ। ਗੁਰੂ ਨਾਨਕ ਦੇ ਪੈਗ਼ਾਮ ਵਿਚ ਕੁਝ ਹੋਰ ਵਿਚਾਰਧਾਰਾ ਵੀ ਸੀ ਜੋ ਪਹਿਲਾਂ ਨਹੀਂ ਸੀ ਅਤੇ ਇਹੀਓ ਵਿਚਾਰਧਾਰਾ ਉਨ੍ਹਾਂ ਦੇ ਸੰਦੇਸ਼ ਨੂੰ ਨਿਰਾਲਾਪਣ ਤੇ ਇਕ ਖ਼ਾਸ ਰੂਪ ਰੇਖਾ ਦਿੰਦੀ ਹੈ। ਪਾਰਬ੍ਰਹਮ ਦੇ ਉਨ੍ਹਾਂ ਨੇ ਦੋਨੋਂ ਪੱਖ ਦੇਖੇ, ਉਸ ਦੀ ਏਕਤਾ ਤੇ ਉਸ ਪਿਛੇ ਛਿਪੀ ਅਨੇਕਤਾ। ਹਿੰਦੂ ਰਿਸ਼ੀਆਂ ਮੁਨੀਆਂ ਨੇ ਅਨੇਕਤਾ ਦੇ ਵਿਸਥਾਰ ਵਿਚ ਪੈ ਕੇ ਹਿੰਦੂ ਧਰਮ ਵਿਚ ਅਨੇਕਾਂ ਦੇਵੀ ਦੇਵਤਿਆਂ ਦੀ ਪੂਜਾ ਪ੍ਰਚਲਤ ਕਰ ਦਿਤੀ, ਭਾਵੇਂ ਪਰਮ ਸੱਤ ਦੀ ਏਕਤਾ ਨੂੰ ਨਜ਼ਰੋਂ ਓਹਲੇ ਨਹੀਂ ਕੀਤਾ। ਜਦ ਇਸਲਾਮ ਨੇ ਇਕੋ ਇਕ ਰੱਬ ਦਾ ਦਾਅਵਾ ਕਰ ਕੇ ਹਿੰਦੂ ਧਰਮ ਦਾ ਦਰ ਖੜਕਾਇਆ ਅਤੇ ਇਸ ਦੇ ਦੇਵੀ ਦੇਵਤਿਆਂ ਦੇ ਵਿਸ਼ਵਾਸ਼ ਨੂੰ ਵੰਗਾਰਿਆ ਤਾਂ ਇਸ ਦਾ ਸਾਹਮਣਾ ਕਰਨਾ ਹਿੰਦੂਆਂ ਲਈ ਮੁਸ਼ਕਲ ਹੋ ਗਿਆ। ਇਸਲਾਮ ਦੇ ਇਸ ਚੈਲੇਂਜ ਦਾ ਸਾਹਮਣਾ ਕੇਵਲ ਗੁਰੂ ਨਾਨਕ ਨੇ ਇਕੋ ਇਕ ਨਿਰੰਕਾਰ ਦੀ ਅਰਾਧਣਾ ਉਤੇ ਜ਼ੋਰ ਦੇ ਕੇ ਕੀਤਾ। ਉਨ੍ਹਾਂ ਨੇ ਪਾਰਬ੍ਰਹਮ ਨੂੰ ਦ੍ਵੈਤ ਰਹਿਤ ਇਕੋ ਇਕ ਨਿਰੰਕਾਰ ਮੰਨਿਆ। ਗੁਰੂ ਨਾਨਕ ਨੇ ਅਨੇਕਾਂ ਦੇਵੀ ਦੇਵਤਿਆਂ ਦੀ ਪੂਜਾ ਵਲੋਂ ਵਰਜ ਕੇ ਇਕ ਅਕਾਲ ਪੁਰਖ ਦੀ ਅਰਾਧਣਾ ਕਰਾਈ। ਇਸ ਤਰ੍ਹਾਂ ਬ੍ਰਹਮ ਗਿਆਨ ਦਰਸ਼ਨ ਵਿਚ ਤੇ ਦ੍ਰਿਸ਼ਟਾਂਤ ਵਿਚ ਉਹ ਵੇਦਿਕ ਤੇ ਉਪਨਿਸ਼ਦਾਂ ਦੇ ਰਿਸ਼ੀਆਂ ਦੇ ਸਾਨੀ ਸਨ।

ਗੁਰੂ ਨਾਨਕ ਦੇ ਪੈਗਾਮ ਵਿਚ ਇਕ ਵਿਸ਼ੇਸ਼ ਤੇ ਨਿਵੇਕਲਾ ਸਿਧਾਂਤ ਇਹ ਹੈ, ਕਿ ਸੰਸਾਰ ਭਰ ਦੇ ਮਨੁੱਖ ਬਿਲਕੁਲ ਇਕ ਸਮਾਨ ਹਨ । ਸਾਰੀ ਮਾਨਵ ਜਾਤੀ ਵਿਚ ਉਹ ਮਨੁੱਖ ਮਨੁੱਖ ਵਿਚ ਕੋਈ ਭਿੰਨ ਭੇਦ ਨਹੀਂ ਮੰਨਦੇ । ਆਪਣਾ ਮਿਸ਼ਨ ਤੇ ਆਪਣੀ ਵਿਚਾਰਧਾਰਾ ਦਾ ਪ੍ਰਚਾਰ ਉਨ੍ਹਾਂ ਨੇ ਬਚਪਨ ਤੋਂ ਹੀ ਅਰੰਭ ਕਰ ਦਿਤਾ ਸੀ । ਸ਼ੁਰੂ ਤੋਂ ਹੀ ਉਨ੍ਹਾਂ ਨੇ ਵਰਣ ਆਸ਼ਰਮ, ਜਾਤ ਪਾਤ ਦੇ ਭਿੰਨ ਭੇਦਾਂ ਨੂੰ ਮੰਨਣੋਂ ਇਨਕਾਰ ਕਰ ਦਿਤਾ । ਗੁਰੂ ਨਾਨਕ ਮਾਨਵ ਸ਼ਖ਼ਸੀਅਤ ਵਿਚ ਵਿਸ਼ਵਾਸ਼ ਰਖਦੇ ਸਨ । ਉਹ ਕਿਸੇ ਮਨੁੱਖ ਨੂੰ ਦੇਸ਼, ਕੌਮ, ਜਾਤ ਪਾਤ, ਤੇ ਫਿਰਕੇ ਦਾ ਲੇਬਲ ਲਾਉਣ ਨੂੰ ਤਿਆਰ ਨਹੀਂ ਸਨ । ਉਨ੍ਹਾਂ ਲਈ ਨੇਕ ਮੁਸਲਮਾਨ ਤੇ ਨੇਕ ਹਿੰਦੂ ਇਕ ਸਮਾਨ ਸਨ । ਕੋਈ ਆਪਣੇ ਧਰਮ ਕਰ ਕੇ ਉਨ੍ਹਾਂ ਦੀ ਨਿਗਾਹ ਵਿਚ ਵਿਸ਼ੇਸ਼ ਨਹੀਂ ਸੀ । ਇਹ ਵਿਚਾਰ ਉਨ੍ਹਾਂ ਨੇ ਆਪਣੇ ਸਭ ਸ਼ਿਸ਼ਾਂ ਨੂੰ ਦ੍ਰਿੜ੍ਹਾਇਆ ਕਿ ਮਨੁੱਖ ਨੂੰ ਉਸ ਦੇ ਆਚਰਣ ਤੇ ਕਰਤਵ ਤੋਂ ਪਹਿਚਾਨਣਾ ਤੇ ਸਨਮਾਨਣਾ ਚਾਹੀਦਾ ਹੈ । ਇਹ ਦੋ ਵਿਚਾਰ ਸਨ ਜਿਨ੍ਹਾਂ ਉਤੇ ਉਨ੍ਹਾਂ ਨੇ ਬਹੁਤ ਜ਼ੋਰ ਦਿਤਾ, ਅਤੇ ਇਨ੍ਹਾਂ ਵਿਚਾਰਾਂ ਕਾਰਨ ਉਨ੍ਹਾਂ ਦਾ ਸੰਦੇਸ਼ ਨਿਰਾਲਾ ਹੈ । ਇਨ੍ਹਾਂ ਦੋ ਬੁਨਿਆਦੀ ਸਿਧਾਂਤਾਂ ਤੋਂ ਇਲਾਵਾ ਹੋਰ ਵੀ ਕਈ ਚੀਜ਼ਾਂ ਹਨ ਉਨ੍ਹਾਂ ਦੇ ਧਰਮ ਵਿਚ ਜੋ ਵਿਲਖਣ ਹਨ । ਉਨ੍ਹਾਂ ਨੇ ਜ਼ੋਰ ਦਿਤਾ ਕਿ ਹਰ ਮਨੁੱਖ ਇਕ ਕੁਦਰਤੀ ਇਨਸਾਨੀ ਜ਼ਿੰਦਗੀ ਸਿਆਣਪ ਤੇ ਗਿਆਨ ਸੰਪਨ ਬੁਧੀ ਅਨੁਸਾਰ ਜੀਵੇ । ਹਰ ਕੋਈ ਪਰਿਵਾਰਕ ਜੀਵਨ ਵਿਚ ਆਤਮਕ ਤ੍ਰਿਪਤੀ ਪ੍ਰਾਪਤ ਕਰੇ । ਉਨ੍ਹਾਂ ਨੇ ਆਤਮਕ ਉੱਨਤੀ ਲਈ ਜਤੀ, ਸਤੀ, ਜੋਗੀ, ਸੰਨਿਆਸੀ ਬਣਨ ਉਤੇ ਜ਼ੋਰ ਨਹੀਂ ਦਿਤਾ ।

ਗੁਰੂ ਨਾਨਕ ਨੇ ਦੂਰ ਦੁਰਾਡੇ ਦੇਸ਼ ਦੇਸ਼ਾਂਤ੍ਰਾਂ ਦਾ ਇਤਨਾ ਸਫ਼ਰ ਕੀਤਾ ਕਿ ਸ਼ਾਇਦ ਹੀ ਕਿਸੇ ਭਾਰਤੀ ਨੇ ਇਤਨਾ ਸਫ਼ਰ ਕੀਤਾ ਹੋਵੇ । ਉਹ ਬੜੇ ਹੀ ਮਹਾਨ ਤੇ ਉੱਤਮ ਪੁਰਸ਼ ਸਨ । ਉਹ ਰੱਬ ਦੇ ਸੱਚੇ ਇਸ਼ਕ ਵਿਚ ਲਿਵਲੀਨ ਰਹਿੰਦੇ ਸਨ । ਉਨ੍ਹਾਂ ਵਿਚ ਬੜੀ ਨਿਮਰਤਾ ਤੇ ਗ਼ਰੀਬੀ ਸੀ । ਉਹ ਦੂਰ ਦੇਸਾਂ ਵਿਚ ਆਪਣੇ ਅਨੁਭਵ ਪ੍ਰਗਟ ਕਰਨ ਤੇ ਭਿੰਨ ਭਿੰਨ ਲੋਕਾਂ ਦੇ ਰੋਜ਼ਾਨਾ ਜੀਵਨ ਤੇ ਤਜਰਬਿਆਂ ਤੋਂ ਲਾਭ ਉਠਾਉਣ ਲਈ ਗਏ । ਲੋਕਾਂ ਦੀ ਦ੍ਰਿਸ਼ਟੀ ਵਿਚ ਤਾਂ ਉਹ ਇਕ ਸ੍ਰੇਸ਼ਟ ਮਨੁੱਖ ਸਨ, ਜਿਸ ਦੀ ਰਹਿਣੀ ਬਹਿਣੀ ਤੇ ਜ਼ਿੰਦਗੀ ਆਮ ਮਨੁੱਖਾਂ ਵਰਗੀ ਸੀ । ਪਰ ਉਨ੍ਹਾਂ ਦੇ ਇਨ੍ਹਾਂ ਸਫ਼ਰਾਂ ਵਿਚ, ਤੇ ਉਨ੍ਹਾਂ ਦੇ ਇਸ ਅਨੁਭਵੀ ਗਿਆਨ ਨੂੰ ਦੂਰ ਦੇਸ਼ਾਂ ਵਿਚ ਪ੍ਰਗਟਾਉਣ ਦੇ ਜਤਨਾਂ ਤੇ ਕਈ ਘਟਨਾਵਾਂ ਤੋਂ, ਸਾਫ਼ ਨਜ਼ਰ ਆਉਂਦਾ ਹੈ ਕਿ ਗੁਰੂ ਨਾਨਕ ਦੀ ਸ਼ਖ਼ਸੀਅਤ ਇਕ ਅਦਭੁਤ ਅਧਿਆਤਮਕ ਤੇ ਕਲਾਵਾਨ ਸ਼ਖ਼ਸੀਅਤ ਸੀ, ਜਿਸ ਕਾਰਨ ਉਹ ਆਮ ਲੋਕਾਂ ਤੇ ਬੁਧੀਵਾਨ ਤੋਂ ਅਨੋਖੇ ਪ੍ਰਤੀਤ ਹੁੰਦੇ ਸਨ ।

ਕੁਝ ਉਨ੍ਹਾਂ ਦੀਆਂ ਖ਼ੂਬਸੂਰਤ ਜੀਵਨ ਘਟਨਾਵਾਂ ਹਨ, ਜਿਨ੍ਹਾਂ ਤੋਂ ਉਨ੍ਹਾਂ ਦਾ ਵਿਸ਼ਵਾਸ ਤੇ ਗਿਆਨ ਸਪੱਸ਼ਟ ਹੁੰਦਾ ਹੈ ਅਤੇ ਉਨ੍ਹਾਂ ਦੀ ਸ਼ਖ਼ਸੀਅਤ ਉਤੇ ਭੀ ਰੌਸ਼ਨੀ

ਪਾਂਦੀਆਂ ਹਨ। ਥੋੜੇ ਜਿਹੇ ਸ਼ਬਦਾਂ ਵਿਚ ਉਨ੍ਹਾਂ ਦੇ ਜੀਵਨ ਦੀਆਂ ਵਿਸ਼ੇਸ਼ ਗੱਲਾਂ ਦਾ ਸਾਰ ਤੱਤ ਇਹ ਹੈ : ਬਚਪਨ ਤੋਂ ਹੀ ਉਹ ਸੰਸਾਰੀ ਕਾਰ ਵਿਹਾਰ ਵਲੋਂ ਅਰੁਚੀ ਰਖਦੇ ਹਨ। ਨਾ ਉਨ੍ਹਾਂ ਵਿਚ ਕੋਈ ਰੁਪਿਆ ਕਮਾਣ ਦੀ ਰੁਚੀ ਸੀ ਨਾ ਸੰਸਾਰੀ ਕੰਮਾਂ ਵਿਚ ਆਰਥਕ ਕਾਮਯਾਬੀ ਦੀ। ਬਚਪਨ ਤੋਂ ਹੀ ਉਨ੍ਹਾਂ ਦੀਆਂ ਤੀਬਰ ਧਾਰਮਕ ਰੁਚੀਆਂ ਸਨ। ਉਹ ਧਰਮ ਵਿਚ ਫ਼ਜ਼ੂਲ ਰਸਮਾਂ ਰੀਤਾਂ ਤੇ ਊਚ ਨੀਚ ਦਾ ਵਿਖਾਵਾ ਬਿਲਕੁਲ ਬਰਦਾਸ਼ਤ ਨਹੀਂ ਸਨ ਕਰਦੇ। ਉਹ ਸਮਾਜ ਵਿਚ ਮਾਨਵ ਏਕਤਾ ਨੂੰ ਭੰਗ ਕਰਨ ਵਾਲੀਆਂ ਸਭ ਰਸਮਾਂ, ਸਿਧਾਂਤਾਂ ਭਰਮਾਂ ਦਾ ਖੰਡਨ ਕਰਦੇ ਸਨ। ਜ਼ਾਤ ਪਾਤ, ਵਰਣ ਆਸ਼ਰਮ ਤੇ ਧਰਮਾਂ ਦੇ ਦੂਸਰਿਆਂ ਤੋਂ ਉਚੇ ਤੇ ਵਖਰੇ ਬਣਨ ਵਾਲੇ ਚਿੰਨ੍ਹ ਉਨ੍ਹਾਂ ਦੀ ਨਿਗਾਹ ਵਿਚ ਨਿਰਮੂਲ ਸਨ, ਅਤੇ ਸਭ ਚਤੁਰ ਪੁਰਸ਼ਾਂ ਨੇ ਆਪਣੇ ਆਪਣੇ ਫ਼ਿਰਕੇ ਨੂੰ ਸ੍ਰੇਸ਼ਟ ਦਸਣ ਲਈ ਇਹ ਲੇਬਲ ਤਿਆਰ ਕੀਤੇ ਹੋਏ ਸਨ। ਉਨ੍ਹਾਂ ਕੁਦਰਤੀ ਪਰਿਵਾਰਕ ਜੀਵਨ ਬਿਤਾਇਆ। ਉਨ੍ਹਾਂ ਦੀ ਇਸਤ੍ਰੀ ਸੀ, ਬੱਚੇ ਸਨ। ਉਨ੍ਹਾਂ ਨੇ ਜਤੀ ਰਹਿਣ ਤੇ ਘਰ ਬਾਰ ਛੱਡ ਕੇ ਸੰਨਿਆਸੀ ਬਣਨ ਤੋਂ ਵਰਜਿਆ। ਗੁਰੂ ਨਾਨਕ ਨੂੰ ਬੜੇ ਅਦਭੁਤ ਤੇ ਰਹੱਸਮਈ ਆਤਮਕ ਤਜਰਬੇ ਤੇ ਅਨੁਭਵ ਹੋਏ, ਜਿਨ੍ਹਾਂ ਤੋਂ ਉਨ੍ਹਾਂ ਵਿਚ ਇਹ ਵਿਸ਼ਵਾਸ ਦ੍ਰਿੜ੍ਹ ਹੋਇਆ ਕਿ ਉਹ ਕੋਈ ਅਨੁਭਵੀ ਪੈਗ਼ਾਮ ਲਿਆਏ ਹਨ ਅਤੇ ਉਨ੍ਹਾਂ ਉਤੇ ਨਿਰੰਕਾਰ ਦੀ ਖ਼ਾਸ ਬਰਕਤ ਤੇ ਮਿਹਰ ਹੈ। ਜਦ ਉਨ੍ਹਾਂ ਨੂੰ ਅਨੁਭਵ ਹੋਇਆ ਕਿ ਉਨ੍ਹਾਂ ਨੇ ਯਥਾਰਥ ਰੂਪ ਵਿਚ ਸੱਚ ਪ੍ਰਾਪਤ ਕਰ ਲਿਆ ਹੈ, ਉਨ੍ਹਾਂ ਨੇ ਇਸ ਸੱਚ ਦੇ ਅਨੁਭਵ ਨੂੰ ਸਮਾਜ ਵਿਚ ਤੇ ਦੇਸ਼-ਦੇਸ਼ਾਂਤ੍ਰਾਂ ਵਿਚ ਪਹੁੰਚਾਣ ਲਈ ਲੰਬੇ ਸਫ਼ਰ ਆਰੰਭ ਕੀਤੇ। ਉਨ੍ਹਾਂ ਦੀਆਂ ਪ੍ਰਚਾਰ ਉਦਾਸੀਆਂ ਤੇ ਸੱਚ ਪ੍ਰਚਾਰਨ ਦੇ ਸਫ਼ਰ ਪੰਜਾਬ ਤੇ ਪੰਜਾਬ ਤੋਂ ਬਾਹਰ ਉੱਤਰ, ਦਖਣ ਪੂਰਬ ਤੇ ਪੱਛਮੀ ਭਾਰਤ ਵੀ ਗਏ। ਭਾਰਤ ਤੋਂ ਬਾਹਰ ਉਹ ਲੰਕਾ, ਮੱਧ ਏਸ਼ੀਆ, ਈਰਾਨ, ਈਰਾਕ ਤੇ ਅਰਬ ਦੇਸਾਂ ਵਿਚ ਵੀ ਗਏ। ਜਿਥੇ ਵੀ ਜਾਂਦੇ ਲੋਕ ਆਪਮੁਹਾਰੇ ਉਨ੍ਹਾਂ ਦੀ ਸ਼ਖ਼ਸੀਅਤ ਦੇ ਖਿਚੇ ਉਨ੍ਹਾਂ ਦੇ ਬਚਨ ਸੁਣਦੇ। ਹਿੰਦੂ ਵੀ ਤੇ ਮੁਸਲਮਾਨ ਵੀ ਉਨ੍ਹਾਂ ਦੇ ਸਿੱਖ ਬਣੇ। ਇਉਂ ਬਚਪਨ ਤੋਂ ਲੈ ਕੇ ਅੰਤਲੇ ਦਿਨ ਤਕ ਕਰੀਬਨ ੬੦ ਸਾਲ ਉਹ ਆਪਣਾ ਸੱਚ ਦਾ ਪੈਗ਼ਾਮ ਲੋਕਾਂ ਦੇ ਹਿਰਦਿਆਂ ਤਕ ਪਹੁੰਚਾਂਦੇ ਰਹੇ। ੧੫੩੯ ਈ: ਵਿਚ ਉਨ੍ਹਾਂ ਦੀ ਮਹਾਨ ਆਤਮਾ ਪਰਮ ਜੋਤਿ ਵਿਚ ਮਿਲੀ ਅਤੇ ਜੋਤੀ ਜੋਤਿ ਸਮਾਏ।

ਇਹ ਸੀ ਉਨ੍ਹਾਂ ਦੀ ਸਰਲ ਤੇ ਸੰਖੇਪ ਸ਼ਬਦਾਂ ਵਿਚ ਜੀਵਨ ਕਹਾਣੀ। ਪਰ ਧੀਰੇ ਧੀਰੇ ਉਨ੍ਹਾਂ ਦੇ ਬਚਿਤ੍ਰ ਕਰਤੱਵਾਂ ਬਾਰੇ ਸ਼ਰਧਾਲੂ ਸਿੱਖਾਂ ਨੇ ਅਨੇਕ ਕਥਾਵਾਂ ਵਾਰਤਾ ਪ੍ਰਚਲਿਤ ਕਰ ਦਿਤੀਆਂ, ਜਿਨ੍ਹਾਂ ਵਿਚ ਪੁਰਾਣਿਕ ਕਹਾਣੀਆਂ ਤੇ ਕਰਾਮਾਤਾਂ ਵੀ ਮਿਲ ਗਈਆਂ। ਉਨ੍ਹਾਂ ਦਾ ਆਪਣਾ ਲਿਖਿਆ ਜਾਂ ਉਨ੍ਹਾਂ ਦੇ ਸਾਥੀ ਦਾ ਲਿਖਿਆ

ਸਫ਼ਰਾਂ ਦਾ ਹਾਲ ਸਾਡੇ ਤਕ ਨਹੀਂ ਪਹੁੰਚਾ। ਕੁਝ ਸ੍ਵੈ-ਵਿਰੋਧੀ ਗੱਲਾਂ ਤੇ ਸਾਖੀਆਂ ਉਨ੍ਹਾਂ ਬਾਰੇ ਲਿਖੀਆਂ ਜੀਵਨੀਆਂ ਵਿਚ ਪ੍ਰਵੇਸ਼ ਹੋ ਗਈਆਂ। ਉਨ੍ਹਾਂ ਦੀ ਛਾਣ ਬੀਣ ਕਰਨ ਦੀ ਅਵੱਸ਼ ਲੋੜ ਸੀ। ਨਿੱਕੀਆਂ ਨਿੱਕੀਆਂ ਯਥਾਰਥ ਘਟਨਾਵਾਂ ਬਾਰੇ ਉਨ੍ਹਾਂ ਦੇ ਸ਼ਰਧਾਲੂਆਂ ਨੇ ਕਈ ਵਿਸਥਾਰ ਪਾ ਦਿਤੇ। ਪਰ ਉਨ੍ਹਾਂ ਦੇ ਜੀਵਨ ਦੀਆਂ ਵਿਸ਼ੇਸ਼ ਘਟਨਾਵਾਂ ਉਵੇਂ ਬੜੀਆਂ ਸਪੱਸ਼ਟ ਹਨ, ਜਿਵੇਂ ਕਿ ਉਨ੍ਹਾਂ ਤੋਂ ਪਹਿਲਾਂ ਹੋਏ ਸ਼ੰਕਰਚਾਰੀਆ ਵਰਗੇ ਮਹਾਂਪੁਰਸ਼ਾਂ ਦੀਆਂ ਵਿਸ਼ੇਸ਼ ਘਟਨਾਵਾਂ।

ਇਉਂ ਸ੍ਰੀ ਸ਼ੰਕਰਾਚਾਰੀਆ ਦੀ ਜੀਵਨ ਕਥਾ "ਸ਼ੰਕਰਾ ਵਿਜੈ" ਵਾਂਗ ਗੁਰੂ ਨਾਨਕ ਸੰਬੰਧੀ ਵੀ ਜਨਮ ਸਾਖੀਆਂ ਰਚੀਆਂ ਗਈਆਂ। ਧਾਰਮਕ ਵਿਅਕਤੀਆਂ ਦੇ ਜੀਵਨ ਲਿਖਣ ਵਾਲੇ ਇਨ੍ਹਾਂ ਮਹਾਂਪੁਰਸ਼ਾਂ ਨੂੰ ਖ਼ਾਸ ਦੈਵੀ ਸ਼ਕਤੀ ਸੰਪਨ ਅਵਤਾਰੀ ਪੁਰਸ਼ ਸਮਝਦੇ ਸਨ। ਉਨ੍ਹਾਂ ਦੇ ਜੀਵਨ ਦੀਆਂ ਵਿਸ਼ੇਸ਼ ਘਟਨਾਵਾਂ ਤੇ ਉਪਦੇਸ਼ਾਂ ਨੂੰ ਸੰਭਾਲ ਕੇ ਰਖਣਾ ਉਹ ਕਾਫ਼ੀ ਸਮਝਦੇ ਸਨ। ਵਿਗਿਆਨਕ ਢੰਗ ਨਾਲ ਵਾਕਿਆਤ ਇਕੱਠੇ ਕਰ ਕੇ ਜੀਵਨ ਚਰਿਤ੍ਰ ਲਿਖਣ ਦੀ ਉਹ ਰੁਚੀ ਨਹੀਂ ਸਨ ਰਖਦੇ। ਖ਼ਾਸ ਖ਼ਾਸ ਅਧਿਆਤਮਕ ਪ੍ਰਭਾਵ ਪਾਉਣ ਵਾਲੀਆਂ ਘਟਨਾਵਾਂ ਤੇ ਉਨ੍ਹਾਂ ਦੇ ਖ਼ੂਬਸੂਰਤ ਬਚਨ ਆਮ ਲੋਕਾਂ ਲਈ ਸੰਭਾਲ ਕੇ ਰਖਣਾ ਹੀ ਉਹ ਕਾਫ਼ੀ ਸਮਝਦੇ ਸਨ।

ਪਰ ਜਿਉਂ ਜਿਉਂ ਵਿਦਵਾਨਾਂ ਦੀ ਇਤਿਹਾਸਕ ਦਿਲਚਸਪੀ ਤੇ ਗੁਰੂ ਨਾਨਕ ਦੇ ਜੀਵਨ ਵਿਚ ਡੂੰਘੇਰੀ ਦਾਰਸ਼ਨਿਕ ਦਿਲਚਸਪੀ ਵਧਦੀ ਗਈ ਤਿਉਂ ਤਿਉਂ ਵਧੇਰੇ ਖੋਜ ਭਰਪੂਰ ਜੀਵਨ ਲਿਖਣ ਲਈ ਉਮੰਗ ਵੀ ਉਠੀ। ਡਾ: ਤ੍ਰਿਲੋਚਨ ਸਿੰਘ ਦਸਦੇ ਹਨ ਕਿ ਸਭ ਤੋਂ ਪਹਿਲਾਂ ੧੯੩੨ ਈ: ਵਿਚ ਕਵੀ ਸੰਤੋਖ ਸਿੰਘ ਨੇ ਇਸ ਇਤਿਹਾਸਕ ਦ੍ਰਿਸ਼ਟੀ ਨਾਲ ਖੋਜ ਕਰ ਕੇ "ਨਾਨਕ ਪ੍ਰਕਾਸ਼" ਲਿਖਿਆ, ਜਿਸ ਵਿਚ ਗੁਰੂ ਨਾਨਕ ਦੀ ਦਿੱਬ ਆਤਮਕ ਜੋਤਿ ਪਿਛੇ ਛਿਪੀ ਉਨ੍ਹਾਂ ਦੀ ਇਤਿਹਾਸਕ ਸ਼ਖ਼ਸੀਅਤ ਨੂੰ ਉਨ੍ਹਾਂ ਨੇ ਉਘਾੜਨ ਦਾ ਜਤਨ ਕੀਤਾ। ਹੁਣ ਤਕ ਗੁਰੂ ਨਾਨਕ ਦਾ ਜੀਵਨ ਲਿਖਣ ਵਾਲੇ ਕਰੀਬਨ ਸਾਰੇ ਵਿਦਵਾਨ "ਨਾਨਕ ਪ੍ਰਕਾਸ਼" ਨੂੰ ਹੀ ਆਪਣਾ ਇਤਿਹਾਸਕ ਆਧਾਰ ਬਣਾਂਦੇ ਰਹੇ। ਕੁਝ ਪੱਛਮ ਦੇ ਵਿਦਵਾਨਾਂ ਨੇ ਵੀ ਗੁਰੂ ਨਾਨਕ ਦਾ ਜੀਵਨ ਲਿਖਣ ਦਾ ਜਤਨ ਕੀਤਾ। ਉਨ੍ਹਾਂ ਨੂੰ ਜੋ ਇਤਿਹਾਸਕ ਮਸਾਲਾ ਆਪਣੇ ਨਿਕਟਵਰਤੀ ਸਿੱਖਾਂ ਤੋਂ ਪ੍ਰਾਪਤ ਹੋਇਆ ਓਸੇ ਦੇ ਆਧਾਰ ਤੇ ਉਨ੍ਹਾਂ ਨੇ ਇਹ ਜੀਵਨ ਲਿਖੇ। ਗੁਰੂ ਨਾਨਕ ਸਾਹਿਬ ਦੇ ਬਾਰੇ ਸ਼ਾਇਦ ਸਭ ਤੋਂ ਪਹਿਲੀ ਅੰਗਰੇਜ਼ੀ ਵਿਚ ਆਰ. ਐਨ. ਕੱਸਟ ਦੀ ਲਿਖੀ "ਲਾਈਫ਼ ਆਫ਼ ਗੁਰੂ ਨਾਨਕ," ੧੮੫੯ ਵਿਚ ਲਿਖੀ ਜੀਵਨੀ ਹੈ। ਉਨ੍ਹੀਵੀਂ ਸਦੀ ਦੇ ਅਖ਼ੀਰਲੇ ਦਹਾਕਿਆਂ ਵਿਚ ਬੰਗਾਲ ਵਿਚ ਗੁਰੂ ਨਾਨਕ ਤੇ ਸਿੱਖ ਧਰਮ ਬਾਰੇ ਬੜੀ ਦਿਲਚਸਪੀ ਜਾਗੀ ਅਤੇ ਅੰਗਰੇਜ਼ੀ ਅਰ ਬੰਗਾਲੀ ਵਿਚ ਅਨੇਕਾਂ ਪੁਸਤਕਾਂ ਗੁਰੂ ਸਾਹਿਬ ਬਾਰੇ ਛਪੀਆਂ। ਇਨ੍ਹਾਂ ਵਿਚ ਖ਼ਾਸ ਵਰਣਨ ਯੋਗ ਹੈ, ੧੮੮੬ ਵਿਚ

ਤਿੰਕੌਰੀ ਬੈਨਰਜੀ ਦੀ ਲਿਖੀ ਇਤਿਹਾਸਕ ਖੋਜ ਭਰਪੂਰ ਜੀਵਨੀ। ਅਜ ਸਿੱਖਾਂ ਤੇ ਗੈਰ ਸਿੱਖਾਂ ਦੇ ਲਿਖੇ ਗੁਰੂ ਨਾਨਕ ਦੇ ਅਨੇਕਾਂ ਸੰਖੇਪ ਜੀਵਨ ਮਿਲਦੇ ਹਨ। ਪੰਜਵੀਂ ਜਨਮ ਸ਼ਤਾਬਦੀ ਦੇ ਉਤਸ਼ਾਹ ਨਾਲ ਵਿਦਵਾਨਾਂ ਨੇ ਹੁਣ ਗੁਰੂ ਨਾਨਕ ਬਾਰੇ ਹੋਰ ਵੀ ਬਹੁਤ ਕੁਝ ਲਿਖਿਆ ਹੈ।

ਪਰ ਅੱਜ ਤਕ ਪ੍ਰਕਾਸ਼ਤ ਹੋਈਆਂ ਲਿਖਤਾਂ ਜੋ ਮੇਰੇ ਪੜ੍ਹਨ ਵਿਚ ਆਈਆਂ ਹਨ, ਉਹ ਇਤਿਹਾਸਕ ਖੋਜ ਵਲੋਂ ਅਧੂਰੀਆਂ ਹਨ। ਉਹ ਕਿਸੇ ਵਿਗਿਆਨਕ ਤੇ ਸੁਚੱਜੇ ਢੰਗ ਨਾਲ ਇਤਿਹਾਸਕ ਘਟਨਾਵਾਂ ਨੂੰ ਪੇਸ਼ ਨਹੀਂ ਕਰ ਸਕੇ। ਗੁਰੂ ਨਾਨਕ ਦੇ ਸਿਧਾਂਤ ਤੇ ਫਲਸਫੇ ਬਾਰੇ ਕਈ ਵਿਦਵਤਾ ਭਰੀਆਂ ਪੁਸਤਕਾਂ ਪ੍ਰਕਾਸ਼ਤ ਹੋਈਆਂ। ਪਰ ਗੁਰੂ ਨਾਨਕ ਦੇ ਜੀਵਨ ਬਾਰੇ ਐਸੀ ਕੋਈ ਪੁਸਤਕ ਨਹੀਂ ਸੀ, ਜਿਸ ਵਿਚ ਸਿਲਸਿਲੇ ਵਾਰ ਇਤਿਹਾਸਕ ਘਟਨਾਵਾਂ ਦੀ ਵਿਗਿਆਨਕ ਛਾਣ ਬੀਣ ਕਰ ਕੇ, ਗੁਰੂ ਨਾਨਕ ਦੀਆਂ ਜੀਵਨ ਘਟਨਾਵਾਂ ਤੇ ਉਨ੍ਹਾਂ ਦੇ ਬਚਨਾਂ ਨੂੰ ਉਨ੍ਹਾਂ ਦੇ ਸਫਰਾਂ ਤੇ ਉਦਾਸੀਆਂ ਦੀ ਪ੍ਰਿਸ਼ਟਭੂਮੀ ਵਿਚ ਪੇਸ਼ ਕੀਤਾ ਹੋਵੇ। ਐਸੀ ਇਤਿਹਾਸਕ ਜੀਵਨੀ ਦੀ ਅਣਹੋਂਦ ਇਕ ਬੜੀ ਭਾਰੀ ਘਾਟ ਸੀ। ਉਂਝ ਕਈ ਖੋਜ ਭਰਪੂਰ ਲੇਖ ਵਗੈਰਾ ਰਸਾਲਿਆਂ ਵਿਚ, ਖ਼ਾਸ ਕਰ ਕੇ 'ਸਿੱਖ ਰਿਵਿਊ' ਕਲਕਤਾ ਵਿਚ ਛਪਦੇ ਰਹੇ ਹਨ। ਗੁਰੂ ਨਾਨਕ ਕਿਥੇ ਕਿਥੇ ਗਏ, ਉਨ੍ਹਾਂ ਦੀਆਂ ਉਦਾਸੀਆਂ ਦਾ ਵਿਸਥਾਰ ਸਾਹਿਤ ਵੇਰਵਾ ਕਿਸ ਕਿਸ ਨੂੰ ਤੇ ਕਿਥੇ ਕਿਥੇ ਮਿਲੇ, ਇਨ੍ਹਾਂ ਸਭਨਾਂ ਗੱਲਾਂ ਦਾ ਤਸੱਲੀ ਬਖ਼ਸ਼ ਨਿਰਣਾ ਅਜੇ ਕਿਸੇ ਪੁਸਤਕ ਵਿਚ ਨਹੀਂ ਸੀ ਹੋਇਆ। ਉਂਝ ਭਾਵੇਂ ਗੁਰੂ ਨਾਨਕ ਦੇ ਸਫਰਾਂ ਦੀਆਂ ਰਵਾਇਤੀ ਸਾਖੀਆਂ ਤੇ ਸੋਮਿਆਂ ਤੋਂ ਨਕਸ਼ੇ ਵੀ ਬਨਾਣ ਦੇ ਜਤਨ ਕੀਤੇ ਗਏ ਹਨ।

ਇਹ ਪੁਸਤਕ, ਡਾ: ਤ੍ਰਿਲੋਚਨ ਸਿੰਘ ਦਾ ਲਿਖਿਆ, "ਗੁਰੂ ਦਾ ਜੀਵਨ ਚਰਿਤ੍ਰ" ਪਹਿਲੀ ਪੁਸਤਕ ਹੈ, ਜੋ ਇਸ ਘਾਟ ਤੇ ਵਿਗਿਆਨਕ ਢੰਗ ਨਾਲ ਲਿਖੇ ਇਤਿਹਾਸਕ ਜੀਵਨ ਦੀ ਅਣਹੋਂਦ ਨੂੰ ਪੂਰਾ ਕਰਦੀ ਹੈ। ਇਹੋ ਜਿਹੇ ਮਹਾਨ ਕਾਰਜ ਨੂੰ ਸਿਰੇ ਚਾੜ੍ਹਨ ਲਈ ਜੋ ਇਕ ਵਿਦਵਾਨ ਵਿਚ ਕਾਬਲੀਅਤ ਤੇ ਲਿਆਕਤ ਚਾਹੀਦੀ ਹੈ ਉਹ ਡਾ: ਤ੍ਰਿਲੋਚਨ ਸਿੰਘ ਵਿਚ ਪੂਰੀ ਤਰ੍ਹਾਂ ਹੈ। ਉਹ ਨਾ ਕੇਵਲ ਗੁਰੂ ਨਾਨਕ ਤੇ ਹੋਰ ਮਹਾਂਪੁਰਸ਼ਾਂ ਦੀ ਬਾਣੀ ਤੇ ਸਿਧਾਂਤਾਂ ਵਿਚ ਹੀ ਪ੍ਰਬੀਨ ਤੇ ਮਾਹਿਰ ਹਨ, ਬਲਕਿ ਸਿੱਖ ਇਤਿਹਾਸ, ਰਵਾਇਤਾਂ ਤੋਂ ਇਲਾਵਾ ਐਸੇ ਮਹਾਨ ਕਾਰਜ ਨੂੰ ਸਿਰੇ ਚਾੜ੍ਹਨ ਲਈ ਜੋ ਹੋਰ ਸਮਕਾਲੀ ਇਤਿਹਾਸਕ ਲਹਿਰਾਂ ਤੇ ਧਰਮਾਂ ਦੀ ਵਾਕਫ਼ੀਅਤ ਦੀ ਲੋੜ ਹੈ, ਉਨ੍ਹਾਂ ਵਿਚ ਵੀ ਨਿਪੁੰਨ ਹਨ। ਗੁਰਬਾਣੀ ਵਿਚ ਆਈਆਂ ਅਨੇਕਾਂ ਭਾਸ਼ਾਵਾਂ ਤੇ ਸਿਧਾਂਤਾਂ ਤੋਂ ਇਲਾਵਾ ਉਹ ਉਰਦੂ, ਫ਼ਾਰਸੀ, ਸੰਸਕ੍ਰਿਤ ਹਿੰਦੀ ਤੇ ਹੋਰ ਸੰਬੰਧਤ ਭਾਸ਼ਾਵਾਂ ਵੀ ਜਾਣਦੇ ਹਨ। ਮੈਂ ਉਨ੍ਹਾਂ ਨੂੰ ਨੇੜਿਉਂ ਜਾਣਦਾ ਹਾਂ ਅਤੇ ਉਨ੍ਹਾਂ ਨਾਲ ਨਿੱਜੀ ਸੰਬੰਧਾਂ

ਤੋਂ ਇਸ ਗੱਲ ਦੀ ਸਾਖੀ ਭਰਦਾ ਹਾਂ ਕਿ ਉਹ ਬੰਗਾਲੀ ਭਾਸ਼ਾ ਤੇ ਸਾਹਿਤ ਦੇ ਵੀ ਚੰਗੇ ਗਿਆਤਾ ਹਨ।

ਡਾ: ਤ੍ਰਿਲੋਚਨ ਸਿੰਘ ਨੇ ਜਤਨ ਕੀਤਾ ਹੈ ਕਿ ਉਨ੍ਹਾਂ ਦੀ ਪੁਸਤਕ ਗੁਰੂ ਨਾਨਕ ਦੇ ਜੀਵਨ ਸੰਬੰਧੀ ਸਾਰੀਆਂ ਘਟਨਾਵਾਂ ਦਾ ਛਾਣ ਪੁਣ ਕੇ ਇਕਤ੍ਰ ਕੀਤਾ ਇਤਿਹਾਸਕ ਭੰਡਾਰ ਬਣੇ। ਉਹ ਕੇਵਲ ਆਮ ਸੁਣੀਆਂ ਜਾਂ ਪ੍ਰਚਲਿਤ ਕਹਾਣੀਆਂ ਨਹੀਂ ਦਿੰਦੇ। ਨਾ ਹੀ ਉਹ ਕੇਵਲ ਆਮ ਵਿਸ਼ਵਾਸ ਦੀਆਂ ਸ਼ਰਧਾਲੂਆਂ ਦੀਆਂ ਸਾਖੀਆਂ ਪੇਸ਼ ਕਰਦੇ ਹਨ। ਉਨ੍ਹਾਂ ਦੀ ਇਸ ਰਚਨਾ "ਗੁਰੂ ਨਾਨਕ ਦਾ ਜੀਵਨ ਚਰਿਤ੍ਰ" ਦੀ ਇਕ ਮਹਾਨ ਖ਼ੂਬੀ ਇਹ ਹੈ ਕਿ ਉਹ ਹਰ ਇਤਿਹਾਸਕ ਘਟਨਾ ਨੂੰ ਪਹਿਲੋਂ ਬੜੇ ਸਰਲ ਤੇ ਯਥਾਰਥ ਰੂਪ ਵਿਚ ਪੇਸ਼ ਕਰਦੇ ਹਨ, ਫੇਰ ਉਸ ਦੀ ਪੁਸ਼ਟੀ ਵਿਚ ਗੁਰੂ ਨਾਨਕ ਦੀ ਆਪਣੀ ਬਾਣੀ ਦੇ ਹਵਾਲੇ ਤੇ ਹੋਰ ਅਨੇਕਾਂ ਇਤਿਹਾਸਕ ਸਬੂਤ ਦਿੰਦੇ ਹਨ। ਉਨ੍ਹਾਂ ਨੇ ਆਪਣੀ ਇਸ ਰਚਨਾ ਵਿਚ, ਹਰ ਘਟਨਾ ਦਾ ਸਰਲ ਬਿਆਨ ਕਰ ਕੇ ਉਸ ਦੇ ਯਥਾਰਥ, ਇਤਿਹਾਸਕ ਹਵਾਲੇ ਦਿਤੇ ਹਨ। ਉਨ੍ਹਾਂ ਨੇ ਜੀਵਨੀ ਲਈ ਮਸਾਲਾ ਗੁਰਬਾਣੀ ਤੋਂ ਇਲਾਵਾ ਅਨੇਕਾਂ ਇਤਿਹਾਸਕ ਲਿਖਤਾਂ ਵਿਚੋਂ ਪੇਸ਼ ਕੀਤਾ ਹੈ। ਹਰ ਘਟਨਾਂ ਦੇ ਅਚੂਕ ਪ੍ਰਮਾਣ ਤੇ ਸਬੂਤ ਦਿਤੇ ਹਨ ਤੇ ਹਰ ਭਿੰਨ ਭਿੰਨ ਗ੍ਰੰਥਾਂ ਵਿਚੋਂ ਲਏ ਹਵਾਲੇ ਦਾ ਮੂਲ ਵੀ ਦਿਤਾ ਹੈ ਤੇ ਅਨੁਵਾਦ ਵੀ। ਇਉਂ ਉਨ੍ਹਾਂ ਨੇ ਬੜੀ ਮਿਹਨਤ ਨਾਲ ਗੁਰੂ ਨਾਨਕ ਦੇ ਜੀਵਨ, ਉਨ੍ਹਾਂ ਦੇ ਸਫਰ ਤੇ ਥਾਂ ਥਾਂ ਗੋਸ਼ਟਾਂ ਤੇ ਉਪਦੇਸ਼ਾਂ ਬਾਰੇ, ਇਹ ਪਹਿਲੇ ਦਰਜੇ ਦੀ ਖੋਜ ਭਰਪੂਰ ਪੁਸਤਕ ਲਿਖੀ ਹੈ।

ਇਸ ਪ੍ਰਕਾਰ ਦਾ ਇਹ ਇਤਿਹਾਸਕ ਖੋਜ ਭਰਪੂਰ ਜੀਵਨ-ਚਰਿਤ੍ਰ ਸਚ ਮੁਚ ਹੀ ਬੇਮਿਸਾਲ ਹੈ। ਡਾ: ਤ੍ਰਿਲੋਚਨ ਸਿੰਘ ਨੇ ਇਸ ਪ੍ਰਕਾਰ ਦੀ ਪੁਸਤਕ ਅਗੇ ਵੀ ਇਕ ਲਿਖ ਕੇ ਬੜੀ ਪ੍ਰਸਿਧਤਾ ਹਾਸਲ ਕੀਤੀ ਹੈ। ੧੯੬੭ ਵਿਚ ਇਸ ਕਿਸਮ ਦਾ ਹੀ ਉਨ੍ਹਾਂ ਨੇ ਅੰਗਰੇਜ਼ੀ ਵਿਚ ਗੁਰੂ ਤੇਗ ਬਹਾਦਰ ਦਾ ਜੀਵਨ-ਚਰਿਤ੍ਰ ਲਿਖਿਆ, ਜੋ ਮੇਰੇ ਖ਼ਿਆਲ ਅਨੁਸਾਰ ਭਾਰਤ ਦੀਆਂ ਸਭ ਇਤਿਹਾਸਕ ਲਿਖਤਾਂ ਵਿਚੋਂ ਇਕ ਸ੍ਰੇਸ਼ਟ ਪੁਸਤਕ ਹੈ। ਇਸ ਪੁਸਤਕ ਵਿਚ ਵੀ ਡਾ: ਤ੍ਰਿਲੋਚਨ ਸਿੰਘ ਨੇ ਬੜੀ ਮਿਹਨਤ ਨਾਲ ਛਾਣ ਬੀਣ ਕਰ ਕੇ ਗੁਰੂ ਸਾਹਿਬ ਦੇ ਜੀਵਨ ਦੀ ਹਰ ਘਟਨਾ ਦਾ ਬੜਾ ਖੋਜ ਭਰਪੂਰ ਇਤਿਹਾਸਕ ਹਵਾਲਾ ਦਿਤਾ ਹੈ। ਉਸੇ ਢੰਗ ਨਾਲ ਤੇ ਉਸ ਕਿਸਮ ਦੀ ਮਿਹਨਤ ਨਾਲ ਹੀ ਉਨ੍ਹਾਂ ਨੇ ਇਹ ਗੁਰੂ ਨਾਨਕ ਦਾ ਜੀਵਨ ਚਰਿਤ੍ਰ ਲਿਖਿਆ ਹੈ। ਇਸ ਕਿਸਮ ਦੀ ਇਤਿਹਾਸਕ ਖੋਜ ਭਰਪੂਰ ਪੁਸਤਕ ਸਚ ਮੁਚ ਹੀ ਬੇਹਦ ਕੀਮਤੀ ਤੇ ਲਾਭਦਾਇਕ ਹੈ।

ਸਿੱਖ ਵਿਦਵਾਨਾਂ ਨੇ ਕੁਝ ਸਾਲਾਂ ਤੋਂ ਏਧਰੋਂ ਓਧਰੋਂ ਗੁਰੂ ਨਾਨਕ ਦੇ ਜੀਵਨ ਬਾਰੇ ਅਟਕਲ ਪਚੂ ਵਾਕਿਆਤ ਇਕੱਠੇ ਕਰਨ ਦੇ ਅਨੇਕਾਂ ਜਤਨ ਕੀਤੇ। ਜਿਹੜੇ ਸਿੱਖ ਪਹਿਲੀ ਵਡੀ ਲੜਾਈ ਸਮੇਂ ਈਰਾਨ ਈਰਾਕ ਗਏ ਉਨ੍ਹਾਂ ਨੇ ਗੁਰੂ ਸਾਹਿਬ ਦੇ ਬਗਦਾਦ ਦੇ

ਸਥਾਨ ਲਭੇ। ਇਸ ਪ੍ਰਕਾਰ ਦਾ ਖੋਜ ਭਰਪੂਰ ਜੀਵਨ ਸ੍ਰੀ ਚੈਤਨਿਆ ਦਾ ਲਿਖਣ ਲਈ ਪ੍ਰਸਿਧ ਇਤਿਹਾਸਕਾਰ ਡਾ: ਜਾਦੂਨਾਥ ਸਰਕਾਰ ਨੇ ਕੀਤਾ। ਆਸਾਮ ਦੇ ਸ੍ਰੀ ਸ਼ੰਕਰ ਦੇਵਾ ਦੇ ਜੀਵਨ ਬਾਰੇ ਕਾਫ਼ੀ ਕੁਝ ਇਕੱਠਾ ਕੀਤਾ ਗਿਆ।

ਇਸ ਪ੍ਰਕਾਰ ਦੀ ਖੋਜ ਜੋ ਹੁਣ ਡਾ: ਤ੍ਰਿਲੋਚਨ ਸਿੰਘ ਨੇ ਗੁਰੂ ਨਾਨਕ ਬਾਰੇ ਕੀਤੀ ਹੈ ਵਧ ਤੋਂ ਵਧ ਪ੍ਰਸ਼ੰਸਾ ਦੀ ਅਧਿਕਾਰੀ ਹੈ। ਪਰ ਅਜੇ ਵੀ ਲੋੜ ਹੈ ਕਿ ਇਸ ਖੋਜ ਨੂੰ ਜਾਰੀ ਰਖਿਆ ਜਾਏ ਅਤੇ ਇਤਿਹਾਸਕ ਘਟਨਾਵਾਂ ਉਤੇ ਹੋਰ ਖੋਜ ਕਰ ਕੇ ਛਾਣ ਬੀਣ ਕੀਤੀ ਜਾਵੇ। ਗੁਰੂ ਨਾਨਕ ਸਚ ਮੁਚ ਹੀ ਇਕ ਬੜੀ ਮਹਾਨ ਅਧਿਆਤਮਕ ਸ਼ਖ਼ਸੀਅਤ ਸਨ, ਪਰ ਉਨ੍ਹਾਂ ਦੀ ਸ੍ਰੀ ਚੈਤਨਿਆ ਵਰਗੇ ਮਹਾਂਪੁਰਸ਼ਾਂ ਨਾਲ ਜੋ ਮੁਲਾਕਾਤ ਹੋਈ ਉਸ ਬਾਰੇ ਵਧੇਰੇ ਖੋਜ ਕਰਨ ਦੀ ਲੋੜ ਹੈ। ਵਧੇਰੇ ਇਸ ਵਾਕਫ਼ੀਅਤ ਦੀ ਲੋੜ ਹੈ ਕਿ ਸ੍ਰੀ ਚੈਤਨਿਆ ਵਰਗੇ ਸਰਗੁਣ ਉਪਾਸ਼ਕ ਤੇ ਗੁਰੂ ਨਾਨਕ ਵਰਗੇ ਨਿਰਗੁਣ ਉਪਾਸ਼ਕ ਦੀ ਗੋਸ਼ਟ ਚਰਚਾ ਦਾ ਕੀ ਸਾਰ ਸਿੱਟਾ ਨਿਕਲਿਆ। ਸ੍ਰੀ ਸ਼ੰਕਰਾ ਦੇਵਾਂ ਵੀ ਇਨ੍ਹਾਂ ਦਾ ਸਮਕਾਲੀ ਸੀ। ਇਨ੍ਹਾਂ ਸਮਕਾਲੀ ਮਹਾਂਪੁਰਸ਼ਾਂ ਦਾ ਮੇਲ ਸੰਭਵ ਸੀ ਜਿਵੇਂ ਵਿਕਰਮਾਦਿਤ ਦੇ ਸਮੇਂ ਕਾਲੀਦਾਸ, ਭਰਥਰੀ ਹਰੀ ਤੇ ਭਵਭੂਤੀ ਆਦਿ ਵਿਦਵਾਨਾਂ ਦਾ ਮੇਲ ਸੰਭਵ ਸੀ। ਡਾ: ਤ੍ਰਿਲੋਚਨ ਸਿੰਘ ਨੇ ਗੁਰੂ ਨਾਨਕ ਦੇ ਸ੍ਰੀ ਚੈਤਨਿਆ ਨਾਲ ਮੇਲ ਬਾਰੇ ਇਕ ਨਵੀਂ ਉੜੀਆ ਹੱਥ ਲਿਖਤ; ਈਸ਼ਵਰਦਾਸ ਦੀ "ਚੈਤਨਿਆ ਭਾਗਵਤ" ਪੇਸ਼ ਕੀਤੀ ਹੈ। ਪਰ ਇਸ ਬਾਰੇ ਵਧੇਰੇ ਖੋਜ ਕਰਨ ਦੀ ਲੋੜ ਹੈ ਕਿ ਈਸ਼ਵਰ ਦਾਸ ਕਦੋਂ ਹੋਇਆ, ਉਸ ਦੀ ਲਿਖਤ ਕਿਥੋਂ ਤਕ ਪ੍ਰਮਾਣਿਕ ਤੇ ਇਤਿਹਾਸਕਾਰਾਂ ਨੇ ਪ੍ਰਵਾਨ ਕੀਤੀ ਹੈ।*

ਮੇਰਾ ਭਾਵ ਮਕਸ਼ੀਕੀ ਵ੍ਰਿਤੀ (ਤਰਕ ਵਿਤ੍ਰਕ) ਦਾ ਨਹੀਂ। ਡਾਕਟਰ ਤ੍ਰਿਲੋਚਨ ਸਿੰਘ ਆਪਣੀਆਂ ਖੋਜਾਂ ਵਿਚ ਕਿਥੋਂ ਤਕ ਸਫਲ ਹੋਏ ਇਸ ਦਾ ਜਾਇਜ਼ਾ ਤਾਂ ਭਵਿਸ਼ ਦੇ ਵਿਦਵਾਨ ਹੀ ਲਾ ਸਕਣਗੇ, ਪਰ ਉਹ ਗੁਰੂ ਨਾਨਕ ਦੇ ਜੀਵਨ ਚਰਿਤ੍ਰ ਬਾਰੇ ਇਤਿਹਾਸਕ ਖੋਜ ਭਰਪੂਰ ਮੂਲ ਢਾਂਚਾ ਖੜਾ ਕਰਨ ਵਿਚ ਨਿਸਚਿਤ ਸਫਲ ਹੋ ਗਏ ਹਨ ਜਿਸ ਨੂੰ ਬੰਗਾਲੀ ਵਿਚ ਅਸੀਂ ਕਾਠਾਮੋ ਕਹਿੰਦੇ ਹਾਂ। ਅਗੋਂ ਵਿਦਵਾਨਾਂ ਨੂੰ ਪੰਦਰ੍ਹਵੀਂ ਸੋਲ੍ਹਵੀਂ ਸਦੀ ਦੇ ਸਭ ਨਾਵਾਂ ਥਾਵਾਂ ਦੀ ਵਿਸਥਾਰ ਨਾਲ ਖੋਜ ਕਰਨੀ ਪਏਗੀ। ਜੋ ਜਨਮ

---

* ਡਾ: ਸੁਨੀਤੀ ਕੁਮਾਰ ਚੈਟਰਜੀ ਵਲੋਂ ਇਹ ਭੂਮਿਕਾ ਲਿਖੇ ਜਾਣ ਉਪਰੰਤ ਮੈਨੂੰ ਇਸ ਬਾਰੇ ਡਾ: ਏ. ਕੇ. ਮਜੂਮਦਾਰ ਨੇ ਵਧੇਰੇ ਖੋਜ ਕਰ ਕੇ ਭੇਜੀ ਹੈ। ਉਹ ਈਸ਼ਵਰ ਦਾਸ ਨੂੰ ਸ੍ਰੀ ਚੈਤਨਿਆ ਦਾ ਨਿਕਟ ਸਮਕਾਲੀ ਮੰਨਦੇ ਹਨ, ਤੇ ਇਹ ਲਿਖਤ ਗੁਰੂ ਨਾਨਕ ਦੇ ਜੋਤੀ ਜੋਤਿ ਸਮਾਣ ਤੋਂ ਵੀਹ ਤੀਹ ਸਾਲ ਬਾਅਦ ਲਿਖੀ। ਡਾ: ਮਜੂਮਦਾਰ ਇਸ ਨੂੰ ਬੜੀ ਪ੍ਰਮਾਣਿਕ ਇਤਿਹਾਸਕ ਲਿਖਤ ਮੰਨਦੇ ਹਨ ਅਤੇ ਉਨ੍ਹਾਂ ਨੇ ਇਸ ਨੂੰ ਆਪਣੇ ਹੁਣੇ ਪ੍ਰਕਾਸ਼ਤ ਹੋਏ ਸ੍ਰੀ ਚੈਤਨਿਆ ਦੇ ਖੋਜ ਭਰਪੂਰ ਜੀਵਨ-ਚਰਿੱਤ੍ਰ ਲਈ ਵਰਤਿਆ ਹੈ। ਤ੍ਰਿਲੋਚਨ ਸਿੰਘ।

ਸਾਖੀਆਂ ਵਿਚ ਇਤਿਹਾਸਕ ਥਾਵਾਂ ਦੇ ਪ੍ਰਾਚੀਨ ਨਾਮ ਦਿਤੇ ਹਨ ਉਨ੍ਹਾਂ ਦੇ ਅੱਜ ਦੇ ਅਸਲੀ ਨਾਮ ਤੇ ਇਤਿਹਾਸ ਦੇਣੇ ਪੈਣਗੇ, ਜਿਵੇਂ ਲੰਕਾ ਦਾ ਅਸ਼ੋਕ ਵਨ ਤੇ ਕਜਲੀ ਵਨ।

ਗੁਰੂ ਨਾਨਕ ਦੀ ਮਹਾਨਤਾ ਇਨ੍ਹਾਂ ਇਤਿਹਾਸਕ ਅਸਥਾਨਾਂ ਦੀ ਖੋਜ ਵਿਚ ਨਹੀਂ ਜਿਥੇ ਜਿਥੇ ਉਹ ਗਏ, ਪਰ ਉਨ੍ਹਾਂ ਮਹਾਨ ਆਦਰਸ਼ਾਂ ਤੇ ਉਪਦੇਸ਼ਾਂ ਵਿਚ ਹੈ ਜਿਨ੍ਹਾਂ ਨੇ ਭਿੰਨ ਭਿੰਨ ਦੇਸ਼ਾਂ ਦੇ ਲੋਕਾਂ ਨੂੰ ਨਵੀਂ ਵਿਚਾਰਧਾਰਾ ਤੇ ਨਵੀਂ ਜ਼ਿੰਦਗੀ ਦਿਤੀ।

ਗੁਰੂ ਨਾਨਕ ਦੀ ਮਹਾਨਤਾ ਉਨ੍ਹਾਂ ਦੇ ਆਤਮਕ ਪ੍ਰਭਾਵ ਤੇ ਸ਼ਕਤੀ ਦੀ ਮਹਾਨਤਾ ਹੈ, ਨਾ ਕੇ ਦੂਰ ਦੇਸ਼ਾਂ ਵਿਚ ਇਸ ਸੰਸਾਰ ਉਤੇ ਯਾਤ੍ਰਾ ਦੀ। ਉਨ੍ਹਾਂ ਦੀ ਸਚਾਈ ਪ੍ਰਗਟਾਣ ਦੇ ਜਤਨ, ਸਚਾਈ ਦੀ ਜਾਗ੍ਰਤੀ ਲਿਆਣ ਦੇ ਉੱਦਮ ਆਪਣੇ ਆਪ ਵਿਚ ਬੜੇ ਮਹਾਨ ਹਨ। ਦੂਰ ਦੇਸ਼ਾਂ ਵਿਚ ਉਨ੍ਹਾਂ ਨੇ ਕਿਹੜੇ ਕਲਾ ਕੌਸ਼ਲੀ ਕਰਤਵ ਕੀਤੇ, ਇਸ ਸੰਬੰਧੀ ਇਤਿਹਾਸਕ ਮਸਾਲਾ ਇਕੱਠਾ ਕਰਨਾ ਬੜਾ ਕਠਿਨ ਹੈ।

ਪਰ ਫੇਰ ਵੀ ਡਾ: ਤ੍ਰਿਲੋਚਨ ਸਿੰਘ ਨੇ ਭਿੰਨ ਭਿੰਨ ਸੋਮਿਆਂ ਤੋਂ ਭਿੰਨ ਭਿੰਨ ਦੇਸਾਂ ਦੇ ਇਤਿਹਾਸ ਵਿਚੋਂ ਬੜੀ ਮਿਹਨਤ ਨਾਲ ਛਾਣ ਬੀਣ ਕਰ ਕੇ ਇਹ ਜੀਵਨ-ਚਰਿੱਤ੍ਰ ਲਿਖਿਆ ਹੈ। ਜਿਥੇ ਵੀ ਉਨ੍ਹਾਂ ਨੂੰ ਕੋਈ ਇਤਿਹਾਸਕ ਤੱਥ ਮਿਲੇ, ਉਸ ਦਾ ਹਵਾਲਾ ਦਿਤਾ ਹੈ; ਜਿਨ੍ਹਾਂ ਵਿਦਵਾਨਾਂ ਦੀ ਖੋਜ ਦੇ ਹਵਾਲੇ ਦਿਤੇ ਹਨ ਉਨ੍ਹਾਂ ਦਾ ਅਦਬ ਸਹਿਤ ਰਿਣ ਪ੍ਰਗਟ ਕੀਤਾ ਹੈ। ਆਪ ਉਹ ਨਿਮਰਤਾ ਨਾਲ, ਇਸ ਵਿਸਥਾਰ ਨਾਲ ਕੀਤੀ ਖੋਜ ਨੂੰ, ਸਾਕਾਰ ਰੂਪ ਦੇਣ ਵਿਚ ਸੰਤੁਸ਼ਟ ਹਨ। ਜਿਹੜੀਆਂ ਨਵੀਆਂ ਖੋਜਾਂ ਉਨ੍ਹਾਂ ਨੇ ਆਪ ਕੀਤੀਆਂ ਹਨ ਉਨ੍ਹਾਂ ਪ੍ਰਾਪਤੀਆਂ ਦਾ ਨਿਮਰਤਾ ਸਹਿਤ ਵਰਣਨ ਕੀਤਾ ਹੈ। ਉਨ੍ਹਾਂ ਨੇ ਖੋਜੀ ਵਿਦਵਾਨਾਂ ਦੇ ਪਿੜ ਵਿਚ ਗੁਰੂ ਨਾਨਕ ਦੇ ਜੀਵਨ ਬਾਰੇ ਕੇਵਲ ਸਚਾਈ ਪ੍ਰਗਟਾਣ ਦੀ ਰੁਚੀ ਨਾਲ ਇਹ ਖੋਜ ਭਰੀ ਪੁਸਤਕ ਪੇਸ਼ ਕੀਤੀ ਹੈ। ਪਾਠਕ ਤੇ ਵਿਦਵਾਨ ਆਉਣ ਵਾਲੇ ਸਮੇਂ ਵਿਚ ਡਾ: ਤ੍ਰਿਲੋਚਨ ਸਿੰਘ ਦੇ ਕ੍ਰਿਤਗਯ ਤੇ ਸ਼ੁਕਰ-ਗੁਜ਼ਾਰ ਹੋਣਗੇ ਕਿ ਉਹ ਕੇਵਲ ਗੁਰੂ ਜੀ ਦੀ ਜੀਵਨ ਕਹਾਣੀ ਦੀਆਂ ਘਟਨਾਵਾਂ ਦਾ ਵਰਣਨ ਕਰਨ ਵਿਚ ਹੀ ਸੰਤੁਸ਼ਟ ਨਹੀਂ ਰਹੇ। ਉਨ੍ਹਾਂ ਨੇ ਥਾਂ ਥਾਂ ਮੂਲ ਲਿਖਤਾਂ ਦੇ ਭਿੰਨ ਭਿੰਨ ਭਾਸ਼ਾਵਾਂ ਦੇ ਹਵਾਲੇ ਤੇ ਉਨ੍ਹਾਂ ਦੇ ਸਹੀ ਅਤੇ ਸਰਲ ਤਰਜਮੇ ਦਿਤੇ ਹਨ। ਇਸ ਸ਼ੁਭ ਭਰੀ ਮਿਹਨਤ ਲਈ ਉਹ ਸਾਡੀ ਵਧਾਈ ਦੇ ਪਾਤਰ ਹੈ। ਇਸ ਪ੍ਰਕਾਰ ਦੀ ਮਹਾਨ ਕਿਰਤ ਲਈ ਅਸੀਂ ਉਨ੍ਹਾਂ ਦੇ ਬੜੇ ਸ਼ੁਕਰ ਗੁਜ਼ਾਰ ਹਾਂ।

ਕਿਤਾਬ ਕਰੀਬਨ ਪੰਜ ਸੌ ਸਫ਼ਿਆਂ ਦੀ ਹੈ। ਜਿਸ ਰੂਪ ਵਿਚ ਇਹ ਸਾਡੇ ਹੱਥਾਂ ਵਿਚ ਹੈ। ਉਸ ਰੂਪ ਵਿਚ ਇਹ ਆਉਣ ਵਾਲੇ ਸਮਿਆਂ ਲਈ ਗੁਰੂ ਨਾਨਕ ਦੇ ਜੀਵਨ ਬਾਰੇ ਸਭ ਇਤਿਹਾਸਕ ਤੱਥਾਂ ਦਾ ਮੂਲ ਸੋਮਾ ਤੇ ਆਧਾਰ ਬਣੀ ਰਹੇਗੀ। ਇਸ ਪ੍ਰਕਾਰ ਦੀ ਪੁਸਤਕ ਜਿਸ ਦੇ ਵਿਚ ਸਭ ਥਾਂ ਸਹੀ ਤੇ ਖੋਜ ਭਰਪੂਰ ਹਵਾਲੇ ਦਿਤੇ ਹੋਏ ਹੋਣ,

ਦਾ ਗੁਰੂ ਨਾਨਕ ਦੀ ਪੰਜਵੀ ਜਨਮ ਸ਼ਤਾਬਦੀ ਉਤੇ ਪ੍ਰਕਾਸ਼ਤ ਹੋਣਾ ਵੀ ਬੜਾ ਮਹੱਤਵ-ਪੂਰਨ ਹੈ। ਜਿਹੜੇ ਪਾਠਕ ਤੇ ਵਿਦਵਾਨ ਸਿੱਖ ਧਰਮ ਤੇ ਗੁਰੂ ਨਾਨਕ ਬਾਰੇ ਖੋਜ ਭਰਪੂਰ ਲਿਖਤਾਂ ਵਿਚ ਦਿਲਚਸਪੀ ਰਖਣਗੇ ਉਹ ਹਮੇਸ਼ਾ ਡਾ: ਤ੍ਰਿਲੋਚਨ ਸਿੰਘ ਦੇ ਸ਼ੁਕਰ ਗੁਜ਼ਾਰ ਹੋਣਗੇ, ਤੇ ਨਾਲ ਹੀ ਦਿੱਲੀ ਸਿੱਖ ਗੁਰਦਵਾਰਾ ਬੋਰਡ ਦੇ ਵੀ ਧੰਨਵਾਦੀ ਹੋਣਗੇ ਜਿਨ੍ਹਾਂ ਨੇ ਇਸ ਮਹਾਨ ਰਚਨਾ, ਤੇ ਇਤਿਹਾਸਕ ਖੋਜ ਵਿਚ ਸਭ ਤੋਂ ਉਘੀ ਤੇ ਸ੍ਰੇਸ਼ਟ ਪੁਸਤਕ ਨੂੰ ਪ੍ਰਕਾਸ਼ਤ ਕੀਤਾ।

ਵਾਹਿਗੁਰੂ ਜੀ ਕਾ ਖ਼ਾਲਸਾ ॥
ਵਾਹਿਗੁਰੂ ਜੀ ਕੀ ਫਤਹ ॥

ਸੁਧੱਰਮਾ
ਧ੬ ਹਿੰਦੁਸਤਾਨ ਪਾਰਕ
ਕਲਕੱਤਾ — ੨੯,
ਦਸੰਬਰ, ੨੫, ੧੯੬੯

ਸੁਨੀਤੀ ਕੁਮਾਰ ਚੈਟਰਜੀ

# ਮੁਖਬੰਦ

## ਡਾ: ਵੀ. ਰਾਘਵਾਨ

ਸਿੱਖਾਂ ਨੇ ਭਾਰਤ ਦੇ ਇਤਿਹਾਸ ਵਿਚ ਜੋ ਰੋਲ ਅਦਾ ਕੀਤਾ ਉਸ ਤੋਂ ਆਮ ਲੋਕ ਜਾਣੂ ਹਨ, ਪਰ ਇਸ ਧਰਮ ਦੇ ਬਾਨੀ, ਗੁਰੂ ਸਾਹਿਬਾਂ, ਦੇ ਜੀਵਨ ਤੇ ਦੇਣ ਬਾਰੇ ਪੰਜਾਬ ਤੋਂ ਬਾਹਰ ਬਹੁਤ ਘਟ ਵਾਕਫੀਅਤ ਹੈ । ਭਾਰਤ ਦੇ ਮਹਾਂਪੁਰਸ਼ਾਂ ਦਾ ਪੈਦਾ ਕੀਤਾ ਸਾਹਿੱਤ ਜੋ ਸਾਡੇ ਵਿਰਸੇ ਵਿਚ ਆਇਆ ਹੈ ਉਸ ਵਿਚ ਗੁਰੂ ਨਾਨਕ ਤੇ ਉਨ੍ਹਾਂ ਦੇ ਉਤਰਾਧਿਕਾਰੀਆਂ ਦੀ ਦੇਣ ਵੀ ਬੜੀ ਕੀਮਤੀ ਤੇ ਮਹੱਤਵ ਪੂਰਨ ਹੈ । ਇਸ ਸਾਹਿੱਤ ਨੇ ਭਿੰਨ ਭਿੰਨ ਬੋਲੀਆਂ ਵਿਚ ਭਾਰਤ ਦੇ ਭਿੰਨ ਭਿੰਨ ਪ੍ਰਾਂਤਾਂ ਵਿਚ ਲੋਕਾਂ ਨੂੰ ਉਤੇਜਨਾ, ਪ੍ਰੇਰਨਾ ਤੇ ਜੀਵਨ ਸ਼ਕਤੀ ਦਿਤੀ । ਤਾਮਿਲਨਾਦ ਵਿਚ ਅਲਵਰ ਤੇ ਨਾਇਨਮਾਰ ਮਹਾਂਪੁਰਸ਼ਾਂ ਦੇ ਦੇਵਾਰਾਮ ਤੇ ਦਿਵਯ ਪ੍ਰਬੰਧ, ਕਰਨਾਟਕ ਵਿਚ ਹਰੀਦਾਸ ਤੇ ਸਿਵਾਸਰਨਾ ਦੇ ਵਚਨ ਤੇ ਪਦਾਵਲੀਆਂ, ਤੇ ਕਬੀਰ, ਨਰਸੀ ਮਹਿਤਾ, ਮੀਰਾ, ਤੁਲਸੀਦਾਸ, ਵਿਦਿਆ ਪਤੀ, ਸੰਕਰਾਦੇਵਾ, ਤੇ ਦੱਖਣ ਦੇ ਤਿਆਗਰਾਜ ਆਦਿ ਭਗਤ ਹੋਏ ਹਨ, ਜਿਨ੍ਹਾਂ ਨੇ ਵੱਖ ਵੱਖ ਪ੍ਰਾਂਤਾਂ ਨੂੰ ਸਰਸ਼ਾਰ ਕੀਤਾ । ਇਵੇਂ ਹੀ ਪੰਜਾਬ ਵਿਚ ਗੁਰੂ ਸਾਹਿਬ ਨੇ ਇਕ ਨਿਰਾਕਾਰ ਪਰਮ ਸੱਚ ਦੀ ਉਪਾਸ਼ਨਾ ਤੇ ਭਗਤੀ ਦ੍ਰਿੜ੍ਹਾਈ ।

ਗੁਰੂ ਗੋਬਿੰਦ ਸਿੰਘ ਦੀ ਤੀਸਰੀ ਜਨਮ ਉਤਸਵ ਦੀ ਸ਼ਤਾਬਦੀ ਤੇ ਗੁਰੂ ਨਾਨਕ ਦੀ ਪੰਜਵੀਂ ਜਨਮ ਉਤਸ਼ਵ ਦੀ ਸ਼ਤਾਬਦੀ ਨੇ ਸਾਰੇ ਦੇਸ਼ ਵਿਚ ਗੁਰੂ ਸਾਹਿਬਾਨ ਦੇ ਬਾਰੇ ਜਾਨਣ ਦਾ ਉਤਸ਼ਾਹ ਪੈਦਾ ਕੀਤਾ ਹੈ । ਇਸ ਕਿਸਮ ਦੇ ਉਤਸ਼ਵ ਜਦ ਕੌਮੀ ਪੱਧਰ ਤੇ ਮਨਾਏ ਜਾਂਦੇ ਹਨ ਤਾਂ ਕਾਫ਼ੀ ਜਾਗ੍ਰਤੀ ਤੇ ਕੌਮੀ ਸੰਗਠਿਨਤਾ ਦਾ ਜਜ਼ਬਾ ਪੈਦਾ ਹੁੰਦਾ ਹੈ । ਕਬੀਰ ਵਾਂਗ ਗੁਰੂ ਨਾਨਕ ਦਾ ਉਪਦੇਸ਼ ਤੇ ਪੈਗਾਮ ਹਿੰਦੂਆਂ ਮੁਸਲਮਾਨਾਂ ਲਈ ਸਾਂਝਾ ਹੈ । ਡਾ: ਤ੍ਰਿਲੋਚਨ ਸਿੰਘ ਹੁਰਾਂ ਦੇ ਇਕ ਹੋਰ ਪੁਸਤਕ ਵਿਚ ਦਿਤੇ ਹਵਾਲੇ ਅਨੁਸਾਰ ਮੁਹੰਮਦ ਇਕਬਾਲ ਨੇ ਇਕ ਵਾਰ ਆਖਿਆ ਸੀ, "ਗੁਰੂ ਨਾਨਕ ਦਾ ਜਪੁਜੀ ਕੁਰਾਨ ਸ਼ਰੀਫ ਦਾ ਸਾਰ ਤੱਤ ਹੈ, ਅਤੇ ਗੁਰੂ ਨਾਨਕ ਇਸਲਾਮ ਦੇ ਮੂਲ ਸਿਧਾਂਤ ਦੀ, ਕਈ ਐਸੇ ਬੁਧੀਵਾਨਾਂ ਤੋਂ ਢੇਰ ਚੰਗੇਰੀ ਵਿਆਖਿਆ ਕਰ ਗਏ ਹਨ, ਜੋ ਆਪਣੇ ਆਪ ਨੂੰ ਕੱਟੜ ਮੁਸਲਮਾਨ ਕਹਿੰਦੇ ਹਨ, ਪਰ ਇਸਲਾਮ ਦੇ ਰਹਿਸਮਈ ਤੱਤ ਤੋਂ ਅਣਜਾਣ ਹਨ ।"

ਭਾਰਤ ਦੇ ਗੁਰੂ ਨਾਨਕ ਵਰਗੇ ਰਾਗਾਂ ਵਿਚ ਨਿਪੁੰਨ ਕਵੀ ਮਹਾਂ ਪੁਰਸ਼ਾਂ ਦੀਆਂ ਲਿਖਤਾਂ ਦਾ ਅਧਿਐਨ ਅਜੇ ਅਧੂਰਾ ਹੈ। ਅਜੇ ਇਨ੍ਹਾਂ ਦੇ ਇਤਿਹਾਸਕ, ਸਾਹਿੱਤਕ, ਭਾਸ਼ਾ-ਵਿਗਿਆਨ ਤੇ ਦਾਰਸ਼ਨਕ ਖੇਤਰ ਵਿਚ ਬਹੁਤ ਕੰਮ ਹੋਣ ਵਾਲਾ ਹੈ। ਅਸੀਂ ਉਨ੍ਹਾਂ ਵਿਦਵਾਨਾਂ ਦੇ ਰਿਣੀ ਹਾਂ ਜੋ ਵਿਕੋਲਿਤ੍ਰੇ ਜਤਨਾਂ ਨਾਲ ਇਨ੍ਹਾਂ ਪੱਖਾਂ ਉਤੇ ਅਣਥੱਕ ਮਿਹਨਤ ਨਾਲ ਕੁਝ ਨਾ ਕੁਝ ਪੈਦਾ ਕਰਦੇ ਰਹੇ ਹਨ, ਪਰ ਲੋੜ ਹੈ ਇਨ੍ਹਾਂ ਦੀਆਂ ਰਚਨਾਵਾਂ ਦੇ ਤਰਜਮੇ, ਕੋਸ਼, ਦਾਰਸਨਿਕ ਵਿਆਖਿਆ ਤੇ ਇਨ੍ਹਾਂ ਦੇ ਸਿਲਸਿਲੇ ਵਾਰ ਇਤਿਹਾਸ ਬਾਰੇ ਵਿਗਿਆਨਕ ਢੰਗ ਨਾਲ ਚਾਲੂ ਕੀਤੀਆਂ ਯੋਜਨਾਵਾਂ ਦੀ। ਆਸ ਹੈ ਗੁਰੂ ਨਾਨਕ ਦੀ ਪੰਜਵੀਂ ਜਨਮ ਸ਼ਤਾਬਦੀ ਦੇ ਉਤਸ਼ਵਾਂ ਦਾ ਪ੍ਰਬੰਧ ਕਰਨ ਵਾਲੀਆਂ ਸੰਸਥਾਵਾਂ ਇਸ ਪਾਸੇ ਧਿਆਨ ਦੇਣਗੀਆਂ।

ਡਾ: ਤ੍ਰਿਲੋਚਨ ਸਿੰਘ ਨਾਲ ਮੇਰੇ ਸਭ ਤੋਂ ਪਹਿਲਾਂ ਸੰਬੰਧ ਉਨ੍ਹਾਂ ਵਲੋਂ ਅਨੁਵਾਦ ਕੀਤੇ ਯੂਨੈਸਕੋ ਦੇ ਆਦਿ ਗ੍ਰੰਥ ਦੇ ਅੰਗਰੇਜ਼ੀ ਅਨੁਵਾਦ ਤੋਂ ਹੋਈ ਜਿਸ ਵਿਚ ਉਹ ਚੀਫ਼ ਟਰਾਂਸਲੇਟਰ ਹਨ। ਉਸ ਤੋਂ ਉਪਰੰਤ ਸਾਹਿਤ ਅਕਾਡਮੀ ਵਲੋਂ ਕੀਤੇ ਸੈਮੀਨਾਰਾਂ ਉਤੇ ਸਾਡਾ ਪ੍ਰਸਪਰ ਮੇਲ ਮਿਲਾਪ ਹੋਇਆ ਅਤੇ ਸਾਡੀਆਂ ਹੋਰ ਲਿਖਤਾਂ ਨੇ ਸਾਨੂੰ ਇਕ ਦੂਸਰੇ ਦੇ ਨੇੜੇ ਲਿਆਂਦਾ। ਉਨ੍ਹਾਂ ਦੀਆਂ ਹੋਰ ਲਿਖਤਾਂ ਗੁਰੂ ਸਾਹਿਬ ਬਾਰੇ ਪੜ੍ਹ ਕੇ ਮੈਨੂੰ ਬੜੀ ਖ਼ੁਸ਼ੀ ਹੋਈ ਜਿਨ੍ਹਾਂ ਵਿਚੋਂ ਵਿਸ਼ੇਸ਼ ਇਹ ਹਨ : ਗੁਰੂ ਨਾਨਕ ਦਾ ਧਰਮ, ਇਕ ਤੁਲਨਾਤਮਕ ਅਧਿਅਨ। ਸੰਖੇਪ ਜੀਵਨ ਗੁਰੂ ਗੋਬਿੰਦ ਸਿੰਘ। ਗੁਰੂ ਨਾਨਕ ਦਾ ਮਾਨਵਵਾਦ। ਗੁਰੂ ਗੋਬਿੰਦ ਸਿੰਘ ਦੇ ਜਾਪ ਸਾਹਿਬ ਦਾ ਅੰਗਰੇਜ਼ੀ ਅਨੁਵਾਦ। ਗੁਰੂ ਤੇਗ ਬਹਾਦਰ ਦਾ ਜੀਵਨ ਚਰਿਤ੍ਰ ਆਦਿ।

ਡਾ: ਤ੍ਰਿਲੋਚਨ ਸਿੰਘ ਨੇ ਆਪਣੀਆਂ ਉਪਰੋਕਤ ਪੁਸਤਕਾਂ ਵਿਚ ਗੁਰੂ ਸਾਹਿਬਾਂ ਦੇ ਜੀਵਨ ਤੇ ਸਿਧਾਂਤਾਂ ਬਾਰੇ ਬੜੀ ਖੋਜ ਭਰੀ ਵਾਕਫ਼ੀਅਤ ਦਿਤੀ ਹੈ। ਉਨ੍ਹਾਂ ਦੀ ਇਸ ਪੁਸਤਕ "ਗੁਰੂ ਨਾਨਕ ਦਾ ਜੀਵਨ ਚਰਿਤ੍ਰ" ਵਿਚ ਉਨ੍ਹਾਂ ਨੇ ਜਨਮ ਸਾਖੀਆਂ ਤੇ ਹੋਰ ਅਨੇਕਾਂ ਪੁਸਤਕਾਂ ਤੇ ਇਤਿਹਾਸਕ ਰੀਕਾਰਡਾਂ ਦਾ ਅਧਿਐਨ ਕਰ ਕੇ ਗੁਰੂ ਸਾਹਿਬ ਦਾ ਮੁਕੰਮਲ ਜੀਵਨ ਸਿਲਸਿਲੇਵਾਰ ਕਰੀਬਨ ੫੦੦ ਸਫ਼ਿਆਂ ਵਿਚ ਦਿਤਾ ਹੈ। ਇਹ ਉਨ੍ਹਾਂ ਨੇ ਪੰਦਰਾਂ ਸਾਲਾਂ ਦੀ ਲਗਾਤਾਰ ਮਿਹਨਤ ਤੇ ਖੋਜ ਉਪਰੰਤ ਲਿਖੀ ਹੈ। ਮੈਨੂੰ ਮਾਣ ਹੈ ਕਿ ਉਨ੍ਹਾਂ ਨੇ ਇਸ ਦਾ ਮੁਖਬੰਦ ਲਿਖਣ ਲਈ ਮੈਨੂੰ ਆਖਿਆ। ਮੈਂ ਇਸ ਲਈ ਬੜੇ ਫ਼ਖ਼ਰ ਨਾਲ ਇਸ ਗੱਲ ਲਈ ਮੰਨ ਗਿਆ ਕਿਉਂਕਿ ਮੈਨੂੰ ਇਸ ਖੋਜ ਭਰੀ ਪੁਸਤਕ ਦਾ ਵਧੇਰੇ ਡੂੰਘਾਈ ਤੇ ਦਿਲਚਸਪੀ ਨਾਲ ਅਧਿਐਨ ਕਰਨ ਦਾ ਮੌਕਾ ਮਿਲਿਆ। ਇਸ ਵਿਚ ਗੁਰੂ ਨਾਨਕ ਦਾ ਜੀਵਨ ਤੇ ਉਨ੍ਹਾਂ ਦੀਆਂ ਉਦਾਸੀਆਂ ਨੂੰ ਉਨ੍ਹਾਂ ਦੀ ਮਨੋਹਰ ਬਾਣੀ ਤੇ ਉਪਦੇਸ਼ਾਂ ਨਾਲ ਓਤਪੋਤ ਕੀਤਾ ਹੋਇਆ ਹੈ, ਜਿਨ੍ਹਾਂ ਰਾਹੀਂ ਇਸ ਪੁਸਤਕ ਵਿਚ ਇਕ ਜੀਉਂਦੀ ਜਾਗਦੀ ਮਹਾਨ ਸ਼ਖ਼ਸੀਅਤ ਦਾ ਚਿਤਰ ਸਾਡੇ

ਸਾਹਮਣੇ ਆਉਂਦਾ ਹੈ। ਓਸ ਦੈਵੀ ਸ਼ਖ਼ਸੀਅਤ ਦੇ ਉਤੇਜਨਾਂ ਭਰਪੂਰ ਉਪਦੇਸ਼ ਵੀ ਸਾਡੇ ਸਾਹਮਣੇ ਆ ਜਾਂਦੇ ਹਨ।

ਵੈਦਿਕ ਰਿਸ਼ੀਆਂ ਦੇ ਸਮੇਂ ਤੋਂ ਭਾਰਤ ਵਿਚ ਮਹਾਂਪੁਰਸ਼ ਇਕ ਤੀਰਥ-ਅਸਥਾਨ ਤੋਂ ਦੂਸਰੇ ਤਕ ਤੇ ਹੋਰ ਪੂਜਨੀਯ ਥਾਵਾਂ ਤੇ ਜਾ ਕੇ ਪ੍ਰਚਾਰ ਕਰਿਆ ਕਰਦੇ ਸਨ ਤੇ ਹੋਰ ਸਿਧ ਪੁਰਸ਼ਾਂ ਦੇ ਦਰਸ਼ਨ ਕਰ ਕੇ ਵਿਚਾਰ-ਵਿਮਰਸ਼ ਕਰਿਆ ਕਰਦੇ ਸਨ। ਇਸ ਨੂੰ ਤੀਰਥ-ਯਾਤਰਾ, ਖਸ਼ੇਤਰਤਨਾਂ ਜਾਂ ਸਤਸੰਗ ਆਖਦੇ ਸਨ। ਨਾ ਕੇਵਲ ਵੈਦਿਕ ਰਿਸ਼ੀ ਬਲਕਿ ਮਹਾਂਭਾਰਤ ਤੇ ਰਾਮਾਇਣ ਵੇਲੇ ਵੀ ਅਨੇਕਾਂ ਆਚਾਰੀਆ ਤੇ ਛੇ ਦਰਸ਼ਨਾਂ ਦੇ ਬਾਨੀ ਇਸੇ ਢੰਗ ਨਾਲ ਆਪਣੇ ਵਿਚਾਰਾਂ ਦਾ ਪ੍ਰਚਾਰ ਕਰਿਆਂ ਕਰਦੇ ਸਨ। ਇਕ ਧਾਰਮਕ ਕੇਂਦਰ ਤੋਂ ਦੂਸਰੇ ਤਕ ਜਾਂਦੇ ਉਹ ਦੇਸ ਦੇ ਹਰ ਪਵਿੱਤਰ ਅਸਥਾਨ ਤੇ ਪਹੁੰਚਦੇ ਸਨ। ਅੱਜ ਦੇਸ ਦੇ ਕੋਨੇ ਕੋਨੇ ਤੋਂ ਇਨ੍ਹਾਂ ਦੀ ਪਵਿੱਤਰ ਯਾਦ ਦੀ ਖ਼ੁਸ਼ਬੋ ਆ ਰਹੀ ਹੈ ਅਤੇ ਕਈ ਸਥਾਨ ਇਨ੍ਹਾਂ ਦੇ ਕਰਤੱਵ ਤੇ ਕਰਾਮਾਤਾਂ ਨਾਲ ਸੰਬੰਧਤ ਹੋ ਗਏ ਸਨ। ਇਸ ਢੰਗ ਨਾਲ ਇਨ੍ਹਾਂ ਮਹਾਂਪੁਰਸ਼ਾ ਨੇ ਇਸ ਦੇਸ ਵਿਚ ਸਭਿਆਚਾਰਕ ਏਕਤਾ ਤੇ ਇਕਸੁਰਤਾ ਲਿਆਂਦੀ, ਅਤੇ ਭਿੰਨ ਭਿੰਨ ਪ੍ਰਾਂਤਾਂ ਦੇ ਲੋਕਾਂ ਨੂੰ ਸਾਂਝੇ ਮਾਨਵ ਤੇ ਆਤਮਕ ਆਦਰਸ਼ਾਂ ਵਿਚ ਪ੍ਰੋਇਆ। ਇਸੇ ਸੰਬੰਧੀ ਡਾਕਟਰ ਤ੍ਰਿਲੋਚਨ ਸਿੰਘ ਆਪਣੀ ਪੁਸਤਕ "ਗੁਰੂ ਨਾਨਕ ਦਾ ਮਾਨਵਵਾਦ" ਵਿਚ ਠੀਕ ਲਿਖਦੇ ਹਨ : "ਇਕ ਸਭਿਆਚਾਰਕ ਖੇਤਰ ਤੋਂ ਦੂਸਰੇ ਤਕ, ਇਕ ਦੇਸ ਤੋਂ ਦੂਸਰੇ ਤਕ ਸਫ਼ਰ ਕਰ ਕੇ ਗੁਰੂ ਨਾਨਕ ਨੇ ਇਹ ਜ਼ਾਹਰਾ ਪ੍ਰਗਟ ਕੀਤਾ ਕਿ ਧਰਮ ਤੇ ਵਿਚਾਰ ਭਾਵੇਂ ਦੁਨੀਆਂ ਵਿਚ ਅਨੇਕ ਪ੍ਰਕਾਰ ਦੇ ਹਨ ਪਰ ਉਨ੍ਹਾਂ ਦੀ ਇਤਿਹਾਸਕ ਸੱਚਾਈ ਤੋਂ ਕੋਈ ਵੀ ਮੁਨਕਰ ਨਹੀਂ ਹੋ ਸਕਦਾ। ਇਨ੍ਹਾਂ ਸਭਨਾਂ ਪਿਛੇ ਇਕੋ ਮਾਨਵ ਤਾਂਘ ਤੇ ਰੁਚੀ, ਤੇ ਇਨ੍ਹਾਂ ਵਿਚ ਪ੍ਰਸਪਰ ਸਾਂਝ ਤੇ ਮਿਲਵਰਤਣ ਅਸੰਭਵ ਨਹੀਂ। ਗੁਰੂ ਸਾਹਿਬ ਨੇ ਇਨ੍ਹਾਂ ਸਭਿਆਚਾਰਕ ਤੇ ਕੌਮੀ ਦੀਵਾਰਾਂ ਨੂੰ ਤੋੜ ਕੇ ਇਨ੍ਹਾਂ ਵਿਚ ਸਾਂਝ ਪੈਦਾ ਕੀਤੀ, ਆਤਮਕ ਰਿਸ਼ਤੇ ਪੈਦਾ ਕਰ ਕੇ ਇਨ੍ਹਾ ਵਿਚ ਭਰਾਤਰੀ ਭਾਵ ਲਿਆਂਦਾ। ਗੁਰੂ ਨਾਨਕ ਨੇ ਆਪਣੇ ਸਿਧਾਂਤਾਂ ਦੇ ਮਾਨਵਵਾਦ ਨੂੰ ਇਨ੍ਹਾਂ ਸਭਨਾਂ ਲਈ ਇਕ ਸਾਂਝੇ ਆਤਮਕ ਤੇ ਪਿਆਰ ਮਿਲਾਪ ਦਾ ਪਿੜ ਬਣਾਇਆ।" ਇਸੇ ਵਿਚਾਰਧਾਰਾ ਦੀ ਰੋਸ਼ਨੀ ਵਿਚ ਸਾਨੂੰ ਇਨ੍ਹਾਂ ਸਾਰੇ ਰਿਸ਼ੀਆਂ, ਤੇ ਮਹਾਂਪੁਰਸ਼ਾਂ ਦਾ ਜੀਵਨ ਸਮਝਣਾ ਚਾਹੀਦਾ ਹੈ। ਇਨ੍ਹਾਂ ਮਹਾਂਪੁਰਸ਼ਾਂ ਦੀਆਂ ਜੀਵਨ ਘਟਨਾਵਾਂ ਭਾਵੇਂ ਭਿੰਨ ਭਿੰਨ ਪ੍ਰਕਾਰ ਦੀਆਂ ਹਨ, ਪਰ ਇਨ੍ਹਾਂ ਦਾ ਬੁਨਿਆਦੀ ਉਦੇਸ਼ ਹਮੇਸ਼ਾਂ ਸਾਂਝਾ ਤੇ ਇਕ ਸਮਾਨ ਰਿਹਾ ਹੈ। ਇਨ੍ਹਾਂ ਦੀਆਂ ਇਹ ਜੀਵਨ ਘਟਨਾਵਾਂ ਉਨ੍ਹਾਂ ਦੀ ਸ਼ਖ਼ਸੀਅਤ ਦੇ ਕਈ ਪੱਖਾਂ ਉਤੇ ਰੋਸ਼ਨੀ ਪਾਉਂਦੀਆਂ ਹਨ, ਅਤੇ ਦਸਦੀਆਂ ਹਨ ਕਿਵੇਂ ਇਨ੍ਹਾਂ ਉਤੇ ਪਰਮਾਤਮਾ ਦੀ ਖ਼ਾਸ ਬਖ਼ਸ਼ਸ਼ ਰਹੀ ਅਤੇ ਕਿਵੇਂ ਇਨ੍ਹਾਂ ਨੇ ਆਮ ਲੋਕਾਂ ਵਿਚ ਜਾਗ੍ਰਿਤੀ ਲਿਆਂਦੀ।

ਗੁਰੂ ਨਾਨਕ ਦੇ ਜੀਵਨ ਤੇ ਪੈਗ਼ਾਮ ਦੀ ਇਕ ਵਿਸ਼ੇਸ਼ ਖ਼ਾਸੀਅਤ ਹੈ, ਕਿ ਉਨ੍ਹਾਂ ਨੂੰ ਨਾ ਕੇਵਲ ਸਭ ਛੋਟੇ ਮੋਟੇ ਧਰਮਾਂ ਦਾ ਗਿਆਨ ਤੇ ਅਨੁਭਵ ਸੀ, ਬਲਕਿ ਉਨ੍ਹਾਂ ਨੂੰ ਹਿੰਦੂ ਧਰਮ ਤੇ ਇਸਲਾਮ ਦਾ ਵੀ ਪੂਰਨ ਗਿਆਨ ਸੀ। ਇਸ ਗਿਆਨ-ਆਰੂੜ੍ਹ ਤੇ ਪੂਰਨ ਅਨੁਭਵ ਕਾਰਨ ਹੀ ਉਨ੍ਹਾਂ ਨੇ ਸਾਰਾ ਹਿੰਦੁਸਤਾਨ, ਲੰਕਾ, ਤੇ ਇਸਲਾਮੀ ਸੰਸਾਰ ਵਿਚ ਸਚਾਈ ਦੀ ਖੋਜ ਵਿਚ ਤੇ ਸਚਾਈ ਪ੍ਰਗਟ ਕਰਨ ਲਈ ਬੇਖ਼ੌਫ਼ ਸਫ਼ਰ ਕੀਤਾ। ਇਸ ਲਿਹਾਜ਼ ਨਾਲ ਗੁਰੂ ਨਾਨਕ ਦਾ ਜੀਵਨ ਤੇ ਮਿਸ਼ਨ ਦਾ ਖੇਤਰ ਬੜਾ ਵਿਸ਼ਾਲ ਹੋ ਜਾਂਦਾ ਹੈ, ਅਤੇ ਸਾਨੂੰ ਅਜ ਇਹ ਇਕ ਸਰਬ-ਪੱਖੀ ਅਧੁਨਿਕ ਸ਼ਕਤੀ ਦੇ ਰੂਪ ਵਿਚ ਪ੍ਰਗਟ ਹੋ ਰਿਹਾ ਹੈ।

ਬਹੁਤ ਸਾਰਾ ਇਤਿਹਾਸਕ ਮਸਾਲਾ ਗੁਰੂ ਨਾਨਕ ਬਾਰੇ ਸਾਡੇ ਤਾਈਂ ਜਨਮ ਸਾਖੀਆਂ ਰਾਹੀਂ ਪਹੁੰਚਾ ਜੋ ਇਕ ਪ੍ਰਕਾਰ ਦੀਆਂ ਪ੍ਰਾਚੀਨ ਮਹਾਤਮੀਯ, ਤੇ ਵਿਕੋਲਿਤ੍ਰੀਆਂ ਕਹਾਣੀਆਂ ਦੇ ਸੰਗ੍ਰਹਿ ਹਨ। ਜਿਵੇਂ ਕਿ ਡਾ: ਤ੍ਰਿਲੋਚਨ ਸਿੰਘ ਨੇ ਲਿਖਿਆ ਹੈ, "ਇਹ ਵਿਗਿਆਨਕ ਇਤਿਹਾਸਕ ਲਿਖਤਾਂ ਨਹੀਂ, ਇਹ ਗੁਰੂ ਸਾਹਿਬ ਦੇ ਜੀਵਨ ਬਾਰੇ ਕੁਝ ਸੱਚੀਆਂ ਕਹਾਣੀਆਂ ਤੇ ਮਿਥਿਹਾਸਕ ਕਥਾਵਾਂ ਦਾ ਮਿਲਗੋਭਾ ਹਨ।" ਜਨਮ ਸਾਖੀਆਂ ਤੋਂ ਬਾਹਰੋਂ ਜੋ ਇਤਿਹਾਸਕ ਮਸਾਲਾ ਮਿਲਦਾ ਹੈ ਉਹ ਬਹੁਤ ਥੋੜਾ ਹੈ। ਇਸ ਗੱਲ ਨੇ ਕਈ ਇਤਿਹਾਸਕਾਰਾਂ ਨੂੰ ਮੌਕਾ ਦਿਤਾ ਹੈ, ਗੁਰੂ ਨਾਨਕ ਸੰਬੰਧੀ ਕਈ ਇਤਿਹਾਸਕ ਤੱਥਾਂ ਬਾਰੇ ਕਿੰਤੂ ਕਰਨ ਦਾ, ਅਤੇ ਇਸ ਪੁਸਤਕ ਦੀ ਰਚਨਾ ਤੋਂ ਪਹਿਲਾਂ ਕਈਆਂ ਨੇ ਇਸ ਗੱਲ ਉਤੇ ਵੀ ਸ਼ਕ ਕੀਤਾ ਹੈ ਕਿ ਗੁਰੂ ਸਾਹਿਬ ਲੰਕਾ ਗਏ ਕਿ ਨਹੀਂ, ਉਹ ਬਾਬਰ ਨੂੰ ਮਿਲੇ ਕਿ ਨਹੀਂ।"* ਡਾ: ਤ੍ਰਿਲੋਚਨ ਸਿੰਘ ਨਾਂ ਇਸ ਪ੍ਰਕਾਰ ਦੇ ਕਿੰਤੂਕਾਰਾਂ ਦੇ ਭੁਲੇਖੇ ਖੜੇ ਕਰਨ ਵਾਲੀ ਗ਼ਲਤੀ ਕਰਦੇ ਹਨ ਤੇ ਨਾ ਹੀ ਉਹ ਅੰਧ-ਵਿਸ਼ਵਾਸੀ ਸ਼ਰਧਾਲੂਆਂ ਵਾਲੀ ਉਕਾਈ ਕਰਦੇ ਹਨ। ਉਹ ਆਪਣੇ ਮੁਖਬੰਦ ਵਿਚ ਕਹਿੰਦੇ ਹਨ ਕਿ "ਮਨੋਕਲਪਿਤ ਮਿਥਿਹਾਸਕ ਕਹਾਣੀਆਂ ਤੇ ਫ਼ਜ਼ੂਲ ਕਰਾਮਾਤਾਂ ਵਿਚ ਮੈਂ ਵਿਸ਼ਵਾਸ ਨਹੀਂ ਰਖਦਾ।" ਉਨ੍ਹਾਂ ਨੇ ਕਈ ਸਾਲ ਦੀ ਲਗਾਤਾਰ ਮਿਹਨਤ ਨਾਲ ਇਤਿਹਾਸਕ ਮਸਾਲੇ ਦੀ ਛਾਣ ਬੀਣ ਕੀਤੀ। ਕਈ ਪ੍ਰਾਚੀਨ ਹੱਥ ਲਿਖਤਾਂ ਪ੍ਰਾਪਤ ਕਰ ਕੇ ਉਨ੍ਹਾਂ ਦਾ ਅਧਿਐਨ ਕੀਤਾ ਅਤੇ ਫੇਰ ਇਕ ਸੰਗਠਿਤ ਤੇ ਸਿਲਸਿਲੇਵਾਰ ਇਤਿਹਾਸਕ ਜੀਵਨ ਗੁਰੂ ਸਾਹਿਬ ਦਾ ਪੇਸ਼ ਕੀਤਾ। ਉਹ ਲਿਖਦੇ ਹਨ ਕਿ, "ਮੈਂ ਗੁਰੂ ਨਾਨਕ ਦੀ ਇਤਿਹਾਸਕ ਸ਼ਖ਼ਸੀਅਤ ਨੂੰ ਯਥਾਰਥ ਰੂਪ ਵਿਚ ਪੇਸ਼ ਕੀਤਾ ਹੈ। ਬਚਪਨ ਤੋਂ ਲੈ ਕੇ ਅਖ਼ੀਰ ਤਕ ਦਸਿਆ ਹੈ ਕਿ ਉਨ੍ਹਾਂ ਦੀ ਅੰਤਰੀਵ ਸ਼ਕਤੀ ਤੇ

---

* ਇਸ ਪ੍ਰਕਾਰ ਦੇ ਸ਼ਕ ਸ਼ੁਬਾਹ ਪਿਛੇ ਜਿਹੇ ਛਪੀ ਪੁਸਤਕ ਡਾ: ਮੈਕਲੋਡ ਕ੍ਰਿਤ –"ਗੁਰੂ ਨਾਨਕ ਐਂਡ ਦੀ ਸਿੱਖ ਰਿਲਿਜਨ" ੧੯੬੯ ਵਿਚ ਪਾਏ ਜਾਂਦੇ ਹਨ।

ਸ਼ਖ਼ਸੀਅਤ ਦਾ ਕਿਵੇਂ ਵਿਕਾਸ ਹੋਇਆ, ਕਿਵੇਂ ਉਨ੍ਹਾਂ ਨੇ ਆਪਣੇ ਆਲੇ ਦੁਆਲੇ ਨੂੰ ਬਦਲਿਆ, ਕਿਵੇਂ ਆਪਣੇ ਸਮੇਂ ਵਿਚ ਉਪਜੇ ਨਿਤ ਨਵੇਂ ਰਾਜਸੀ, ਧਾਰਮਕ ਤੇ ਸਭਿਆਚਾਰਕ ਉਥਲ ਪੁਥਲ ਦਾ ਉਨ੍ਹਾਂ ਨੇ ਸਾਹਮਣਾ ਕੀਤਾ। ਮੈਂ ਜਤਨ ਕੀਤਾ ਹੈ ਇਤਿਹਾਸਕ ਘਟਨਾ ਨੂੰ ਪਹਿਲਾਂ ਉਵੇਂ ਹੀ ਬਿਆਨ ਕਰਨ ਦਾ ਜਿਵੇਂ ਉਹ ਹੋਈਆਂ ਤੇ ਇਨ੍ਹਾਂ ਘਟਨਾਵਾਂ ਦਾ ਸਮਾਜ, ਦੇਸ਼ ਤੇ ਇਤਿਹਾਸ ਉਤੇ ਪਏ ਪ੍ਰਭਾਵ ਦੀ ਵਿਆਖਿਆ ਕਰਨ ਦਾ।" ਡਾ: ਤ੍ਰਿਲੋਚਨ ਸਿੰਘ ਲਿਖਦੇ ਹਨ ਕਿ ਉਨ੍ਹਾਂ ਨੇ ਇਸ ਜੀਵਨ-ਚਰਿੱਤ੍ਰ ਵਿਚ ਗੁਰੂ ਨਾਨਕ ਦੀ ਇਤਿਹਾਸਕ ਸ਼ਖ਼ਸੀਅਤ ਤੇ ਉਨ੍ਹਾਂ ਦੀ ਬ੍ਰਹਮ ਗਿਆਨ ਨਿਪੁੰਨ ਅਧਿਆਤਮਕ ਸ਼ਖ਼ਸੀਅਤ ਦਾ ਸਹੀ ਪ੍ਰਗਟਾਵ ਕਰਨ ਦਾ ਜਤਨ ਕੀਤਾ ਹੈ। ਗੁਰੂ ਸਾਹਿਬ ਦੀ ਇਤਿਹਾਸਕ ਸ਼ਖ਼ਸੀਅਤ ਉਨ੍ਹਾਂ ਦੀਆਂ ਉਦਾਸੀਆਂ ਤੇ ਜੀਵਨ ਘਟਨਾਵਾਂ ਤੋਂ ਪ੍ਰਕਾਸ਼ਮਾਨ ਹੁੰਦੀ ਹੈ, ਪਰ ਉਨ੍ਹਾਂ ਦੀ ਬ੍ਰਹਮ-ਗਿਆਨ ਨਿਪੁੰਨ ਅਧਿਆਤਮਕ ਸ਼ਖ਼ਸੀਅਤ ਉਨ੍ਹਾਂ ਦੀ ਬਾਣੀ ਤੋਂ ਪ੍ਰਗਟ ਹੈ। ਜਨਮ ਸਾਖੀਆਂ ਦੀਆਂ ਇਤਿਹਾਸਕ ਘਟਨਾਵਾਂ ਨੂੰ ਉਨ੍ਹਾਂ ਨੇ ਗੁਰੂ ਨਾਨਕ ਦੀ ਬਾਣੀ ਦੀ ਕਸੌਟੀ ਤੇ ਪਰਖਿਆ ਹੈ। ਪੁਸਤਕ ਦੇ ਹਰ ਕਾਂਡ ਪਿਛੇ ਇਤਿਹਾਸਕ ਹਵਾਲੇ ਤੇ ਨੋਟ ਹਨ, ਜਿਨ੍ਹਾਂ ਵਿਚ ਬੜੇ ਪ੍ਰਮਾਣਿਕ ਤੱਥ ਤੇ ਵਿਦਵਤਾ ਭਰਪੂਰ ਚਰਚਾ ਦਿਤੀ ਹੋਈ ਹੈ।

ਜਨਮ ਸਾਖੀਆਂ ਵਿਚ ਕਈ ਐਸੀਆਂ ਕਹਾਣੀਆਂ ਵੀ ਹਨ, ਜੋ ਮੰਨਣਯੋਗ ਨਹੀਂ ਜਿਵੇਂ ਗੁਰੂ ਨਾਨਕ ਦੀ ਕਬੀਰ ਤੇ ਮਛੰਦਰ ਆਦਿ ਨਾਲ ਗੋਸ਼ਟ। ਇਨ੍ਹਾਂ ਸਭਨਾਂ ਦਾ ਡਾ: ਤ੍ਰਿਲੋਚਨ ਸਿੰਘ ਨੇ ਖੰਡਨ ਕੀਤਾ ਹੈ। ਪਰ ਕਈ ਹੋਰ ਸਾਖੀਆਂ ਹਨ ਜਿਨ੍ਹਾਂ ਦਾ ਅੰਤਰੀਵ ਭਾਵ ਸਮਝਣ ਦੀ ਲੋੜ ਹੈ। ਉਨ੍ਹਾਂ ਦੇ ਬਾਹਰਲੇ ਤੱਥ ਭਾਵੇਂ ਕੁਝ ਵੀ ਹੋਣ। ਬਚਪਨ ਵਿਚ ਗੁਰੂ ਨਾਨਕ ਦਾ ਪੰਡਤਾਂ, ਆਦਿ ਨਾਲ ਮੇਲ ਤੇ ਉਨ੍ਹਾਂ ਦੀਆਂ ਰਸਮਾਂ, ਰੀਤਾਂ ਤੋਂ ਨਫਰਤ ਸਾਡਾ ਧਿਆਨ ਉਨ੍ਹਾਂ ਅਮਰ ਸਚਾਈਆਂ ਵਲ ਦੁਆਂਦੇ ਹਨ, ਜੋ ਸਾਨੂੰ ਉਪਨਿਸ਼ਦਾਂ ਵਿਚ ਵੀ ਮਿਲਦੇ ਹਨ। ਗੁਰੂ ਨਾਨਕ ਸੱਚ ਦੀ ਖੋਜ ਲਈ, ਤੇ ਸੱਚ ਦੇ ਅਨੁਭਵ ਲਈ ਨਾ ਮੰਦਿਰਾਂ ਮਸਜਿਦਾਂ ਵਿਚ ਜਾਣੋਂ ਸੰਕੋਚ ਕਰਦੇ ਸਨ, ਨਾ ਹਿੰਦੂ ਮੁਸਲਮਾਨਾਂ ਨੂੰ ਮਿਲਣੋਂ ਝਕਦੇ ਸਨ। ਉਹ ਉਹੀਓ ਗੱਲ ਪ੍ਰਗਟ ਕਰਦੇ ਸਨ ਕਿ ਆਤਮ ਗਿਆਨ ਸਰਬ-ਵਿਆਪੀ ਤੇ ਸਰਬ ਸਾਂਝਾ ਹੈ, ਤੇ ਭਿੰਨ ਭਿੰਨ ਧਰਮਾਂ ਦੇ ਨਾਵਾਂ ਥਾਵਾਂ ਪਿਛੇ ਇਕੋ ਅਨੁਭਵੀ ਗਿਆਨ ਤੇ ਸੱਚਾਈ ਹੈ।

ਗੁਰੂ ਨਾਨਕ ਦਾ ਜੀਵਨ ਵੀ ਧਰਮਾਂ ਦੇ ਬਾਨੀਆਂ ਦੇ ਜੀਵਨ ਵਾਂਗ ਇਕ ਤੋਂ ਬਾਅਦ ਦੂਸਰੇ ਦੌਰ ਵਿਚੀ ਲੰਘਿਆ। ਪਹਿਲਾਂ ਇਨ੍ਹਾਂ ਮਹਾਂਪੁਰਸ਼ਾਂ ਵਲ ਦੁਨਿਆਵੀ ਲੋਗ ਕੋਈ ਧਿਆਨ ਨਹੀਂ ਦਿੰਦੇ, ਫੇਰ ਉਨ੍ਹਾਂ ਦਾ ਮਖ਼ੌਲ ਉਡਾਂਦੇ ਹਨ ਤੇ ਉਨ੍ਹਾਂ ਦੀ ਖ਼ਾਹਮਖ਼ਾਹ ਵਿਰੋਧਤਾ ਵੀ ਕਰਦੇ ਹਨ, ਫੇਰ ਜਿਉਂ ਜਿਉਂ ਉਨ੍ਹਾਂ ਦੀ ਸ਼ਖ਼ਸੀਅਤ ਦਾ ਪ੍ਰਭਾਵ ਪੈਂਦਾ ਹੈ ਉਨ੍ਹਾਂ ਦੇ ਸ਼ਰਧਾਲੂ ਪੈਦਾ ਹੁੰਦੇ ਹਨ, ਉਨ੍ਹਾਂ ਦੀ ਵਿਚਾਰਧਾਰਾਂ ਦੀ

ਰੂਪ ਰੇਖ ਬਣਦੀ ਜਾਂਦੀ ਹੈ, ਫੇਰ ਉਹ ਇਕ ਨਵੇਂ ਧਰਮ ਦੀ ਬੁਨਿਆਦ ਰਖਦੇ ਹਨ। ਇਉਂ ਗੁਰੂ ਨਾਨਕ ਦੇ ਜੀਵਨ ਦੀਆਂ ਸਾਖੀਆਂ ਉਨ੍ਹਾਂ ਦੀ ਬਾਣੀ ਦੀ ਵਿਆਖਿਆ ਹਨ, ਤੇ ਉਨ੍ਹਾਂ ਨੂੰ ਉਨ੍ਹਾਂ ਦੀ ਰਚਨਾ ਦੀ ਰੌਸ਼ਨੀ ਵਿਚੋਂ ਹੀ ਪਰਖਣਾ ਚਾਹੀਦਾ ਹੈ। ਉਨ੍ਹਾਂ ਦੀਆਂ ਜੀਵਨ ਸਾਖੀਆਂ ਇਉਂ ਉਨ੍ਹਾਂ ਦੀ ਬਾਣੀ ਨਾਲ ਸੰਬੰਧਤ ਤੇ ਉਨ੍ਹਾਂ ਤੋਂ ਅਣਿਖੜ ਸਮਝੀਆਂ ਜਾਣੀਆਂ ਚਾਹੀਦੀਆਂ ਹਨ। ਜਿਥੇ ਸਾਖੀਆਂ ਦਾ ਉਦੇਸ਼ ਤੇ ਸਿਧਾਂਤ ਗੁਰੂ ਸਾਹਿਬ ਦੀ ਬਾਣੀ ਦੇ ਉਲਟ ਹੈ, ਉਨ੍ਹਾਂ ਨੂੰ ਗ਼ਲਤ ਤੇ ਨਿਰਮੂਲ ਸਮਝਣਾ ਚਾਹੀਦਾ ਹੈ।

ਜਨਮ ਸਾਖੀਆਂ ਵਿਚ ਕਿਤੇ ਕਿਤੇ ਗੁਰੂ ਸਾਹਿਬ ਲਈ ਅਥਾਹ ਸ਼ਰਧਾ ਪ੍ਰਗਟ ਕਰਨ ਲਈ ਦੂਸਰੇ ਸਿਧਾਂਤ ਦੀ ਕਰੜੀ ਆਲੋਚਨਾ ਵੀ ਕੀਤੀ ਹੈ। ਸ਼ਰਧਾ ਵਸ ਇਹ ਕੁਦਰਤੀ ਗੱਲ ਹੈ। ਅਜ ਕਲ੍ਹ ਦੇ ਇਤਿਹਾਸਕਾਰ ਤੇ ਵਿਦਵਾਨ ਤੇ ਵਿਗਿਆਨਕ ਢੰਗ ਨਾਲ ਇਤਿਹਾਸ ਲਿਖਣ ਵਾਲੇ ਸੰਸਾਰੀ ਵਿਅਕਤੀਆਂ ਦੀਆਂ ਵੀ ਲੋੜ ਤੋਂ ਵਧ ਉਸਤਤ ਕਰ ਦਿੰਦੇ ਹਨ ਤੇ ਉਨ੍ਹਾਂ ਦੇ ਵਿਰੋਧੀਆਂ ਦੀ ਅਯੋਗ ਨਿੰਦਿਆ ਕਰਦੇ ਦੇਖੇ ਹਨ।

ਮੇਰਾ ਧਿਆਨ ਇਹ ਪੁਸਤਕ ਪੜ੍ਹ ਕੇ ਗੁਰੂ ਨਾਨਕ ਦੀ ਦਖਣ ਦੀ ਯਾਤ੍ਰਾ ਵਲ ਖ਼ਾਸ ਤੌਰ ਤੇ ਖਿਚਿਆ ਗਿਆ ਹੈ। ਗੁਰੂ ਨਾਨਕ ਦੇ ਸਮੇਂ ਦਖਣ ਤੇ ਪੂਰਬ ਵਿਚ ਅਨੇਕਾਂ ਭਗਤਾਂ ਨੇ ਅੰਦੋਲਨ ਲਿਆਂਦੇ ਜਿਨ੍ਹਾਂ ਵਿਚੋਂ ਖ਼ਾਸ ਵਰਣਨ ਯੋਗ ਹਨ, ਸ੍ਰੀ ਚੈਤਨਿਆ, ਸ਼ੰਕਰਾ ਦੇਵਾ, ਪੁਰੰਦਰਦਾਸ, ਅਰੁਣਾਗਿਰੀਨਾਥ। ਗੁਰੂ ਨਾਨਕ ਦੀ ਦਖਣ ਯਾਤ੍ਰਾ ਬਾਰੇ ਕਈ ਇਤਿਹਾਸਕ ਲਿਖਤਾਂ ਵਿਚ ਜ਼ਿਕਰ ਹੈ, ਪਰ ਦਖਣ ਦੇ ਨਾਮ ਥਾਂਵ ਵਿਗੜੇ ਹੋਏ ਰੂਪ ਵਿਚ ਦਿਤੇ ਹਨ, ਜਿਨਾਂ ਦਾ ਨਿਰਣਾ ਲੇਖਕ ਨੇ ਕੀਤਾ ਹੈ। ਪਰ ਜਿਨ੍ਹਾਂ ਸ਼ਖ਼ਸਾਂ ਨੂੰ ਮਿਲੇ ਉਨ੍ਹਾਂ ਦੇ ਨਾਮ ਇਤਿਹਾਸ ਵਿਚ ਨਹੀਂ ਆਏ। ਡਾ: ਤ੍ਰਿਲੋਚਨ ਸਿੰਘ ਹੁਰਾਂ ਦਾ ਖ਼ਿਆਲ ਹੈ ਕਿ ਜੇ ਦਖਣ ਦੀਆਂ ਇਤਿਹਾਸਕ ਲਿਖਤਾਂ ਵਿਚ ਡੂੰਘੇਰੀ ਖੋਜ ਕੀਤੀ ਜਾਵੇ ਤਾਂ ਹੋਰ ਕਾਫ਼ੀ ਕੁਝ ਮਿਲਣ ਦੀ ਆਸ ਹੈ। ਪਰ ਦਖਣ ਦੇ ਪ੍ਰਕਾਸ਼ਤ ਹੋ ਚੁਕੇ ਇਤਿਹਾਸ ਕੋਈ ਖ਼ਾਸ ਰੌਸ਼ਨੀ ਨਹੀਂ ਪਾਉਂਦੇ।

ਗੁਰੂ ਨਾਨਕ ਦੀ ਲੰਕਾ ਯਾਤ੍ਰਾ ਬਾਰੇ ਲੇਖਕ ਨੇ ਬੜੇ ਮਹੱਤਵਪੂਰਨ ਇਤਿਹਾਸਕ ਸਬੂਤ ਪੇਸ਼ ਕੀਤੇ ਹਨ। ਉਨ੍ਹਾਂ ਨੇ ਇਕ ਸ਼ਿਲਾ-ਲੇਖ ਦਾ ਹਵਾਲਾ ਦਿਤਾ ਹੈ ਜੋ ਲੰਕਾਂ ਵਿਚ ਪਈ ਹੈ ਕਿ ਗੁਰੂ ਨਾਨਕ ਰਾਜਾ ਪ੍ਰਕਰਮਾ ਬਾਹੂ ਦੇ ਰਾਜ ਦੇ ਪੰਦਰ੍ਹਵੇਂ ਸਾਲ ਵਿਚ ਜੈਵਰਧਵਾਂ ਗਏ ਅਤੇ ਉਥੋਂ ਦੇ ਬੋਧੀ ਵਿਦਵਾਨਾਂ ਨਾਲ ਗਿਆਨ ਚਰਚਾ ਕੀਤੀ। ਇਸ ਸ਼ਿਲਾ-ਲੇਖ ਵਿਚ ਗੁਰੂ ਨਾਨਕ ਨੂੰ ਨਾਨਕਾਚਾਰੀਆ ਲਿਖਿਆ ਹੈ। ਲੇਖਕ ਨੇ ਇਹ ਵੀ ਸਿਧ ਕੀਤਾ ਹੈ ਕਿ ਲੰਕਾਂ ਦੇ ਇਤਿਹਾਸ ਵਿਚ ਸ਼ਿਵਨਾਭ ਵਿਜੈਬਾਹੂ ਸਤਵਾਂ ਸੀ ਜਿਸ ਦਾ ਦਿਹਾਂਤਾ ੧੫੨੯ ਈ: ਵਿਚ ਹੋਇਆ। ਜਾਪਦਾ ਹੈ ਕਿ ਇਸ ਸਮੇਂ ਦਖਣ ਤੋਂ ਲੰਕਾ ਨੂੰ ਵਿਉਪਾਰੀ ਤੇ ਸਾਧੂ ਸੰਤ ਆਮ ਜਾਇਆ ਕਰਦੇ ਸਨ।

ਇਹ ਜੀਵਨ ਚਰਿਤ੍ਰ ਡਾ: ਤ੍ਰਿਲੋਚਨ ਸਿੰਘ ਦੀਆਂ ਬੜੀ ਸਰਧਾ, ਡੂੰਘੀ ਵਾਕਫ਼ੀਅਤ ਤੇ ਮਿਹਨਤ ਨਾਲ ਲਿਖੀਆਂ ਹੋਈਆਂ ਅਨੇਕਾਂ ਪੁਸਤਕਾਂ ਦੀ ਲੜੀ ਵਿਚ ਉਨ੍ਹਾਂ ਦੀ ਇਕ ਉਘੀ ਦੇਣ ਹੈ, ਜਿਨਾਂ ਰਾਹੀਂ ਉਨ੍ਹਾਂ ਨੇ ਗੁਰੂ ਸਾਹਿਬ ਦੇ ਜੀਵਨ ਤੇ ਸਿਧਾਂਤਾਂ ਦੀ ਠੋਸ ਤੇ ਸਹੀ ਵਾਕਫ਼ੀਅਤ ਦੂਰ ਦੂਰ ਤਕ ਫੈਲਾਣ ਦਾ ਸਫਲ ਜਤਨ ਕੀਤਾ ਹੈ। ਅਸੀਂ ਉਨ੍ਹਾਂ ਨੂੰ ਇਸ ਹਰ ਪਹਿਲੂ ਤੋਂ ਮੁਕੰਮਲ ਜੀਵਨ-ਚਰਿੱਤ੍ਰ ਸਫਲਤਾ ਨਾਲ ਲਿਖਣ ਉਤੇ ਵਧਾਈ ਦਿੰਦੇ ਹਾਂ ਅਤੇ ਆਸ ਕਰਦੇ ਹਾਂ ਕਿ ਉਹ ਜਨਮ ਸਾਖੀਆਂ ਦੇ ਵਿਸ਼ਲੇਸ਼ਣ ਉਤੇ ਵੀ ਇਕ ਵਖਰੀ ਪੁਸਤਕ ਲਿਖਣਗੇ।

ਮਦਰਾਸ ਵੀ: ਰਾਘਵਾਨ

ਦਸੰਬਰ ੩੦, ੧੯੬੯

# ਪਿਤਰ-ਪੁਰਖ ਤੇ ਬਾਲ-ਅਵੱਸਥਾ

ਗੁਰੂ ਨਾਨਕ ਦੇਵ ਜੀ ਦੇ ਪੂਰਵੱਜ ਤੇ ਪਿਤਰ-ਪੁਰਖ ਪੰਜਾਬ ਦੇ ਚੱਕਰਵਰਤੀ ਰਾਜੇ ਸਨ। ਲਾਹੌਰ ਤੇ ਕਸੂਰ ਵਿਖੇ ਆਪਣੀਆਂ ਰਾਜਧਾਨੀਆਂ ਸਥਾਪਤ ਕਰ ਕੇ ਉਹ ਕਈ ਸਦੀਆਂ ਪੰਜਾਬ ਤੇ ਗੁਆਂਢੀ ਪ੍ਰਾਂਤਾਂ ਉਤੇ ਰਾਜ ਕਰਦੇ ਰਹੇ। ਇਨ੍ਹਾਂ ਦੇ ਪੂਰਵੱਜ ਪ੍ਰਸਿੱਧ ਸੂਰਜਵੰਸ਼ੀ ਖਤ੍ਰੀ ਰਾਜੇ ਰਘੂ ਤੇ ਅੱਜ ਦੇ ਖ਼ਾਨਦਾਨ ਵਿਚੋਂ ਸਨ, ਅਤੇ ਵੇਦਾਂ ਸ਼ਾਸਤ੍ਰਾਂ ਦੇ ਗਿਆਤਾ ਹੋਣ ਕਾਰਨ ਬੇਦੀ (ਵੇਦੀ) ਅਖਵਾਏ। ਇਸ ਖ਼ਾਨਦਾਨ ਦਾ ਰਾਜ ਭਾਗ ਭਾਵੇਂ ਜਾਂਦਾ ਰਿਹਾ, ਪਰ ਸੂਰਜਵੰਸ਼ੀ ਖਤ੍ਰੀਆਂ ਤੇ ਬੇਦੀਆਂ ਨੇ ਆਪਣੀ ਵੰਸ਼ ਦੀਆਂ ਉੱਚ ਰਵਾਇਤਾਂ ਕਾਇਮ ਰਖੀਆਂ। ਨੇਕ ਨੀਅਤੀ, ਵੀਰਤਾ, ਵਿਦਵਤਾ ਤੇ ਰਾਜ-ਪ੍ਰਬੰਧ ਵਿਚ ਇਹ ਹਮੇਸ਼ਾ ਪ੍ਰਸਿੱਧ ਰਹੇ ਅਤੇ ਮਾਣ ਪ੍ਰਾਪਤ ਕਰਦੇ ਰਹੇ। ਕਰਮ-ਕਾਲ ਦੇ ਚੱਕਰ ਅਧੀਨ ਇਨ੍ਹਾਂ ਦਾ ਰਾਜ ਭਾਗ ਘਟਦਾ ਗਿਆ। ਗੁਰੂ ਨਾਨਕ ਦੇ ਜਨਮ ਸਮੇਂ ਬੇਦੀ ਖ਼ਾਨਦਾਨ ਪਾਸ ਕੇਵਲ ਪੰਝੀ ਪਿੰਡਾਂ ਦੀ ਜ਼ਿਮੀਂਦਾਰੀ ਰਹਿ ਗਈ। ਵਿਸ਼ੇਸ਼ ਕਰ ਕੇ ਇਹ ਕਿਰਸਾਨੀ ਹੀ ਕਰਿਆ ਕਰਦੇ ਸਨ, ਪਰ ਇਸ ਕਿੱਤੇ ਦੇ ਨਾਲ ਨਾਲ ਇਹ ਵਿਉਪਾਰ, ਤੇ ਪਾਲਤੂ ਪਸ਼ੂ ਪਾਲਣ ਵਿਚ ਵੀ ਦਿਲਚੱਸਪੀ ਰਖਦੇ ਸਨ।[੧]

ਨਵਾਬ ਦੌਲਤ ਖ਼ਾਂ ਲੋਧੀ ਇਸ ਸਮੇਂ ਪੰਜਾਬ ਦਾ ਸੂਬਾ ਸੀ। ਇਸ ਨੇ ਆਪਣੇ ਸਹੁਰੇ, ਭੱਟੀ ਰਾਜਪੂਤ ਰਾਇ ਭੋਇ, ਨੂੰ ਬਾਰ ਵਿਚ ਕਾਫ਼ੀ ਜਗੀਰ ਦਿਤੀ ਹੋਈ ਸੀ।[੨] ਰਾਇ ਭੋਇ ਨੇ ਇਸ ਜਗੀਰ ਦੇ ਕੇਂਦਰੀ ਪਿੰਡ ਰਾਇਪੁਰ ਦੀ ਨਵੀਂ ਉਸਾਰੀ ਕਰਕੇ ਇਸ ਦਾ ਨਾਮ ਤਲਵੰਡੀ ਰਾਇ ਭੋਇ ਰਖਿਆ।[੩] ਤਲਵੰਡੀ ਰਾਇ ਭੋਇ ਲਾਹੌਰ ਤੋਂ ਕਰੀਬਨ ਅਨਤਾਲੀ ਮੀਲ ਤੇ ਹੈ। ਇਸ ਮੁਸਲਮਾਨ ਭੱਟੀ ਰਾਇ ਭੋਇ ਨੇ ਰਾਮ ਨਰਾਇਣ ਬੇਦੀ ਦੇ ਪੁੱਤਰ ਸ਼ਿਵਰਾਮ ਬੇਦੀ ਨੂੰ ਆਪਣੀ ਜਗੀਰ ਦਾ ਕਾਰਦਾਰ ਥਾਪਿਆ।[੪] ਸ਼ਿਵਰਾਮ ਦੀ ਪਤਨੀ ਦਾ ਨਾਮ ਬਨਾਰਸੀ ਦੇਵੀ ਸੀ। ਇਸ ਦੇ ਘਰ ਦੋ ਪੁੱਤਰ ਪੈਦਾ ਹੋਇ। ਵਡੇ ਪੁੱਤਰ ਕਾਲੂ ਚੰਦ ਦਾ ਜਨਮ ੧੪੯੭ ਬਿ: (੧੪੪੦ ਈ:) ਵਿਚ ਹੋਇਆ ਤੇ ਛੋਟੇ ਪੁੱਤਰ ਲਾਲੂ ਚੰਦ ਦਾ ਜਨਮ ੧੫੦੧ ਬਿ: (੧੪੪੪ ਈ:) ਵਿਚ ਹੋਇਆ।[੫] ਰਾਇ ਭੋਇ ਦੇ ਗੁਜ਼ਰ ਜਾਣ ਉਪਰੰਤ ਉਸ ਦਾ ਨੇਕ ਤੇ ਧਰਮਾਤਮਾ ਪੁੱਤਰ ਰਾਇ ਬੁਲਾਰ ਜਗੀਰ ਦਾ ਮਾਲਕ ਬਣਿਆ। ਬੇਦੀ ਸ਼ਿਵ ਰਾਮ ਦੀ ਥਾਂ ਉਸ ਦਾ ਪੁੱਤਰ

ਕਾਲੂ ਚੰਦ ਜਗੀਰ ਦਾ ਕਾਰਦਾਰ[੬] ਥਾਪਿਆ ਗਿਆ। ਕਾਲੂ ਚੰਦ ਦੀ ਉਮਰ ਇਸ ਵੇਲੇ ਬਾਈ ਕੁ ਸਾਲ ਦੀ ਸੀ।

ਆਪਣੇ ਬਜ਼ੁਰਗਾਂ ਵਾਂਗ ਕਾਲੂ ਚੰਦ ਨੂੰ ਖ਼ਾਨਦਾਨ ਦੇ ਗੌਰਵ ਦਾ ਡੂੰਘਾ ਅਹਿਸਾਸ ਤੇ ਬੜਾ ਮਾਣ ਸੀ। ਆਪਣੀ ਘਰੇਲੂ ਜ਼ਿੰਦਗੀ ਵਿਚ ਪਿਤਾ ਪਿਤਾਮਹ ਦੇ ਆਦਰਸ਼ਾਂ ਨੂੰ ਮੁਖ ਰਖ ਕੇ ਉਹ ਹਮੇਸ਼ਾ ਸੁੱਚ ਸੰਜਮ ਤੇ ਸਚਾਈ ਦੇ ਜੀਵਨ ਉਤੇ ਜ਼ੋਰ ਦਿੰਦਾ। ਵਿਵਹਾਰਕ ਕੰਮਾਂ ਵਿਚ ਨਿਪੁੰਨ ਕਾਲੂ ਚੰਦ ਆਪਣੇ ਬਜ਼ੁਰਗਾਂ ਦੇ ਪਾਏ ਪੂਰਨਿਆਂ ਉਤੇ ਚੱਲਣ ਦਾ ਜਤਨ ਕਰਦਾ ਸੀ। ਉਹ ਬੜਾ ਈਮਾਨਦਾਰ ਕਾਰਦਾਰ ਤੇ ਪ੍ਰਬੰਧਕ ਸੀ। ਵਿਉਪਾਰ ਵਿਚ ਪ੍ਰਬੀਨ ਤੇ ਖੇਤੀਬਾੜੀ ਅਰ ਪਸ਼ੂ ਪਾਲਣ ਵਿਚ ਬੜਾ ਮਾਹਰ ਸੀ। ਪੂਰਵੱਜਾਂ ਤੇ ਵਡੇ ਵਡੇਰਿਆਂ ਦੇ ਰਾਜ ਭਾਗ ਤੇ ਪਰਤਾਪ ਦਾ ਖ਼ਿਆਲ ਉਸ ਦੇ ਮਨ ਵਿਚ ਹਮੇਸ਼ਾ ਇਕ ਸ੍ਰੇਸ਼ਟ ਪੁਰਸ਼ ਬਣਨ ਲਈ ਉਤਸੁਕਤਾ ਕਾਇਮ ਰਖਦਾ ਸੀ। ਇਸੇ ਲਈ ਉਸ ਨੇ ਮਿਹਨਤ ਤੇ ਵਿਉਪਾਰ-ਵਿਉਹਾਰ ਰਾਹੀਂ ਦੌਲਤ ਤੇ ਇੱਜ਼ਤ ਪ੍ਰਾਪਤ ਕਰਨਾ ਆਪਣਾ ਜੀਵਨ ਮਨੋਰਥ ਬਣਾ ਲਿਆ ਸੀ। ਪਿਤਰ-ਪੁਰਖਾਂ ਦੀ ਇਤਿਹਾਸਕ ਗੌਰਵਤਾ ਨੂੰ ਉਗਰ ਜਤਨਾਂ ਨਾਲ ਮੁੜ ਕਾਇਮ ਕਰਨਾ ਉਸ ਨੇ ਆਪਣਾ ਜੀਵਨ ਉਦੇਸ਼ ਬਣਾ ਲਿਆ ਸੀ।[੭]

ਕਾਲੂ ਚੰਦ ਦੀ ਸੁਪਤਨੀ ਤ੍ਰਿਪਤਾ ਵਿਭਿੰਨ ਸੁਭਾਉ ਤੇ ਰੁੱਚੀਆਂ ਵਾਲੀ ਸੁਘੜ ਤੇ ਸੁਸ਼ੀਲ ਸੁਆਣੀ ਸੀ। ਉਸ ਦਾ ਘਰੋਗੀ ਜੀਵਨ ਉਸ ਸਮੇਂ ਦੀਆਂ ਉਪਰਲੀ ਮੱਧ-ਸ਼੍ਰੇਣੀ ਦੀਆਂ ਪੰਜਾਬਣਾਂ ਵਰਗਾ ਸੀ, ਜੋ ਸਦੀਆਂ ਤੋਂ ਪਿਆਰ ਤੇ ਸਿਦਕ ਵਿਚ ਨੇਕ ਪਤਨੀ, ਨਿਘੀ ਭੈਣ ਤੇ ਜਾਨ-ਨਿਸਾਰ ਮਾਂ ਬਣਨ ਦੇ ਫ਼ਰਜ਼ ਅਦਾ ਕਰਦੀਆਂ ਸਾਰਾ ਜੀਵਨ ਕੁਰਬਾਨ ਕਰ ਦਿੰਦੀਆਂ ਸਨ। ਜੰਗ ਵਿਚ, ਅਮਨ ਵਿਚ, ਗ਼ਰੀਬੀ ਵਿਚ, ਅਮੀਰੀ ਵਿਚ, ਤਪਸ਼ ਵਿਚ ਸੀਤ-ਕਾਲ ਵਿਚ, ਉਨ੍ਹਾਂ ਦਾ ਜੀਵਨ ਘਰ ਦੀ ਇੱਜ਼ਤ ਲਈ, ਦੇਸ਼ ਦੀ ਆਜ਼ਾਦੀ ਲਈ, ਨਿਰੰਤਰ ਬਲੀਦਾਨ ਦੀ ਤਪੱਸਿਆ ਸੀ। ਕੰਵਲ-ਨੈਨੀ ਕੋਮਲ-ਬਚਨੀ ਤ੍ਰਿਪਤਾ ਦਮ-ਬ-ਦਮ ਪ੍ਰਭੂ ਦੀ ਭੈ-ਭਾਵਨੀ ਵਿਚ ਰਹਿੰਦੀ, ਦਾਨ ਪੁੰਨ ਕਰਦੀ ਅਤੇ ਹਰ ਦੀਨ ਦੁਖੀ ਦੀ ਸਾਰ ਲੈਂਦੀ। ਉਸ ਦੀਆਂ ਸੁਪਨ ਭਰੀਆਂ ਤੇਜਸਵੀ ਅੱਖਾਂ ਵਿਚੋਂ ਐਸਾ ਸ਼ਾਂਤੀ, ਪਵਿਤ੍ਰਤਾ ਤੇ ਮਹਿਕਦੀ ਪ੍ਰਸੰਨਤਾ ਦਾ ਪ੍ਰਭਾਵ ਪੈਂਦਾ ਕਿ ਕਰੂਰ ਤੋਂ ਕਰੂਰ ਇਸਤ੍ਰੀ ਪੁਰਸ਼ ਵੀ ਕੀਲਿਆ ਜਾਂਦਾ ਅਤੇ ਸ਼ਾਂਤ ਹੋ ਜਾਂਦਾ।

ਮਾਤਾ ਤ੍ਰਿਪਤਾ ਨੇ ੧੪੬੪ ਈ: ਵਿਚ ਇਕ ਲੜਕੀ ਨੂੰ ਜਨਮ ਦਿਤਾ, ਜਿਸ ਦਾ ਨਾਮ ਨਾਨਕੀ ਰਖਿਆ ਗਿਆ।[੮] ਇਸ ਸੁੰਦਰ ਤੇ ਚੇਤੰਨ ਬਾਲੜੀ ਵਿਚ ਆਪਣੀ ਮਾਤਾ ਦੇ ਸਾਰੇ ਗੁਣ ਤੇ ਕੋਮਲ ਰੁਚੀਆਂ ਵਧੇਰੇ ਤੀਬਰਤਾ ਵਿਚ ਬਚਪਨ ਤੋਂ ਹੀ ਪ੍ਰਗਟ ਹੋਣੀਆਂ ਸ਼ੁਰੂ ਹੋ ਗਈਆਂ। ਇਸ ਸੁਬਕ, ਸੁਹਲ, ਗੰਭੀਰ-ਧੀਰ ਕੋਮਲ ਹਿਰਦੇ ਵਾਲੀ ਬਾਲੜੀ ਨਾਲ ਮਾਤਾ ਪਿਤਾ ਦਾ ਇਤਨਾ ਪਿਆਰ ਸੀ ਕਿ ਨਾ ਕਾਲੂ ਨਾਂ ਤ੍ਰਿਪਤਾ

ਉਸ ਦੀ ਕੋਈ ਗੱਲ ਮੋੜਦੇ। ਘਰ ਵਿਚ ਹਰ ਗੱਲ ਉਸ ਦੀ ਇੱਛਿਆ ਤੇ ਰੀਝ ਅਨੁਸਾਰ ਹੁੰਦੀ। ਜਦ ਨਾਨਕੀ ਪੰਜਾਂ ਸਾਲਾਂ ਦੀ ਹੋਈ ਤਾਂ ਤ੍ਰਿਪਤਾ ਦੀ ਕੁੱਖੋਂ, ਅਕਤੂਬਰ ੨੦, ੧੪੬੯ ਈ:, ਕੱਤਕ ਪੂਰਨਮਾਸ਼ੀ ਬਿ: ੧੫੨੬ ਈ: ਨੂੰ ਤਲਵੰਡੀ ਵਿਖੇ ਇਕ ਅਨੋਖੇ ਆਤਮ-ਜਮਾਲ ਵਾਲਾ ਗਗਨ ਦੀ ਲਾਲੀ ਵਾਂਗ ਅਛੂਹ ਸੁੰਦਰਤਾ ਵਾਲਾ ਪੁੱਤਰ ਜਨਮਿਆ।[੯]

ਸਮੇਂ ਦੇ ਰਵਾਜ ਅਨੁਸਾਰ ਕਾਲੂ ਚੰਦ ਨੇ ਕੁਲ-ਪ੍ਰੋਹਿਤ ਹਰਦਿਆਲ ਨੂੰ ਬੁਲਾਇਆ ਅਤੇ ਨਵ-ਜਨਮੇ ਬਾਲ ਦੀ ਜਨਮ-ਪਤ੍ਰੀ ਤਿਆਰ ਕਰਨ ਲਈ ਆਖਿਆ।[੧੦] ਪੰਡਿਤ ਹਰਦਿਆਲ ਨੇ ਦੌਲਤਾਂ ਦਾਈ ਤੋਂ ਬਾਲਕ ਦੇ ਜਨਮ ਸਮੇਂ ਦੇ ਖ਼ਾਸ ਹਾਲਾਤ ਦੇ ਚਿੰਨ੍ਹ ਪੁੱਛੇ। ਦੌਲਤਾਂ ਨੇ ਅਸਚਰਜਤਾ ਪ੍ਰਗਟ ਕਰਦੇ ਹੋਏ ਦਸਿਆ ਕਿ ਜਨਮ ਸਮੇਂ ਇਹ ਬਾਲਕ ਆਮ ਬੱਚਿਆਂ ਵਾਂਗ ਰੋਇਆ ਨਹੀਂ, ਬਲਕਿ ਇੰਝ ਮੁਸਕਰਾਇਆ, ਜਿਵੇਂ ਕੋਈ ਸੱਤਪੁਰਸ਼ ਦੂਸਰੇ ਨੂੰ ਮਿਲਣ ਲਗਿਆਂ ਖੇੜੇ ਵਿਚ ਮੁਸਕਰਾਉਂਦਾ ਹੈ।[੧੧] ਜਨਮ ਦਾ ਠੀਕ ਸਮਾਂ ਪਤਾ ਕਰ ਕੇ ਪੰਡਿਤ ਹਰਦਿਆਲ ਨੇ ਕੁਝ ਜੋਤਿਸ਼ ਦੀਆਂ ਪੋਥੀਆਂ ਫੋਲੀਆਂ ਅਤੇ ਕਾਲੂ ਨੂੰ ਹੈਰਾਨ ਹੋ ਕੇ ਦਸਣ ਲਗਾ ਕਿ ਨਵ-ਜਨਮਿਆਂ ਬਾਲਕ ਇਕ ਮਹਾਨ ਆਤਮਾ ਹੈ, ਜੋ ਕੋਈ ਬੜੀ ਸ੍ਰੇਸ਼ਟ ਪਦਵੀ ਪ੍ਰਾਪਤ ਕਰੇਗਾ। ਜਾਂ ਇਹ ਅਵਤਾਰੀ ਪੈਗੰਬਰ ਬਣੇਗਾ ਜਾਂ ਚੱਕਰਵਰਤੀ ਰਾਜਾ। ਹਰ ਹਾਲਤ ਵਿਚ ਇਸ ਦੇ ਸਿਰ ਉਤੇ ਨਉਖੰਡ ਪ੍ਰਿਥਵੀ ਦਾ ਛੱਤਰ ਝੁੱਲੇਗਾ। ਪੰਡਿਤ ਹਰਦਿਆਲ ਨੇ ਬਾਲਕ ਦਾ ਨਾਮ ਨਾਨਕ ਰਖਿਆ।[੧੨]

ਕਾਲੂ ਚੰਦ ਦੀ ਉਮਰ ਇਸ ਸਮੇਂ ਉਨੱਤੀ ਸਾਲ ਦੇ ਕਰੀਬ ਸੀ। ਕੁਲ-ਪ੍ਰੋਹਿਤ ਹਰਦਿਆਲ ਤੋਂ ਆਪਣੇ ਪੁੱਤਰ ਦੇ ਸੁਨਹਿਰੀ ਭਵਿਸ਼ ਦੀ ਪੇਸ਼ੀਨਗੋਈ ਸੁਣ ਕੇ ਬੜਾ ਖ਼ੁਸ਼ ਹੋਇਆ। ਗ਼ਰੀਬਾਂ ਵਿਚ ਉਸ ਨੇ ਇਸੇ ਖ਼ੁਸ਼ੀ ਵਿਚ ਅੰਨ ਤੇ ਕਪੜੇ ਵੰਡੇ।[੧੩] ਵਧਾਈ ਦੇਣ ਵਾਲਿਆਂ ਸਭ ਲੋਕਾਂ ਨੂੰ ਮਿਠਾਈ ਵੰਡੀ ਅਤੇ ਅਨੇਕ ਪ੍ਰਕਾਰ ਦੀਆਂ ਖ਼ੁਸ਼ੀਆਂ ਮਨਾਈਆਂ।

ਰਾਇ ਬੁਲਾਰ ਨੇ ਅਸ਼ੀਰਵਾਦ ਵਜੋਂ ਕੁਝ ਚੀਜ਼ਾਂ ਭੇਜੀਆਂ। ਤ੍ਰਿਪਤਾ ਦੇ ਮਾਤਾ ਪਿਤਾ, ਰਾਮਾ ਤੇ ਸਭਰਾਈ ਇਸ ਖ਼ੁਸ਼ੀ ਵਿਚ ਬੜੀਆਂ ਸੁਗਾਤਾਂ ਲਿਆਏ। ਪਰ ਸਭ ਤੋਂ ਵਧ ਖ਼ੁਸ਼ੀ ਬਾਲੜੀ ਨਾਨਕੀ ਨੂੰ ਹੋਈ, ਜੋ ਚਾਂਵਾਂ ਮਲ੍ਹਾਰਾਂ ਵਿਚ ਉੱਡਦੀ ਫਿਰਦੀ ਸੀ। ਰੱਬ ਨੇ ਉਸ ਨੂੰ ਇਤਨਾ ਸੁਹਣਾ, ਇਤਨਾ ਪਿਆਰਾ ਤੇ ਇਤਨਾ ਨਿਆਰਾ ਵੀਰ ਦਿਤਾ, ਜੋ ਸ਼ਾਇਦ ਕਿਸੇ ਭੈਣ ਨੂੰ ਨਸੀਬ ਨਹੀਂ ਹੋਇਆ ਸੀ। ਬਚਪਨ ਤੋਂ ਹੀ ਉਸ ਨੂੰ ਨਾਨਕ ਵਿਚ ਕੋਈ ਅਲੌਕਿਕ ਨੂਰ, ਕੋਈ ਦਿੱਬ ਸ਼ਕਤੀ ਦਿਸਦੀ ਸੀ, ਜਿਸ ਦਾ ਭੇਦ ਉਹ ਆਪਣੇ ਕੋਮਲ ਸੀਨੇ ਵਿਚ ਹੀ ਰਖਦੀ ਰਹੀ।

ਬਾਲਕ ਨਾਨਕ ਤਲਵੰਡੀ ਵਿਖੇ ਹਰ ਇਕ ਦੇ ਪਿਆਰ ਤੇ ਰੀਝਾਂ ਦਾ ਕੇਂਦਰ

ਬਣ ਗਿਆ। ਉਸ ਦਾ ਨੂਰਾਨੀ ਚਿਹਰਾ, ਉਸ ਦਾ ਤੇਜੱਸਵੀ ਪ੍ਰਭਾਵ, ਉਸ ਦਾ ਪਿਆਰ ਤੇ ਉਦਾਰਤਾ ਭਰਿਆ ਕੋਮਲ ਹਿਰਦਾ, ਉਸ ਦੀ ਤੀਖਣ ਬੁੱਧੀ ਦਾ ਹਰ ਇਕ ਉਤੇ ਨਾ ਵਿਸਰਣ ਵਾਲਾ ਪ੍ਰਭਾਵ ਪੈਂਦਾ। ਜਦ ਵੀ ਮਾਤਾ ਤ੍ਰਿਪਤਾ ਉਸ ਨੂੰ ਕੋਈ ਖ਼ਾਸ ਚੀਜ਼ ਖਾਣ ਨੂੰ ਦਿੰਦੀ, ਉਹ ਭੈਣ ਨਾਨਕੀ ਤੇ ਬਾਲ ਸਖਿਆਂ ਵਿਚ ਵੰਡ ਕੇ ਖਾਂਦਾ। ਜਦ ਕੋਈ ਫ਼ਕੀਰ, ਜੋਗੀ, ਸੰਨਿਆਸੀ, ਮਰਾਸੀ, ਮੰਗਤਾ ਦਰ ਤੇ ਆਉਂਦਾ ਨਾਨਕ ਉਸ ਨੂੰ ਮੂੰਹ ਮੰਗਿਆ ਦਾਨ ਘਰੋਂ ਚੁੱਕ ਕੇ ਦੇ ਦਿੰਦਾ। ਬਾਲਕ ਨਾਨਕ ਨੂੰ ਇਹ ਨਾ ਸਮਝ ਆਉਂਦੀ ਕਿ ਜਦ ਲੋਕਾਂ ਦੇ ਘਰਾਂ ਵਿਚ ਲੋੜ ਤੋਂ ਵਧ ਅਨਾਜ, ਕਪੜਾ ਪਿਆ ਹੈ, ਗ਼ਰੀਬ, ਦੀਨ ਦੁਖੀ ਕਿਉਂ ਨਿੱਕੀ ਨਿੱਕੀ ਚੀਜ਼ ਲਈ ਦਰ ਦਰ ਭਟਕਦੇ ਫਿਰਦੇ ਹਨ। ਭਾਂਡੇ, ਕਪੜੇ, ਅਨਾਜ, ਪੈਸਾ, ਰੁਪਿਆ ਜੋ ਬਾਲਕ ਨਾਨਕ ਦੇ ਹੱਥ ਆਉਂਦਾ, ਉਹ ਦਰ ਆਏ ਗ਼ਰੀਬਾਂ ਫ਼ਕੀਰਾਂ ਨੂੰ ਦੇ ਦਿੰਦਾ।[੧੪] ਮਾਤਾ ਤ੍ਰਿਪਤਾ ਹਟਕਣਾ ਚਾਹੁੰਦੀ, ਪਰ ਹਟਕ ਨਾ ਸਕਦੀ। ਨਾ ਹੀ ਨਾਨਕੀ ਹਟਕਣ ਦਿੰਦੀ। ਉਸ ਦੇ ਲਈ ਉਸ ਦਾ ਵੀਰ ਦਇਆ ਤੇ ਪਿਆਰ ਉਪਕਾਰ ਦਾ ਦੇਵਤਾ ਸੀ, ਜਿਸ ਦੀਆਂ ਸ਼ੁਭ ਇੱਛਿਆਵਾਂ ਵਿਚ ਰੋਕ ਪਾਣੀ ਉਸ ਦੀ ਨਿਗਾਹ ਵਿਚ ਘੋਰ ਪਾਪ ਸੀ। ਜਦ ਕਾਲੂ ਨੂੰ ਪਤਾ ਲਗਦਾ ਕਿ ਉਸ ਦਾ ਪੁੱਤਰ ਗ਼ਰੀਬਾਂ ਫ਼ਕੀਰਾਂ ਨੂੰ ਘਰ ਦੀਆਂ ਚੀਜ਼ਾਂ ਲੁਟਾ ਰਿਹਾ ਹੈ ਉਹ ਬੜੇ ਰੋਹ ਵਿਚ ਆ ਜਾਂਦਾ, ਪਰ ਨਾਨਕੀ ਆਪਣੇ ਪਿਤਾ ਦਾ ਗੁੱਸਾ ਝਟ ਪਟ ਠੰਢਾ ਕਰ ਦਿੰਦੀ ਅਤੇ ਆਪਣੇ ਮਾਸੂਮ ਵੀਰ ਉਤੇ ਪਿਤਾ ਨੂੰ ਨਾਰਾਜ਼ਗੀ ਪ੍ਰਗਟ ਹੀ ਨਾ ਕਰਨ ਦਿੰਦੀ।

ਜਦ ਕੋਈ ਮੁਸਲਮਾਨ ਬਾਲਕ ਨਾਨਕ ਨੂੰ ਮਿਲਦਾ, ਤਾਂ ਉਹ ਕਹਿੰਦਾ "ਅਲਾਹ ਹੋ ਅਕਬਰ"। ਜਦ ਕੋਈ ਹਿੰਦੂ ਮਿਲਦਾ ਤਾਂ ਕਹਿੰਦਾ, "ਬੋਲੋ ਰਾਮ ਗੋਬਿੰਦ"। ਨਾਨਕ ਦੇ ਨੂਰਾਨੀ ਚਿਹਰੇ ਵਲ ਵੇਖ ਕੇ ਮੁਸਲਮਾਨ ਪੁਕਾਰ ਉਠਦੇ: "ਵਾਹ ਖ਼ੁਦਾਇ ਤੇਰੀ ਪੈਦਾਇਸ਼" ਹਿੰਦੂ ਉਸ ਦੇ ਮਿੱਠੇ ਬੋਲ ਸੁਣ ਕੇ ਕਹਿ ਉਠਦੇ, "ਇਤਨਾ ਛੋਟਾ ਬਾਲਕ ਹੈ, ਪਰ ਦੇਖੋ ਇਸ ਦੇ ਮੂੰਹੋਂ ਕਿਵੇਂ ਅੰਮ੍ਰਿਤ ਬਚਨ ਫੁੱਲਾਂ ਵਾਂਗ ਕਿਰਦੇ ਹਨ।"[੧੫] ਧਾਰਮਕ ਚਰਚਾ ਤੇ ਢਾਡੀਆਂ ਦਾ ਸੰਗੀਤ ਤੇ ਰਾਗ ਬਾਲਕ ਨਾਨਕ ਸੁਣ ਕੇ ਮਸਤ ਹੋ ਜਾਂਦਾ।

ਕਦੀ ਕਦੀ ਘਰ ਪਈ ਕੋਈ ਕਿਤਾਬ, ਜਾਂ ਹਿਸਾਬ ਖਾਤੇ ਦੀ ਵਹੀ ਚੁੱਕ ਕੇ ਨਾਨਕ ਇੰਝ ਪੜ੍ਹਨ ਲਗ ਪੈਂਦਾ ਜਿਵੇਂ ਰਿਸ਼ੀ ਮੁਨੀ ਪੰਡਤ ਕੋਈ ਧਾਰਮਕ ਗ੍ਰੰਥ ਪੜ੍ਹ ਰਹੇ ਹਨ। ਜੇ ਕੋਈ ਪੁੱਛਦਾ ਤਾਂ ਨਾਨਕ ਬੜੀ ਸਰਲਤਾ ਨਾਲ ਕਹਿੰਦਾ, "ਮੈਂ ਪੋਥੀ ਪੜ੍ਹ ਰਿਹਾ ਹਾਂ।"[੧੬] ਇਸ ਸਮੇਂ ਕਾਲੂ ਨੂੰ ਸਭ ਨੇ ਸਲਾਹ ਦਿਤੀ ਕਿ ਬੱਚੇ ਨੂੰ ਪੜ੍ਹਨ ਦਾ ਬੜਾ ਸ਼ੌਕ ਹੈ। ਇਸ ਲਈ ਉਸ ਨੂੰ ਪਾਠਸ਼ਾਲਾ ਵਿਚ ਪਾ ਦਿਤਾ ਜਾਏ।[੧੭]

## ਇਤਿਹਾਸਕ ਹਵਾਲੇ

੧. ਲਵੀ ਰਾਜ ਦੇ ਬਨ ਗਏ ਬੇਦੀਅਨ ਕੀਨੋ ਰਾਜ ॥
ਭਾਂਤਿ ਭਾਂਤਿ ਤਿਨਿ ਭੋਗੀਅਂ ਭੂਅ ਕਾ ਸਕਲ ਸਮਾਜ ॥ ੪ ॥ ੮ ॥
ਬਹੁਰ ਬਿਖਾਧ ਬਾਧਿਯੰ ਕਿਨੀ ਨ ਤਾਹਿ ਸਾਧਿਯੰ ॥
ਕਰੰਮ ਕਾਲ ਯੋ ਭਈ ॥ ਸੁ ਭੂਮਿ ਬੰਸ ਤੇ ਗਈ ॥ ੨ ॥ ੫ ॥
ਬੀਸ ਗਾਂਵ ਤਿਨ ਕੇ ਰਹਿ ਗਏ ॥ ਜਿਨ ਮੋ ਕਰਤ ਕ੍ਰਿਸਾਨੀ ਭਏ ॥
ਬਹੁਤ ਕਾਲ ਇਹ ਭਾਂਤ ਬਿਤਾਯੋ ॥ ਜਨਮ ਸਮੈ ਨਾਨਕ ਕੋ ਆਯੋ ॥ ੩ ॥
ਤਿਨ ਬੇਦੀਯਨ ਕੀ ਕੁਲ ਬਿਖੇ ਪ੍ਰਗਟੇ ਨਾਨਕ ਰਾਇ ॥
ਸਭ ਸਿਖਨ ਕੋ ਸੁਖ ਦਏ ਜਹ ਤਹ ਭਏ ਸਹਾਇ ॥ ੪ ॥ ੫ ॥

ਗੁਰੂ ਗੋਬਿੰਦ ਸਿੰਘ : ਬਚਿਤ੍ਰ ਨਾਟਕ ਅਧਿਆਇ ੪, ੫ ॥

੨. ਭੱਟੀ ਰਾਜਪੂਤ ਰਾਇ ਭੋਇ ਨੇ ਆਪਣੇ ਜਵਾਈ ਪੰਜਾਬ ਦੇ ਸੂਬੇ ਦੌਲਤਖਾਨ ਲੋਧੀ ਦੀ ਸਹਾਇਤਾ ਨਾਲ ਸ਼ਰਕਪੁਰ ਦਾ ਪਰਗਣਾ ਜਾਗੀਰ ਪਾਇ ਕਰ ਬਾਰ ਦੇਸ ਵਿਚ ਤਲਵੰਡੀ ਪਿੰਡ ਆਪਣੇ ਨਾਮ ਪਰ ਆਬਾਦ ਕੀਤਾ। ਤੱਦ ਰਾਮ ਨਾਰਾਯਣ ਬੇਦੀ ਦੇ ਬੇਟੇ ਸਿਵਰਾਮ ਮਹਿਤੇ ਨੂੰ ਆਪਣੇ ਘਰ ਦਾ ਕਦੀਮੀ ਕਾਰਦਾਰ ਮੁਹਤਬਰ ਸਮਝ ਕੇ ਪਿੰਡੀ ਵਿਚ ਬੁਲਾਇਕੇ ਆਪਣੇ ਪਾਸ ਤਲਵੰਡੀ ਵਿਚ ਬਸਾਇ ਕਰ ਆਪਣੀ ਜਾਗੀਰ ਤੇ ਘਰ ਦਾ ਸਾਰਾ ਕੰਮ ਸੌਂਪ ਦਿਤਾ।

ਗਿਆਨ ਸਿੰਘ : ਤਵਾਰੀਖ ਗੁਰੂ ਖਾਲਸਾ : ੪੯ ॥

੩. ਭਾਈ ਵੀਰ ਸਿੰਘ : ਗੁਰੂ ਨਾਨਕ ਚਮਤਕਾਰ : ਪੰ ੩੫ ; ਮਹਾਨ ਕੋਸ਼ ॥

੪. ਤਵਾਰੀਖ ਗੁਰੂ ਖਾਲਸਾ ਪੰ: ੪੮ ; ਮਹਾਨ ਕੋਸ ; ਗੁਰੂ ਨਾਨਕ ਚਮਤਕਾਰ : ਪੰ: ੩੫ ॥

੫. ਕਾਲੂਚੰਦ ਦਾ ਨਾਮ ਕਿਸੇ ਜਨਮ ਸਾਖੀ ਵਿਚ ਕਾਲੂ ਰਾਇ ਹੈ ਕਿਸੇ ਵਿਚ ਕਾਲੂ ਚੰਦ। ਅਜ ਕਲ੍ਹ ਕੁਝ ਲੇਖਕਾਂ ਨੇ ਕਲਿਆਨ ਰਾਇ ਲਿਖਣਾ ਸ਼ੁਰੂ ਕਰ ਦਿਤਾ ਹੈ। ਕਾਲੂ ਦੇ ਛੋਟੇ ਭਰਾ ਦਾ ਨਾਮ ਲਾਲੂ ਜਾਂ ਲਾਲ ਚੰਦ ਲਿਖਿਆ ਮਿਲਦਾ ਹੈ, ਜਿਸ ਤੋਂ ਜਾਪਦਾ ਹੈ ਕਿ ਗੁਰੂ ਨਾਨਕ ਦੇ ਪਿਤਾ ਦਾ ਨਾਮ ਕਾਲੂ ਚੰਦ ਹੀ ਸੀ। ਕਲਿਆਣ ਰਾਇ ਪਿਛੋਂ ਦੀ ਘਾੜਤ ਜਾਪਦੀ ਹੈ। ਜਨਮ ਸਾਖੀਆਂ ਵਿਚ ਮਹਿਤਾ ਕਾਲੂ ਵੀ ਲਿਖਿਆ ਹੈ।

੬. ਤਾਂ ਓਸ ਨੇ ਕਾਲੂ ਚੰਦ ਨੂੰ ਆਪਣਾ ਦੀਵਾਨ ਬਣਾ ਲਿਆ। ਫੇਰ ਉਸ ਦੇ ਘਰ ਦਾ ਸਾਰਾ ਬਿਓਹਾਰ ਮਹਿਤਾ ਕਾਲੂ ਚੰਦ ਕਰਦਾ ਰਿਹਾ।

ਤਵਾਰੀਖ ਗੁਰੂ ਖਾਲਸਾ : ਪੰ: ੪੯ ॥

ਮਿਹਰਬਾਨ ਦੀ ਜਨਮਸਾਖੀ ਵਿਚ ਕਾਲੂਚੰਦ ਨੂੰ ਰਾਇ ਬੁਲਾਰ ਦਾ ਦੀਵਾਨ ਤੇ ਸਰਪੰਚ ਲਿਖਿਆ ਹੈ। "ਐਸਾ ਦਾਦਾ ਕਾਲੂ ਥਾ, ਰਾਇ ਭੋਇ ਕੀ ਤਲਵੰਡੀ ਰਹਿਤਾ ਪੰਚਾਂ ਮਹਿ ਨਾਇਕ। ਸਭਨਾਂ ਪੰਚਾਂ ਕਾ ਮੁਖੀ, ਚਉਕੜੀਆ। ਇਤੁ ਨਗਰ ਮਹਿ ਸ੍ਰੇਸ਼ਟ, ਦੀਬਾਨ ਮਹਿ ਸ੍ਰੇਸਟ, ਘਰਿ ਦਰਬੁ ਈਸਰੁ ਪੁਰਖਾ ਪਤਿ

ਦਾਦਾ ਕਾਲੂ" (ਪੰ: ੨੨) ਬਾਲੇ ਦੀ ਜਨਮ ਸਾਖੀ ਤੋਂ ਸਿਵਾ ਸਾਰੀਆਂ ਜਨਮ ਸਾਖੀਆਂ ਕਾਲੂ ਨੂੰ ਰਾਇ ਬੁਲਾਰ ਦੀ ਜਗੀਰ ਦਾ ਕਾਰਦਾਰ ਲਿਖਦੀਆਂ ਹਨ। ਕੇਵਲ ਬਾਲੇ ਦੀ ਜਨਮ ਸਾਖੀ ਦੇ ਕੁਝ ਨੁਸਖੇ ਉਸ ਨੂੰ ਪਟਵਾਰੀ ਲਿਖਦੇ ਹਨ। ਉਹ ਵੀ ਇਕ ਜਗ੍ਹਾ। ਪਟਵਾਰੀ ਨਵਾਬ ਦੌਲਤਖਾਨ ਲੋਧੀ ਦੇ ਰਾਜ ਪ੍ਰਬੰਧ ਅਧੀਨ ਸਨ। ਇਕ ਪਟਵਾਰੀ ਰਾਇ ਬੁਲਾਰ ਦੀ ਜਗੀਰ ਦਾ ਕਾਰਦਾਰ ਨਹੀਂ ਸੀ ਬਣ ਸਕਦਾ। ਭਾਈ ਵੀਰ ਸਿੰਘ ਤੇ ਕਾਹਨ ਸਿੰਘ ਨਾਭਾ ਵੀ ਕਾਲੂ ਨੂੰ ਕਾਰਦਾਰ ਲਿਖਦੇ ਹਨ। ਅਤੇ ਕਈ ਬਾਲੇ ਦੀ ਜਨਮਸਾਖੀ ਦਾ ਸਰਾਸਰ ਖੰਡਨ ਕਰਨ ਵਾਲੇ ਲੇਖਕ ਉਸ ਨੂੰ ਪਟਵਾਰੀ ਲਿਖ ਜਾਂਦੇ ਹਨ।

੭. ਮਾਤਾ ਤ੍ਰਿਪਤਾ ਦਾ ਨਾਮ ਕਿਸੇ ਤ੍ਰਿਪਤ ਲਿਖਿਆ ਹੈ। ਜਨਮ ਸਾਖੀ ਮਿਹਰਬਾਨ "ਤਿਪਰਾ ਤੇ ਤਿਪਤਾ" ਲਿਖਦਾ ਹੈ। ਹੋਰ ਸਭ ਜਨਮ ਸਾਖੀਆਂ 'ਮਾਤਾ ਤ੍ਰਿਪਤਾ' ਲਿਖਦੀਆਂ ਹਨ।

੮. ਨਾਨਕੀ ਦਾ ਜਨਮ ਕੁਝ ਲੇਖਕਾਂ ਨੇ ਮਾਤਾ ਤ੍ਰਿਪਤਾ ਦੇ ਪੇਕੇ ਘਰ ਚਾਹਲ ਜ਼ਿਲਾ ਲਾਹੌਰ (ਅਜ ਕਲ ਅਮ੍ਰਿਤਸਰ) ਵਿਚ ਲਿਖਿਆ ਹੈ। ਕਿਉਂਕਿ ਉਹ ਨਾਨਕੇ ਘਰ ਪੈਦਾ ਹੋਈ ਇਸੇ ਲਈ ਨਾਮ ਨਾਨਕੀ ਰਖਿਆ ਗਿਆ। ਮਾਤਾ ਤ੍ਰਿਪਤਾ ਦੇ ਪਿਤਾ ਦਾ ਨਾਮ ਰਾਮਾ ਸੀ ਤੇ ਮਾਤਾ ਦਾ ਨਾਮ ਸਭਰਾਈ ਸੀ। ਤ੍ਰਿਪਤਾ ਦਾ ਇਕ ਭਰਾ ਸੀ, ਜਿਸ ਦਾ ਨਾਮ ਸੀ ਕ੍ਰਿਸ਼ਨਾ।

੯. ਕੱਤਕ ਪੂਰਨਮਾਸ਼ੀ ਸ਼ੁਧ ਜਨਮ ਦਿਹਾੜਾ ਹੈ। ਮੇਰੀ ਖੋਜ ਅਨੁਸਾਰ ਸਦੀਆਂ ਤੋਂ ਪੰਜਾਬ ਵਿਚ ਤੇ ਪੰਜਾਬ ਤੋਂ ਬਾਹਰ ਗੁਰੂ ਨਾਨਕ ਦਾ ਜਨਮ ਦਿਨ ਕੱਤਕ ਪੂਰਨਮਾਸ਼ੀ ਨੂੰ ਮਨਾਇਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦਾ ਜਨਮ ਸਥਾਨ ਤੇ ਜਨਮ ਦਿਨ ਸਭ ਤੋਂ ਪਹਿਲਾਂ ਤਬਦੀਲ ਕਰਨ ਵਾਲਾ ਤੇ ਗੁਰੂ ਨਾਨਕ ਨੂੰ ਜਨਕ ਦਾ ਅਵਤਾਰ ਲਿਖਣ ਵਾਲਾ ਸਭ ਤੋਂ ਪਹਿਲਾ ਜਨਮ ਸਾਖੀ ਲੇਖਕ ਮੀਣਿਆਂ ਦਾ ਅੱਠਵਾਂ ਗੁਰੂ ਮਿਹਰਬਾਨ ਹੋਇਆ ਹੈ, ਇਸੇ ਜਨਮ ਸਾਖੀ ਤੋਂ ਗੁਮਰਾਹ ਹੋ ਕੇ ਕੁਝ ਹੋਰ ਜਨਮ ਸਾਖੀਆਂ ਨੇ ਅਤੇ ਮਹਿਮਾ ਪ੍ਰਕਾਸ਼ ਦੇ ਲੇਖਕ ਨੇ ਗੁਰੂ ਨਾਨਕ ਨੂੰ ਜਨਕ ਦਾ ਅਵਤਾਰ ਤੇ ਵਸਾਖ ਸੁਦੀ ਤੀਜ (ਅਪ੍ਰੈਲ ੧੫, ੧੪੬੯) ਜਨਮ ਦਿਨ ਲਿਖਿਆ ਹੈ। ਕੱਤਕ ਪੂਰਨਮਾਸ਼ੀ ਅਰਥਾਤ ਅਕਤੂਬਰ ੨੦, ੧੪੬੯ ਅਨੇਕਾਂ ਇਤਿਹਾਸਕ ਲਿਖਤਾਂ ਵਿਚ ਲਿਖਿਆ ਹੈ:

ਜਨਮ ਸਾਖੀ ਬਾਲਾ (ਡੇਢ੍ਹ ਸੌ ਸਾਲ ਤੋਂ ਉਪਰ ਪੁਰਾਣੇ ਖਰੜੇ); ਸਾਖੀ ਪੋਥੀ (ਅਠਾਰ੍ਹਵੀਂ ਸਦੀ); ਗੁਰ ਬਿਲਾਸ ਪਾਤਸ਼ਾਹੀ ਛੇਵੀਂ; ਬੰਸਾਵਲੀਨਾਮਾ ਕੇਸਰ ਸਿੰਘ ਛਿਬਰ, ਨਾਨਕ ਪ੍ਰਕਾਸ਼ ਕਵੀ ਸੰਤੋਖ ਸਿੰਘ, ਗੁਰੂ ਨਾਨਕ ਚੰਦ੍ਰੋਦਯ; ਗੁਰਪਰਨਾਲੀ ਗੁਲਾਬ ਸਿੰਘ ਆਦਿ। ਜਿਨ੍ਹਾਂ ਜਨਮ ਸਾਖੀਆਂ ਵਿਚ ਜਾਂ ਜੀਵਨੀਆਂ ਵਿਚ ਜਨਮ ਦਿਹਾੜਾ ਕਤਕ ਪੂਰਨਮਾਸ਼ੀ ਹੈ ਉਨ੍ਹਾਂ ਵਿਚ ਜੋਤੀ ਜੋਤਿ ਸਮਾਣ ਦਾ ਦਿਨ ਵੀ ਸ਼ੁਧ ਹੈ, ਪਰ ਜਿਨ੍ਹਾਂ ਵਿਚ ਜਨਮ ਦਿਨ ਵਸਾਖ ਸੁਦੀ ਤੀਜ ਲਿਖਿਆ ਹੈ ਉਨ੍ਹਾਂ ਵਿਚ ਜੋਤੀ ਜੋਤਿ ਸਮਾਣ ਦਾ ਦਿਨ ਵੀ ਗ਼ਲਤ ਲਿਖਿਆ ਹੈ। ਇਸ ਤੋਂ ਸਪੱਸ਼ਟ ਹੈ ਕਿ ਕੱਤਕ ਪੂਰਨਮਾਸ਼ੀ ਤੋਂ ਵਸਾਖ ਸੁਦੀ

ਤੀਜ ਜਨਮ ਦਿਨ ਬਦਲਣ ਵਾਲਿਆਂ ਨੇ ਜੋਤੀ ਜੋਤਿ ਸਮਾਣ ਦਾ ਦਿਨ ਵੀ ਬਦਲ ਦਿਤਾ। ਜੋਤੀ ਜੋਤਿ ਸਮਾਣ ਦੀ ਥਿਤ ਬਾਰੇ ਇਤਿਹਾਸਕਾਰਾਂ ਨੂੰ ਕੋਈ ਭੁਲੇਖਾ ਨਹੀਂ ਕਿਉਂਕਿ ਇਹ ਪੁਰਾਣੀਆਂ ਤੋਂ ਪੁਰਾਣੀਆਂ ਬੀੜਾਂ ਵਿਚ ਲਿਖਿਆ ਮਿਲਦਾ ਹੈ। ਵਿਸਥਾਰ ਵਿਚਾਰ ਲਈ ਦੇਖੋ ਇਸ ਪੁਸਤਕ ਦੀ ਅੰਤਿਕਾ (੧)

੧੦ ਜਨਮ ਸਾਖੀ ਬਾਲਾ (ਸਭ ਹੱਥ ਲਿਖਤ ਨੁਸਖੇ) ; ਨਾਨਕ ਪ੍ਰਕਾਸ਼ : ਪੂ, ਅਧਿ ੪ ; ਪੁਰਾਤਨ ਜਨਮ ਸਾਖੀ : ੫੧। ਜਨਮ ਸਮੇਂ ਜਨਮ ਪੱਤਰੀਆਂ ਤਿਆਰ ਕਰਵਾਣ ਦਾ ਰਵਾਜ ਭਾਰਤ ਵਿਚ ਹੁਣ ਤਕ ਚਲਿਆ ਆ ਰਿਹਾ ਹੈ। ਮੁਗਲ ਬਾਦਸ਼ਾਹ ਕਦਮ ਕਦਮ ਤੇ ਜੋਤਸ਼ੀਆਂ ਅਤੇ ਜਨਮ ਪਤ੍ਰੀਆਂ ਤੋਂ ਅਗਵਾਈ ਲੈਂਦੇ ਸਨ। ਔਰੰਗਜ਼ੇਬ ਨੇ ਆਪਣੇ ਪੁੱਤਰ ਸ਼ਹਿਜ਼ਾਦਾ ਮੁਅੱਜ਼ਮ ਦੀ ਜੋ ਜਨਮ-ਪੱਤਰੀ ਤਿਆਰ ਕਰਵਾਈ ਅਜ ਵੀ ਪ੍ਰਾਪਤ ਹੈ। ਜੋਤਸ਼ੀਆਂ ਨੇ ਮੁਅੱਜ਼ਮ (ਪਿਛੋਂ ਬਹਾਦਰ ਸ਼ਾਹ) ਦਾ ਐਸਾ ਜੀਵਨ ਚਿਤਰ ਖਿਚਿਆ ਹੈ ਕਿ ਪਿਛੋਂ ਕਿਸੇ ਇਤਿਹਾਸਕਾਰ ਨੇ ਵੀ ਇਤਨਾ ਯਥਾਰਥ ਚਿਤਰ ਨਹੀਂ ਖਿਚਿਆ।

੧੧. ਕੇਵਲ ਬਾਲੇ ਦੀ ਜਨਮ ਸਾਖੀ ਵਿਚ ਦਾਈ ਦਾ ਨਾਮ ਦੌਲਤਾਂ ਦਿਤਾ ਮਿਲਦਾ ਹੈ ਜੋ ਮੁਸਲਮਾਨ ਸੀ। ਜਨਮ ਸਾਖੀ ਮਿਹਰਬਾਨ ਅਨੁਸਾਰ ਉਹ ਜਨਮਦੇ ਹੀ 'ਤੇਰੋ ਨਾਉ ਤੇਰੋ ਨਾਉ' ਕਹਿਣ ਲਗ ਪਏ, ਜੋ ਮੁਮਕਿਨ ਨਹੀਂ। ਬਾਲੇ ਦੀ ਜਨਮ ਸਾਖੀ ਵਿਚ ਦੌਲਤਾਂ ਕਹਿੰਦੀ ਹੈ : "ਇਸ ਦਾ ਆਵਾਜ਼ ਇਸ ਤਰ੍ਹਾਂ ਨਿਕਲਿਆ ਜਿਸ ਤਰ੍ਹਾਂ ਕੋਈ ਵਡਾ ਸਿਆਣਾ ਹਸ ਕਰ ਮਿਲਦਾ ਹੈ।"

੧੨. ਪੰਡਤ ਹਰਦਿਆਲ ਜੋ ਕੁਲ ਪ੍ਰੋਹਿਤ ਸੀ ਨੇ ਬਾਲਕ ਦਾ ਨਾਮ ਨਾਨਕ ਤੇਰ੍ਹਵੇਂ ਦਿਨ ਰਖਿਆ ਲਿਖਿਆ ਹੈ। ਕਾਲੂ ਨੇ ਇਤਰਾਜ਼ ਕੀਤਾ ਕਿ ਇਹ ਨਾਮ ਨਾ ਹਿੰਦੂਆਂ ਵਾਲਾ ਹੈ ਨਾ ਮੁਸਲਮਾਨਾਂ ਵਾਲਾ।

ਖੁਸ਼ਵੰਤ ਸਿੰਘ ਆਪਣੀ ਪੁਸਤਕ "ਹਿਸਟਰੀ ਆਫ਼ ਦੀ ਸਿਖਸ" ਜਿਲਦ ੧ ਵਿਚ ਵਿਚਾਰ ਪੇਸ਼ ਕਰਦਾ ਹੈ ਕਿ ਨਾਨਕ ਨਾਮ ਇਸ ਲਈ ਪਿਆ ਕਿਉਂਕਿ ਉਹ ਆਪਣੇ ਨਾਨਕੇ ਪਿੰਡ ਚਾਹਲ ਵਿਖੇ ਪੈਦਾ ਹੋਏ ਸਨ। ਸਿਵਾਏ ਮਿਹਰਬਾਨ ਦੇ ਕੋਈ ਵੀ ਇਤਿਹਾਸਕਾਰ ਇਸ ਗੱਲ ਦੀ ਪੁਸ਼ਟੀ ਨਹੀਂ ਕਰਦਾ। ਚਾਹਲ ਵਿਖੇ ਗੁਰ ਨਾਨਕ ਦੇ ਬਚਪਨ ਨਾਲ ਸੰਬੰਧਤ ਕੋਈ ਵੀ ਯਾਦਗਾਰੀ ਅਸਥਾਨ ਨਹੀਂ। ਪਰ ਤਲਵੰਡੀ (ਨਨਕਾਣਾ ਸਾਹਿਬ) ਵਿਖੇ ਚੱਪੇ ਚੱਪੇ ਤੇ ਗੁਰੂ ਨਾਨਕ ਦੀ ਬਾਲ ਲੀਲਾ ਦੇ ਇਤਿਹਾਸਕ ਅਸਥਾਨ ਹਨ। ਨਾਨਕ ਦੀ ਵਡੀ ਭੈਣ ਦਾ ਪਹਿਲੋਂ ਹੀ ਨਾਨਕੀ ਨਾਮ ਰਖਿਆ ਜਾ ਚੁੱਕਾ ਸੀ, ਉਸ ਤੋਂ ਬਾਅਦ ਨਾਨਕੀ ਦੇ ਵੀਰ ਦਾ ਨਾਮ ਨਾਨਕ ਰਖਿਆ ਜਾਣਾ ਅਸੰਭਵ ਨਹੀਂ ਸੀ। ਮਿਹਰਬਾਨ ਆਪਣੀ ਜਨਮ ਸਾਖੀ ਵਿਚ ਲਿਖਦਾ ਹੈ ਕਿ ਗੁਰੂ ਨਾਨਕ ਚਾਹਲ ਪੈਦਾ ਹੋਏ ਅਤੇ ਸੱਤ ਸਾਲ ਦੀ ਉਮਰ ਤਕ ਚਾਹਲ ਹੀ ਰਹੇ। ਇਹ ਇਤਨੀ ਮਨਘੜਤ ਗੱਲ ਗੁਰੂ ਅੰਗਦ ਦੀ ਲਿਖਵਾਈ ਜਨਮ ਸਾਖੀ ਵਿਗਾੜਨ ਲਈ ਲਿਖੀ ਗਈ ਕਿ ਮੁੜ ਨਾ ਕਿਸੇ ਜਨਮ ਸਾਖੀ ਨੇ ਨਾ ਕਿਸੇ ਇਤਿਹਾਸਕਾਰ ਨੇ ਇਸ ਪਹਾੜ ਜਿਡੇ ਘੜੇ ਝੂਠ ਨੂੰ ਮੰਨਿਆ।

੧੩. ਕਈ ਸੈ ਟਕੇ ਖਰੈਤ ਦਾਦੇ ਕਾਲੂ ਬਾਂਟੇ।

ਜਨਮ ਸਾਖੀ ਮਿਹਰਬਾਨ ਪੰ: ੧੦।

੧੪. ਜਦ ਕੋਈ ਸੰਤ ਆਵੇ ਤਾਂ ਉਸ ਨੂੰ ਘਰ ਲੈ ਆਏ, ਸੇਵਾ ਟਹਿਲ ਭੀ ਬਹੁਤ ਕਰੇ।

ਜਨਮ ਸਾਖੀ ਮਨੀ ਸਿੰਘ ਪੰ: ੪੭।

ਲੋਕ ਦੇਖ ਕਰ ਇਹ ਕਹਨ ਜੋ ਓਜੋ ਬਾਲਕ ਹੈ ਅਤੇ ਕੈਸੀਆਂ ਮਿੱਠੀਆਂ ਬਾਤਾਂ ਕਰਦਾ ਹੈ ; ਇਹ ਕੋਈ ਖੁਦਾਏ ਦਾ ਸਾਦਕ ਯਾ ਪੀਰ ਪੈਦਾ ਹੋਇਆ ਹੈ, ਅਰ ਕੋਈ ਸੰਤ ਆਵੇ ਤਾਂ ਉਸ ਨੂੰ ਘਰ ਲੈ ਆਵੇ, ਉਸ ਦੀ ਸੇਵਾ ਟਹਲ ਬਹੁਤ ਕਰੇ, ਜੋ ਕੁਛ ਪਦਾਰਥ ਘਰੋਂ ਲੈ ਆਵੇ ਸੋ ਬਾਹਰ ਗਵਾਏ ਆਵੇ।

ਜਨਮ ਸਾਖੀ ਬਾਲਾ I, II, III, ਪੰ: ੧੨।

ਜੋ ਕੁਛ ਉਨਾਂ ਨੂੰ ਮਿਲਦਾ ਸੋ ਸਾਧਾਂ, ਸੰਤਾਂ ਗਰੀਬਾਂ, ਫ਼ਕੀਰਾਂ ਲੋੜਵੰਦਾਂ ਨੂੰ ਦੇ ਉਨ੍ਹਾਂ ਦੀ ਇੱਛਾ ਪੂਰੀ ਕਰਦੇ।

ਤਵਾਰੀਖ ਗੁਰੂ ਖਾਲਸਾ : ਪੰ: ੪੨।

੧੫. ਜੋ ਕੋਈ ਹਿੰਦੂ ਜਨਮ ਦੇਖਿਆ ਸੋ ਕਹੈ : "ਧੰਨ ਗੋਬਿੰਦ। ਏਤਾ ਕੁ ਬਾਲਕ ਹੈ ਅਰ ਕਹਾ ਸੁਭ ਬਚਨ ਕਹਤਾ ਹੈ। ਕੋਈ ਪਰਮੇਸਰ ਕਾ ਰੂਪ ਹੈ।" ਅਰ ਜੋ ਕੋਈ ਤੁਰਕ ਦੇਖੈ ਸੁ ਇਵੈ ਹੀ ਕਹੈ ਜਿ," ਵਾਹ ਖੁਦਾਇ। ਤੇਰੀ ਪੈਦਾਇਸ਼ ਕੈਸਾ ਲੜਕਾ ਖੂਬਸੂਰਤ ਹੈ ਅਰ ਬੋਲਤਾ ਕੈਸੀ ਨਸੀਹਤ ਹੈ। ਅਰ ਨਿਸਾ ਕੈਸੀ ਹੋਤੀ ਹੈ ਇਸ ਕੇ ਬੋਲਣੇ ਸਾਥ। ਵਡਾ ਕੋਈ ਖੁਦਾਇ ਦਾ ਨੇਕ ਹੈ।"

ਜਨਮ ਸਾਖੀ ਮਿਹਰਬਾਨ : ਪੰ: ੧੧।

੧੬. ਘਰ ਦੀਆਂ ਵਹੀਆਂ ਅਰ ਕਾਗਤਾਂ ਦੀਆਂ ਪੋਥੀਆਂ ਬਨਵਾਏ ਉਪਰ ਹਛੇ ਰੁਮਾਲ ਚੜ੍ਹਾਵੈ, ਅਰ ਜੋ ਬਾਲਕ ਖੇਡਨ ਵਾਸਤੇ ਬੁਲਾਵਨ ਤਾਂ ਕਹੇ ਮੈਂ ਪੋਥੀ ਪੜ੍ਹਤਾ ਹਾਂ।

ਜਨਮ ਸਾਖੀ ਮਨੀ ਸਿੰਘ ਪੰ: ੪੪।

੧੭. ਮਾਤਾ ਪਿਤਾ ਨੇ ਕਿਹਾ ਇਸ ਨੂੰ ਪਾਂਧੇ ਦੇ ਪੜ੍ਹਨੇ ਪਾਈਏ।

ਜਨਮ ਸਾਖੀ ਬਾਲਾ (ਸਭ ਨੁਸਖੇ)।

## ੨

# ਵਿੱਦਿਆ ਪ੍ਰਾਪਤੀ

ਜਦ ਬਾਲਕ ਨਾਨਕ ਪੰਜ ਸਾਲ ਦਾ ਹੋਇਆ ਤਾਂ ਪਾਠਸ਼ਾਲਾ ਵਿਚ ਪੜ੍ਹਨੇ ਪਾ ਦਿਤਾ।[1] ਉਸ ਦਾ ਪਹਿਲਾ ਅਧਿਆਪਕ ਗੋਪਾਲ ਪਾਂਧਾ ਸੀ। ਗੁਪਾਲ ਬੜਾ ਮਿਹਨਤੀ, ਵਿਹਾਰਕ ਤੇ ਤਰਕ ਰੁਚੀ ਰਖਣ ਵਾਲਾ ਉਸਤਾਦ ਸੀ। ਨਾਨਕ ਨੂੰ ਪਾਠਸ਼ਾਲਾ ਵਿਚ ਪੜ੍ਹਨੇ ਪਾਣ ਲਈ ਐਤਵਾਰ ਦਾ ਸ਼ੁਭ ਦਿਹਾੜਾ ਚੁਣਿਆ ਗਿਆ। ਕਾਲੂ ਚੰਦ ਨੇ ਅਧਿਆਪਕ ਗੋਪਾਲ ਨੂੰ ਪੰਜ ਰੁਪਏ ਭੇਟਾ ਕੀਤੇ ਅਤੇ ਪਾਠਸ਼ਾਲਾ ਦੇ ਬੱਚਿਆਂ ਨੂੰ ਮਠਿਆਈ ਵੰਡੀ।[2]

ਗੋਪਾਲ ਨੇ ਪਹਿਲੋਂ ਨਾਨਕ ਨੂੰ ਭਾਸ਼ਾ, ਹਿਸਾਬ, ਆਦਿ ਦੀ ਮੁੱਢਲੀ ਵਿੱਦਿਆ ਦਿਤੀ। ਨਾਨਕ ਕਵਿਤਾ, ਸੰਗੀਤ, ਤੇ ਆਤਮਾ ਨੂੰ ਟੁੰਬਣ ਵਾਲੇ ਗੀਤਾਂ ਦਾ ਜਮਾਂਦਰੂ ਆਸ਼ਕ ਸੀ। ਜੋ ਕੁਝ ਵੀ ਉਸ ਨੂੰ ਸਿਖਾਇਆ ਜਾਂਦਾ ਉਹ ਝੱਟ ਉਸ ਨੂੰ ਕੰਠ ਹੋ ਜਾਂਦਾ। ਹਰ ਰੋਜ਼ ਪੱਟੀ ਉਤੇ ਆਪਣਾ ਸਬਕ ਲਿਖਦਾ ਅਤੇ ਅਧਿਆਪਕ ਗੋਪਾਲ ਦੀ ਪ੍ਰਸੰਸਾ ਪ੍ਰਾਪਤ ਕਰਦਾ। ਤਿੰਨਾਂ ਸਾਲਾਂ ਦੇ ਬੁਨਿਆਦੀ ਇਲਮ ਉਪਰੰਤ ਪਾਠਸ਼ਾਲਾ ਵਿਚ ਬੱਚਿਆਂ ਨੂੰ ਕੁਝ ਸੰਸਾਰਕ ਤੇ ਵਿਹਾਰਕ ਇਲਮ ਸਿਖਾਏ ਜਾਂਦੇ ਸਨ ਜੋ ਕਿ ਉਨ੍ਹਾਂ ਨੂੰ ਵਿਉਪਾਰ ਤੇ ਰਾਜਸੀ ਨੌਕਰੀਆਂ ਵਿਚ ਕੰਮ ਆਉਣ।

ਜਦ ਗੋਪਾਲ ਨੇ ਵਿਹਾਰਕ ਵਿੱਦਿਆ ਦਾ ਪਹਿਲਾ ਸਬਕ ਦੇ ਕੇ ਨਾਨਕ ਨੂੰ ਪੱਟੀ ਉਤੇ ਲਿਖਣ ਲਈ ਆਖਿਆ ਤਾਂ ਨਾਨਕ ਨੇ ਇਕ ਅਜੀਬ ਰਚਨਾ ਕਵਿਤਾ ਵਿਚ ਪੱਟੀ ਉਤੇ ਲਿਖ ਦਿਤੀ। ਜਦ ਅਧਿਆਪਕ ਗੋਪਾਲ ਦੀ ਨਿਗਾਹ ਨਾਨਕ ਦੀ ਪੱਟੀ ਉਤੇ ਪਈ ਤਾਂ ਉਸ ਦੀ ਹੈਰਾਨੀ ਦੀ ਹੱਦ ਨਾ ਰਹੀ। ਵੇਖ ਕੇ ਆਖਣ ਲਗਾ : "ਮੁੰਡੇ ਠੀਕ ਕਹਿੰਦੇ ਸਨ ਕਿ ਨਾਨਕ ਕੁਝ ਗੁਣਗੁਣਾਂਦਾ ਰਹਿੰਦਾ ਹੈ ਅਤੇ ਸ਼ਾਇਰੀ ਕਰਦਾ ਰਹਿੰਦਾ ਹੈ। ਅਜੀਬ ਸ਼ਲੋਕ ਲਿਖੇ ਹਨ। ਤੂੰ ਸਚਮੁਚ ਹੀ ਸ਼ਾਇਰ (ਕਵੀ) ਹੈਂ।" ਸਾਰੀ ਪੱਟੀ ਉਤੇ ਉਸ ਨੇ ਬੜੀ ਸਰਲ ਪੰਜਾਬੀ ਵਿਚ ਇਸ ਪ੍ਰਕਾਰ ਸਲੋਕ ਲਿਖੇ ਵੇਖੇ :

ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ ॥
ਸੇਵਤ ਰਹੇ ਚਿਤੁ ਜਿਨ੍ਹ ਕਾ ਲਾਗਾ ਆਇਆ ਤਿਨ੍ਹ ਕਾ ਸਫਲੁ ਭਇਆ ॥ ੧ ॥
ਮਨ ਕਾਹੇ ਭੂਲੇ ਮੂੜ ਮਨਾ ॥
ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥ ੧ ॥

ਙੰਙੈ ਙਿਆਨੁ ਬੂਝੈ ਜੇ ਕੋਈ ਪੜਿਆ ਪੰਡਿਤੁ ਸੋਈ ॥
ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ ॥ ੪ ॥

ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ ॥
ਜਮਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ ॥ ੫ ॥

ਜਜੈ ਜਾਨੁ ਮੰਗਤ ਜਨੁ ਜਾਚੈ ਲਖ ਚਉਰਾਸੀਹ ਭੀਖ ਭਵਿਆ ॥
ਏਕੋ ਲੇਵੈ ਏਕੋ ਦੇਵੈ ਅਵਰੁ ਨਾ ਦੂਜਾ ਮੈ ਸੁਣਿਆ ॥ ੧੧ ॥

ਙੰਙੈ ਨਦਰਿ ਕਰੇ ਜਾ ਦੇਖਾ ਦੂਜਾ ਕੋਈ ਨਾਹੀ ॥
ਏਕੋ ਰਵਿ ਰਹਿਆ ਸਭ ਥਾਈ ਏਕੁ ਵਸਿਆ ਮਨ ਮਾਹੀ ॥ ੧੩ ॥

ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥ ੨੧ ॥

ਆਇੜੈ ਆਪ ਕਰੇ ਜਿਨਿ ਛੋਡੀ ਜੋ ਕਿਛੁ ਕਰਣਾ ਸੁ ਕਰਿ ਰਹਿਆ ॥
ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਇਵ ਕਹਿਆ ॥ ੩੫ ॥[੩]

ਗੋਪਾਲ ਪਾਂਧਾ ਪੱਟੀ ਉਤੇ ਲਿਖੇ ਇਨ੍ਹਾਂ ਸਲੋਕਾਂ ਦੀ ਸਰਲ ਤੇ ਮਧੁਰ ਕਾਵਿਮਈ ਪੰਜਾਬੀ ਤੇ ਅਤਿ ਹੀ ਡੂੰਘੇ ਰਹੱਸਮਈ ਵਿਚਾਰ ਪੜ੍ਹ ਕੇ ਅਸਚਰਜ ਰਹਿ ਗਿਆ। ਉਸ ਨੂੰ ਇਕ ਗੱਲ ਦਾ ਯਕੀਨ ਹੋ ਗਿਆ ਕਿ ਨਾਨਕ ਵਿਵਹਾਰਕ ਤੇ ਸੰਸਾਰਕ ਜੀਵਨ ਤਿਆਗ ਕੇ ਅਧਿਆਤਮਕ ਸਾਧਨਾਂ ਤੇ ਜੀਵਨ ਅਪਣਾਏਗਾ। ਨਾਨਕ ਦੇ ਸਲੋਕਾਂ ਵਿਚ ਉਸ ਨੂੰ ਪਰਮਾਤਮਾਂ ਤੇ ਧਰਮ ਦਾ ਕੁਝ ਐਸਾ ਸਪੱਸ਼ਟ ਦ੍ਰਿਸ਼ਟੀਕੋਣ ਨਜ਼ਰ ਆਇਆ ਜਿਸ ਵਿਚ ਨਾ ਹਿੰਦੂ ਸੰਸਕ੍ਰਿਤੀ ਤੇ ਨਾ ਹਿੰਦੂ ਵਿਚਾਰਧਾਰਾ ਦੀ ਝਲਕ ਪੈਂਦੀ ਸੀ। ਉਸ ਨੂੰ ਇਸ ਗੱਲ ਦਾ ਜ਼ਰਾ ਦੁਖ ਵੀ ਮਹਿਸੂਸ ਹੋਇਆ ਕਿ ਇਹ ਅੱਠਾਂ ਨੌਆਂ ਸਾਲਾਂ ਦਾ ਪ੍ਰਤਿਭਾਸ਼ਾਲੀ ਬਾਲਕ ਇਤਨੀ ਛੋਟੀ ਉਮਰ ਵਿਚ ਕਿਉਂ ਧਰਮ ਤੇ ਰੱਬ ਬਾਰੇ ਇਤਨੀ ਲਗਨ ਤੇ ਗੰਭੀਰਤਾ ਨਾਲ ਸੋਚਣ ਤੇ ਵਿਚਾਰਨ ਲਗ ਪਿਆ ਹੈ। ਉਸ ਨੇ ਨਾਨਕ ਨੂੰ ਆਤਮਕ ਰੁਚੀਆਂ ਵਲੋਂ ਹਟਕਾਣ ਲਈ ਅਤੇ ਸੰਸਾਰਕ ਐਸ਼ਵਰਜ ਤੇ ਮਾਣ ਤਾਣ ਪ੍ਰਾਪਤ ਕਰਨ ਲਈ ਪ੍ਰੇਰਦੇ ਹੋਏ ਆਖਿਆ : "ਸੁਣ ਬੱਚਾ ਨਾਨਕ, ਜਿਹੜੇ ਪਰਮਾਤਮਾਂ ਨੂੰ ਸਿਮਰਦੇ ਹਨ, ਉਸ ਦੀ ਭਗਤੀ ਕਰਦੇ ਹਨ, ਉਨ੍ਹਾਂ ਨੂੰ ਕਈ ਵਾਰ ਪੇਟ ਭਰਵਾਂ ਅੰਨ ਪਾਣੀ ਵੀ ਨਹੀਂ ਜੁੜਦਾ ਤੇ ਨਾ ਦੁਨੀਆਂ ਉਨ੍ਹਾਂ ਦੀ ਕਦਰ ਕਰਦੀ ਹੈ। ਪਰ ਜਿਹੜੇ ਰੱਬ ਦਾ ਕਦੀ ਨਾਮ ਨਹੀਂ ਲੈਂਦੇ, ਪਾਪ ਕਰਦੇ ਹਨ, ਬੁਰਾਈਆਂ ਕਰਦੇ ਹਨ, ਰਾਜ ਭਾਗ ਮਾਣਦੇ ਹਨ, ਐਸ਼ ਇਸ਼ਰਤ ਵਿਚ ਰਹਿੰਦੇ ਹਨ, ਉਹ ਸੁਖੀ ਵੀ ਦਿਸਦੇ ਹਨ ਤੇ ਖੁਸ਼ ਵੀ।"[੪] ਬਾਲਕ ਨਾਨਕ ਨੇ ਆਖਿਆ : "ਮਨੁੱਖ ਨੂੰ ਸਚੀ ਖੁਸ਼ੀ

ਧਨ, ਦੌਲਤ, ਤੇ ਰਾਜਸੀ ਤਾਕਤ ਤੋਂ ਨਹੀਂ ਪ੍ਰਾਪਤ ਹੁੰਦੀ। ਸੱਚਾ ਸੁਖ ਤੇ ਸੱਚੀ ਖ਼ੁਸ਼ੀ ਇਖ਼ਲਾਕੀ ਤੇ ਆਤਮਕ ਪ੍ਰਾਪਤੀਆਂ ਤੋਂ ਪ੍ਰਾਪਤ ਹੁੰਦੇ ਹਨ। ਦੁਸ਼ਟ ਤੇ ਜ਼ਾਲਮ ਬਾਦਸ਼ਾਹਾਂ, ਰਾਜਿਆਂ ਮਹਾਰਾਜਿਆਂ ਦਾ ਅੰਤ ਹਮੇਸ਼ਾ ਬੁਰਾ ਤੇ ਭਿਆਨਕ ਹੁੰਦਾ ਹੈ। ਸਦੀਆਂ ਤਕ ਦੁਨੀਆਂ ਉਨ੍ਹਾਂ ਨੂੰ ਲਾਹਣਤਾਂ ਪਾਂਦੀ ਰਹਿੰਦੀ। ਸੱਚਾ ਸੁਚਾ ਅਧਿਆਤਮਕ ਜੀਵਨ ਬਤੀਤ ਕਰਨ ਵਾਲੇ ਸਤਿ ਸੰਤੋਖ ਵਿਚ ਜੀਊਂਦੇ ਹਨ ਤੇ ਸ਼ਾਂਤੀ ਵਿਚ ਮਰਦੇ ਹਨ। ਉਨ੍ਹਾਂ ਦੇ ਚਿਹਰੇ ਉਤੇ ਰੱਬ ਦੇ ਅਨੁਭਵ ਦਾ ਨੂਰ ਟਪਕਦਾ ਹੈ। ਜਿਨ੍ਹਾਂ ਨੇ ਆਪਣਾ ਜੀਵਨ ਨੇਕੀ, ਸਚਾਈ ਤੇ ਲੋਕ ਭਲਾਈ ਵਿਚ ਬਿਤਾਇਆ, ਉਹੀਓ ਮੌਤ ਤੋਂ ਬੇਖ਼ੌਫ਼, ਸਰੀਰਕ ਤ੍ਰਿਸ਼ਨਾਵਾਂ ਤੋਂ ਬੇਲਾਗ ਜੀਵਨ ਮੁਕਤ ਅਖਵਾਣ ਦੇ ਅਧਿਕਾਰੀ ਹਨ। ਜੋ ਪਾਪ ਵਿਚ ਤੇ ਦੁਸ਼ਟਾਚਾਰ ਵਿਚ ਜੀਊਂਦੇ ਹਨ ਉਹ ਪਰਮਾਤਮਾ ਤੇ ਸਚਾਈ ਦੀ ਜਗਮਗਾਂਦੀ ਜੋਤਿ ਤੋਂ ਘਬਰਾ ਕੇ ਆਪਣੀ ਖ਼ੁਦਗਰਜ਼ੀ ਤੇ ਤ੍ਰਿਸ਼ਨਾ ਦੇ ਅੰਧਕਾਰ ਵਿਚ ਭਰਮਣਾ ਪਸੰਦ ਕਰਦੇ ਹਨ। ਆਦਮੀ ਦੀ ਨੇਕੀ ਜਾਂ ਬਦੀ ਦਾ, ਉਸ ਦੇ ਚੰਗੇ ਜਾਂ ਮੰਦੇ ਕਰਤਵਾਂ ਦਾ ਉਸ ਦੀਆਂ ਇਖ਼ਲਾਕੀ ਤੇ ਆਤਮਕ ਪ੍ਰਾਪਤੀਆਂ ਦਾ ਅੰਤਮ ਤੇ ਸੱਚਾ ਨਿਬੇੜਾ ਸਚੇ ਪ੍ਰਭੂ ਦੀ ਸੱਚੀ ਦਰਗਾਹ ਵਿਚ ਹੀ ਮਿਲਦਾ ਹੈ। ਜਿਹੜੇ ਆਪਣੀ ਬੁਧੀ ਤੇ ਆਤਮਾ ਨੂੰ ਪਾਪਿਸ਼ਟ ਕਰਮਾਂ ਨਾਲ ਦਿਨੋ ਦਿਨ ਮਲੀਨ ਕਰੀ ਜਾਂਦੇ ਹਨ, ਉਹ ਨਿਘਰਦੀ ਦਸ਼ਾ ਵਿਚ ਗ਼ਰਕ ਹੁੰਦੇ ਜਾਂਦੇ ਹਨ ਅਤੇ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ, ਤੇ ਉਸ ਦੀ ਨਦਰ ਮਿਹਰ ਤੋਂ ਉਕਾ ਹੀ ਵਾਂਝੇ ਹੋ ਜਾਂਦੇ ਹਨ।''[੫]

ਬਾਲਕ ਨਾਨਕ ਦੇ ਇਨ੍ਹਾਂ ਵਿਚਾਰਾਂ ਦਾ ਗੋਪਾਲ ਪਾਂਧੇ ਉਤੇ ਬੜਾ ਡੂੰਘਾ ਪ੍ਰਭਾਵ ਪਿਆ। ਉਸ ਨੇ ਮਹਿਤਾ ਕਾਲੂ ਨੂੰ ਸਲਾਹ ਦਿਤੀ ਕਿ ਨਾਨਕ ਨੂੰ ਕਿਸੇ ਵੇਦ ਸ਼ਾਸਤ੍ਰਾਂ ਦੇ ਗਿਆਤਾ, ਸੰਸਕ੍ਰਿਤ ਦੇ ਪੰਡਤ ਪਾਸ ਪੜ੍ਹਨੇ ਪਾਇਆ ਜਾਵੇ ਤਾਕਿ ਆਪਣੀ ਰੁਚੀ ਅਨੁਸਾਰ ਬ੍ਰਹਮ ਗਿਆਨ ਦੀ ਸਾਰੀ ਵਿੱਦਿਆ ਹਾਸਲ ਕਰ ਸਕੇ।

ਤਲਵੰਡੀ ਵਿਚ ਪੰਡਿਤ ਬ੍ਰਿਜਨਾਥ ਨਾਮ ਦਾ ਸੰਸਕ੍ਰਿਤ ਦਾ ਵਿਦਵਾਨ ਤ ਵੇਦਾਂ ਸ਼ਾਸਤ੍ਰਾਂ ਦਾ ਪ੍ਰਬੀਨ ਗਿਆਤਾ ਰਹਿੰਦਾ ਸੀ। ਵਿਦਵਤਾ ਤੇ ਅਧਿਆਤਮ ਗਿਆਨ ਵਿਚ, ਸੰਸਕ੍ਰਿਤ ਸਾਹਿਤ ਤੇ ਆਤਮਕ ਸੂਝ ਵਿਚ ਉਸ ਦੀ ਗੰਭੀਰ ਸ਼ਖ਼ਸੀਅਤ ਬੜੀ ਪ੍ਰਸਿੱਧਤਾ ਹਾਸਲ ਕਰ ਚੁਕੀ ਸੀ। ਕਾਲੂ ਚੰਦ ਨੇ ਨਾਨਕ ਨੂੰ ਬ੍ਰਿਜਨਾਥ ਦਾ ਸ਼ਿਸ਼ ਬਣਾ ਦਿਤਾ ਤਾਕਿ ਇਹ ਪ੍ਰਤਿਭਾਸ਼ਾਲੀ ਬਾਲਕ ਸੰਸਕ੍ਰਿਤ ਦਾ ਪੰਡਿਤ ਬਣ ਜਾਵੇ ਅਤੇ ਵੇਦਾ ਸ਼ਾਸਤ੍ਰਾਂ ਦਾ ਗਿਆਤਾ ਬਣ ਜਾਏ।[੬] ਨਾਨਕ ਜੀ ਸੰਸਕ੍ਰਿਤ ਪੜ੍ਹਦੇ ਰਹੇ ਅਤੇ ਜੋ ਕੁਝ ਬ੍ਰਿਜਨਾਥ ਪੜ੍ਹਾਉਂਦਾ ਉਹ ਸਿਖਦੇ ਰਹੇ। ਪਰ ਉਨ੍ਹਾਂ ਦੀ ਕਾਵਿ ਕਲਾ ਵਿਚ ਨਿਪੁੰਨ ਆਤਮਾਂ ਤੇ ਕੋਮਲ ਕਲਪਨਾ ਆਪਣੇ ਅਨੁਭਵਾਂ ਬਾਰੇ, ਆਪਣੇ ਵਿਚਾਰਾਂ ਬਾਰੇ ਕਵਿਤਾ ਰਚਦੀ ਰਹੀ। ਉਨ੍ਹਾਂ ਦੇ ਡੂੰਘੇ ਦਾਰਸ਼ਨਿਕ ਅਨੁਭਵ, ਅਤ੍ਰੀਵ ਮਰਮ-ਵੇਧਕ ਦ੍ਰਿਸ਼ਟੀ, ਆਪਣੇ ਆਲੇ ਦੁਆਲੇ ਵਿਚ ਹਰ ਬੇਜਾਨ ਚੀਜ਼ ਵਿਚ ਜਾਨ ਪਾ ਦਿੰਦੀ ਸੀ,

ਹਰ ਭਾਵਹੀਨ ਵਸਤੂ ਨੂੰ ਭਾਵਪੂਰਤ ਬਣਾ ਦਿੰਦੀ। ਇਸ ਅਤਿ ਹੀ ਛੋਟੀ ਉਮਰ ਦੇ ਕਵੀ-ਪੈਗੰਬਰ ਲਈ ਉਸ ਦੀ ਕਲਮ, ਉਸ ਦਾ ਕਾਗਜ਼, ਸਿਆਹੀ ਆਦਿ ਸਭ ਕੁਝ ਇਖ਼ਲਾਕੀ ਤੇ ਆਤਮਕ ਗਿਆਨ ਦੇ ਸਾਧਨ ਸਨ। ਉਨ੍ਹਾਂ ਨੇ ਇਕ ਦਿਨ ਪੰਡਤ ਬ੍ਰਿਜਨਾਥ ਨੂੰ ਇਹ ਸ਼ਬਦ ਲਿਖ ਕੇ ਵਿਖਾਇਆ :

ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥
ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥
ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥
ਬਾਬਾ ਏਹੁ ਲੇਖਾ ਲਿਖਿ ਜਾਣੁ ॥
ਜਿਥੈ ਲੇਖਾ ਮੰਗੀਐ ਤਿਥੈ ਹੋਇ ਸੱਚਾ ਨੀਸਾਣੁ ॥

ਆਦਿ ਗ੍ਰੰਥ ਸ੍ਰੀ ਰਾਗ ਮ ੧: ਪੰ:, ੧੬।

ਜਦ ਕਰੀਬਨ ਦੋ ਸਾਲ ਵਿਚ ਨਾਨਕ ਜੀ ਨੇ ਸੰਸਕ੍ਰਿਤ, ਵਿਆਕਰਣ, ਨਿਰੁਕਤ, ਸ਼ਬਦ-ਵਿਉਤਪਤੀ ਆਦਿ ਪੜ੍ਹ ਲਏ ਤਾਂ ਉਹ ਆਪਣੇ ਅਧਿਆਪਕ ਨੂੰ ਪੁੱਛਣ ਲਗੇ, "ਬ੍ਰਿਜ ਨਾਥ ਤਾਂ ਕ੍ਰਿਸ਼ਨ ਜੀ ਦਾ ਉਪ-ਨਾਮ ਹੈ, ਤੁਸਾਂ ਨੇ ਆਪਣਾ ਨਾਮ ਕਿਉਂ ਬ੍ਰਿਜਨਾਥ ਰਖਿਆ ?"? ਨਾਨਕ ਜੀ ਨੂੰ ਹਰ ਅੱਖਰ ਵਿਚ ਕੋਈ ਅਧਿਆਤਮਕ ਭਾਵ, ਕੋਈ ਆਤਮਕ ਸਾਧਨਾਂ ਦਾ ਖ਼ਿਆਲ, ਕੋਈ ਪ੍ਰਭੂ ਉਪਾਸ਼ਨਾਂ ਦਾ ਸੰਕੇਤ ਪ੍ਰਤੀਤ ਹੁੰਦਾ ਸੀ। ਉਹ ਇਕ ਇਕ ਸ਼ਬਦ ਦੀ ਵਿਉਤਪਤੀ ਦੇ ਅਨੇਕਾਂ ਅਰਥ ਦਸ ਕੇ ਆਪਣੇ ਅੰਤ੍ਰੀਵ ਗਿਆਨ ਦਾ ਐਸਾ ਪ੍ਰਗਟਾਵਾ ਕਰਦੇ ਸਨ ਕਿ ਪੰਡਿਤ ਬ੍ਰਿਜਨਾਥ ਹੈਰਾਨ ਪਰੇਸ਼ਾਨ ਰਹਿ ਜਾਂਦਾ ਸੀ। ਜੋ ਭੀ ਬ੍ਰਿਜਨਾਥ ਕਿਸੇ ਸੰਸਕ੍ਰਿਤ ਦੇ ਗ੍ਰੰਥ ਵਿਚੋਂ ਸੰਥਿਆ ਦਿੰਦਾ ਉਸ ਵਿਚੋਂ ਨਾਨਕ ਜੀਦੀ ਪ੍ਰਤਿਭਾਸ਼ਾਲੀ ਬੁੱਧੀ ਪੰਡਿਤ ਬ੍ਰਿਜਨਾਥ ਲਈ ਇਕ ਨਵੇਂ ਅਧਿਆਤਮਕ ਗਿਆਨ ਦੀ ਸੰਥਿਆ ਕਢ ਦੇਂਦੀ। ਅਧਿਆਪਕ ਤੇ ਸ਼ਿਸ਼ ਵਿਚ ਹਮੇਸ਼ਾਂ ਵਿਚਾਰ ਵਿਮਰਸ਼ ਜਾਰੀ ਰਹਿੰਦਾ।

ਪੰਡਿਤ ਬ੍ਰਿਜਨਾਥ ਵੇਦ ਤੇ ਦਰਸ਼ਨ-ਸ਼ਾਸਤ੍ਰਾਂ ਵਿਚੋਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਦੇ ਸਲੋਕਾਂ ਦਾ ਪਾਠ ਪੜ੍ਹਾਉਂਦਾ। ਨਾਨਕ ਜੀ ਇਕ ਪਰਮਾਤਮਾਂ ਦੇ ਸਲੋਕ ਲਿਖਦੇ ਤੇ ਇਕੋ ਪਾਰਬ੍ਰਹਮ ਦੀ ਚਰਚਾ ਕਰਦੇ। ਬ੍ਰਿਜਨਾਥ ਧਰਮ ਸ਼ਾਸਤ੍ਰਾਂ ਵਿਚੋਂ ਬ੍ਰਾਹਮਣ ਤੇ ਖਤ੍ਰੀਆਂ ਦੇ ਧਰਮ ਕਰਮ ਸਿਖਾਂਦਾ, ਨਾਨਕ ਜੀ ਸੂਦਰ ਤੇ ਬ੍ਰਾਹਮਣ ਨੂੰ ਹਿੰਦੂ ਤੇ ਮੁਸਲਮਾਨਾਂ ਨੂੰ ਇਕੋ ਮਾਨਵ ਜਾਤੀ ਦੇ ਭਿੰਨ ਭਿੰਨ ਰੂਪ ਦਸਦੇ। ਸੰਝ ਵੇਲੇ ਨਾਨਕ ਜੀ ਕਦੀ ਆਪਣਾ ਸਮਾਂ ਸੂਫ਼ੀ ਦਰਵੇਸ਼ਾਂ ਪਾਸ ਗੁਜ਼ਾਰਦੇ, ਕਦੀ ਵਿਰਕਤ ਹਿੰਦੂ ਫ਼ਕੀਰਾਂ ਪਾਸ। ਆਪਣੇ ਅਨੁਭਵ ਆਪਣੇ ਸਾਂਝੇ ਵਿਚਾਰ ਜਦ ਉਹ ਆਪਣੇ ਅਧਿਆਪਕ ਨੂੰ ਦਸਦੇ ਤਾਂ ਉਹ ਚੱਕ੍ਰਿਤ ਰਹਿ ਜਾਂਦਾ।

ਦੋ ਸਾਲਾਂ ਉਪਰੰਤ ਬ੍ਰਿਜਨਾਥ ਨੇ ਕਾਲੂ ਚੰਦ ਨੂੰ ਆਖਿਆ ਕਿ ਜਿਹੜੀ ਸੰਸਕ੍ਰਿਤ

ਤੇ ਵੇਦ ਸ਼ਾਸਤ੍ਰਾਂ ਦੀ ਬੁਨਿਆਦੀ ਵਿੱਦਿਆ ਉਹ ਪੰਜ ਛੇ ਸਾਲਾਂ ਵਿਚ ਸ਼ਿਸ਼ਾਂ ਨੂੰ ਦਿੰਦਾ ਹੈ ਉਹ ਨਾਨਕ ਨੇ ਦੋ ਸਾਲਾਂ ਵਿਚ ਸਿਖ ਲਈ ਹੈ। ਹੁਣ ਕੋਈ ਵਿੱਦਿਆ ਐਸੀ ਨਹੀਂ ਰਹਿ ਗਈ ਜੋ ਉਹ ਸੰਸਕ੍ਰਿਤ ਦੇ ਪੰਡਿਤ ਦੀ ਹੈਸੀਅਤ ਵਿਚ ਨਾਨਕ ਨੂੰ ਸਿਖਾ ਸਕੇ। ਉਹ ਕਹਿਣ ਲਗਾ, "ਨਾਨਕ ਅਧਿਆਤਮ-ਗਿਆਨ ਦਾ ਸੋਮਾ ਹੈ। ਹਰ ਰੋਜ਼ ਆਪਣੇ ਜਮਾਤੀਆਂ ਨੂੰ ਅਜੀਬ ਅਜੀਬ ਸਾਖੀਆਂ, ਉਪਦੇਸ਼ ਤੇ ਕਥਾ ਕਹਾਣੀਆਂ ਸੁਣਾਉਂਦਾ ਹੈ। ਉਹ ਸ਼ਾਇਰ ਵੀ ਹੈ ਤੇ ਆਪਣੇ ਲਿਖੇ ਰੱਬੀ ਗੀਤ ਬੜੀ ਸੁਰੀਲੀ ਤੇ ਮਧੁਰ ਆਵਾਜ਼ ਵਿਚ ਗਾਉਂਦਾ ਹੈ। ਦੋ ਸਾਲਾਂ ਵਿਚ ਉਸ ਨੇ ਇਤਨਾ ਕੁਝ ਸਿਖ ਲਿਆ, ਕਿ ਮੇਰੇ ਪਾਸ ਕੁਝ ਨਹੀਂ ਰਿਹਾ। ਉਹ ਧਰਮ ਸ਼ਾਸਤ੍ਰਾਂ ਬਾਰੇ, ਐਸੇ ਐਸੇ ਸਵਾਲ ਪੁੱਛਦਾ ਹੈ ਕਿ ਮੈਨੂੰ ਕੋਈ ਉੱਤਰ ਨਹੀਂ ਸੁਝਦਾ। ਕੋਈ ਬ੍ਰਹਮ ਵੇਤਾ ਰਿਸ਼ੀ ਮੁਨੀ ਹੀ ਇਸ ਦੀ ਤਸੱਲੀ ਕਰਾ ਸਕਦਾ ਹੈ।"

ਨਾਨਕ ਜੀ ਹੁਣ ਦਸ ਸਾਲ ਦੇ ਹੋ ਗਏ। ਰਾਇ ਬੁਲਾਰ ਦਾ ਉਨ੍ਹਾਂ ਨਾਲ ਬੜਾ ਪਿਆਰ ਸੀ। ਰਾਇ ਬੁਲਾਰ ਨੇ ਕਾਲੂ ਚੰਦ ਨੂੰ ਬੁਲਾ ਕੇ ਸਲਾਹ ਦਿਤੀ ਕਿ ਨਾਨਕ ਨੂੰ ਫ਼ਾਰਸੀ ਅਰਬੀ ਪੜ੍ਹਾਈ ਜਾਵੇ, ਕਿਉਂਜੁ ਰਾਜ ਦਰਬਾਰਾਂ ਵਿਚ ਉਚ ਪਦਵੀ ਪ੍ਰਾਪਤ ਕਰਨ ਲਈ ਫ਼ਾਰਸੀ ਦਾ ਗਿਆਨ ਬੜਾ ਜ਼ਰੂਰੀ ਸੀ। ਉਸ ਨੂੰ ਵਿਸ਼ਵਾਸ ਸੀ ਕਿ ਨਾਨਕ ਫ਼ਾਰਸੀ ਅਰਬੀ ਬੜੇ ਸ਼ੌਕ ਨਾਲ ਅਤੇ ਬੜੀ ਜਲਦੀ ਪੜ੍ਹ ਜਾਏਗਾ, ਅਤੇ ਕਾਲੂ ਦੀ ਥਾਂ ਉਸ ਦੀ ਜਗੀਰ ਦੇ ਕਾਰਦਾਰੀ ਦਾ ਕੰਮ ਵੀ ਜਲਦੀ ਸੰਭਾਲ ਲਵੇਗਾ। ਸਮਾਂ ਪਾ ਕੇ ਉਹ ਪੰਜਾਬ ਦੇ ਸੂਬੇ ਪਾਸ ਕਿਸੇ ਚੰਗੀ ਪਦਵੀ ਤੇ ਲਗ ਜਾਏਗਾ। ਫ਼ਾਰਸੀ ਕਿਉਂਕਿ ਰਾਜ ਭਾਸ਼ਾ ਸੀ ਅਤੇ ਅਰਬੀ ਤੋਂ ਇਸਲਾਮੀ ਸਾਹਿਤ ਦਾ ਗਿਆਨ ਹੁੰਦਾ ਸੀ ਇਸ ਲਈ ਉਚ ਘਰਾਣੇ ਦੇ ਖਤ੍ਰੀਆਂ ਦੇ ਲੜਕਿਆਂ ਨੂੰ ਬੜੇ ਉਤਸ਼ਾਹ ਨਾਲ ਫ਼ਾਰਸੀ ਅਰਬੀ ਪੜ੍ਹਾਈ ਜਾਂਦੀ ਸੀ।[੮]

ਕਾਲੂ ਚੰਦ ਨੇ ਮੁੱਲਾਂ ਕੁਤਬ-ਉ-ਦੀਨ ਦੇ ਮਕਤਬ ਵਿਚ ਨਾਨਕ ਨੂੰ ਫ਼ਾਰਸੀ ਅਰਬੀ ਪੜ੍ਹਨੇ ਪਾਇਆ। ਬੁਧਵਾਰ ਦਾ ਦਿਨ ਸੀ ਜਿਸ ਦਿਨ ਨਾਨਕ ਜੀ ਨੇ ਫ਼ਾਰਸੀ ਪੜ੍ਹਨੀ ਅਰੰਭ ਕੀਤੀ। ਜਿਸ ਲਗਨ ਤੇ ਤੀਬਰ ਰੁਚੀ ਨਾਲ ਉਨ੍ਹਾਂ ਨੇ ਫ਼ਾਰਸੀ ਅਰਬੀ ਪੜ੍ਹਨੀ ਸ਼ੁਰੂ ਕੀਤੀ, ਅਤੇ ਜਿਸ ਸੂਝ ਤੇ ਸਮਝ ਨਾਲ ਉਨ੍ਹਾਂ ਇਨ੍ਹਾਂ ਕਠਿਨ ਭਾਸ਼ਾਵਾਂ ਦਾ ਗਿਆਨ ਪ੍ਰਾਪਤ ਕੀਤਾ ਉਸ ਨੂੰ ਦੇਖ ਕੇ ਕੁਤਬ-ਉ-ਦੀਨ ਹੈਰਾਨ ਹੋ ਗਿਆ।[੯] ਦੋ ਸਾਲ ਦੇ ਅੰਦਰ ਨਾਨਕ ਜੀ ਨੇ ਇਤਨੀ ਫ਼ਾਰਸੀ ਪੜ੍ਹ ਲਈ ਜਿਸ ਨਾਲ ਉਹ ਫ਼ਾਰਸੀ ਤੇ ਅਰਬੀ ਲਿਖਤਾਂ ਦਾ ਥੋੜੀ ਬਹੁਤ ਸਹਾਇਤਾ ਨਾਲ ਖ਼ੁਦ ਹੀ ਅਧਿਐਨ ਕਰ ਲੈਣ। ਗੁਰ ਨਾਨਕ ਦੇਵ ਆਪਣੀ ਰਚਨਾ ਵਿਚ ਕੁਰਾਨ ਸ਼ਰੀਫ਼ ਵਿਚ ਆਏ ਅਨੇਕਾਂ ਸਿਧਾਂਤਕ ਸ਼ਬਦ ਵਰਤਦੇ ਹਨ ਅਤੇ ਸੂਫ਼ੀ ਸਿਧਾਂਤਾਂ ਦੇ ਵਿਚਾਰਾਂ ਦੀ ਝਲਕ ਵੀ ਕਈ ਥਾਵਾਂ ਤੇ ਉਨ੍ਹਾਂ ਦੀ ਬਾਣੀ ਵਿਚ ਮਿਲਦੀ ਹੈ। ਇਨ੍ਹਾਂ ਗੱਲਾਂ ਤੋਂ ਸਪੱਸ਼ਟ ਹੈ ਕਿ ਗੁਰੂ ਨਾਨਕ

ਨੇ ਕੁਰਾਨ ਤੇ ਇਸਲਾਮੀ ਸਿਧਾਂਤ ਦੀਆਂ ਲਿਖਤਾਂ ਦਾ ਅਧਿਐਨ ਉਤਨੀ ਹੀ ਗਹਿਰਾਈ ਨਾਲ ਕੀਤਾ ਸੀ ਜਿਤਨਾ ਛੇ ਦਰਸ਼ਨ, ਵਿਸ਼ੇਸ਼ ਉਪਨਿਸ਼ਦ, ਯੋਗ ਸੂਤ੍ਰ ਤੇ ਭਗਤੀ ਸੂਤ੍ਰ, ਤਾਂਤ੍ਰਿਕ ਤੇ ਹਠ ਯੋਗ ਦੀਆਂ ਬੁਨਿਆਦੀ ਲਿਖਤਾਂ ਦਾ। ਆਪਣੇ ਫ਼ਾਰਸੀ ਅਰਬੀ ਦੇ ਉਸਤਾਦਾਂ ਨਾਲ ਵੀ ਉਹ ਕਈ ਪ੍ਰਕਾਰ ਦੀ ਧਾਰਮਕ ਚਰਚਾ ਜਾਰੀ ਰਖਦੇ। ਭਾਵੇਂ ਉਨ੍ਹਾਂ ਨੇ ਫ਼ਾਰਸੀ ਵਿਚ ਬਹੁਤ ਘਟ ਲਿਖਿਆ, ਪਰ ਉਨ੍ਹਾਂ ਦੀ ਰਚਨਾ ਉਤੇ ਫ਼ਾਰਸੀ ਤੇ ਅਰਬੀ ਦਾ ਪ੍ਰਭਾਵ ਅਮਿਟ ਹੈ।

ਸੀਰਉੱਲ-ਮੁਤਾਖਰਿਨ ਦਾ ਕਰਤਾ ਲਿਖਦਾ ਹੈ ਕਿ "ਨਾਨਕ ਜੀ ਸੱਯਦ ਹਸਨ ਨਾਮ ਦੇ ਤਲਵੰਡੀ ਦੇ ਸੂਫ਼ੀ ਦਰਵੇਸ਼ ਤੋਂ ਫ਼ਾਰਸੀ ਅਰਬੀ ਵੀ ਪੜ੍ਹੇ ਅਤੇ ਇਸਲਾਮ ਦੀਆਂ ਸਿਧਾਂਤਕ ਲਿਖਤਾਂ ਦਾ ਵੀ ਗਿਆਨ ਉਸ ਤੋਂ ਪ੍ਰਾਪਤ ਕੀਤਾ। ਇਸ ਦੇ ਘਰ ਉਲਾਦ ਕੋਈ ਨਹੀਂ ਸੀ। ਇਹ ਨਾਨਕ ਦੇ ਚਿਹਰੇ ਤੇ ਰੱਬੀ ਜਲਾਲ ਤੇ ਖ਼ੂਬਸੂਰਤੀ ਤੋਂ ਇਤਨਾ ਪ੍ਰਭਾਵਤ ਹੋਇਆ ਕਿ ਇਸ ਨੇ ਨਾਨਕ ਨੂੰ ਆਪਣਾ ਪੁੱਤਰ ਸਮਝ ਕੇ ਵਧ ਤੋਂ ਵਧ ਗਿਆਨ ਦਿਤਾ।" ਹੋ ਸਕਦਾ ਹੈ ਕਿ ਜਿਵੇਂ ਮੁੱਢਲੀ ਵਿੱਦਿਆ ਗੋਪਾਲ ਪਾਂਧੇ ਤੋਂ ਲਈ ਤੇ ਉਚੇਰੀ ਸੰਸਕ੍ਰਿਤ ਵਿੱਦਿਆ ਪੰਡਤ ਬ੍ਰਿਜਨਾਥ ਤੋਂ ਤਿਵੇਂ ਹੀ ਮੁੱਢਲੀ ਫ਼ਾਰਸੀ ਅਰਬੀ ਦੀ ਵਿੱਦਿਆ ਮੌਲਵੀ ਕੁਤਬ-ਉੱ-ਦੀਨ ਤੋਂ ਲਈ ਹੋਵੇ ਤੇ ਉਚੇਰੀ ਇਸਲਾਮੀ ਸਾਹਿਤ ਦੀ ਵਿੱਦਿਆ ਸੂਫ਼ੀ ਦਰਵੇਸ਼ ਸੱਯਦ ਹਸਨ ਤੋਂ ਲਈ ਹੋਵੇ।[੧੦]

## ਇਤਿਹਾਸਕ ਹਵਾਲੇ

੧. ਪੀ. ਐਨ. ਚੋਪੜਾ ਆਪਣੀ ਪੁਸਤਕ : "ਐਸਪੈਕਟਸ ਆਫ਼ ਮੁਗ਼ਲ ਸੁਸਾਇਟੀ ਐਂਡ ਕਲਚਰ" ਵਿਚ ਪੰਨਾ ੧੨੯ ਉਤੇ ਲਿਖਦਾ ਹੈ ਕਿ ਮੁਗ਼ਲ ਕਾਲ ਵਿਚ ਉੱਚ ਸ਼੍ਰੇਣੀਆਂ ਦੇ ਹਿੰਦੂ ਆਪਣੇ ਬੱਚਿਆਂ ਨੂੰ ਸਾਢੇ ਚਾਰ ਸਾਲ ਦੀ ਉਮਰ ਵਿਚ ਸਕੂਲੇ ਪੜ੍ਹਨਾ ਪਾਉਂਦੇ ਸਨ ਤੇ ਮੁਸਲਮਾਨ ਪੰਜ ਸਾਲ ਦੀ ਉਮਰ ਵਿਚ ਬੱਚਿਆਂ ਨੂੰ ਸਕੂਲ ਭੇਜਦੇ ਸਨ। ਕੁਝ ਜਨਮ ਸਾਖੀਆਂ ਨਾਨਕ ਜੀ ਨੂੰ ਪੰਜ ਸਾਲ ਦੀ ਉਮਰ ਵਿਚ ਪੜ੍ਹਨੇ ਪਿਆ ਲਿਖਦੀਆਂ ਹਨ ਤੇ ਕੁਝ ਸੱਤ ਸਾਲ ਦੀ ਉਮਰ ਵਿਚ। ਨਾਨਕ ਜੀ ਵਰਗਾ ਤੀਖਣ ਬੁੱਧੀ ਵਾਲਾ ਪ੍ਰਤਿਭਾਸ਼ਾਲੀ ਬਾਲਕ ਅਵੱਸ਼ ਛੋਟੀ ਉਮਰ ਵਿਚ ਸਕੂਲ ਪਾ ਦਿਤਾ ਗਿਆ ਹੋਵੇਗਾ। ਜਨਮ ਸਾਖੀ ਭਾਈ ਮਨੀ ਸਿੰਘ ਤੇ ਜਨਮ ਸਾਖੀ ਭਾਈ ਬਾਲੇ ਵਿਚ ਇਕੋ ਕਥਨ ਤੇ ਇਕੋ ਇਬਾਰਤ ਮਿਲਦੀ ਹੈ : "ਤਾਂ ਬਾਬਾ ਬਰਸਾਂ ਪੰਜਾਂ ਦਾ ਹੂਆ, ਅਰ ਮਾਤਾ ਪਿਤਾ ਨੇ ਕਹਾ ਇਸ ਨੂੰ ਪਾਂਧੇ ਦੇ ਪੜ੍ਹਨੇ ਪਾਈਐ। ਤਾਂ ਭਲੇ ਦਿਨ ਅਉਰ ਨਉਚੰਦਾ ਐਤਵਾਰ ਅਰ ਭਲੀ ਥਿਤ ਥਾਲ ਸਕਰ ਕਾ ਭਰ ਕੇ ਅਰ ਉਪਰ ਪੰਜ ਰੁਪੈ ਰਖ ਕੇ ਪੱਟੀ ਤੇ ਬੁੱਧਕਾ ਬਾਬੇ ਦੇ ਹੱਥ ਦੇ ਪਾਂਧੇ ਪਾਸ ਲੈ ਗਇਆ।"

ਜਨਮ ਸਾਖੀ : ਮਨੀ ਸਿੰਘ I ਪੰ: ੪੭, ਜਨਮ ਸਾਖੀ ਬਾਲਾ III ਪੰ: ੧੨॥

੨. ਕੇਵਲ ਜਨਮ ਸਾਖੀ ਬਾਲਾ ਨਾਨਕ ਜੀ ਦੇ ਪਹਿਲੇ ਉਸਤਾਦ ਦਾ ਨਾਮ ਗੋਪਾਲ ਦਿੰਦੀ ਹੈ ।

੩. ਲੇਖਕ ਨੇ ਪੱਟੀ ਦੀਆਂ ਕੇਵਲ ਤਿੰਨ ਚਾਰ ਪਉੜੀਆਂ ਦਿਤੀਆਂ ਹਨ, ਸਿਰਫ ਇਹ ਗੱਲ ਸਪੱਸ਼ਟ ਕਰਨ ਲਈ ਕਿ ਪੱਟੀ ਦੀ ਬੋਲੀ ਸਪੱਸ਼ਟ ਕਰਦੀ ਹੈ ਕਿ ਇਹ ਗੁਰੂ ਨਾਨਕ ਦੀ ਸਭ ਤੋਂ ਸਰਲ ਤੇ ਸਭ ਤੋਂ ਪਹਿਲੀ ਰਚਨਾ ਪ੍ਰਤੀਤ ਹੁੰਦੀ ਹੈ। ਗੁਰੂ ਜੀ ਆਪਣੇ ਆਪ ਨੂੰ ਸ਼ਾਇਰ "ਕਵੀ" ਲਿਖਦੇ ਹਨ। ਇਸੇ ਪੱਟੀ ਵਿਚ ਉਚਾਰੇ ਅੱਖਰਾਂ ਦੇ ਆਧਾਰ ਉਤੇ ਅੰਗਦ ਜੀ ਨੇ ਗੁਰੂ ਨਾਨਕ ਦੇ ਜੀਉਂਦਿਆਂ ਜੀ ਗੁਰਮੁਖੀ ਦੇ ਪੈਂਤੀ ਅੱਖਰਾਂ ਨੂੰ ਟਾਕਰੀ ਤੇ ਸ਼ਾਰਦਾ ਦੀ ਲਿਪੀ ਨੂੰ ਮੁਖ ਰਖ ਕੇ ਸੁਤੰਤਰ ਰੂਪ ਦਿਤਾ। ਗੋਇੰਦਵਾਲ ਵਾਲੀ ਬਾਬੇ ਮੋਹਨ ਤੋਂ ਪ੍ਰਾਪਤ ਕੀਤੀ ਪੋਥੀ ਜੋ ਅੱਜ ਕਲ੍ਹ ਪਟਿਆਲੇ ਹੈ, ਦੇ ਪੰਨਾ ੨੧੫ ਪ੍ਰਿਸ਼ਟ ੨ ਦੇ ਹਾਸ਼ੀਏ ਉਤੇ ਲਿਖਿਆ ਹੈ : "ਗੁਰੂ ਅੰਗਦ ਗੁਰਮੁਖੀ ਅੱਖਰ ਬਨਾਏ, ਬਾਬੇ ਦੇ ਅਗੇ ਸ਼ਬਦ ਭੇਟ ਕੀਤਾ।" ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ :

ਸਤਿਗੁਰ ਨਾਨਕ ਜੀ ਕਹਿਓ ਸੁਨ ਸਤਿ ਪੁਰਖ ਮਤਿ ਸਾਰ ॥
ਗੁਰਮੁਖ ਪੰਥ ਹਰ ਕੋ ਰਚੋ ਗੁਰਮਤ ਮੰਤ੍ਰ ਉਚਾਰ ॥
ਸਤਿ ਬਚਨ ਸਤਿਗੁਰ ਮਤ ਧਾਰਾ ॥ ਤਬ ਗੁਰਮੁਖ ਅਛਰ ਲਿਖੇ ਸੁਚਾਰਾ ॥
ਗੁਰਮੁਖਿ ਵਚਨ ਲਿਖ ਪੋਥੀ ਕਰਾ ॥ ਜੋ ਗੁਰਮੁਖ ਪੰਥ ਜਗ ਧਰਾ ॥

ਮਹਿਮਾ ਪ੍ਰਕਾਸ਼ : ਸਫ਼ਾ ੨੦੭ ਪ੍ਰਿਸ਼ਟ ੨ ॥

੪. ਇਕ ਜੋ ਪਰਮੇਸਰ ਕਾ ਨਾਮ ਲੈਂਦੇ ਹੈਨ, ਸੋ ਤਿਨ ਕਉ ਕੋਈ ਜਾਣਤਾ ਭੀ ਨਹੀਂ, ਅਰ ਉਨ ਕਉ ਰੋਟੀਆਂ ਭੀ ਨਹੀਂ ਜੁੜਤੀਆਂ ਅਤੇ ਇਕ ਪਾਤਸ਼ਾਹੀਆਂ ਕਰਦੇ ਹੈਨ ਅਰ ਬਡੇ ਬਡੇ ਸੁਖ ਭੋਗਤੇ ਹੈਨਿ ਅਤੇ ਸ੍ਰੀ ਪਰਮੇਸ਼ਰ ਜੀ ਤੇ ਭੀ ਨਹੀਂ ਸਿਮਰਤੇ। ਕਹੁ ਦੇਖਾ ਓਨਿ ਕਵਨ ਪਾਪ ਕੀਤੇ ਹੈਨਿ ਜੋ ਪਾਤਸ਼ਾਹੀ ਭੀ ਕਰਹਿ ਅਰ ਪਰਮੇਸ਼ਰ ਤੇ ਭੀ ਨ ਡਰਹਿ।

ਜਨਮ ਸਾਖੀ : ਬਾਲਾ (ਲਿ:) III ਪੰ: ੧੫, ਪੁਰਾਤਨ ਜਨਮ ਸਾਖੀ I ਪੰ: ੧੩ ॥

੫. ਓਥੇ ਉਨ੍ਹਾਂ ਨੂੰ ਵਡਿਆਈਆਂ ਪ੍ਰਾਪਤ ਹੋਣਗੀਆਂ, ਜਿਨ੍ਹਾਂ ਦੇ ਮਨ ਵਿਚ ਮਹਾਰਾਜ ਦੇ ਭਜਨ ਦਾ ਚਾਉ ਹੈ, ਸੋ ਇਸ ਲੋਕ ਮੈਂ ਭੀ ਪਰਲੋਕ ਮੈਂ ਭੀ ਸੁਖੀ ਹੈ ਜਿਨ੍ਹਾਂ ਦੇ ਪੂਰਬਲੇ ਕਰਮ ਹਛੇ ਹੋਂਦੇ ਹੈਨ ਸੋ ਨਾਮ ਨੂੰ ਪ੍ਰਾਪਤ ਹੋਂਦੇ ਹੈਨ। ਗੱਲਾਂ ਵਾਲੇ ਘਨੇਰੇ ਹਨ ਜੈਸੇ ਮੁਰਲੀ ਦੇ ਇਕ ਪਾਸੇ ਫੂਕ ਮਾਰੀਏ ਤਾਂ ਦੂਸਰੇ ਪਾਸੇ ਨਿਕਲ ਜਾਂਦੀ ਹੈ ਤੈਸੇ ਅਗਿਆਨੀ ਏਕ ਕਾਨ ਸੁਣਦੇ ਹਨ ਦੂਸਰੇ ਕਾਨ ਨਿਕਲ ਜਾਂਦੀ ਹੈ।

ਜਨਮ ਸਾਖੀ : ਬਾਲਾ ਪੰ: ੧੫ ॥

੬. ਪਾਂਧੇ ਕਹਾ ਕਾਲੂ ਤੇਰਾ ਪੁੱਤਰ ਸ਼ਾਸਤ੍ਰਾਂ ਨੂੰ ਜਗਤ ਵਿਚ ਪਰਗਟ ਕਰੇਗਾ। ਲੋਕਾਂ ਕਹਿਆ ਬ੍ਰਿਜ ਨਾਥ ਪੰਡਿਤ ਨੂੰ ਜੋ ਤਲਵੰਡੀ ਰਹਿੰਦਾ ਹੈ, ਉਸ ਦੇ ਪਾਸ ਬਾਬੇ ਨੂੰ ਪੜ੍ਹਨੇ ਪਾਓ।

ਜਨਮ ਸਾਖੀ : ਬਾਲਾ (ਲਿ:) III ਪੰ: ੧੨-੧੩,
ਜਨਮ ਸਾਖੀ : ਮਨੀ ਸਿੰਘ II ਪੰ: ੪੯ ॥

੭. ਫਿਰ ਬਾਬੇ ਕਹਿਆ ਬ੍ਰਿਜਨਾਥ ਤਾਂ ਭਗਵਾਨ ਦਾ ਨਾਮ ਹੈ ; ਸੋ ਤੂੰ ਅਪਣਾ ਨਾਮ ਕਿਉਂ ਰਖਿਆ ਹੈ ।

ਜਨਮ ਸਾਖੀ : ਮਨੀ ਸਿੰਘ (I) ਪੰ: ੫੨ ॥

੮. ਇਕ ਦਿਨ ਰਾਇ ਬੁਲਾਰ ਕਹਿਆ ਕਿ ਕਾਲੂ ਜੇ ਤੂੰ ਪੁੱਤਰ ਨੂੰ ਫਾਰਸੀ ਪੜਾਵੇਂ ਤਾਂ ਕੰਮ ਸਿਖੇ ਤਾਂ ਸਾਰਾ ਕੰਮ ਤੇਰੇ ਹਵਾਲੇ ਕਰੀਏ ਤਾਂ ਕੁਤਬਦੀਨ ਕਾਜ਼ੀ ਪਾਸ ਅਗੇ ਖਤ੍ਰੀਆਂ ਦੇ ਪੁਤ੍ਰ ਪੜਦੇ ਸੇ ਸੋ ਉਸ ਦੇ ਪਾਸ ਬਾਬੇ ਨੂੰ ਕਾਲੂ ਲੈ ਗਿਆ ਤੇ ਜਾਏ ਕੇ ਕਹਿਆ, ਹੇ ਮੁੱਲਾਂ ਤੂੰ ਨਾਨਕ ਨੂੰ ਪੜ੍ਹਾਓ, ਤਾਂ ਅਗੋਂ ਮੁੱਲਾਂ ਨੇ ਆਖਿਆ ਮਹਿਤਾ ਕਾਲੂ ਜੀ ਮੈਂ ਨਾਨਕ ਜੀ ਨੂੰ ਪੜ੍ਹਾਵਾਂਗਾ ; ਸੁਬਾਹ ਹੈ ਬੁਧਵਾਰ ਹੀ, ਤੁਸਾਂ ਗੁਰੂ ਨਾਨਕ ਨੂੰ ਲੈ ਆਵਿਓ ।

ਜਨਮ ਸਾਖੀ : ਮਨੀ ਸਿੰਘ III ਪੰ: ੧੦੬, ਜਨਮ ਸਾਖੀ : ਬਾਲਾ III ਪੰ: ੨੩ ॥

ਕੁਝ ਜਨਮ ਸਾਖੀਆਂ ਵਿਚ ਫਾਰਸੀ ਅਰਬੀ ਪੜ੍ਹਨਾ ਆਰੰਭਣ ਦੀ ਉਮਰ ਨੌਂ ਸਾਲ ਲਿਖੀ ਹੈ : "ਤਬ ਗੁਰੂ ਬਾਬੇ ਨਾਨਕ ਕੇ ਦਾਦੇ ਕਾਲੂ ਮੁਸਲਮਾਨੀ ਪੜਾਵਣੇ ਕੀ ਮਨਸਾ ਕਰੀ ਜਿ ਨਾਨਕ ਕਉ ਤੋਰਕੀ ਪੜਾਵਉ' ਤਬ ਦਾਦੇ ਕਾਲੂ ਮਖਦੂਮ ਸਦਾਇ ਕਰਿ ਕਹਿਆ ਜਿ, "ਮੁੱਲਾ ਜੀ, ਨਾਨਕ ਕੋ ਤਾਈ ਤੂੰ ਪੜਾਇ ।" ਤਬ ਮੁੱਲਾ ਕਹਿਆ ਜਿ "ਹਾਂ ਜੀ ਭਲਾ ਹੋਵੈ ਸੁਬਾਹੁ ਬੁਧਵਾਰੁ ਹੈ ਤੁਸੀ ਨਾਨਕ ਮੇਰੈ ਹਵਾਲੇ ਕਰੋ, ਨਾਨਕ ਕਉ ਮੈਂ ਖਿਜਮਤ ਕਰੇਸਾਂ । ਜੇ ਖੁਦਾਇ ਭਾਵੈ ਤੈਂਡਾ ਬੇਟਾ ਵਲੀ ਖੁਦਾਇ ਦਾ ਹੈ ਸਭ ਹੀ ਪੜ੍ਹ ਵੈਸੀ ।"

ਜਨਮ ਸਾਖੀ : ਮਿਹਰਬਾਨ ਪੰ: ੧੫ ॥

ਫੇਰ ਕਈ ਮਹੀਨੇ ਪਿਛੋਂ ਕਾਲੂ ਚੰਦ ਨੇ ਬਾਬੇ ਨੂੰ ਫਾਰਸੀ ਪੜ੍ਹਾਉਣ ਲਈ ਕੁਤਬਦੀਨ ਮੁੱਲਾਂ ਦੇ ਸਪੁਰਦ ਕੀਤਾ, ਕੁਝ ਦਿਨ ਤਾਂ ਬਾਬਾ ਜੀ ਪੜ੍ਹਦੇ ਰਹੇ, ਇਕ ਦਿਨ ਓਥੇ ਭੀ ਪਾਂਧੇ ਵਾਂਗ ਚਰਚਾ ਚਲੀ ।

ਤਵਾਰੀਖ ਗੁਰੂ ਖ਼ਾਲਸਾ : ੫੪ ॥

ਬੈਨ ਯੌਂ ਮੁਲਾਨੇ ਭਨੇ । ਸੁਬਹ ਦਿਵਸ ਭਲੋ,
ਮਕਤਬ ਮਾਹਿ ਫਰਜੰਦ ਕੋ ਬਿਠਾਈਏ ।
ਹੋਤ ਸੋ ਪਢਾਊ ਤੁਝ ਸੰਗ ਗਾਊਂ,
ਹੋਰੇ ਹੋਸ਼ਵੰਦ ਅਬ ਧਾਮ ਨਿਜ ਜਾਈਏ ।
ਮੁਸਕਲ ਪਾਰਸੀ ਅਸਾਨ ਪਢੈ ਤਤਕਾਲ ਬਾਲਕ ਕੀ ਬੈਸ,
ਬੁਧਿ ਬ੍ਰਿਧ ਹੂੰ ਕੀ ਦੇਖੀਏ ।
ਸਿਫ਼ਤ ਪ੍ਰਕਾਸ਼ ਭਈ, ਕਾਲੂ ਸੁਤ ਬੁਧਿ ਰਾਸ
ਪਾਰਸੀ ਇਲਮ ਕੋ ਕਠਨ ਸੀਖਯੋ ਬੇਗਹੀ ।
ਆਵਿ ਮੁਖ ਦੇਖੈ ਕਰੈ ਇਲਮ ਪਰੇਖੈ ਨਰ,
ਸੁਨਿ ਸੁਛਿ ਬੈਨਿ ਕੋ ਬਿਸਾਲ ਬਿਸਮੈ ਗਹੀ ।

ਨਾਨਕ ਪ੍ਰਕਾਸ਼ ਅਧਿਆਇ ੮ : ੬-੯ ।

੯. ਜਨਮ ਸਾਖੀ : ਭਾਈ ਮਨੀ ਸਿੰਘ I ਪੰਨਾ ੧੦੬, ਜਨਮ ਸਾਖੀ ਬਾਲਾ III ਪੰਨਾ ੧੬, ਜਨਮ ਸਾਖੀ ਮਿਹਰਬਾਨ ਪੰ: ੧੬ ।

੧੦. ਮੈਕਾਲਿਫ ਫ਼ਾਰਸੀ ਉਸਤਾਦ ਦਾ ਨਾਮ ਰੁਕਨਦੀਨ ਦਿੰਦਾ ਹੈ, ਪਰ ਆਪਣੇ ਇਸ ਕਥਨ ਦਾ ਇਤਿਹਾਸਕ ਹਵਾਲਾ ਕੋਈ ਨਹੀਂ ਦਿੰਦਾ। ਇਕ ਰੁਕਨਦੀਨ ਉਨ੍ਹਾਂ ਨੂੰ ਮੱਕੇ ਮਿਲਿਆ ਤੇ ਸ਼ਰਧਾਲੂ ਬਣਿਆ। ਜਨਮ ਸਾਖੀਆਂ ਵਿਚ ਗੁਰੂ ਨਾਨਕ ਦੇ ਕੁਝ ਫ਼ਾਰਸੀ ਵਿਚ ਲਿਖੇ ਸ਼ਬਦ ਤੇ ਇਕ ਸੀਹਰਫ਼ੀ ਮਿਲਦੇ ਹਨ। ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ ਵਿਚ ਸ਼ਬਦ ਚਾੜ੍ਹ ਲਏ ਸੀਹਰਫ਼ੀ ਨਹੀਂ ਚਾੜ੍ਹੀ।

ਫ਼ਾਰਸੀ ਦੀ ਇਤਿਹਾਸਕ ਲਿਖਤ ਸੀਰੀਉੱਲ-ਮੁਤਾਖ਼ਰਿਨ ਦਾ ਕਰਤਾ ਲਿਖਦਾ ਹੈ, "ਗੁਰੂ ਨਾਨਕ ਇਕ ਅਨਾਜ ਦੇ ਖਤ੍ਰੀ ਵਿਉਪਾਰੀ ਦਾ ਪੁੱਤਰ ਸੀ। ਬਚਪਨ ਤੋਂ ਕਿਸ਼ੋਰ ਅਵਸਥਾ ਵਿਚ ਉਹ ਬੜਾ ਹੋਨਹਾਰ, ਨੇਕ ਚਲਨ ਵਾਲਾ ਸੀ। ਚਿਹਰੇ ਦੀ ਸੁੰਦਰਤਾ ਤੇ ਗੰਭੀਰ ਗਿਆਨ ਚਰਚਾ ਲਈ ਪ੍ਰਸਿਧ ਸੀ। ਰੁਪਏ ਪੈਸੇ ਦੀ ਉਸ ਨੂੰ ਕੋਈ ਘਾਟ ਨਹੀਂ ਸੀ। ਓਥੇ ਇਕ ਫ਼ਕੀਰ ਦਰਵੇਸ਼ ਰਹਿੰਦਾ ਸੀ, ਜਿਸ ਦਾ ਨਾਮ ਸੱਯਦ ਹੁਸੈਨ ਸੀ। ਇਸ ਪਾਸ ਗਿਆਨ ਧਨ, ਬੜਾ ਸੀ ਅਤੇ ਬੋਲ ਚਾਲ ਲਈ ਪ੍ਰਸਿੱਧ ਸੀ। ਇਸ ਦੇ ਆਪਣਾ ਪੁੱਤਰ ਕੋਈ ਨਹੀਂ ਸੀ। ਨਾਨਕ ਦੇ ਸੁੰਦਰ ਚਿਹਰੇ ਤੇ ਸ਼ਖ਼ਸੀਅਤ ਉਤੇ ਇਹ ਇਤਨਾ ਮੋਹਿਤ ਹੋਇਆ ਕਿ ਨਾਨਕ ਨੂੰ ਆਪਣਾ ਪੁੱਤਰ ਸਮਝ ਕੇ ਵਿੱਦਿਆ ਦੇਣ ਲਗਾ। ਜਵਾਨੀ ਦੀ ਉਮਰ ਵਿਚ ਹੀ ਗੁਰੂ ਨਾਨਕ ਨੇ ਮੁਸਲਮਾਨਾਂ ਦੇ ਬੜੇ ਮੁਤਬਰਕ ਧਾਰਮਕ ਗ੍ਰੰਥ ਪੜ੍ਹ ਲਏ, ਸੂਫ਼ੀਆਂ ਦੇ ਸਿਧਾਂਤਾਂ ਦੀ ਵਾਕਫ਼ੀਅਤ ਛੋਟੀ ਉਮਰ ਵਿਚ ਹੀ ਪ੍ਰਾਪਤ ਕਰ ਲਈ। ਉਨ੍ਹਾਂ ਨੂੰ ਪੁਸਤਕਾਂ ਪੜ੍ਹਨ ਦਾ ਤੇ ਗਿਆਨ ਦੀ ਪ੍ਰਾਪਤੀ ਦਾ ਇਤਨਾ ਸ਼ੌਕ ਸੀ ਕਿ ਉਹ ਵਿਹਲੇ ਵਕਤ ਕੁਝ ਲਿਖਦੇ ਰਹਿੰਦੇ ਕੁਝ ਐਸੇ ਦਾਰਸ਼ਨਿਕ ਤੱਤ ਵਿਚਾਰਾਂ ਦਾ ਅਨੁਵਾਦ ਕਰਦੇ ਰਹਿੰਦੇ ਜਿਨ੍ਹਾਂ ਦਾ ਉਨ੍ਹਾਂ ਉਤੇ ਡੂੰਘਾ ਅਸਰ ਪਿਆ ਹੁੰਦਾ। ਇਉਂ ਉਹ ਆਪਣੀ ਮਾਤ ਭਾਸ਼ਾ ਪੰਜਾਬੀ ਵਿਚ ਲਿਖਦੇ ਰਹਿੰਦੇ। ਇਨ੍ਹਾਂ ਲਿਖਤਾਂ ਕਥਨਾਂ ਨੂੰ ਕਵਿਤਾ ਤੇ ਵਾਕਾਂ ਦਾ ਰੂਪ ਦੇ ਕੇ ਸੰਕਲਿਤ ਕਰਦੇ। ਉਹ ਇਸ ਪ੍ਰਕਾਰ ਦੀ ਸਾਧਨਾਂ ਨਾਲ ਇਤਨੇ ਬਦਲ ਗਏ ਕਿ ਉਹ ਵਡੇ ਹੋ ਕੇ ਉਸ ਸ਼੍ਰੇਣੀ ਦੇ ਲੋਕਾਂ ਨਾਲੋਂ ਬਿਲਕੁਲ ਭਿੰਨ ਦਿਸਣ ਲਗ ਪਏ ਜਿਨ੍ਹਾਂ ਵਿਚ ਉਹ ਪੈਦਾ ਹੋਏ ਸਨ।

ਸੀਰਿਉੱਲ-ਮੁਤਾਖ਼ਰਿਨ : ਪੰ: ੯

# ਸਮਾਜ ਵਿਰੁਧ ਬਗ਼ਾਵਤ

ਦਸਾਂ ਸਾਲਾਂ ਦੀ ਕਿਸ਼ੋਰ ਅਵਸਥਾ ਵਿਚ ਬਾਲਕ ਨਾਨਕ ਰੱਬ ਦੇ ਇਸ਼ਕ ਦੇ ਐਸੇ ਗੀਤ ਗਾਉਂਦਾ ਕਿ ਸੁਣਨ ਵਾਲੇ ਮਸਤ ਹੋ ਜਾਂਦੇ। ਉਸ ਦੇ ਹਰ ਬੋਲ ਵਿਚੋਂ ਗਿਆਨ-ਆਰੂੜ੍ਹ ਬੁਧੀਵਾਨਾਂ ਦੀ ਸਿਆਣਪ ਤੇ ਸੂਝ ਟਪਕਦੀ। ਅੰਤ੍ਰੀਵ ਸਚਾਈ ਨਾਲ ਉਸ ਦੀ ਜਗਮਗਾਂਦੀ ਕੋਮਲ ਹੁਨਰੀ ਤੀਖਣ ਬੁਧੀ ਵਹਿਮਾਂ ਭਰਮਾਂ ਤੇ ਕਲਪਿਤ ਕਿਆਸਾਂ ਨੂੰ ਛਾਨਣੀ ਛਾਨਣੀ ਕਰ ਕੇ ਰਖ ਦਿੰਦੀ। ਨਾਨਕ ਦੀ ਖੰਡੇਧਾਰ ਦਲੀਲ ਤੇ ਉਸ ਦਾ ਕਾਵਿ ਤੇ ਸੰਗੀਤ ਕਲਾ ਨਾਲ ਮਹਿਕਦਾ ਦ੍ਰਿਸ਼ਟੀਕੋਣ ਪਹਿਲੋਂ ਭਰਮਾਂ ਦੇ ਰੇਤੀਲੇ ਪਹਾੜਾਂ ਨੂੰ ਪਧਰੇ ਕਰ ਦਿੰਦਾ ਫੇਰ ਉਸ ਉਪਰ ਸਚਾਈ ਦਾ ਸੁਰਨ ਮੰਦਰ ਯਥਾਰਥ ਰੂਪ ਵਿਚ ਖੜਾ ਕਰ ਕੇ ਦਿਖਾ ਦਿੰਦਾ। ਉਸ ਦੇ ਸੁਰੀਲੇ ਰਾਗਾਂ ਦੀ ਮਹਿਕ ਉਸ ਦੇ ਦਾਰਸ਼ਨਿਕ ਵਿਚਾਰਾਂ ਦੀ ਗੰਭੀਰਤਾ, ਉਸ ਦੀ ਸ਼ਾਇਰੀ ਦੀ ਕੋਮਲਤਾ, ਉਸ ਦੀ ਆਤਮਾ ਦੀ ਪਖੰਡ ਤੇ ਬੇਜਾਨ ਰਸਮਾਂ ਰੀਤਾਂ ਵਿਰੁਧ ਬਗ਼ਾਵਤ, ਉਸ ਦੇ ਹਸੂੰ ਹਸੂੰ ਕਰਦੇ ਵਿਅੰਗ, ਪੰਡਤਾਂ, ਪ੍ਰੋਹਿਤਾਂ, ਕਾਜ਼ੀਆਂ, ਮੁੱਲਾਂ, ਪਰੰਪਰਾ ਵਾਦੀਆਂ ਲਈ ਪਰੇਸ਼ਾਨੀ ਤੇ ਹੈਰਾਨੀ ਦਾ ਕਾਰਨ ਬਣੇ ਰਹਿੰਦੇ। ਨਾਨਕ ਜੀ ਦੇ ਚੋਜ ਮੌਜੋਲੀ ਹਲੂਣਾ ਦੇਣ ਵਾਲੇ ਵਿਚਾਰ, ਉਸ ਦੇ ਦੰਭ ਦਿਖਾਵੇ, ਫੋਕਟ ਕਰਮਾਂ ਧਰਮਾਂ ਵਿਰੁਧ ਸੰਗ੍ਰਾਮ ਦੇਖ ਕੇ ਸਮਾਜ ਦੇ ਸੁਆਮੀਆਂ ਨੂੰ ਇਹ ਸਮਝ ਨਾ ਆਉਂਦੀ ਕਿ ਇਹ ਅਨੋਖਾ ਲੜਕਾ ਰੱਬ ਦਾ ਆਸ਼ਕ ਹੁੰਦਾ ਹੋਇਆ ਵੀ ਨਾ ਧਰਮਨਿਸ਼ਠ ਹਿੰਦੂਆਂ ਵਾਲੀਆਂ ਗੱਲਾਂ ਕਰਦਾ ਹੈ ਨਾ ਮੁਸਲਮਾਨਾਂ ਵਰਗੀਆਂ। ਉਹ ਹਰ ਰੀਤੀਗਤ ਵਿਚਾਰ ਦਾ ਖੰਡਨ ਕਰ ਕੇ ਨਵੇਂ ਵਿਚਾਰ ਪੇਸ਼ ਕਰਦਾ ਹੈ, ਨਵਾਂ ਦ੍ਰਿਸ਼ਟੀਕੋਣ ਪੇਸ਼ ਕਰਦਾ ਹੈ।

ਨਾਨਕ ਨੇ ਬੁਤ ਪੂਜਾ ਕਰਨੋਂ ਇਨਕਾਰ ਕਰ ਦਿਤਾ। ਦੇਵੀ ਦੇਵਤਿਆਂ ਦੀਆਂ ਮੂਰਤੀਆਂ ਨੂੰ ਮੱਥਾ ਟੇਕਣੋਂ ਇਨਕਾਰ ਕਰ ਦਿਤਾ। ਉਹ ਹਿੰਦੂ-ਮੁਸਲਮਾਨਾਂ ਨਾਲ ਸਾਂਝ ਪਾ ਕੇ ਕੇਵਲ ਇਕੋ ਪਰਮਾਤਮਾਂ ਦੇ ਦਿਲ-ਚੀਰਵੇਂ ਗੀਤ ਗਾਉਂਦਾ। ਉਹ ਸਭ ਧਰਮਾਂ ਦੀਆਂ ਤੱਤ ਸਚਾਈਆਂ ਨੂੰ ਅਪਣਾਂਦਾ, ਪਰ ਉਨ੍ਹਾਂ ਦੇ ਭਰਮਾਂ ਭੁਲੇਖਿਆਂ ਵਿਰੁਧ ਆਵਾਜ਼ ਉਠਾਂਦਾ। ਉਹ ਨੇਕੀ, ਇਨਸਾਫ਼, ਸਚਾਈ ਦੇ ਸਰਬੱਗ ਅਨੁਭਵ ਨੂੰ ਵਿਭਿੰਨ ਧਰਮਾਂ ਨੂੰ ਪਰਖਣ ਦੀ ਕਸੌਟੀ ਬਣਾਉਂਦਾ। ਇਤਨੀ ਛੋਟੀ ਉਮਰ ਵਿਚ ਹੀ

ਨਾਨਕ ਜੀ ਜਾਤ ਪਾਤ ਤੇ ਛੂਤ ਛਾਤ ਦੇ ਵਹਿਮਾਂ ਤੋਂ ਲਾਪਰਵਾਹ ਹੋ ਕੇ ਨੀਚ ਜਾਤੀ ਦੇ ਲੋਕਾਂ ਨਾਲ ਮਿਲਦੇ ਜੁਲਦੇ ਸਨ। ਹਿੰਦੂਆਂ ਤੇ ਮੁਸਲਮਾਨਾਂ ਵਿਚ ਜੋ ਧਰਮ ਤੇ ਸੰਸਕ੍ਰਿਤੀ ਦੀ ਵਿਥ ਪੈ ਚੁੱਕੀ ਸੀ ਉਸ ਵਿਚ ਸਾਂਝ ਦਾ ਸੇਤੂ ਬਣ ਕੇ ਖੜੇ ਗਏ ਸਨ। ਮਸਜਿਦ ਵਿਚ ਉਹ ਮੁਸਲਮਾਨਾਂ ਨਾਲ ਇਬਾਦਤ ਕਰਨ ਬੈਠ ਜਾਂਦੇ। ਹਿੰਦੂਆਂ ਦੇ ਕੀਰਤਨ ਮੰਡਲ ਵਿਚ ਭਗਤਾਂ ਦੇ ਭਜਨ ਬੜੇ ਸ਼ੌਕ ਨਾਲ ਸੁਣਦੇ ਸਨ।

ਸਭ ਨੇ ਇਹ ਮਹਿਸੂਸ ਕੀਤਾ ਕਿ ਹੁਣ ਨਾਨਕ ਨੂੰ ਹਿੰਦੂ ਧਰਮ ਦੀ ਦੀਖਿਆ ਸਿਖਿਆ ਰਸਮੀ ਤੌਰ ਤੇ ਦੇ ਦੇਣੀ ਚਾਹੀਦੀ ਹੈ। ਮਹਿਤਾ ਕਾਲੂ ਦੇ ਕਹਿਣ ਤੇ ਸ਼ੁਭ ਲਗਨ ਦੇਖ ਕੇ ਕੁਲ ਪ੍ਰੋਹਿਤ ਪੰਡਿਤ ਹਰਦਿਆਲ ਨੇ ਐਤਵਾਰ ਦਾ ਦਿਨ ਇਸ ਰਸਮ ਲਈ ਨੀਯਤ ਕਰ ਦਿਤਾ।[1] ਹਰ ਇਕ ਖੱਤ੍ਰੀ ਬੱਚੇ ਲਈ ਜ਼ਰੂਰੀ ਸੀ ਕਿ ਉਹ ਉਪਨਯਨ (ਜਨੇਊ ਸੰਸਕਾਰ) ਦੀ ਰਸਮ ਦੇ ਰਾਹੀਂ ਹਿੰਦੂ ਧਰਮ ਵਿਚ ਪ੍ਰਵੇਸ਼ ਕਰੇ ਅਤੇ ਨਵਾਂ ਜਨਮ ਲਵੇ। ਕਾਲੂ ਦੇ ਚਿਹਰੇ ਉੱਤੇ ਅਨੋਖਾ ਚਾਉ ਤੇ ਖ਼ੁਸ਼ੀ ਦੇਖ ਕੇ ਰਾਇ ਬੁਲਾਰ ਨੇ ਇਸ ਖ਼ੁਸ਼ੀ ਦਾ ਕਾਰਨ ਪੁੱਛਿਆ। ਮਹਿਤਾ ਕਾਲੂ ਨੇ ਉੱਤਰ ਦਿਤਾ: "ਰਾਇ ਜੀ, ਨਾਨਕ ਦਾ ਜਨੇਊ ਸੰਸਕਾਰ ਕਰਨਾ ਹੈ। ਵੈਦਕ ਰੀਤੀ ਅਨੁਸਾਰ ਇਸ ਸ਼ੁਭ ਰਸਮ ਨੂੰ ਅਦਾ ਕਰਨ ਲਈ ਕਈ ਕਿਸਮ ਦੀਆਂ ਤਿਆਰੀਆਂ ਕਰਨੀਆਂ ਪੈਣਗੀਆਂ। ਬ੍ਰਾਹਮਣਾਂ ਲਈ ਅਨੇਕ ਪ੍ਰਕਾਰ ਦੇ ਵੈਸ਼ਨੋ ਭੋਜਨ ਤਿਆਰ ਕਰਨੇ ਪੈਣਗੇ। ਖੱਤ੍ਰੀਆਂ ਲਈ ਮਾਸ ਤਿਆਰ ਕਰਨ ਲਈ ਕੁਝ ਬਕਰਿਆਂ ਦਾ ਇੰਤਜ਼ਾਮ ਕਰਨਾ ਪਏਗਾ। ਕੀ ਚੰਗਾ ਹੁੰਦਾ ਜੇ ਕੋਈ ਸ਼ਿਕਾਰ ਮਿਲ ਜਾਂਦਾ। ਹੋਰ ਸਮਗਰੀ ਸਭ ਤਿਆਰ ਹੈ।" ਰਾਇ ਬੁਲਾਰ ਨੇ ਆਖਿਆ, "ਬੜੀ ਖ਼ੁਸ਼ੀ ਹੈ ਕਿ ਨਾਨਕ ਜ਼ਿੰਦਗੀ ਦੇ ਨਵੇਂ ਪੜਾਅ ਵਿਚ ਕਦਮ ਰਖਣ ਲਗਾ ਹੈ। ਮੈਂ ਕਲ੍ਹ ਨੂੰ ਸ਼ਿਕਾਰ ਚੜ੍ਹਾਂਗਾ ਅਤੇ ਮ੍ਰਿਗ ਮਾਰ ਲਿਆਵਾਂਗਾ।"[2] ਦੂਸਰੇ ਦਿਨ ਹੀ ਨਉਚੰਦਾ ਐਤਵਾਰ ਸੀ ਜਿਸ ਦਿਨ ਰਸਮ ਅਦਾ ਹੋਣੀ ਸੀ। ਕਾਲੂ ਨੂੰ ਵਿਸ਼ਵਾਸ ਸੀ ਕਿ ਨਾਨਕ ਕੁਲ ਪ੍ਰੋਹਿਤ ਗੁਰੂ ਤੋਂ ਮੰਤ੍ਰ ਲੈ ਕੇ, ਜਨੇਊ ਪਹਿਨ ਕੇ ਹਿੰਦੂ ਧਰਮ ਦੀ ਦੀਖਿਆ ਸਿੱਖਿਆ, ਆਚਾਰ ਵਿਚਾਰ ਸਿੱਖ ਜਾਏਗਾ ਅਤੇ ਆਪਣੀਆਂ ਮਨ ਆਈਆਂ ਗੱਲਾਂ ਕਰਨੀਆਂ ਛਡ ਦੇਵੇਗਾ। ਹਿੰਦੂ ਧਰਮ ਦੇ ਸਮਾਜਕ ਸਿਧਾਂਤ ਉਸ ਦੇ ਮਨ ਵਿਚ ਪਰਪੱਕ ਰੂਪ ਵਿਚ ਬੈਠ ਜਾਣਗੇ।

ਬੜੀ ਰੀਝ ਤੇ ਧੂਮ ਧਾਮ ਨਾਲ ਜਨੇਊ ਸੰਸਕਾਰ ਦੀ ਰਸਮ ਦਾ ਪ੍ਰਬੰਧ ਕੀਤਾ ਗਿਆ। ਬ੍ਰਾਹਮਣਾਂ ਤੇ ਖੱਤ੍ਰੀਆਂ ਦੇ ਪ੍ਰੀਤੀ ਭੋਜਨ ਲਈ ਖ਼ਾਸ ਪ੍ਰਬੰਧ ਕੀਤਾ ਗਿਆ। ਪਰ ਨਾਨਕ ਜੀ ਦੇ ਜ਼ੋਰ ਦੇਣ ਤੇ ਮਹਿਤਾ ਕਾਲੂ ਨੇ ਸਾਧੂਆਂ, ਫ਼ਕੀਰਾਂ, ਗ਼ਰੀਬਾਂ, ਤੇ ਨੀਚ ਜਾਤ ਦੇ ਲੋਕਾਂ ਲਈ ਵੀ ਲੰਗਰ ਦਾ ਇੰਤਜ਼ਾਮ ਕਰ ਦਿਤਾ ਸੀ, ਭਾਵੇਂ ਬ੍ਰਾਹਮਣਾਂ ਨੇ ਇਸ ਗੱਲ ਨੂੰ ਬਹੁਤ ਬੁਰਾ ਮਨਾਇਆ। ਅਛੂਤਾਂ ਨੂੰ ਉਨ੍ਹਾਂ ਜੇਹਾ ਮਾਣ ਦੇਣਾ ਬ੍ਰਾਹਮਣਾਂ ਦੀ ਹਤਕ ਸੀ। ਵਿਹੜੇ ਵਿਚ ਪੋਚਾ ਫੇਰ ਕੇ ਸੁਹਣੀ ਵਿਛਾਈ ਕੀਤੀ ਗਈ,

ਇਕ ਚੌਂਤਰੇ ਉਤੇ ਮਖ਼ਮਲੀ ਦਸਤਰ ਵਿਛਾ ਕੇ ਇਸ ਦੇ ਇਰਦ ਗਿਰਦ ਇਕ ਕਾਰੀ ਕਢੀ ਗਈ, ਜਿਸ ਵਿਚ ਪ੍ਰੋਹਿਤ ਹਰਦਿਆਲ ਨੇ ਨਾਨਕ ਨੂੰ ਦੀਖਿਆ ਸਿਖਆ ਦੇਣੀ ਸੀ। ਹਰਦਿਆਲ ਨੇ ਬੜੀ ਸ਼ਰਧਾ ਨਾਲ ਚੌਂਤੜੇ ਉਤੇ ਸਾਲਿਗਰਾਮ[੩] (ਜੋ ਗੰਡਕੀ ਨਦੀ ਤੋਂ ਪ੍ਰਾਪਤ ਹੁੰਦਾ ਹੈ ਅਤੇ ਵਿਸ਼ਨੂੰ ਦੀ ਮੂਰਤੀ ਮੰਨਿਆ ਜਾਂਦਾ ਹੈ) ਰਖ ਦਿਤਾ।

ਹਰਦਿਆਲ ਪ੍ਰੋਹਿਤ ਨੇ ਸਭ ਆਏ ਬ੍ਰਾਹਮਣਾਂ ਨੂੰ ਦਸਿਆ ਕਿ ਨਾਨਕ ਦਾ ਜਨੇਊ ਸੰਸਕਾਰ ਅਰੰਭ ਹੋਣ ਲਗਾ ਹੈ। ਉਹ ਪਹਿਲੋਂ ਕੁਝ ਵੇਦ ਮੰਤ੍ਰ ਪੜ੍ਹੇਗਾ। ਫੇਰ ਬੀਜ ਅੱਖਰ ਦਾ ਮੰਤ੍ਰ ਦੇਵੇਗਾ। ਫੇਰ ਸੰਧਿਆਂ ਵੰਦਨਾਂ ਦਾ ਪਾਠ ਸਿਖਾਏਗਾ। ਉਸ ਤੋਂ ਉਪਰੰਤ ਨਵਗ੍ਰਹ ਤਰਪਨ ਤੇ ਹੋਰ ਰਸਮਾਂ ਦੀ ਅਦਾਇਗੀ ਕਰ ਕੇ ਮੂਲ ਮੰਤ੍ਰ (ਗਾਯਤ੍ਰੀ ਮੰਤ੍ਰ) ਦੇਵੇਗਾ ਤੇ ਨਾਨਕ ਨੂੰ ਜਨੇਊ ਪਹਿਨਾ ਦੇਵੇਗਾ।[੪] ਪੰਡਤ ਹਰਦਿਆਲ ਨੇ ਸਭ ਆਏ ਬ੍ਰਾਹਮਣਾਂ ਨੂੰ ਅਰਜ਼ ਕੀਤੀ ਕਿ ਉਹ ਨਾਨਕ ਨੂੰ ਅਸ਼ੀਰਵਾਦ ਦੇਣ ਤਾਂ ਜੋ ਰਸਮ ਨਿਰਵਿਘਨ ਸਮਾਪਤ ਹੋਵੇ।

ਪੰਡਿਤ ਹਰਦਿਆਲ ਨੇ ਨਾਨਕ ਜੀ ਨੂੰ ਆਪਣੇ ਸਾਹਮਣੇ ਬੈਠਣ ਲਈ ਆਖਿਆ। ਸ਼ਾਂਤ ਗੰਭੀਰ ਨਾਨਕ ਪੰਡਿਤ ਹਰਦਿਆਲ ਦੇ ਪਾਸ ਪਹੁੰਚੇ ਹੀ ਸਨ ਜਦ ਪੰਡਿਤ ਨੇ ਆਖਿਆ, "ਨਾਨਕ! ਪਹਿਲੋਂ ਸਾਲਿਗਰਾਮ ਨੂੰ ਮੱਥਾ ਟੇਕ। ਅੱਜ ਮੈਂ ਤੈਨੂੰ ਹਿੰਦੂ ਧਰਮ ਦੀ ਦੀਖਿਆ ਸਿੱਖਿਆ ਦੇਣੀ ਹੈ। ਅੱਜ ਤੋਂ ਮੈਂ ਤੇਰਾ ਗੁਰੂ ਤੇ ਤੂੰ ਮੇਰਾ ਚੇਲਾ।" ਨਾਨਕ ਜੀ ਨੇ ਪੁੱਛਿਆ: "ਮੈਂ ਇਸ ਪੱਥਰ ਅਗੇ ਕਿਉਂ ਮੱਥਾ ਟੇਕਾਂ?" "ਕਿਉਂਕਿ", ਪੰਡਤ ਹਰਦਿਆਲ ਨੇ ਉੱਤਰ ਦਿਤਾ, "ਇਹ ਵਿਸ਼ਨੂੰ ਦਾ ਸਾਕਾਰ ਰੂਪ ਹੈ।" ਨਾਨਕ ਨੇ ਉਸ ਪੱਥਰ ਨੂੰ ਚੁੱਕਿਆ ਅਤੇ ਤੀਖਣ ਵਿਅੰਗ ਤੇ ਹੈਰਾਨੀ ਨਾਲ ਪੁੱਛਿਆ: "ਇਹ ਨਿੱਕਾ ਜਿਹਾ ਪੱਥਰ ਕਿਵੇਂ ਕਿਸੇ ਦੇਵਤਾ, ਜਾਂ ਪ੍ਰਭੂ-ਸ਼ਕਤੀ ਦਾ ਸਾਕਾਰ ਰੂਪ ਹੋ ਸਕਦਾ ਹੈ। ਤੁਸੀਂ ਪਰਮਾਤਮਾਂ ਨੂੰ ਆਖ਼ਰ ਕੀ ਸਮਝਦੇ ਹੋ? ਜੇ ਇਹੋ ਜਿਹੇ ਪੱਥਰ ਵਿਸ਼ਨੂੰ ਤੇ ਬ੍ਰਹਮਾ ਬਣ ਗਏ ਤਾਂ ਕੀ ਇਕ ਪਹਾੜ ਨੂੰ ਪਾਰਬ੍ਰਹਮ ਦਾ ਸਾਕਾਰ ਰੂਪ ਮੰਨੋਂਗੇ?"[੫] ਪੰਡਤ ਹਰਦਿਆਲ ਨੇ ਹੈਰਾਨ ਹੋ ਕੇ ਪੁੱਛਿਆ: "ਬਿਨਾਂ ਕੋਈ ਸਾਕਾਰ ਮੂਰਤੀ ਸਾਹਮਣੇ ਰਖੇ ਦੇ ਕਿਵੇਂ ਨਿਰੰਕਾਰ ਦੀ ਪੂਜਾ ਹੋ ਸਕਦੀ ਹੈ?" ਨਾਨਕ ਜੀ ਨੇ ਉੱਤਰ ਦਿਤਾ: "ਸਾਰੀ ਮਾਨਵ ਸ੍ਰਿਸ਼ਟੀ ਉਸ ਪਰਮਾਤਮਾ ਦਾ ਸਾਕਾਰ ਰੂਪ ਹੈ। ਹਰ ਪ੍ਰਾਣੀ ਮਾਤਰ ਉਸ ਦੀ ਜੋਤਿ ਨਾਲ ਜਗਮਗਾਂਦੀ ਹੈ। ਸਾਰੀ ਕੁਦਰਤ ਕਾਦਰ ਦਾ ਸਾਕਾਰ ਸਰਗੁਣ ਰੂਪ ਹੈ। ਇਸ ਪੱਥਰ ਦੀ ਸੇਵਾ ਤੇ ਉਪਾਸਨਾਂ ਕਰਨ ਨਾਲੋਂ ਮਨੁੱਖ ਜਾਤੀ ਨੂੰ ਪਰਮੇਸ਼ਰ ਰੂਪ ਸਮਝ ਕੇ ਉਸ ਦੀ ਸੇਵਾ ਕਰਨਾ ਹਜ਼ਾਰ ਦਰਜੇ ਚੰਗਾ ਹੈ। ਇਕ ਨਦੀ ਵਿਚੋਂ ਚੁੱਕੇ ਇਸ ਪਥਰ ਦੀ ਪੂਜਾ ਤੋਂ ਤੁਹਾਨੂੰ ਕੀ ਮਿਲੇਗਾ। ਨਾ ਇਹ ਪ੍ਰਭੂ ਦਾ ਚਿੰਨ੍ਹ ਹੈ ਨਾ ਵਿਸ਼ਨੂੰ ਦਾ। ਇਹ ਕੇਵਲ ਬੇਜਾਨ ਪੱਥਰ ਹੈ।"

ਮਹਿਤਾ ਕਾਲੂ ਬੜਾ ਚਿੰਤਾਤੁਰ ਹੋ ਕੇ ਕਹਿਣ ਲਗਾ, "ਪੰਡਤ ਜੀ, ਕਿਉਂ ਬਹਿਸ

ਵਿਚ ਪੈ ਗਏ ਹੋ ਇਸ ਅਞਾਣੇ ਮੁੰਡੇ ਨਾਲ । ਤੁਹਾਨੂੰ ਪਤਾ ਹੈ ਕਿ ਨਾਨਕ ਨਿਤ ਨਵੀਆਂ ਗੱਲਾਂ ਤੇ ਨਿਤ ਨਵੀਆਂ ਵਿਚਾਰਾਂ ਘੜ ਲੈਂਦਾ ਹੈ। ਕਿਉਂ ਐਵੇਂ ਉਲਝਨ ਵਿਚ ਪੈ ਗਏ ਹੋ। ਤੁਸੀਂ ਆਪਣੀ ਰਸਮ ਪੂਰੀ ਕਰੋ। ਮੰਤਰ ਦੇਵੋ ਤੇ ਜਨੇਊ ਪਾਉ।੬ ਜਿਸ ਕੰਮ ਲਈ ਐਡਾ ਅਡੰਬਰ ਕੀਤਾ ਹੈ ਉਹ ਖ਼ਤਮ ਹੋਣਾ ਚਾਹੀਦਾ ਹੈ। ਇਸ ਨੂੰ ਧਰਮ ਨੀਤੀ ਤੇ ਰੀਤੀ ਦਸ ਦਿਉ। ਜੇ ਤੁਸੀਂ ਇਸ ਦੀਆਂ ਦਲੀਲਾਂ ਵਿਚ ਉਲਝ ਗਏ ਤਾਂ ਤੁਹਾਨੂੰ ਬਾਹਰ ਨਿਕਲਣ ਨੂੰ ਕੋਈ ਰਸਤਾ ਨਹੀਂ ਦਿਸਣਾ। ਪਤਾ ਨਹੀਂ ਜੰਮਦਾ ਹੀ ਕਿਹੜੇ ਵੇਦ ਗ੍ਰੰਥ ਇਹ ਪੜ੍ਹ ਆਇਆ ਕਿ ਸਭ ਉਸਤਾਦਾਂ ਤੇ ਪੰਡਤਾਂ ਦੀ ਦੀ ਤੋਬਾ ਕਰਾ ਛਡੀ ਏ।''

ਪੰਡਤ ਹਰਦਿਆਲ ਨੇ ਰਸਮ ਅਰੰਭ ਦਿਤੀ। ਨਾਨਕ ਦੇਵ ਜੀ ਦੇ ਕੰਨ ਵਿਚ ਗਾਯਤ੍ਰੀ ਮੰਤ੍ਰ ਉਚਾਰਦਾ ਹੋਇਆ ਕਹਿਣ ਲਗਾ, ਇਸ ਮੰਤ੍ਰ ਦਾ ਉਚਾਰਨ ਮੇਰੇ ਪਿਛੇ ਪਿਛੇ ਕਰੋ।੭ ਇਸੇ ਦਾ ਜਾਪ ਕਰਨਾ ਹੈ ਤੁਸਾਂ : ''ਤੱਤ ਸਾਵਿਤ੍ਰ ਵਰਨ ਰੂਪੰ ਜੋਤੀਹ ਪਰਸਯ ਧੀਮਹੀਯਨਾਹ ਸਤਿਯਨਹ ਦੀਪਯਤੇ।'' ਨਾਨਕ ਜੀ ਨੇ ਬੜੇ ਅਦਬ ਨਾਲ ਪੁੱਛਿਆ ! ''ਤੁਸੀਂ ਮੇਰੇ ਗੁਰੂ ਬਣਨ ਲਗੇ ਹੋ, ਮੰਤਰ ਦੇਣ ਲਗੇ ਹੋ, ਕੀ ਤੁਹਾਨੂੰ ਪੂਰਨ ਗਿਆਨ ਪ੍ਰਾਪਤ ਹੈ ? ਕੀ ਤੁਹਾਨੂੰ ਇਸ ਮੰਤਰ ਸਾਧਨਾਂ ਤੋਂ ਕੋਈ ਆਤਮਕ ਅਵਸਥਾ ਪ੍ਰਾਪਤ ਹੈ ? ਜਿਹੜਾ ਆਤਮਕ ਉਪਦੇਸ਼ ਮੈਨੂੰ ਦੇਣ ਲਗੇ ਹੋ, ਕੀ ਉਸ ਦਾ ਅਨੁਭਵ ਤੁਹਾਨੂੰ ਹੋ ਚੁੱਕਾ ਹੈ ? ਇਸ ਜਨੇਊ ਪਹਿਨਣ ਨਾਲ ਮੇਰੇ ਵਿਚ ਕੀ ਮਾਨਸਕ ਤੇ ਆਤਮਕ ਤਬਦੀਲੀ ਆਏਗੀ ?''੮ ''ਬਚਾ ਨਾਨਕ'', ਹਰਦਿਆਲ ਨੇ ਆਖਿਆ, ''ਮੈਂ ਤਾਂ ਕੁਲ ਪ੍ਰੋਹਿਤ ਦੀ ਹੈਸੀਅਤ ਵਿਚ ਆਪਣਾ ਰਸਮੀ ਫ਼ਰਜ਼ ਪੂਰਾ ਕਰ ਰਿਹਾ ਹਾਂ। ਇਹ ਮੰਤ੍ਰ ਪ੍ਰਾਪਤ ਕਰ ਕੇ ਅਤੇ ਇਹ ਜਨੇਊ ਪਾ ਕੇ ਤੁਸੀਂ ਦੀਖਿਤ ਖੱਤ੍ਰੀ ਬਣ ਜਾਉਗੇ। ਤੁਸੀਂ ਉੱਚ ਕੁਲ ਦੇ ਬ੍ਰਾਹਮਣਾਂ ਖਤ੍ਰੀਆਂ ਦੇ ਚੌਂਕੇ ਵਿਚ ਜਾ ਸਕੋਗੇ ਅਤੇ ਸ੍ਰੇਸ਼ਟ ਸ਼੍ਰੇਣੀ ਦੇ ਲੋਕਾਂ ਵਿਚ ਤੁਸੀਂ ਬੈਠ ਸਕੋਗੇ। ਜਨੇਊ ਪਹਿਨੇ ਬਿਨਾਂ ਦ੍ਵਿਜਾਂ ਬ੍ਰਾਹਮਣਾਂ ਦੇ ਤੁਹਾਨੂੰ ਅਧਿਕਾਰ ਨਹੀਂ ਪ੍ਰਾਪਤ ਹੋਣਗੇ, ਤੁਹਾਨੂੰ ਧਰਮਨਿਸ਼ਠ ਖਤ੍ਰੀ ਨਹੀਂ ਸਮਝਿਆ ਜਾਏਗਾ।''

ਨਾਨਕ ਜੀ ਸੁਣਦੇ ਰਹੇ। ਉਤੇਜਿਤ ਵਿਸ਼ਵਾਸ ਤੇ ਵਿਵੇਕ ਬੁੱਧੀ ਤੋਂ ਪ੍ਰੇਰਿਤ ਹੋ ਕੇ ਕਹਿਣ ਲਗੇ :''ਕੀ ਇਹ ਜਨੇਊ ਹੀ ਬ੍ਰਾਹਮਣਾਂ ਖਤ੍ਰੀਆਂ ਨੂੰ ਧਰਮ-ਨਿਸ਼ਠ ਬਣਾਂਦਾ ਹੈ, ਜਾਂ ਉਨ੍ਹਾਂ ਦੇ ਕਰਤਵ ਉਨ੍ਹਾਂ ਨੂੰ ਉਹੋ ਜਹੇ ਬ੍ਰਾਹਮਣ ਖਤ੍ਰੀ ਬਣਾਂਦੇ ਹਨ। ਜੇ ਕੋਈ ਬ੍ਰਾਹਮਣ ਜਾਂ ਖ਼ਤ੍ਰੀ ਝੂਠ ਬੋਲੇ, ਫ਼ਰੇਬ ਕਰੇ, ਲੋਕਾਂ ਨੂੰ ਦੰਭ ਰਚ ਕੇ ਧੋਖਾ ਦੇਵੇ, ਗ਼ਰੀਬਾਂ ਦਾ ਖ਼ੂਨ ਚੂਸੇ, ਲੁੱਟ ਖਸੁੱਟ ਤੇ ਚੋਰੀ, ਮਾਰ ਧਾੜ ਕਰ ਕੇ ਜੀਵੇ, ਐਸੇ ਦੁਰਾਚਾਰੀ ਕਰਮ ਕਰੇ ਜਿਨ੍ਹਾਂ ਤੋਂ ਸਮਾਜ ਦੁਖੀ ਹੋਵੇ ਤਾਂ ਕੀ ਉਹ ਕੇਵਲ ਜਨੇਊ ਪਹਿਨ ਕੇ ਧਰਮਨਿਸ਼ਠ ਬਣ ਜਾਣਗੇ ? ਜਿਹੜਾ ਆਦਮੀ ਨਾ ਬ੍ਰਾਹਮਣ ਹੈ ਨਾਂ ਖਤ੍ਰੀ ਹੈ,

ਨਾ ਜਨੇਊ ਪਹਿਨਦਾ ਹੈ, ਪਰ ਨੇਕ ਹੈ, ਈਮਾਨਦਾਰ ਹੈ, ਸੱਚਾ ਹੈ, ਦੀਨ ਦੁਖੀਆਂ ਦਾ ਭਲਾ ਸੋਚਦਾ ਤੇ ਭਲਾ ਕਰਦਾ ਹੈ, ਦਿਆਲੂ ਤੇ ਮਾਨਵ ਹਿਤੈਸ਼ੀ ਹੈ, ਕੀ ਉਸ ਨਾਲੋਂ ਇਹ ਪਾਪੀ ਜਨੇਊ ਪਹਿਨਣ ਵਾਲੇ ਬ੍ਰਾਹਮਣ ਤੇ ਖਤ੍ਰੀ ਉੱਤਮ ਤੇ ਸ੍ਰੇਸ਼ਟ ਸਮਝੇ ਜਾਣਗੇ ?''੯

ਪੰਡਤ ਹਰਦਿਆਲ ਇਹ ਗੱਲ ਸੁਣ ਕੇ ਹੈਰਾਨ ਤੇ ਹੱਕਾ-ਬੱਕਾ ਰਹਿ ਗਿਆ। ਉਹ ਕੁਝ ਕਹਿਣਾ ਚਾਹੁੰਦਾ ਸੀ, ਪਰ ਕਹਿ ਨਾ ਸਕਿਆ। ਹੋਰ ਓਥੇ ਬੈਠੇ ਬ੍ਰਾਹਮਣ ਤੇ ਬਰਾਦਰੀ ਦੇ ਖਤ੍ਰੀ ਕਦੀ ਮਹਿਤਾ ਕਾਲੂ ਦੇ ਚਿਹਰੇ ਵਲ ਤੇ ਕਦੀ ਨਾਨਕ ਦੇ ਚਿਹਰੇ ਵਲ ਬਿਟ ਬਿਟ ਤੱਕੀ ਜਾਣ। ਨਾਨਕ ਦੇ ਚਿਹਰੇ ਦੀ ਦਮਕ ਤੇ ਜਲਾਲ ਤੋਂ ਇਕ ਗਿਆਨ-ਨਿਸ਼ਠ ਬਾਲ-ਰਿਸ਼ੀ ਦਾ ਪ੍ਰਭਾਵ ਪੈਂਦਾ ਸੀ। ਉਨ੍ਹਾਂ ਦੇ ਚਿਹਰੇ ਉਤੇ ਕਰੁਣਾਮਈ ਮੁਸਕ੍ਰਾਹਟ ਸੀ ਜਿਸ ਤੋਂ ਜਾਪਦਾ ਸੀ ਕਿ ਉਹ ਇਸ ਉਲਝਣ ਨੂੰ ਸੁਲਝਾਣ ਨੂੰ ਤਿਆਰ ਹਨ। ਬੜੇ ਠਰੰਮੇ ਨਾਲ ਨਾਨਕ ਜੀ ਨੇ ਆਖਿਆ, "ਪੰਡਤ ਜੀ ਮੈਨੂੰ ਐਸਾ ਜਨੇਊ ਪਹਿਨਾਉ ਜੋ ਕਦੀ ਟੁੱਟੇ ਨਾ।" ਇਹ ਗੱਲ ਸੁਣ ਕੇ ਬ੍ਰਾਹਮਣਾਂ ਦੇ ਚਿਹਰਿਆਂ ਉਤੇ ਇਕ ਆਸ ਦੀ ਕਿਰਨ ਟਪਕ ਪਈ। ਆਖਰ ਨਾਨਕ ਨੇ ਮਜ਼ਬੂਤ ਜਨੇਊ ਪਹਿਨਣਾ ਮੰਨ ਹੀ ਲਿਆ। ਪੰਡਤ ਹਰਿਦਿਆਲ ਬੜੇ ਮਜ਼ਬੂਤ ਧਾਗੇ ਦਾ ਜਨੇਊ ਤਿਆਰ ਕਰਨ ਹੀ ਲੱਗਾ ਸੀ ਜਦ ਕਿ ਨਾਨਕ ਜੀ ਨੇ ਰਾਗ ਰਸ ਰੰਗ ਦੇ ਵਜਦ ਵਿਚ ਆ ਕੇ ਮਜ਼ਬੂਤ ਤੇ ਕਦੀ ਨਾ ਟੁਟਣ ਵਾਲੇ ਜਨੇਊ ਦੀ ਵਿਆਖਿਆ ਇਸ ਪ੍ਰਕਾਰ ਕੀਤੀ :

ਲੱਖ ਚੋਰੀਆਂ ਲੱਖ ਜਾਰੀਆ ਲਖ ਕੂੜੀਆਂ ਲਖ ਗਾਲਿ ॥
ਲਖ ਠਗੀਆਂ ਪਹਿਨਾਮੀਆਂ ਰਾਤਿ ਦਿਨਸੁ ਜੀਅ ਨਾਲਿ ॥
ਤਗੁ ਕਪਾਹਹੁ ਕਤੀਐ ਬਾਮ੍ਹਣੁ ਵਟੇ ਆਇ ॥
ਕੁਹਿ ਬਕਰਾ ਰਿੰਨਿ ਖਾਇਆ ਸਭੁ ਕੋ ਆਖੈ ਪਾਇ ॥
ਹੋਇ ਪੁਰਾਣਾ ਸੁਟੀਐ ਭੀ ਫਿਰ ਪਾਈਐ ਹੋਰੁ ॥
ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥

ਪੰਡਤ ਹਰਦਿਆਲ ਨੇ ਨਾਨਕ ਨੂੰ ਦਲੀਲ ਨਾਲ ਪ੍ਰੇਰਦੇ ਹੋਏ ਪੁੱਛਿਆ : "ਬੱਚਾ ਨਾਨਕ ਐਸਾ ਕਿਹੜਾ ਜਨੇਊ ਹੋ ਸਕਦਾ ਹੈ ਜੋ ਕਦੀ ਨਾ ਟੁੱਟੇ ? ਕਦੀ ਤੁਸੀਂ ਦੇਖਿਆ ਹੈ ? ਕੀ ਤੁਸੀਂ ਐਸੇ ਜਨੇਊ ਲਈ ਖਾਸ ਧਾਗਾ ਤਿਆਰ ਕਰ ਸਕਦੇ ਹੋ ?" ਨਾਨਕ ਨੇ ਉੱਤਰ ਦਿਤਾ, "ਹਾਂ ਐਸਾ ਜਨੇਊ ਮੈਂ ਦੇਖਿਆ ਹੈ, ਮੈਂ ਤਿਆਰ ਕੀਤਾ ਹੈ, ਤੁਸੀਂ ਭੀ ਮੇਰੀ ਦਸੀ ਜੁਗਤ ਨਾਲ ਤਿਆਰ ਕਰ ਸਕਦੇ ਹੋ। ਇਹ ਨਾ ਕਦੀ ਟੁੱਟੇਗਾ, ਨਾ ਪੁਰਾਣਾ ਹੋਵੇਗਾ। ਜ਼ਿੰਦਗੀ ਭਰ ਸਾਥ ਨਿਭੇਗਾ। ਪ੍ਰਭੂ ਕਿਰਪਾ ਦੁਆਰਾ ਮੈਂ ਐਸਾ ਜਨੇਊ ਬਣਾਨ ਦੀ ਵਿਧੀ ਸਿੱਖੀ ਹੈ, ਜਨੇਊ ਬਣਾਇਆ ਵੀ ਹੈ ਅਤੇ ਪਹਿਨਿਆ ਭੀ

ਹੈ। ਮੈਂ ਇਹ ਤੁਹਾਡਾ ਇਕ ਟਕੇ ਦੇ ਧਾਗੇ ਦਾ ਜਨੇਊ ਕਦੀ ਨਹੀਂ ਪਹਿਨਾਂਗਾ। ਮੇਰਾ ਇਸ ਨੇ ਕੁਝ ਨਹੀਂ ਸੁਆਰਨਾ ਕਿਉਂਕਿ ਤੁਹਾਡਾ ਇਸ ਨੇ ਕੁਝ ਨਹੀਂ ਸੁਆਰਿਆ। ਲਓ ਸੁਣੋ ਮਜ਼ਬੂਤ, ਅਟੁੱਟ ਤੇ ਨਾਲ ਨਿਭਣ ਵਾਲੇ ਜਨੇਊ ਦੀ ਜੁਗਤ :

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥
ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥
ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥
ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥
ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ ॥

ਗੁਰੂ ਨਾਨਕ : ਆਸਾ ਦੀ ਵਾਰ : ੧੫ : ੧।

ਇਉਂ ਬਾਲਕ ਨਾਨਕ ਨੇ ਚਾਰ ਵਰਨ ਚਾਰ ਆਸ਼ਰਮਾਂ ਦੇ ਹਿੰਦੂ ਸਮਾਜ ਵਿਚ ਸਿਧਾਂਤਕ ਤੌਰ ਤੇ ਕਦਮ ਰਖਣੋਂ ਨਾਂਹ ਕਰ ਦਿਤੀ। ਉਨ੍ਹਾਂ ਨੇ ਬ੍ਰਾਹਮਣਾਂ, ਖਤ੍ਰੀਆਂ ਦੀ ਸ਼੍ਰੇਣੀ ਨੂੰ ਹੋਰ ਜਾਤੀਆਂ ਤੇ ਕੌਮਾਂ ਦੇ ਮਨੁੱਖਾਂ ਤੋਂ ਉੱਤਮ ਜਾਂ ਸ੍ਰੇਸ਼ਟ ਮੰਨਣੋਂ ਇਨਕਾਰ ਕਰ ਦਿਤਾ। ਉਨ੍ਹਾਂ ਨੇ ਐਸੀਆਂ ਰਸਮਾਂ, ਰੀਤਾਂ ਤੇ ਚਿੰਨ੍ਹ ਅਪਣਾਉਣੋਂ ਨਾਂਹ ਕਰ ਦਿਤ ਜਿਨ੍ਹਾਂ ਦਾ ਨਾ ਕੋਈ ਸਮਾਜਕ ਲਾਭ, ਨਾ ਆਚਰਣਕ ਗੁਣ ਤੇ ਜਿਨ੍ਹਾਂ ਤੋਂ ਨਾ ਆਤਮਕ ਪ੍ਰੇਰਨਾ ਕਿਸੇ ਨੂੰ ਮਿਲਦੀ ਹੈ। ਉਹ ਆਪਣੇ ਇਨ੍ਹਾਂ ਦਾਰਸ਼ਨਿਕ ਤੇ ਧਾਰਮਕ ਵਿਚਾਰਾਂ ਵਿਚ ਬੜੇ ਦ੍ਰਿੜ੍ਹ ਤੇ ਸਪੱਸ਼ਟ ਸਨ ਕਿ ਆਪਣੇ ਸਚਾਈ ਦੇ ਅੰਤਰੀਵ ਅਨੁਭਵ ਵਿਰੁਧ ਉਹ ਕੋਈ ਐਸਾ ਕਰਮ ਧਰਮ ਨਹੀਂ ਅਪਣਾਨਗੇ ਜਿਸ ਤੋਂ ਇਕ ਸ਼੍ਰੇਣੀ ਦਾ ਇਨਸਾਨ ਦੂਸਰੇ ਨੂੰ ਕੁਚਲਣ ਦੇ ਅਧਿਕਾਰ ਦਾ ਦਾਅਵੇਦਾਰ ਬਣ ਜਾਏ। ਇਤਨੀਂ ਛੋਟੀ ਉਮਰ ਵਿਚ ਭੀ ਉਨ੍ਹਾਂ ਨੇ ਹਿੰਦੂ ਧਰਮ ਦੀਆਂ ਐਸੀਆਂ ਬੁਨਿਆਦੀ ਰੀਤਾਂ ਰਸਮਾਂ, ਪੰਡਤਾਂ ਬ੍ਰਾਹਮਣਾਂ ਦੀ ਰਸਮੀ ਦੀਖਿਆ ਸਿੱਖਿਆ ਪਰਵਾਨ ਕਰਨੋਂ ਇਨਕਾਰ ਕਰ ਦਿਤਾ ਜੋ ਸਚੇ ਆਤਮ ਗਿਆਨ ਦੇ ਮਾਰਗ ਉਤੇ ਅਤੇ ਅੰਤਰੀਵ ਅਧਿਆਤਮਕ ਅਨੁਭਵ ਪ੍ਰਾਪਤ ਕਰਨ ਵਿਚ ਰੁਕਾਵਟ ਬਣਦੀਆਂ ਸਨ।

ਨਾਨਕ ਜੀ ਦੇ ਜਨੇਊ ਪਹਿਨਣੋਂ ਕੋਰਾ ਇਨਕਾਰ ਕਰਨ ਤੇ ਚਾਰ ਚੁਫੇਰੇ ਸੰਨਾਟਾ ਛਾ ਗਿਆ। ਬ੍ਰਾਹਮਣ ਤੇ ਪੰਡਤ ਬੁੜ-ਬੁੜ ਕਰਨ ਲਗੇ। ਉਨ੍ਹਾਂ ਨੂੰ ਤਲਵੰਡੀ ਵਿਚ ਹਿੰਦੂ-ਧਰਮ ਦੀ ਤੇ ਖ਼ਾਸ ਕਰ ਵਰਨ-ਆਸ਼ਰਮ ਦੀ ਸਦੀਆਂ ਤੋਂ ਖੜੀ ਦੀਵਾਰ ਹਿੱਲਦੀ ਤੇ ਢਹਿ ਢੇਰੀ ਹੁੰਦੀ ਦਿਸੀ। ਰਿਸ਼ੀਆਂ ਮੁਨੀਆਂ ਦੀ ਸਥਾਪਤ ਕੀਤੀ ਇਹ ਆਧਾਰ-ਭੂਤ ਰਸਮ ਦਾ ਖੰਡਨ, ਹਿੰਦੂ ਧਰਮ ਦਾ ਅਪਮਾਨ ਸੀ, ਸ਼ਾਸਤ੍ਰਾਂ ਸਿਮ੍ਰਿਤੀਆਂ

ਦਾ ਅਪਮਾਨ ਸੀ। ਪਰ ਹਰਦਿਆਲ ਦੇ ਮਨ ਵਿਚ ਨਾਨਕ ਜੀ ਲਈ ਉਸ ਦਿਨ ਤੋਂ ਹੀ ਇਕ ਅਦਭੁਤ ਸ਼ਰਧਾ ਸੀ ਜਿਸ ਦਿਨ ਉਸ ਨੇ ਜਨਮ ਸਮੇਂ ਜਨਮ ਪਤ੍ਰੀ ਲਿਖੀ ਸੀ। ਸਭ ਦੀ ਹੈਰਾਨੀ ਦੀ ਹੱਦ ਨਾ ਰਹੀ ਜਦ ਪੰਡਤ ਹਰਦਿਆਲ ਨੇ ਆਖਿਆ : "ਹੇ, ਬਾਲ ਬ੍ਰਹਮ ਰਿਸ਼ੀ ਨਾਨਕ, ਤੁਸੀਂ ਸਚ ਕਹਿੰਦੇ ਹੋ। ਮੈਂ ਕਈ ਸਾਲਾਂ ਤੋਂ ਜਨੇਊ ਪਹਿਨਾਂਦਾ ਆ ਰਿਹਾ ਹਾਂ, ਅਤੇ ਰਸਮੀ ਸਿਖਿਆ ਦਿੰਦਾ ਆਇਆ ਹਾਂ, ਪਰ ਨਾ ਆਤਮ ਗਿਆਨ ਮੇਰੇ ਭਾਗਾਂ ਵਿਚ ਸੀ ਤੇ ਨਾ ਕਿਸੇ ਨੂੰ ਇਸ ਦੀ ਕਣੀ ਮਾਤਰ ਦੇ ਸਕਿਆ ਹਾਂ। ਤੁਸੀਂ ਸ਼ਾਂਤੀ ਦਾ ਮਾਰਗ ਦਸੋ, ਸੱਚ ਦਾ ਮਾਰਗ ਦਸੋ, ਮੇਰੀ ਅੰਧਕਾਰ ਵਿਚ ਫਾਥੀ ਆਤਮਾ ਦਾ ਕਲਿਆਨ ਕਰੋ।" ਜੋ ਨਾਨਕ ਜੀ ਨੂੰ ਇਸ ਸਮੇਂ ਪੰਡਤ ਹਰਦਿਆਲ ਨੂੰ ਉਪਦੇਸ਼ ਦਿਤਾ। ਉਸ ਦਾ ਕੁਲ ਪ੍ਰੋਹਿਤ ਉਤੇ ਐਸਾ ਪ੍ਰਭਾਵ ਪਿਆ ਕਿ ਉਸ ਨੂੰ ਆਪਣੀ ਆਤਮਾ ਵਿਚ ਇਕ ਅਨੁਭਵ ਦੀ ਨਵੀਂ ਮਹਿਕ ਵਿਗਸਦੀ ਪ੍ਰਤੀਤ ਹੋਈ। ਜਿਸ ਮਨ ਵਿਚ ਦੁਬਿਧਾ ਦਾ ਅੰਧਕਾਰ ਸੀ ਉਸ ਅੰਦਰ ਇਕ ਗਿਆਨ ਦਾ ਦੀਪਕ ਜਗਣ ਲਗ ਪਿਆ।[੧੦]

ਰਾਇ ਬੁਲਾਰ ਇਹ ਗੱਲ ਸੁਣ ਕੇ ਬੜਾ ਹੈਰਾਨ ਹੋਇਆ ਕਿ ਉਸ ਦੇ ਲਾਡਲੇ ਨਾਨਕ ਨੇ ਪੱਥਰ ਦੀ ਮੂਰਤੀ ਅਗੇ ਮੱਥਾ ਟੇਕਣੋਂ ਇਨਕਾਰ ਕਰ ਦਿਤਾ ਹੈ। ਉਸ ਨੇ ਪੰਡਤ ਹਰਦਿਆਲ ਤੋਂ ਹਿੰਦੂ ਧਰਮ ਦੀ ਦੀਖਿਆ ਲੈਣੋਂ ਇਨਕਾਰ ਕਰ ਦਿਤਾ ਹੈ। ਉਸ ਨੇ ਜਨੇਊ ਪਹਿਨਣੋਂ ਵੀ ਇਨਕਾਰ ਕਰ ਦਿਤਾ ਹੈ, ਜਿਸ ਤੋਂ ਹਿੰਦੂ ਸਮਾਜ ਵਿਚੋਂ ਛੇਕੇ ਜਾਣ ਦਾ ਵੀ ਡਰ ਉਤਪੰਨ ਹੋ ਗਿਆ। ਸਭ ਹੈਰਾਨ ਸਨ ਕਿ ਇਸ ਅਨੋਖੇ ਬਾਲਕ ਦੇ ਨਿਰ-ਉੱਤਰ ਕਰਨ ਵਾਲੇ ਵੀਚਾਰ, ਇਸ ਦਾ ਵਰਨ ਆਸ਼ਰਮ ਦਾ ਵਿਰੋਧ, ਇਸ ਦੀ ਹਿੰਦੂ ਧਰਮ ਤੋਂ ਅਲਹਿਦਗੀ ਨੇ ਜੋ ਤਲਵੰਡੀ ਦੀ ਹਿੰਦੂ ਸਮਾਜ ਵਿਚ ਉਥਲ ਪੁਥਲ ਮਚਾਈ ਹੈ, ਉਹ ਅਗੋਂ ਨੂੰ ਕੀ ਰੰਗ ਲਿਆਏਗੀ।

## ਇਤਿਹਾਸਕ ਹਵਾਲੇ

੧. ਜਨਮ ਸਾਖੀ ਭਾਈ ਮਨੀ ਸਿੰਘ ਵਿਚ ਕੁਲ ਪ੍ਰੋਹਿਤ ਦਾ ਨਾਮ ਬ੍ਰਿਜਨਾਥ ਲਿਖਿਆ ਹੈ ਜੋ ਲਿਖਾਰੀ ਜਾਂ ਉਤਾਰਾ ਕਰਨ ਵਾਲੇ ਦੀ ਉਕਤਾਈ ਹੈ। ਹੋਰ ਸਭ ਜਨਮ ਸਾਖੀਆਂ ਕੁਲ ਪ੍ਰੋਹਿਤ ਦਾ ਨਾਮ ਹਰਦਿਆਲ ਲਿਖਦੀਆਂ ਹਨ।

੨. ਹੋਰ ਸਾਮਗ੍ਰੀ ਮੈਂ ਸਭ ਤਿਆਰ ਕਰ ਆਇਆ ਹਾਂ, ਇਕ ਮ੍ਰਿਗ ਦੀ ਤੁਚਾ ਹੱਥ ਨਹੀਂ ਲਗਦੀ, ਤਾਂ ਰਾਇ ਬੁਲਾਰ ਕਹਿਆ, "ਮੈਂ ਭਲਕੇ ਸ਼ਿਕਾਰ ਚੜ੍ਹੂੰਗਾ ਅਰ ਮ੍ਰਿਗ ਮਾਰ ਲਿਆਵਾਂਗਾ," ਤਾਂ ਕਾਲੂ ਕਹਿਆ "ਕਲ ਭਲਕੇ ਨਉਚੰਦਾ ਐਤਵਾਰ ਹੈ ਅਰ ਥਿਤ ਪੰਚਮੀ ਹੈ ਸੋ ਮੈਂ ਭਲਕੇ ਨਾਨਕ ਕਉ ਜਨੇਊ ਪਾਵਾਂਗਾ, ਤੁਸਾਂ ਮ੍ਰਿਗ ਜ਼ਰੂਰ ਲਿਆਵਨਾ।"

ਜਨਮ ਸਾਖੀ ਮਨੀ ਸਿੰਘ । ਪੰ: ੯੮

੩. ਸਾਲਿਗਰਾਮ : ਇਕ ਪੱਥਰ ਜੋ ਗੰਡਕੀ ਨਦੀ ਵਿਚ ਪਾਇਆ ਜਾਂਦਾ ਹੈ, ਅਤੇ ਇਸ ਉਪਰ ਚੱਕਰ ਹੁੰਦਾ ਹੈ। ਵੈਸ਼ਨਵ ਇਸ ਨੂੰ ਵਿਸ਼ਨੂੰ ਦੀ ਮੂਰਤੀ ਮੰਨਦੇ ਹਨ। ਇਹ ਐਮੋਨਾਈਟ ਪੱਥਰ ਹੈ ਜਿਸ ਦੇ ਜਿਨੇ ਚੱਕਰ ਹੋਣ ਉਤਨਾਂ ਹੀ ਕੀਮਤੀ ਸਮਝਿਆ ਜਾਂਦਾ ਹੈ।

ਜੇ. ਡਾਸਨ : ਹਿੰਦੂ ਮਾਈਥਾਲੋਜੀ।

੪. ਬ੍ਰਾਹਮਣ ਚਉਕਾ ਦੇ ਕਰ ਸਿਖਿਆ ਲਗਾ ਦੇਵਣੇ। ਪ੍ਰਾਤ ਸੰਧਿਆ, ਮੰਧਿਆ। ਤ੍ਰਿਕਾਲ ਸੰਧਿਆ, ਤਰਪਣੁ। ਗਾਇਤ੍ਰੀ। ਲਗਾ ਬ੍ਰਹਮਣੁ ਸਿਖਾਲਣੇ। ਅਰ ਸਿਖਾ, ਸੂਤ, ਧੋਤੀ, ਜਨੇਊ ਮਾਲਾ ਕੀ ਸੂਜ ਲਗਾ ਸਿਖਾਲਣੇ। ਸਾਸਤ੍ਰ ਬੇਦ ਕੀ ਮਿਰਜਾਦਾ ਲਗਾ ਸਿਖਾਲਣੇ। ਖਟ ਕਰਮ ਲਗਾ ਬਤਾਵਣੇ। ਸਾਲਿਗਰਾਮ ਦੀ ਸੇਵਾ ਲਗਾ ਸਿਖਾਲਣੇ। ਤਬ ਪੰਡਿਤ ਚਉਕਾ ਦੇ ਕਰਿ ਗੁਰੂ ਬਾਬਾ ਨਾਨਕ ਜੀ ਨਾਵਾਇ ਕਰ ਆਣ ਚਉਕੇ ਉਪਰਿ ਬੈਠਾਇਆ, ਜਨੇਊ ਲਗਾ ਪਾਵਣੇ।

ਜਨਮ ਸਾਖੀ ਮਿਹਰਬਾਨ ਪੰ: ੨੦

੫. ਇਹ ਵਿਚਾਰ ਤੇ ਚਰਚਾ ਜਨਮ ਸਾਖੀ ਭਾਈ ਮਨੀ ਸਿੰਘ ਵਿਚ ਹੈ।

੬. ਕਾਲੂ ਆਖਿਆ, "ਹੇ ਪਰੋਹਤ ਗੁਰੂ ਨਾਨਕ ਜੀ ਨੂੰ ਗਾਇਤ੍ਰੀ ਮੰਤ੍ਰ ਵੀ ਦੇਹੋ ਅਤੇ ਜਨੇਊ ਵੀ ਪਾਵੇ," ਤਾਂ ਪਰੋਹਤ ਲਗਾ ਗੁਰੂ ਨਾਨਕ ਜੀ ਦੇ ਕੰਨ ਵਿਚ ਗਾਇਤ੍ਰੀ ਮੰਤ੍ਰ ਫੂਕਣ। ਤਾਂ ਬਾਬੇ ਪੰਡਤ ਨੂੰ ਕਿਹਾ ਕਿ "ਤੂੰ ਆਪ ਮੰਤ੍ਰ ਸਿਖਿਆ ਹੋਇਆ ਹੈਂ ਜੋ ਸਾਨੂੰ ਸਿਖਾਵਤਾ ਹੈਂ।"

ਜਨਮ ਸਾਖੀ ਭਾਈ ਮਨੀ ਸਿੰਘ II ਪੰ: ੯੭।

੭. ਬ੍ਰਹਮਣ ਬੇਦ ਬਿਧ ਕੇ ਗਿਆਤਾ ਸਭ ਇਕੱਤ੍ਰ ਹੋ ਬੈਠੇ ਨਾਨਕ ਜੀ ਕਾ ਇਸਨਾਨ ਕਰਵਾਇ ਕਰ ਬੁਲਾਇਆ। ਬਾਬਾ ਜੀ ਆਇ ਕਰ ਬੈਠੇ ਐਸੇ ਸੋਭਾ ਪਾਵਤੇ ਹੈ ਜੈਸੇ ਸਮਗ੍ਰ ਤਾਰਾ ਮੰਡਲ ਮੈਂ ਚੰਦ੍ਰਮਾ ਸੋਭਾ ਪਾਵਤਾ ਹੈ। ਕੁਲਾਚਾਰ ਸਭ ਸਿਖਾਵਨ ਲਗਾ। ਸੰਧਿਆ ਤਰਪਣ ਸਿਖਾ ਸੂਤ ਧੋਤੀ ਜਨੇਊ ਮਾਲਾ ਤਿਲਕ ਖਟ ਕਰਮ ਗੁਰੂ ਜੀ ਨੂੰ ਸਿਖਾਵਣੇ ਲਗਾ ਅਰ ਜਨੇਊ ਪਾਵਣੇ ਲਗਾ।

ਜਨਮ ਸਾਖੀ ਬਾਲਾ III ਪੰ: ੨੯।

੮. ਤਾਂ ਬਾਬੇ ਨਾਨਕ ਨੂੰ ਕਹਿਆ ਤੂੰ ਆਪ ਮੰਤ੍ਰ ਸਿਖਿਆ ਹੋਇਆ ਹੈਂ ਜੋ ਸਾਨੂੰ ਸਿਖਾਂਵਦਾ ਹੈਂ।"

ਜਨਮ ਸਾਖੀ ਮਨੀ ਸਿੰਘ I ਪੰ: ੯੯

ਗਾਇਤ੍ਰੀ ਤਰਪਨੁ ਸੰਧਿਆ ਸੇਵਾ ਕਰੇ, ਭਲੀ ਜੁਗਤ ਮਹਿ ਰਹੇ, ਇਸ ਨਮਿਤ ਕਾਰਣ ਖਤ੍ਰੀ ਬ੍ਰਹਮਣ ਕਉ ਜਨੇਊ ਪੜਤਾ ਹੈ। ਬਿਨਾਂ ਜਨੇਊ ਤੇ ਖਤ੍ਰੀ ਬ੍ਰਹਮਣ ਕਾ ਧਰਮ ਰਹਤਾ ਨਹੀਂ।

ਜਨਮ ਸਾਖੀ ਮਿਹਰਬਾਨ ਪੰ: ੨੦-੨੧

ਤਾਂ ਹਰਿਦਿਆਲ ਜੀ ਬੋਲੇ, ਇਸ ਜਨੇਊ ਕੇ ਨਾ ਪਹਿਰੇ ਬਿਨਾਂ ਅਪਵਿਤ੍ਰ ਹੋਂਦਾ ਹੈ। ਚਉਕੇ ਕਾ ਅਧਿਕਾਰੀ ਨਹੀਂ ਹੋਤਾ। ਜਬ ਬੇਦ ਕੀ ਬਿਧ ਪੂਰਬ ਖਤ੍ਰੀ ਬ੍ਰਹਮਣ ਇਸ ਜਨੇਊ ਕੋ ਪਹਿਰਤੇ ਹੈ ਤਬ ਸਭ ਕਰਮ ਧਰਮ ਕਾ ਅਧਿਕਾਰੀ ਹੋਤਾ ਹੈ। ਜਨਮ ਸਾਖੀ ਬਾਲਾ III ਪੰ: ੨੯।

੯. ਬਾਬੇ ਨਾਨਕ ਜੀ ਕਹਿਆ ਜੋ, "ਏ ਪੰਡਿਤ । ਖਤ੍ਰੀ ਬ੍ਰਹਮਣ ਕਾ ਧਰਮੁ ਜਨੇਊ ਸਉ ਰਹਤਾ ਹੈ ਕਿ ਕਰਮ ਕਰ ਕਰ ਧਰਮ ਰਹਤਾ ਹੈ ।" ਜਬ ਇਹ ਬਾਤ ਬਾਬੇ ਨਾਨਕ ਜੀ ਕਹੀ ਤਬ ਜਿਤਨੇ ਲੋਕ ਇਕਤ੍ਰ ਭਏ ਥੇ ਸਭ ਹੈਰਾਨ ਭਏ ।

ਜਨਮ ਸਾਖੀ ਮਿਹਰਬਾਨ ਪੰ: ੨੧ ।

ਫੇਰਿ ਗੁਰੂ ਨਾਨਕ ਜੀ ਕਹਿਆ, "ਸੁਣੋ ਪੰਡਤ ਜੀ ਖਤ੍ਰੀ ਬ੍ਰਹਮਣ ਹੋਇ ਕਰ ਜਨੇਊ ਗਲ ਪਾਇਆ ਅਰ ਬੁਰੇ ਕਰਮ ਕਰਨੇ ਥੀ ਨਾ ਟਲਿਆ ਖੋਟੇ ਕਰਮ ਕਰਦਾ ਰਿਹਾ ਤਾਂ ਬ੍ਰਹਮਣ ਖਤ੍ਰੀ ਜਨੇਊ ਪਾਏ ਕੇ ਬਾਹਰਲੇ ਧਰਮ ਨੂੰ ਕਿਆ ਕਰੇਗਾ । ਧਨ ਦੇ ਵਾਸਤੇ ਹਿੰਸਾ ਧ੍ਰੋਹ ਅਧਰਮ ਅੰਤ ਪ੍ਰਜੰਤ ਦੁਸਟਤਾ ਝੂਠ ਚੁਗਲੀ ਕੀਤੀ ਤਾਂ ਉਹ ਬ੍ਰਹਮਣ ਖਤ੍ਰੀ ਨਹੀਂ ਚੰਡਾਲ ਹੈ । ਅੰਤ ਨੂੰ ਜਮ ਕੀ ਸਾਧਨਾ ਪਵੇਗਾ । ਤਿਸ ਨੂੰ ਜਨੇਊ ਪਾਇ ਕਾ ਕਿਆ ਫਲ ਹੋਇਆ । ਈਹਾ ਜੋ ਪਾਪ ਕਰੇਗਾ ਸੋ ਨਰਕ ਭੋਗੇਗਾ । ਜਬ ਇਹ ਬਾਰਤਾ ਗੁਰੂ ਜੀ ਨੇ ਕਹੀ ਤਾਂ ਜਿਤਨੇ ਲੋਕ ਬੈਠੇ ਸਨ ਸਭ ਹੈਰਾਨ ਹੋਇ ਗਏ ।

ਜਨਮ ਸਾਖੀ ਬਾਲਾ III ਪੰ: ੨੯ ।

੧੦. ਇਹ ਉਪਦੇਸ਼ ਹਰਦਿਆਲ ਨੇ ਮਨ ਮੈਂ ਧਾਰਨ ਕੀਆ ਅਰ ਗੁਰੂ ਨਾਨਕ ਜੀ ਨੂੰ ਧਨ ਧਨ ਕਹਿਆ ।

ਜਨਮ ਸਾਖੀ ਬਾਲਾ III ਪੰ: ੩੨ ।

ਤਬ ਉਨ ਪੰਡਤ ਅਰੁ ਸਭਨਹੁ ਨਮਸਕਾਰ ਕੀਆ । ਵਾਹ ਨਾਨਕ, ਧੰਨ ਨਾਨਕ !

ਜਨਮ ਸਾਖੀ ਮਿਹਰਬਾਨ ਪੰ: ੨੨ ।

# ਬਿਰਹਾ-ਵੇਦਨ ਤੇ ਲਿਵ-ਰਸ ਮਗਨਤਾ

ਜਿਵੇਂ ਇਕ ਕਲਾਕਾਰ ਦੇ ਹਿਰਦੇ ਅੰਦਰ ਸਿਰਜਨ-ਸ਼ਕਤੀ ਦੇ ਸੋਮੇ ਫੁਟਣ ਤੋਂ ਪਹਿਲਾਂ ਉਹ ਇਕ ਅਣਪਛਾਤੀ ਪੀੜ ਦੀ ਤੜਪ ਤੇ ਖ਼ਾਮੋਸ਼ ਬੇਸਬਰੀ ਦੀ ਦਸ਼ਾ ਵਿਚੀਂ ਲੰਘਦਾ ਹੈ, ਤਿਵੇਂ ਹੀ ਬ੍ਰਹਮ-ਰਸੀਏ ਤੇ ਰੱਬ ਦੇ ਸੱਚੇ ਆਸ਼ਕ ਇਕ ਬਿਰਹਾ-ਵੇਦਨ ਦੀ ਦਸ਼ਾ ਵਿਚੀਂ ਲੰਘਦੇ ਹਨ। ਨਾਨਕ ਜੀ ਉਤੇ ਵੀ ਬਾਰਾਂ ਤੇਰਾਂ ਸਾਲ ਦੀ ਆਯੂ ਵਿਚ ਇਕ ਅਜੀਬ ਬਿਰਹ-ਵਿਆਕੁਲਤਾ ਤੇ ਚੁੱਪ-ਵੈਰਾਗ ਦੀ ਦਸ਼ਾ ਛਾਈ ਜਿਸ ਦਾ ਕਾਰਨ ਉਹ ਜਾਂ ਆਪ ਜਾਣਦੇ ਸਨ ਜਾਂ ਉਨ੍ਹਾਂ ਦਾ ਮਰਮ-ਭੇਦੀ ਪ੍ਰੀਤਮ। ਉਨ੍ਹਾਂ ਦੇ ਮਨ-ਅੰਦਰ ਦੀ ਪੀੜ ਮਹਾਤਮਾ ਬੁੱਧ ਦੀ ਉਸ ਸਮੇਂ ਦੀ ਅਵਸਥਾ ਦੀ ਪਰੇਸ਼ਾਨੀ ਨਹੀਂ ਸੀ ਜਦ ਕਿ ਤਪ ਕਰਦਿਆਂ ਕਰਦਿਆਂ ਉਨ੍ਹਾਂ ਉਤੇ ਮਾਰਾ (ਕਾਮ, ਕਰੋਧ, ਲੋਭ, ਮੋਹ, ਹੰਕਾਰ) ਦੀਆਂ ਤ੍ਰਿਸ਼ਨਾਲੂ ਸ਼ਕਤੀਆਂ ਨੇ ਧਾਵਾ ਬੋਲਿਆ। ਉਨ੍ਹਾਂ ਦੀ ਚਿੰਤਾਸ਼ੀਲ ਉਦਾਸੀ ਹਜ਼ਰਤ ਈਸਾ ਦੀ ਉਹ ਪਰੇਸ਼ਾਨੀ ਨਹੀਂ ਸੀ, ਜਿਹੜੀ ਉਨ੍ਹਾਂ ਉਤੇ ਉਦੋਂ ਵਰਤੀ ਜਦ ਉਨ੍ਹਾਂ ਨੂੰ ਸ਼ੈਤਾਨ ਭਰਮਾਉਣ ਆਇਆ ਸੀ। ਨਾਨਕ ਜੀ ਦੇ ਮਨ ਅੰਤਰ ਦੀ ਪੀੜ, ਉਨ੍ਹਾਂ ਦੇ ਕੋਮਲ ਹਿਰਦੇ ਦੀ ਕੱਰਕ ਦੇ ਕਾਰਨ ਕੁਝ ਹੋਰ ਸਨ। ਇਕ ਪਾਸੇ ਉਨ੍ਹਾਂ ਦੇ ਗਿਆਨ ਮਣੀਆਂ ਨਾਲ ਦਮਕਦੇ ਦਿਲ ਵਿਚ ਪ੍ਰੇਮ ਪੂਰਨਿਮਾਂ ਦਾ ਚੰਦਰਮਾ ਚੜ੍ਹਿਆ ਰਹਿੰਦਾ ਸੀ ਅਤੇ ਉਨ੍ਹਾਂ ਦੀ ਸੁਰਤ-ਗਗਨ ਵਿਚ ਅਨਹਦ-ਨਾਦ ਦਾ ਅਮਰ ਸੰਗੀਤ ਗੂੰਜਦਾ ਰਹਿੰਦਾ ਸੀ। ਦੂਸਰੇ ਪਾਸੇ ਉਹ ਆਪਣੇ ਇਰਦ ਗਿਰਦ ਦੁਸ਼ਟਾਚਾਰ, ਜਗਤ ਜਲੰਦੇ ਦੀ ਹਾਹਾਕਾਰ, ਤੇ ਘੋਰ ਅੰਧਕਾਰ ਦੀ ਦਸ਼ਾ ਦੇਖ ਕੇ ਤੜਪ ਉਠਦੇ ਤੇ ਸ਼ੋਕ ਸਾਗਰ ਵਿਚ ਵਹਿੰਦੇ ਪੁਕਾਰ ਉਠਦੇ, "ਕੂੜ ਅਮਾਵਸ ਸਚ ਚੰਦ੍ਰਮਾ ਦੀਸੈ ਨਾਹੀਂ ਕਹ ਚੜਿਆ। ਹਉ ਭਾਲ ਵਿਕੁੰਨੀ ਹੋਈ। ਆਧੇਰੈ ਰਾਹ ਨ ਕੋਈ।"

ਜ਼ੁਲਮ, ਕਪਟ, ਝੂਠ ਫ਼ਰੇਬ, ਨੀਚ ਜਾਤੀਆਂ ਨਾਲ ਦੁਰਵਿਹਾਰ, ਗ਼ਰੀਬਾਂ, ਕਮਜ਼ੋਰਾਂ ਉਤੇ ਹੋ ਰਹੇ ਅਤਿਆਚਾਰ ਨਾਨਕ ਜੀ ਦੀ ਕੋਮਲ ਆਤਮਾ ਨੂੰ ਚਿੰਤਾਤੁਰ ਕਰ ਰਹੇ ਸਨ। ਲੋਭੀ ਤੇ ਲੁਟੇਰੇ ਬ੍ਰਾਹਮਣਾਂ ਅਰ ਵਢੀਖ਼ੋਰ ਕਾਜ਼ੀਆਂ ਨੇ ਹਿੰਦੂ ਤੇ ਮੁਸਲਮਾਨ ਸਮਾਜ ਨੂੰ ਅੰਧਕਾਰ ਦੀ ਖਾਈ ਵਿਚ ਸੁੱਟਿਆ ਹੋਇਆ ਸੀ। ਪਾਪੀ ਰਾਜਿਆਂ ਤੇ ਗ਼ਰੀਬ ਦੇ ਖ਼ੂਨ ਦੇ ਪਿਆਸੇ ਅਹਿਲਕਾਰਾਂ ਨੇ ਗਿਆਨਹੀਨ ਪਰਜਾ ਨੂੰ ਬੇਜਾਨ

ਤੇ ਬੁਜ਼ਦਿਲ ਬਣਾ ਦਿਤਾ ਸੀ। ਬਾਬਾ ਨਾਨਕ ਇਨ੍ਹਾਂ ਸਭ ਜ਼ੁਲਮਾਂ, ਅਤਿਆਚਾਰਾਂ, ਪਖੰਡਾਂ ਤੇ ਧਰਮ ਦੇ ਨਾਮ ਤੇ ਧੋਖੇਬਾਜ਼ੀਆਂ ਦਾ ਸਾਹਮਣਾ ਕਰਨਾ ਚਾਹੁੰਦਾ ਸੀ। ਪਰ ਉਸ ਪਾਸ ਇਕੋ ਇਕ ਹਥਿਆਰ ਸੀ। ਉਹ ਸੀ ਸਚਾਈ ਤੇ ਗਿਆਨ ਦੀ ਨਿਰਭੈ ਜੋਤਿ ਦਾ ਦੋ-ਧਾਰੀ ਖੰਡਾ। ਇਸ ਖੰਡੇ ਨਾਲ ਉਹ ਸਾਰੀ ਧਰਤੀ ਸੋਧਣਾ ਚਾਹੁੰਦਾ ਸੀ, ਸਾਰੀ ਸ੍ਰਿਸ਼ਟੀ ਵਿਚ ਸਚਾਈ, ਆਜ਼ਾਦੀ, ਏਕਤਾ ਤੇ ਨਿਰਭੈਤਾ ਦਾ ਝੰਡਾ ਲਹਿਰਾਣਾ ਚਾਹੁੰਦਾ ਸੀ। ਪਰ ਇਸ ਤੋਂ ਪਹਿਲਾਂ ਆਪਣੇ ਨਿਰੰਕਾਰ ਗੁਰਦੇਵ, ਆਪਣੇ ਇਸ਼ਟ ਅਕਾਲ ਪੁਰਖ ਅਗੇ ਸਨਮੁਖ ਖੜੋ ਕੇ ਉਸ ਦੀ ਨਿਰੰਤਰ ਨਦਰ ਮਿਹਰ, ਉਸ ਦੀ ਪ੍ਰੇਮ ਪ੍ਰੇਰਣਾ, ਉਸ ਦੀ ਜ਼ਾਹਰਾ ਸਹਾਈ ਹੋਣ ਦਾ ਵਚਨ ਤੇ ਅਸ਼ੀਰਵਾਦ ਲੈਣਾ ਚਾਹੁੰਦਾ ਸੀ। ਜਿਵੇਂ ਪੁੱਤਰ ਪਿਤਾ ਤੋਂ ਪ੍ਰੇਮ-ਅਸੀਸ ਲੈ ਕੇ ਜੀਵਨ ਸੰਗਰਾਮ ਵਿਚ ਕੁੱਦਦਾ ਹੈ, ਜਿਵੇਂ ਕੋਈ ਸ਼ਹਿਜ਼ਾਦਾ ਪਾਤਸ਼ਾਹ ਤੋਂ ਹੁਕਮ ਤੇ ਅਸ਼ੀਰਵਾਦ ਲੈ ਕੇ ਮੈਦਾਨੇ-ਜੰਗ ਨੂੰ ਟੁਰਦਾ ਹੈ, ਤਿਵੇਂ ਬਾਬਾ ਨਾਨਕ ਦੀ ਵੀ ਤੀਬਰ ਇੱਛਿਆ ਸੀ ਕਿ ਉਹ ਆਪਣੇ ਗੁਰਦੇਵ ਪਿਤਾ, ਆਪਣੇ ਸੱਚੇ ਪਾਤਸ਼ਾਹ ਤੋਂ ਸ਼ੁਭ ਅਸੀਸੀ-ਹੁਕਮ ਲੈ ਕੇ ਟੁਰੇ।

ਆਪਣੇ ਜਗਤ-ਉਧਾਰਨ ਦੇ ਜੀਵਨ ਉਦੇਸ਼ ਦਾ ਨਾਨਕ ਜੀ ਨੂੰ ਬਚਪਨ ਤੋਂ ਹੀ ਡੂੰਘਾ ਅਹਿਸਾਸ ਸੀ। ਉਨ੍ਹਾਂ ਦੀ ਜ਼ਿੰਦਗੀ ਦਾ ਹਰ ਪਲ ਇਸ ਉਦੇਸ਼ ਦੀ ਪੂਰਤੀ ਦੀ ਚਿੰਤਾ ਤੇ ਤਿਆਰੀ ਵਿਚ ਗੁਜ਼ਰਦਾ ਸੀ। ਗਿਆਰਾਂ ਬਾਰਾਂ ਵਰ੍ਹਿਆਂ ਦੀ ਆਯੂ ਤੋਂ ਤਲਵੰਡੀ ਵਿਚ ਨਾਨਕ ਜੀ ਨੇ ਉਨ੍ਹਾਂ ਵਿਚਾਰਾਂ ਦਾ ਪ੍ਰਚਾਰ ਸ਼ੁਰੂ ਕਰ ਦਿਤਾ, ਜੋ ਵਡੇ ਹੋ ਕੇ ਉਨ੍ਹਾਂ ਨੇ ਸੰਸਾਰ ਵਿਚ ਫੈਲਾਣੇ ਸਨ। ਉਨ੍ਹਾਂ ਦੇ ਮਾਤਾ ਪਿਤਾ ਜੋ ਉਨ੍ਹਾਂ ਨੂੰ ਕਹਿੰਦੇ ਸੋ ਉਹ ਆਗਿਆਕਾਰ ਬੱਚਿਆਂ ਵਾਂਗ ਕਰਦੇ, ਪਰ ਉਨ੍ਹਾਂ ਦਾ ਹਰ ਕਰਤੱਵ ਉਨ੍ਹਾਂ ਦੀ ਆਤਮਕ ਮਹਾਨਤਾ ਦਾ ਚਿਤਰ ਬਣ ਕੇ ਰਹਿ ਜਾਂਦਾ। ਸਹਿਜ ਸੁਭਾਇ ਹੋਈ ਉਨ੍ਹਾਂ ਦੀ ਹੁਕਮ ਅਦੂਲੀ, ਉਨ੍ਹਾਂ ਦੀ ਪਰਉਪਕਾਰ ਨਮਿਤ ਕੀਤੀ ਗ਼ਲਤੀ ਐਸੀ ਅਚੰਭਿਤ ਘਟਨਾ ਬਣ ਕੇ ਪਰਗਟ ਹੁੰਦੀ ਜਿਸ ਰਾਹੀਂ ਕਾਦਰ ਤੇ ਕੁਦਰਤ ਇਹ ਗੱਲ ਦੁਨੀਆਂ ਨੂੰ ਸਾਖਿਆਤ ਪਰਗਟ ਕਰਦੇ ਕਿ ਨਾਨਕ ਸਾਧਾਰਣ ਬੱਚਾ ਨਹੀਂ ਉਹ ਕਾਦਰ ਤੇ ਕੁਦਰਤ ਦੀ ਸਰਬ-ਵਿਆਪੀ ਜੋਤਿ ਦਾ ਸਾਖੀ ਹੈ। ਉਸ ਦਾ ਪ੍ਰਤਿਬਿੰਬ ਹੈ। ਉਸ ਨਾਲ ਅਭੇਦ ਉਸ ਦੀ ਹੀ ਦਿਬ ਮੂਰਤੀ ਹੈ। ਇਸ ਸਮੇਂ ਦੀਆਂ ਉਨ੍ਹਾਂ ਦੇ ਜੀਵਨ ਦੀਆਂ ਨਿੱਕੀਆਂ ਨਿੱਕੀਆਂ ਘਟਨਾਵਾਂ ਪ੍ਰਗਟ ਕਰਦੀਆਂ ਹਨ ਕਿ ਉਨ੍ਹਾਂ ਦਾ ਪ੍ਰਭੂ ਪ੍ਰੀਤਮ ਕਦਮ ਕਦਮ ਤੇ ਭਗਤ ਵਛਲ ਦਾ ਬਿਰਦ ਪਾਲਦਾ ਹੋਇਆ ਸੰਸਾਰਕ ਹਾਨੀਆਂ ਤੋਂ ਆਪ ਹੱਥ ਦੇ ਕੇ ਰਖਦਾ ਸੀ। ਆਪ ਹਰ ਬਾਬ ਰਖਿਆ ਕਰਦਾ ਸੀ, ਜਿਸ ਤੋਂ ਸਭ ਨੂੰ ਜ਼ਾਹਰਾ ਪ੍ਰਗਟ ਹੋ ਰਿਹਾ ਸੀ ਕਿ ਬਾਬਾ ਨਾਨਕ ਕਿਸੇ ਮਹਾਨ ਭਵਿਸ਼ ਦਾ ਭਾਗੀ ਹੋਵੇਗਾ, ਜੋ ਕਿਸੇ ਨਿਕਟ-ਕਾਲ ਵਿਚ ਅਵਤਾਰਾਂ ਪੈਗ਼ੰਬਰਾਂ ਵਾਂਗ ਸੰਸਾਰ ਦੀ ਕਿਸਮਤ ਬਦਲ ਦੇਵੇਗਾ।

ਤੇ ਬੁਜ਼ਦਿਲ ਬਣਾ ਦਿਤਾ ਸੀ। ਬਾਬਾ ਨਾਨਕ ਇਨ੍ਹਾਂ ਸਭ ਜ਼ੁਲਮਾਂ, ਅਤਿਆਚਾ ਪਖੰਡਾਂ ਤੇ ਧਰਮ ਦੇ ਨਾਮ ਤੇ ਧੋਖੇਬਾਜ਼ੀਆਂ ਦਾ ਸਾਹਮਣਾ ਕਰਨਾ ਚਾਹੁੰਦਾ ਸ ਪਰ ਉਸ ਪਾਸ ਇਕੋ ਇਕ ਹਥਿਆਰ ਸੀ। ਉਹ ਸੀ ਸਚਾਈ ਤੇ ਗਿਆਨ ਦੀ ਨਿ ਜੋਤਿ ਦਾ ਦੋ-ਧਾਰੀ ਖੰਡਾ। ਇਸ ਖੰਡੇ ਨਾਲ ਉਹ ਸਾਰੀ ਧਰਤੀ ਸੋਧਣਾ ਚਾਹੁੰਦਾ ਸਾਰੀ ਸ੍ਰਿਸ਼ਟੀ ਵਿਚ ਸਚਾਈ, ਆਜ਼ਾਦੀ, ਏਕਤਾ ਤੇ ਨਿਰਭੈਤਾ ਦਾ ਝੰਡਾ ਲਹਿਰਾ ਚਾਹੁੰਦਾ ਸੀ। ਪਰ ਇਸ ਤੋਂ ਪਹਿਲਾਂ ਆਪਣੇ ਨਿਰੰਕਾਰ ਗੁਰਦੇਵ, ਆਪਣੇ ਇ ਅਕਾਲ ਪੁਰਖ ਅਗੇ ਸਨਮੁਖ ਖੜੇ ਕੇ ਉਸ ਦੀ ਨਿਰੰਤਰ ਨਦਰ ਮਿਹਰ, ਉਸ ਦੀ ਪ੍ਰੇਰਨਾ, ਉਸ ਦੀ ਜ਼ਾਹਰਾ ਸਹਾਈ ਹੋਣ ਦਾ ਵਚਨ ਤੇ ਅਸ਼ੀਰਵਾਦ ਲੈਣਾ ਚਾਹੁੰ ਸੀ। ਜਿਵੇਂ ਪੁੱਤਰ ਪਿਤਾ ਤੋਂ ਪ੍ਰੇਮ-ਅਸੀਸ ਲੈ ਕੇ ਜੀਵਨ ਸੰਗਰਾਮ ਵਿਚ ਕੁੱਦਦਾ ਜਿਵੇਂ ਕੋਈ ਸ਼ਹਿਜ਼ਾਦਾ ਪਾਤਸ਼ਾਹ ਤੋਂ ਹੁਕਮ ਤੇ ਅਸ਼ੀਰਵਾਦ ਲੈ ਕੇ ਮੈਦਾਨੇ-ਜੰਗ ਟੁਰਦਾ ਹੈ, ਤਿਵੇਂ ਬਾਬਾ ਨਾਨਕ ਦੀ ਵੀ ਤੀਬਰ ਇੱਛਿਆ ਸੀ ਕਿ ਉਹ ਆਪ ਗੁਰਦੇਵ ਪਿਤਾ, ਆਪਣੇ ਸੱਚੇ ਪਾਤਸ਼ਾਹ ਤੋਂ ਸ਼ੁਭ ਅਸੀਸੀ-ਹੁਕਮ ਲੈ ਕੇ ਟੁਰੇ।

ਆਪਣੇ ਜਗਤ-ਉਧਾਰਨ ਦੇ ਜੀਵਨ ਉਦੇਸ਼ ਦਾ ਨਾਨਕ ਜੀ ਨੂੰ ਬਚਪਨ ਤੋਂ ਡੂੰਘਾ ਅਹਿਸਾਸ ਸੀ। ਉਨ੍ਹਾਂ ਦੀ ਜ਼ਿੰਦਗੀ ਦਾ ਹਰ ਪਲ ਇਸ ਉਦੇਸ਼ ਦੀ ਪੂਰਤੀ ਚਿੰਤਾ ਤੇ ਤਿਆਰੀ ਵਿਚ ਗੁਜ਼ਰਦਾ ਸੀ। ਗਿਆਰਾਂ ਬਾਰਾਂ ਵਰ੍ਹਿਆਂ ਦੀ ਆਯੂ ਤਲਵੰਡੀ ਵਿਚ ਨਾਨਕ ਜੀ ਨੇ ਉਨ੍ਹਾਂ ਵਿਚਾਰਾਂ ਦਾ ਪ੍ਰਚਾਰ ਸ਼ੁਰੂ ਕਰ ਦਿਤਾ, ਜੋ ਹੋ ਕੇ ਉਨ੍ਹਾਂ ਨੇ ਸੰਸਾਰ ਵਿਚ ਫੈਲਾਣੇ ਸਨ। ਉਨ੍ਹਾਂ ਦੇ ਮਾਤਾ ਪਿਤਾ ਜੋ ਉਨ੍ਹਾਂ ਨੂੰ ਕਹਿ ਸੋ ਉਹ ਆਗਿਆਕਾਰ ਬੱਚਿਆਂ ਵਾਂਗ ਕਰਦੇ, ਪਰ ਉਨ੍ਹਾਂ ਦਾ ਹਰ ਕਰ ਉਨ੍ਹਾਂ ਦੀ ਆਤਮਕ ਮਹਾਨਤਾ ਦਾ ਚਿਤਰ ਬਣ ਕੇ ਰਹਿ ਜਾਂਦਾ। ਸਹਿਜ ਸੁਭ ਹੋਈ ਉਨ੍ਹਾਂ ਦੀ ਹੁਕਮ ਅਦੂਲੀ, ਉਨ੍ਹਾਂ ਦੀ ਪਰਉਪਕਾਰ ਨਮਿਤ ਕੀਤੀ ਗਲ ਐਸੀ ਅਚੰਭਿਤ ਘਟਨਾ ਬਣ ਕੇ ਪਰਗਟ ਹੁੰਦੀ ਜਿਸ ਰਾਹੀਂ ਕਾਦਰ ਤੇ ਕੁਦ ਇਹ ਗੱਲ ਦੁਨੀਆਂ ਨੂੰ ਸਾਖਿਆਤ ਪਰਗਟ ਕਰਦੇ ਕਿ ਨਾਨਕ ਸਾਧਾਰਣ ਬੱਚਾ ਨ ਉਹ ਕਾਦਰ ਤੇ ਕੁਦਰਤ ਦੀ ਸਰਬ-ਵਿਆਪੀ ਜੋਤਿ ਦਾ ਸਾਖੀ ਹੈ। ਉਸ ਦਾ ਪ੍ਰਤਿ ਹੈ। ਉਸ ਨਾਲ ਅਭੇਦ ਉਸ ਦੀ ਹੀ ਦਿਬ ਮੂਰਤੀ ਹੈ। ਇਸ ਸਮੇਂ ਦੀਆਂ ਉਨ੍ਹਾਂ ਜੀਵਨ ਦੀਆਂ ਨਿੱਕੀਆਂ ਨਿੱਕੀਆਂ ਘਟਨਾਵਾਂ ਪ੍ਰਗਟ ਕਰਦੀਆਂ ਹਨ ਕਿ ਉਨ੍ਹਾਂ ਪ੍ਰਭੂ ਪ੍ਰੀਤਮ ਕਦਮ ਕਦਮ ਤੇ ਭਗਤ ਵਛਲ ਦਾ ਬਿਰਦ ਪਾਲਦਾ ਹੋਇਆ ਸੰਸਾ ਹਾਨੀਆਂ ਤੋਂ ਆਪ ਹੱਥ ਦੇ ਕੇ ਰਖਦਾ ਸੀ। ਆਪ ਹਰ ਬਾਬ ਰਖਿਆ ਕਰਦਾ ਜਿਸ ਤੋਂ ਸਭ ਨੂੰ ਜ਼ਾਹਰਾ ਪ੍ਰਗਟ ਹੋ ਰਿਹਾ ਸੀ ਕਿ ਬਾਬਾ ਨਾਨਕ ਕਿਸੇ ਮਹਾਨ ਭ ਦਾ ਭਾਗੀ ਹੋਵੇਗਾ, ਜੋ ਕਿਸੇ ਨਿਕਟ-ਕਾਲ ਵਿਚ ਅਵਤਾਰਾਂ ਪੈਗੰਬਰਾਂ ਵਾਂਗ ਸੰਸ

ਨਾਨਕ ਜੀ ਸ਼ਸ਼ੋਪੰਜ ਵਿਚ ਪੈ ਗਏ ਕਿ ਇਹ ਕੀ ਬਣਿਆ। ਉਨ੍ਹਾਂ ਨੂੰ ਆਪਣੀਆਂ ਮੱਝਾਂ ਉਤੇ ਇੰਝ ਵਿਸ਼ਵਾਸ ਸੀ ਜਿਵੇਂ ਮਿੱਤਰ ਉਤੇ ਕਰੀਦਾ ਹੈ, ਅਤੇ ਉਨ੍ਹਾਂ ਨੂੰ ਸਮਝ ਨਹੀਂ ਸੀ ਆਉਂਦੀ ਕਿ ਬੀੜ ਵਿਚ ਇਤਨਾ ਹਰਾ ਘਾਹ ਹੁੰਦਿਆਂ ਸੁੰਦਿਆਂ ਮੱਝਾਂ ਨੇ ਜੱਟ ਦਾ ਖੇਤ ਕਿਉਂ ਉਜਾੜਿਆ। ਕਈ ਪਸ਼ੂ ਬੰਦਿਆਂ ਨਾਲੋਂ ਸਿਆਣੇ ਹੁੰਦੇ ਹਨ, ਪਰ ਉਨ੍ਹਾਂ ਦੀਆਂ ਮੱਝਾਂ ਨੇ ਤਾਂ ਬੜਾ ਮਾੜਾ ਕੰਮ ਕੀਤਾ। ਜਿਉਂ ਜਿਉਂ ਉਹ ਮੱਝਾਂ ਲਭਣ ਲਈ ਤੁਰੇ ਜਾਂਦੇ ਸਨ, ਜੱਟ ਦੀ ਹਾਹਾਕਾਰ ਉਨ੍ਹਾਂ ਦੇ ਕੰਨਾਂ ਵਿਚ ਗੂੰਜ ਰਹੀ ਸੀ। ਜਦ ਨਾਨਕ ਜੀ ਉਸ ਜੱਟ ਦੇ ਖੇਤਾਂ ਦੇ ਨੇੜੇ ਪਹੁੰਚੇ ਤਾਂ ਉਨ੍ਹਾਂ ਵੇਖਿਆ ਕਿ ਉਨ੍ਹਾਂ ਦੀਆਂ ਮੱਝਾਂ ਉਸ ਦੇ ਖੇਤ ਤੋਂ ਜ਼ਰਾ ਦੂਰ ਘਾਹ ਚਰ ਰਹੀਆਂ ਸਨ ਅਤੇ ਖੇਤ ਹਰੀ ਭਰੀ ਫ਼ਸਲ ਨਾਲ ਲਹਿਲਹਾ ਕਰ ਰਿਹਾ ਸੀ। ਉਨ੍ਹਾਂ ਨੇ ਖੇਤ ਨੂੰ ਚਹੁੰਆਂ ਪਾਸਿਉਂ ਤੱਕਿਆ, ਉਸ ਦੇ ਅੰਦਰ ਜਾ ਕੇ ਤੱਕਿਆ। ਖੇਤ ਦਾ ਇਕ ਕਿਣਕਾ ਵੀ ਮੱਝਾਂ ਨੇ ਨਹੀਂ ਸੀ ਛੇੜਿਆ। ਨਾਨਕ ਜੀ ਨੂੰ ਇਸ ਗੱਲ ਦੀ ਹੈਰਾਨੀ ਵੀ ਹੋਈ ਕਿ ਜੱਟ ਕਿਉਂ ਸ਼ੋਰ ਮਚਾਉਂਦਾ ਪਿੰਡ ਨੂੰ ਦੌੜ ਗਿਆ ਹੈ, ਤੇ ਇਸ ਗੱਲ ਦੀ ਖ਼ੁਸ਼ੀ ਵੀ ਹੋਈ ਕਿ ਉਨ੍ਹਾਂ ਦੀਆਂ ਮੱਝਾਂ ਨੇ ਜੱਟ ਦੇ ਖੇਤ ਦਾ ਕੋਈ ਨੁਕਸਾਨ ਨਹੀਂ ਕੀਤਾ। ਉਨ੍ਹਾਂ ਨੇ ਮੱਝਾਂ ਨੂੰ ਪਿਆਰਿਆ ਪਲੋਸਿਆ ਅਤੇ ਸਾਰੇ ਵੱਗ ਨੂੰ ਪਿੰਡ ਵਲ ਤੋਰ ਲਿਆ।

ਜੱਟ ਨੇ ਜਗੀਰਦਾਰ ਰਾਇ ਬੁਲਾਰ ਪਾਸ ਪਹੁੰਚਦਿਆਂ ਬੜੀ ਦੁਖ ਭਰੀ ਪੁਕਾਰ ਕੀਤੀ: "ਮੈਂ ਲੁੱਟਿਆ ਗਿਆ, ਕਾਲੂ ਦੇ ਪੁੱਤਰ ਨੇ ਮੇਰਾ ਖੇਤ ਉਜਾੜ ਦਿਤਾ, ਇਨਸਾਫ਼ ਕਰੋ, ਮੇਰਾ ਤਪਾਵਸ ਕਰੋ। ਮੈਂ ਲੁੱਟਿਆ ਗਿਆ। ਮੇਰੇ ਖੇਤ ਦਾ ਕੱਖ ਨਹੀਂ ਛਡਿਆ। ਇਨਸਾਫ਼ ਕਰੋ, ਨਹੀਂ ਤਾਂ ਮੈਂ ਸੁਲਤਾਨਪੁਰੇ ਨਵਾਬ ਪਾਸ ਫ਼ਰਿਆਦ ਕਰਾਂਗਾ।"[੪]

ਰਾਇ ਬੁਲਾਰ ਪਰੇਸ਼ਾਨੀ ਤੇ ਸ਼ਸ਼ੋਪੰਜ ਵਿਚ ਪੈ ਗਿਆ। ਉਸ ਨੇ ਪਿੰਡ ਦੇ ਪੰਚਾਂ ਨੂੰ ਤੇ ਮਹਿਤਾ ਕਾਲੂ ਨੂੰ, ਜੋ ਸਰਪੰਚ ਵੀ ਸੀ, ਫ਼ੌਰਨ ਬੁਲਾਇਆ।[੫] ਉਸ ਨੂੰ ਕਾਲੂ ਉਤੇ ਗ਼ੁੱਸਾ ਸੀ, ਜਿਸ ਨੇ ਨਾਨਕ ਵਰਗੇ ਭੋਲੇ ਤੇ ਬੇਪਰਵਾਹ ਬਾਲਕ ਨੂੰ ਮੱਝਾਂ ਚਾਰਨ ਭੇਜਿਆ। ਹੋ ਸਕਦਾ ਹੈ ਮੱਝਾਂ ਉਸ ਦੀ ਸੰਭਾਲ ਤੇ ਕਾਬੂ ਤੋਂ ਬਾਹਰ ਹੋ ਗਈਆਂ ਹੋਣ ਅਤੇ ਉਨ੍ਹਾਂ ਨੇ ਜੱਟਾਂ ਦਾ ਖੇਤ ਉਜਾੜ ਦਿਤਾ ਹੋਵੇ।

ਜਦ ਮਹਿਤਾ ਕਾਲੂ ਨੂੰ ਪਤਾ ਲਗਾ ਕੀ ਹੋਇਆ ਹੈ ਤਾਂ ਉਸ ਦੇ ਗ਼ੁੱਸੇ ਦੀ ਹੱਦ ਨਾ ਰਹੀ। "ਇਸ ਮੁੰਡੇ ਨੇ ਮੈਨੂੰ ਬਦਨਾਮ ਕਰ ਕੇ ਰਖ ਦਿਤਾ, ਚੰਗੀਆਂ ਮੱਝਾਂ ਚਾਰਨ ਗਿਆ। ਖੇਤ ਹੀ ਉਜਾੜ ਆਇਆ।" ਕਿਉਂਕਿ ਕਾਲੂ ਪਿੰਡ ਦਾ ਸਰਪੰਚ ਸੀ, ਨਾਲੇ ਰਾਇ ਬੁਲਾਰ ਦੀ ਜਗੀਰ ਦਾ ਕਾਰਦਾਰ ਸੀ, ਉਸ ਨੂੰ ਅਹਿਸਾਸ ਹੋਇਆ ਕਿ ਜੱਟ ਦੀ ਫ਼ਸਲ ਦੇ ਨੁਕਸਾਨ ਦਾ ਉਸ ਦਾ ਪੁੱਤਰ ਜ਼ੁਮੇਵਾਰ ਹੈ, ਅਤੇ ਉਸ ਦਾ ਹਰਜਾਨਾ ਦੇਣਾ ਉਸ ਦਾ ਇਖ਼ਲਾਕੀ ਫ਼ਰਜ਼ ਹੈ। ਉਸ ਨੇ ਰਾਇ ਬੁਲਾਰ ਅਗੇ ਪਹੁੰਚਦਿਆਂ ਹੀ ਸਾਰਾ ਹਰਜਾਨਾ ਦੇਣਾ ਮੰਨ ਲਿਆ।

ਇਤਨੇ ਨੂੰ ਉਥੇ ਨਾਨਕ ਜੀ ਆ ਪਹੁੰਚੇ। ਉਨ੍ਹਾਂ ਦਾ ਚਿਹਰਾ ਸ਼ਾਂਤ ਤੇ ਗੰਭੀਰ ਸੀ। ਘਰ ਪਹੁੰਚਦਿਆਂ ਹੀ ਉਨ੍ਹਾਂ ਨੂੰ ਬੀਬੀ ਨਾਨਕੀ ਤੋਂ ਪਤਾ ਲਗ ਗਿਆ ਸੀ ਕਿ ਜੱਟ ਨੇ ਆਪਣੇ ਉਜਾੜੇ ਦੀ ਸ਼ਕਾਇਤ ਰਾਇ ਬੁਲਾਰ ਪਾਸ ਜਾ ਕੀਤੀ ਹੈ। ਸਭ ਦੀਆਂ ਨਿਗਾਹਾਂ ਬਾਲਕ ਨਾਨਕ ਉਤੇ ਜਾ ਟਿਕੀਆਂ। ਉਸ ਦੇ ਮਾਸੂਮ ਚਿਹਰੇ ਤੋਂ ਇਹ ਪ੍ਰਤੀਤ ਹੁੰਦਾ ਸੀ ਕਿ ਉਹ ਨਿਰਦੋਸ਼ ਹੈ। ਨਾਨਕ ਦਾ ਤੇਜੱਸਵੀ ਮਸਤਕ ਤੇ ਸ਼ਾਂਤ ਚਿਹਰਾ ਦੇਖਦਿਆਂ ਹੀ ਰਾਇ ਬੁਲਾਰ ਦਾ ਗੁੱਸਾ ਠੰਢਾ ਹੋ ਗਿਆ। ਬੜੇ ਮਧੁਰ ਭਾਵ ਵਿਚ ਉਸ ਨੇ ਨਾਨਕ ਜੀ ਨੂੰ ਸੰਬੋਧਨ ਕਰ ਕੇ ਪੁੱਛਿਆ, "ਬੇਟਾ ਨਾਨਕ, ਮੱਝਾਂ ਨੂੰ ਇਸ ਜੱਟ ਦੇ ਖੇਤੀ ਤੋਂ ਦੂਰ ਰਖਣਾ ਸੀ। ਇਸ ਦਾ ਸਾਰਾ ਖੇਤ ਉਜੜ ਗਿਆ, ਤੇ ਹੁਣ ਮਹਿਤਾ ਕਾਲੂ ਨੂੰ ਹਰਜਾਨਾ ਦੇਣਾ ਪਵੇਗਾ।" "ਰਾਇ ਜੀ" ਨਾਨਕ ਨੇ ਸੁਰੀਲੀ, ਪਰ ਦ੍ਰਿੜ੍ਹ ਆਵਾਜ਼ ਵਿਚ ਆਖਿਆ, "ਮੇਰੀਆਂ ਮੱਝਾਂ ਨੇ ਇਸ ਜੱਟ ਦੇ ਖੇਤ ਦਾ ਇਕ ਪੱਤਾ ਵੀ ਨਹੀਂ, ਉਜਾੜਿਆ।" ਉਜਾੜੇ ਦੇ ਦੋਸ਼ ਤੋਂ ਨਾਨਕ ਦਾ ਸਾਫ਼ ਇਨਕਾਰ ਸੁਣ ਕੇ ਸਭ ਅਚੰਭਿਤ ਹੋ ਗਏ। ਕ੍ਰੋਧ ਵਿਚ ਰਿਝ ਰਿਹਾ ਜੱਟ ਬੋਲ ਉਠਿਆ, "ਨਾਨਕ ਝੂਠ ਬੋਲਦਾ ਹੈ, ਜਾ ਕੇ ਦੇਖੋ, ਮੇਰਾ ਖੇਤ ਸਭ ਉਜਾੜ ਘਤਿਆ ਹੈ। ਮੇਰੇ ਨਾਲ ਇਨਸਾਫ਼ ਕਰੋ।" ਜੱਟ ਨੂੰ ਟੋਕਦਿਆਂ ਰਾਇ ਬੁਲਾਰ ਨੇ ਆਖਿਆ, "ਨਾਨਕ ਨੇ ਅੱਜ ਤਕ ਝੂਠ ਨਹੀਂ ਬੋਲਿਆ। ਮੈਂ ਅਸਲੀਅਤ ਦਾ ਪਤਾ ਕਰ ਕੇ ਇਨਸਾਫ਼ ਕਰਾਂਗਾ।"

ਰਾਇ ਬੁਲਾਰ ਨੇ ਤੁਰਤ ਹੀ ਖੇਤ ਦੇਖਣ ਲਈ ਇਕ ਮੁਨਸਿਫ਼ ਭੇਜਿਆ, ਜਿਸ ਨੇ ਆ ਕੇ ਦਸਿਆ ਕਿ ਖੇਤ ਹਰਾ ਭਰਾ ਹੈ। ਸਚਾਈ ਗੁਰੂ ਨਾਨਕ ਵਲ ਸੀ :

ਤਬ ਭੇਜੇ ਮੁਨਸਿਫ਼ ਰਾਇ ਖੇਤ ਕੋ ਦੇਖਨੇ ॥
ਸਾਬਤ ਦੇਖਾ ਖੇਤ, ਚਲਿਤ੍ਰ ਕਰ ਪੇਖਨੇ ॥
ਯਹ ਸੁਨੀ ਬਾਤ ਜਬ ਰਾਇ, ਅਚਰਜ ਕਰ ਜਾਨਿਆ ॥
ਤਬ ਬਾਬੇ ਢਿਗ ਤਿਨ ਦੇਖ ਸਾਧ ਕਰ ਮਾਨਿਆ ॥

ਮਹਿਮਾ ਪ੍ਰਕਾਸ਼, ੧,੧੪ ॥

ਜੱਟ ਕਸਮਾਂ ਖਾਂਦਾ ਸੀ ਕਿ ਉਸ ਨੇ ਖੇਤ ਉਜੜਿਆ ਦੇਖਿਆ। ਉਸ ਨੂੰ ਪਤਾ ਨਹੀਂ ਸੀ ਲਗਦਾ ਕਿ ਮੁੜ ਹਰਾ ਭਰਾ ਕਿਵੇਂ ਹੋ ਗਿਆ। ਲੋਕਾਂ ਨੇ ਉਸ ਨੂੰ ਝਾੜ ਝੰਬ ਕੇ ਤੋਰ ਦਿਤਾ। ਕਈਆਂ ਨੇ ਆਖਿਆ ਕਿ ਇਸ ਨੇ ਸੁਪਨੇ ਵਿਚ ਖੇਤ ਉਜੜਿਆ ਹੋਇਆ ਦੇਖਿਆ ਹੋਣਾ ਹੈ, ਤੇ ਆ ਕੇ ਲਾ ਦਿਤਾ ਨਾਨਕ ਦੇ ਸਿਰ। ਘਰ ਜਾ ਕੇ ਰਾਇ ਬੁਲਾਰ ਵੀ ਇਸ ਘਟਨਾ ਬਾਰੇ ਤਰ੍ਹਾਂ ਤਰ੍ਹਾਂ ਦੇ ਖਿਆਲ ਕਰਨ ਲਗਾ। ਉਹ ਸੋਚਦਾ ਸੀ ਕਿ ਸਚਮੁਚ ਕੋਈ ਕਰਾਮਾਤ ਹੋਈ ਹੈ, ਪਰ ਕਰਾਮਾਤ ਦੇ ਕੋਈ ਨਿਸ਼ਾਨ ਚਿੰਨ੍ਹ

ਭੀ ਨਜ਼ਰ ਨਹੀਂ ਸਨ ਆਉਂਦੇ । ਕਿਸੇ ਹੋਰਸ ਨੇ ਉਜੜਿਆ ਹੋਇਆ ਖੇਤ ਨਹੀਂ ਸੀ ਦੇਖਿਆ, ਸੋ ਹੋ ਸਕਦਾ ਹੈ ਜੱਟ ਹੀ ਭੁਲੇਖਾ ਖਾ ਗਿਆ ਹੋਵੇ । ਪਰ ਇਸ ਗੱਲ ਦੀ ਤਹਿ ਤਕ ਜਾਣ ਤਕ ਦਾ ਉਸ ਨੇ ਫੈਸਲਾ ਕਰ ਲਿਆ ।

ਦੂਸਰੇ ਦਿਨ ਰਾਏ ਬੁਲਾਰ ਸ਼ਿਕਾਰ ਨੂੰ ਨਿਕਲਿਆ । ਘੋੜਾ ਓਧਰ ਮੋੜ ਲਿਆ ਜਿਧਰ ਨਾਨਕ ਮੱਝਾਂ ਚਾਰਦਾ ਸੁਣਿਆ । ਸੰਝ ਦਾ ਵੇਲਾ ਸੀ, ਪਰ ਧੁੱਪ ਅਜੇ ਵੀ ਕੜਕਦੀ ਸੀ । ਕੀ ਦੇਖੇ ਕਿ ਗੁਰੂ ਨਾਨਕ ਇਕ ਦਰਖ਼ਤ ਤਲੇ ਪਿਆ ਹੈ । ਹੋਰ ਸਾਰੇ ਬ੍ਰਿਛਾਂ ਦੀ ਛਾਂਇਆ ਸੂਰਜ ਦੇ ਢਲਦੇ ਪਾਸੇ ਜਾਂਦਿਆਂ ਫਿਰ ਗਈ । ਪਰ ਇਸ ਬ੍ਰਿਛ ਦੀ ਛਾਇਆ ਨਾ ਫਿਰੀ । ਘੋੜਿਆਂ ਦੀ ਆਹਟ ਸੁਣ ਕੇ ਗੁਰੂ ਨਾਨਕ ਜਾਗ ਪਿਆ । ਰਾਇ ਬੁਲਾਰ ਨੇ ਜੱਫੀ ਵਿਚ ਲਿਆ, ਪਿਆਰ ਕੀਤਾ ਅਤੇ ਮਸਤਕ ਚੁੰਮਿਆ ।

ਕੁਝ ਦਿਨ ਬਾਅਦ ਰਾਇ ਬੁਲਾਰ ਜਦ ਫੇਰ ਓਧਰ ਦੀ ਲੰਘਿਆ ਤਾਂ ਕੀ ਦੇਖੇ ਕਿ ਇਕ ਕਾਲੇ ਨਾਗ ਨੇ ਗੁਰੂ ਨਾਨਕ ਦੇ ਚਿਹਰੇ ਉਤੇ ਆਪਣਾ ਫਨ ਖਿਲਾਰਿਆ ਹੋਇਆ ਹੈ । ਪਤਾ ਨਹੀਂ ਸੀ ਕਿ ਛਾਇਆ ਕਰ ਰਿਹਾ ਹੈ ਜਾਂ ਬਾਲਕ ਨਾਨਕ ਨੂੰ ਡਸਣ ਲਗਾ ਹੈ । ਰਾਇ ਬੁਲਾਰ ਬੜਾ ਚਿੰਤਾਤੁਰ ਹੋਇਆ । ਉਸ ਨੇ ਤੀਰ ਖਿਚ ਕੇ ਸਰਪ ਨੂੰ ਨਿਸ਼ਾਨਾ ਬਣਾਨਾ ਚਾਹਿਆ, ਪਰ ਉਹ ਝਾੜੀਆਂ ਵਿਚ ਜਾ ਛੁਪਿਆ । ਰਾਏ ਬੁਲਾਰ ਜਦ ਨਾਨਕ ਜੀ ਦੇ ਨੇੜੇ ਗਿਆ ਤਾਂ ਉਹ ਉਠ ਖੜੋਤੇ । ਰਾਏ ਬੁਲਾਰ ਨੂੰ ਉਨ੍ਹਾਂ ਨੇ ਬੜੀ ਸਹਿਮੀ ਹੋਈ ਦਸ਼ਾ ਵਿਚ ਦੇਖਿਆ । ਘੁਟ ਕੇ ਜਫੀ ਪਾਈ, ਉਸ ਦਾ ਮਸਤਕ ਚੁੰਮਿਆ । ਅੱਜ ਉਹ ਇਹ ਗੱਲ ਦੇਖ ਕੇ ਹੈਰਾਨ ਸਨ ਕਿ ਕੁਦਰਤ ਵੀ ਬਾਲਕ ਨਾਨਕ ਦੀ ਸੇਵਾ ਵਿਚ ਹੱਥ ਜੋੜ ਕੇ ਖੜੋਤੀ ਹੈ । ਕੁਦਰਤ ਨੇ ਨਾਨਕ ਨੂੰ ਠੀਕ ਸਮਝ ਲਿਆ ਹੈ ਕਿ ਉਹ ਕੋਈ ਮਹਾਨ ਪੁਰਸ਼ ਹੈ, ਪਰ ਉਸ ਦੀ ਤਲਵੰਡੀ ਦੇ ਲੋਕਾਂ ਨੂੰ ਅਜੇ ਸਮਝ ਨਹੀਂ ਪਈ ਕਿ ਨਾਨਕ ਕੌਣ ਹੈ, ਅਤੇ ਕਿੰਨਾ ਮਹਾਨ ਹੈ ।

ਓਥੋਂ ਰਾਇ ਬੁਲਾਰ ਸਿਧਾ ਮਹਿਤਾ ਕਾਲੂ ਦੇ ਘਰ ਗਿਆ । ਕਾਲੂ ਦੇਖ ਕੇ ਖ਼ੁਸ਼ ਵੀ ਹੋਇਆ ਤੇ ਹੈਰਾਨ ਵੀ ਕਿ ਅਚਨਚੇਤ ਰਾਏ ਜੀ ਦਾ ਆਉਣਾ ਕਿਸ ਕਾਰਨ ਹੋਇਆ । ਰਾਇ ਬੁਲਾਰ ਨੇ ਜਾਂਦਿਆਂ ਹੀ ਆਖਿਆ, "ਮਹਿਤਾ ਜੀ, ਅੱਜ ਮੈਨੂੰ ਠੀਕ ਪਤਾ ਲਗ ਗਿਆ ਕਿ ਜੱਟ ਠੀਕ ਕਹਿੰਦਾ ਸੀ ਕਿ ਉਸ ਦਾ ਖੇਤ ਤੇਰੀਆਂ ਮੱਝਾਂ ਨੇ ਉਜਾੜ ਦਿਤਾ । ਉਹ ਬਿਚਾਰਾ ਸਹੀ ਪਿਟਦਾ ਸੀ । ਤੈਨੂੰ ਹਰਜਾਨਾਂ ਦੇਣਾ ਹੀ ਪਏਗਾ ।" ਮਹਿਤਾ ਕਾਲੂ ਹੈਰਾਨ ਪਰੇਸ਼ਾਨ ਹੋ ਕੇ ਆਖਣ ਲਗਾ, "ਜਿਵੇਂ ਹੁਕਮ ਹੋਵੇ ਹਜ਼ੂਰ, ਪਰ ਤੁਸੀਂ ਉਸ ਦਿਨ ਮੁਨਸਿਫ ਭੇਜਿਆ ਸੀ, ਉਸ ਨੇ ਦੇਖ ਕੇ ਆਖਿਆ ਸੀ ਕਿ ਖੇਤ ਹਰਿਆ ਭਰਿਆ ਹੈ । ਮੈਂ ਵੀ ਮੁੜ ਜਾ ਕੇ ਦੇਖਿਆ ਸੀ ਕਿ ਖੇਤ ਜਿਉਂ ਦਾ ਤਿਉਂ ਹੈ, ਫੇਰ ਉਹ ਜਟ ਕਿਵੇਂ ਸੱਚਾ ਹੋਇਆ ਰਾਇ ਜੀ ?" "ਮੁਨਸਿਫ ਵੀ ਠੀਕ ਕਹਿੰਦਾ ਸੀ ਜੱਟ ਵੀ ਸੱਚਾ ਸੀ, ਤੈਨੂੰ ਹਰਜਾਨਾਂ ਦੇਣਾ ਹੀ ਪਏਗਾ ਮਹਿਤਾ ਕਾਲੂ ।"

ਕਾਲੂ ਹੋਰ ਪਰੇਸ਼ਾਨ ਹੋ ਕੇ ਪੁੱਛਣ ਲੱਗਾ, ''ਰਾਇ ਜੀ, ਜੇ ਮੁਨਸਿਫ਼ ਠੀਕ ਕਹਿੰਦਾ ਸੀ, ਤਾਂ ਜੱਟ ਕਿਵੇਂ ਸੱਚਾ ਹੋਇਆ, ਤੇ ਉਜਾੜਾ ਕਿਵੇਂ ਹੋਇਆ ? ਤੁਹਾਡਾ ਹੁਕਮ ਮੰਨ ਕੇ ਹਰਜਾਨਾ ਤਾਂ ਮੈਂ ਦੇ ਹੀ ਦੇਵਾਂਗਾ'' ।੬

''ਏਸੇ ਕਰ ਕੇ ਮੈਂ ਸਿਧਾ ਤੇਰੇ ਘਰ ਆਇਆ ਹਾਂ, ਮਹਿਤਾ ਕਾਲੂ । ਅਸਲੀਅਤ ਇਹ ਸੀ ਕਿ ਮੱਝਾਂ ਨੇ ਖੇਤ ਦਾ ਸਚਮੁਚ ਉਜਾੜਾ ਕੀਤਾ ਸੀ, ਪਰ ਗੁਰੂ ਨਾਨਕ ਦੀ ਸਦਾ ਰੱਖਿਆ ਕਰਨ ਵਾਲੇ ਅੱਲ੍ਹਾ ਨੇ ਖੇਤ ਮੁੜ ਹਰਿਆ ਭਰਿਆ ਕੀਤਾ, ਜਿਵੇਂ ਕਿ ਉਜਾੜਾ ਹੋਇਆ ਹੀ ਨਹੀਂ । ਮੇਰੇ ਲਈ ਵੀ ਉਸ ਵੇਲੇ ਗੱਲ ਸਮਝ ਤੋਂ ਬਾਹਰ ਸੀ, ਪਰ ਹੁਣ ਮੈਂ ਅੱਖੀਂ ਦੇਖਿਆ ਹੈ ਕਿ ਕੁਦਰਤ ਨਾਨਕ ਦੀ ਦਾਸੀ ਹੈ । ਤੇਰੇ ਮੇਰੇ ਨਾਲੋਂ ਭੀ ਉਸ ਦੀ ਵਧੇਰੇ ਸੰਭਾਲ ਕਰਦੀ ਹੈ । ਨਾਨਕ ਨੂੰ ਨਿਰਾ ਦੁਨਿਆਵੀ ਪੁੱਤਰ ਹੀ ਨਾ ਸਮਝ । ਇਸ ਵਿਚ ਵਲੀ ਅਉਲੀਆਂ ਵਾਲੀਆਂ ਖ਼ੂਬੀਆਂ ਹਨ, ਇਸ ਵਿਚ ਪੀਰਾਂ ਤੇ ਫ਼ਕੀਰਾਂ ਵਾਲੇ ਗੁਣ ਹਨ । ਰੱਬ ਨੂੰ ਹਾਜ਼ਰ ਨਾਜ਼ਰ ਜਾਣ ਕੇ ਮੇਰੇ ਨਾਲ ਵਾਅਦਾ ਕਰ ਕਿ ਜੇ ਨਾਨਕ ਤੇਰੀ ਮਰਜ਼ੀ ਦੇ ਵਿਰੁਧ ਕੋਈ ਗੱਲ ਕਰੇ ਤਾਂ ਉਸ ਨੂੰ ਪਰੇਸ਼ਾਨ ਨਹੀਂ ਕਰੇਂਗਾ । ਅਸੀਂ ਨਾਨਕ ਨੂੰ ਨਹੀਂ ਸਮਝ ਸਕਦੇ, ਜਦ ਤਕ ਉਹ ਸਾਡੀਆਂ ਅੱਖੀਆਂ ਨਾ ਖੋਲ੍ਹੇ ਅਤੇ ਆਪਣੇ ਆਪ ਨੂੰ ਪਰਗਟ ਨਾ ਕਰੇ ।'' ਰਾਇ ਬੁਲਾਰ ਨੇ ਆਖਿਆ ਮਹਿਤਾ ਕਾਲੂ ਕੁਝ ਐਸੀਆਂ ਗੱਲਾਂ ਸੁਣ ਰਿਹਾ ਸੀ ਜਿਨ੍ਹਾਂ ਉਤੇ ਉਸ ਨੂੰ ਕੋਈ ਵਿਸ਼ਵਾਸ ਨਹੀਂ ਸੀ । ਰਾਇ ਬੁਲਾਰ ਹਾਕਮ ਹੋਣ ਕਰਕੇ ਕਾਲੂ ਉਸ ਦੀ ਹਾਂ ਵਿਚ ਹਾਂ ਮਿਲਾਈ ਗਿਆ । ਜਾਂਦਾ ਜਾਂਦਾ ਭੀ ਰਾਇ ਬੁਲਾਰ ਕਹਿ ਗਿਆ, ''ਜੇ ਕਾਲੂ ਤੂੰ ਸ਼ੁਹਰਤ ਤੇ ਮਰਾਤਬਾ ਹਾਸਲ ਕਰਨਾ ਚਾਹੁੰਦਾ ਹੈਂ ਤਾਂ ਇਸ ਦੀ ਖ਼ਿਦਮਤ ਕਰ। ਜੇ ਇਸ ਖ਼ੁਦਾਇ ਦੇ ਬਾਲਕ ਨੂੰ ਤੂੰ ਦੁੱਖ ਦਿਤਾ ਤਾਂ ਮਾਰਿਆ ਜਾਵੇਂਗਾ ।੭

ਮਹਿਤਾ ਕਾਲੂ ਨੂੰ ਇਸ ਗੱਲ ਦਾ ਅਹਿਸਾਸ ਸੀ ਕਿ ਬਚਪਨ ਤੋਂ ਹੀ ਨਾਨਕ ਦੇ ਲਈ ਰਾਇ ਬੁਲਾਰ ਦੇ ਦਿਲ ਵਿਚ ਇਕ ਅਦੁੱਤੀ ਸ਼ਰਧਾ ਤੇ ਪਿਆਰ ਸੀ । ਹੁਣ ਉਹ ਇਸ ਗੱਲ ਤੇ ਹੈਰਾਨ ਹੋਇਆ ਕਿ ਰਾਇ ਬੁਲਾਰ ਨਾਨਕ ਨੂੰ ਵਲੀ ਅਉਲੀਆ ਸਮਝਣ ਲਗ ਪਿਆ ਹੈ, ਅਤੇ ਅਜੀਬ ਕ੍ਰਿਸ਼ਮੇ ਵੀ ਦਸਦਾ ਹੈ । ਪਰ ਉਸ ਨੂੰ ਨਾ ਅਜੇ ਤਾਈਂ ਨਾਨਕ ਦਾ ਕੋਈ ਕ੍ਰਿਸ਼ਮਾ ਦਿਸਿਆ ਤੇ ਨਾ ਹੀ ਕੋਈ ਅਵਤਾਰਾਂ ਵਾਲੇ ਚਿੰਨ੍ਹ । ਰਾਇ ਬੁਲਾਰ ਵਰਗੇ ਸਿਆਣੇ ਪੁਰਸ਼ ਦੀਆਂ ਗੱਲਾਂ ਉਤੇ ਵੀ ਉਹ ਕਿੰਤੂ ਨਹੀਂ ਸੀ ਕਰ ਸਕਦਾ । ਪਰ ਉਸ ਨੂੰ ਮਹਿਸੂਸ ਹੁੰਦਾ ਸੀ ਕਿ ਜੇ ਰਾਇ ਬੁਲਾਰ ਨਾਨਕ ਨਾਲ ਇਸ ਕਿਸਮ ਦੇ ਲਾਡ ਲਡਾਉਂਦਾ ਰਿਹਾ ਤਾਂ ਉਹ ਬਿਲਕੁਲ ਹੀ ਨਿਕੰਮਾਂ ਬਣ ਜਾਏਗਾ । ਇਸ ਚਿੰਤਾ ਵਿਚ ਉਸ ਨੇ ਨਾਨਕ ਨੂੰ ਕਿਸੇ ਚੰਗੇ ਆਹਰੇ ਲਾਣ ਦੀ ਕੋਸ਼ਿਸ਼ ਕੀਤੀ।

ਮਹਿਤਾ ਕਾਲੂ ਨਾਨਕ ਨੂੰ ਸੰਸਾਰੀ ਕਾਰ ਵਿਹਾਰ ਵਿਚ ਨਿਪੁੰਨ ਬਣਾਨਾ

ਚਾਹੁੰਦਾ ਸੀ। ਲੇਖਾ ਪੜ੍ਹਾ, ਹਿਸਾਬ ਕਿਤਾਬ ਤਾਂ ਉਹ ਸਿਖ ਹੀ ਚੁੱਕਾ ਸੀ। ਹੁਣ ਉਸ ਨੂੰ ਕਾਲੂ ਨੇ ਵਿਉਪਾਰ ਵਿਚ ਪਾਣ ਦੀ ਸੋਚੀ। ਨਾਨਕ ਵਿਚ ਇਕੋ ਗੱਲ ਦੀ ਘਾਟ ਕਾਲੂ ਨੂੰ ਨਜ਼ਰ ਆਈ। ਉਹ ਸੰਜਮੀ ਨਹੀਂ ਸੀ, ਤੇ ਪੈਸੇ ਦੀ ਉਸ ਨੂੰ ਕਦਰ ਨਹੀਂ ਸੀ, ਰੁਪਏ ਪੈਸੇ ਤੇ ਘਰ ਦੀਆਂ ਚੀਜ਼ਾਂ ਲੁਟਾਣ ਨੂੰ ਉਹ ਦਾਨ ਕਹਿੰਦਾ ਸੀ। ਜੇਕਰ ਚੋਖਾ ਰੁਪਿਆ ਕਮਾ ਕੇ ਕੁਝ ਨਾਨਕ ਦਾਨ ਕਰ ਦੇਵੇ ਤਾਂ ਉਸ ਦੀ ਕਾਲੂ ਨੂੰ ਕੋਈ ਚਿੰਤਾ ਨਹੀਂ ਸੀ। ਪਰ ਉਹ ਕਮਾਣਾ ਸਿਖਿਆ ਨਹੀਂ, ਲੁਟਾਣਾ ਹੀ ਸਿਖਿਆ, ਅਤੇ ਹਰ ਗਰੀਬ ਗੁਰਬੇ ਨੂੰ ਖ਼ੁਸ਼ ਕਰਨ ਲਈ ਕੁਝ ਨਾ ਕੁਝ ਦੇ ਦਿੰਦਾ। ਇਹ ਭੈੜੀ ਆਦਤ ਉਸ ਨੂੰ ਬਚਪਨ ਤੋਂ ਹੀ ਪੈ ਗਈ ਸੀ। ਸੋ ਹੁਣ ਕਾਲੂ ਨੇ ਨਾਨਕ ਨੂੰ ਵਿਉਪਾਰ ਵਿਚ ਪਾਣ ਦੀ ਠਾਣ ਲਈ। ਉਨ੍ਹਾਂ ਦਿਨਾਂ ਵਿਚ ਵਿਉਪਾਰੀ ਲੋਕ ਆਪਣੇ ਬੱਚਿਆਂ ਨੂੰ ਤਜਰਬਾ ਹਾਸਲ ਕਰਨ ਲਈ ਪਹਿਲਾਂ ਥੋੜੀ ਰਕਮ ਦਿਆਂ ਕਰਦੇ ਸਨ ਜਿਸ ਨਾਲ ਕੋਈ ਵਡੇ ਸ਼ਹਿਰ ਵਿਚੋਂ ਥੋਕ ਦਾ ਸਾਮਾਨ ਲੈ ਕੇ ਛੋਟੇ ਕਸਬਿਆਂ ਵਿਚ ਵੇਚ ਆਇਆ ਕਰਦੇ ਸਨ। ਨਾਲ ਇਹ ਮਾਲ ਲਦਣ ਲਈ ਇਕ ਘੋੜੀ ਤੇ ਇਕ ਕਾਮਾ ਲੈ ਜਾਇਆ ਕਰਦੇ ਸਨ। ਜਦ ਉਹ ਨੇੜੇ ਦੇ ਸ਼ਹਿਰਾਂ ਵਿਚ ਵਿਉਪਾਰ ਕਰਕੇ ਨਫ਼ਾ ਖਟਣਾ ਸਿਖ ਜਾਏ ਤਾਂ ਫੇਰ ਨੇੜੇ ਦੇ ਪ੍ਰਾਂਤਾਂ ਵਿਚ ਦੋ ਤਿੰਨ ਘੋੜੀਆਂ ਉਤੇ ਮਾਲ ਲੱਦ ਕੇ ਲੈ ਜਾਇਆ ਕਰਦੇ ਸਨ। ਤੇ ਜੇ ਉਸ ਵਿਚ ਕਾਮਯਾਬੀ ਹੋਵੇ ਅਤੇ ਹੌਸਲਾ ਵਧ ਜਾਏ ਤਾਂ ਨੇੜੇ ਦੇ ਦੇਸ਼ਾਂ ਵਿਚ ਚਲਿਆ ਜਾਇਆ ਕਰਦੇ ਸਨ।

ਮਹਿਤਾ ਕਾਲੂ ਨੇ ਨਾਨਕ ਨੂੰ ੨੦ ਰੁਪਏ ਦਿਤੇ।[੮] ਇਨ੍ਹਾਂ ਨਾਲ ਵਿਉਪਾਰ ਅਰੰਭਣ ਲਈ ਆਖਿਆ। ਨਾਲ ਬਾਲਾ ਸੰਧੂ ਤੋਰਿਆ, ਤਾਂ ਜੋ ਉਹ ਹਰ ਕੰਮ ਵਿਚ ਸਹਾਈ ਹੋ ਸਕੇ। ਬਾਲੇ ਨੂੰ ਖ਼ਾਸ ਹਦਾਇਤਾਂ ਦਿਤੀਆਂ।[੯] "ਰੁਪਏ ਸੰਜਮ ਨਾਲ ਖ਼ਰਚਣੇ, ਨਫ਼ੇ ਦਾ ਸੌਦਾ ਕਰਨਾ, ਰਸਤੇ ਵਿਚ ਚੋਰਾਂ ਧਾੜਵੀਆਂ ਤੋਂ ਬਚਣਾ। ਫ਼ਜ਼ੂਲ ਖ਼ਰਚੀ ਬਿਲਕੁਲ ਨਾ ਕਰਨੀ। ਸੌਦਾ ਖ਼ਤਮ ਹੁੰਦੇ ਸਾਰ ਸਿੱਧੇ ਘਰ ਆਉਣਾ।" ਬਾਲੇ ਸੰਧੂ ਨੂੰ ਖ਼ਾਸ ਹਦਾਇਤ ਇਹ ਸੀ ਕਿ ਰੁਪਏ ਦੀ ਸੰਭਾਲ ਉਹ ਖ਼ੁਦ ਕਰੇ। ਉਸ ਦੀ ਠੀਕ ਜਾ ਗ਼ਲਤ ਵਰਤੋਂ ਦੀ ਜ਼ੁਮੇਵਾਰੀ ਉਸ ਦੇ ਸਿਰ ਸੀ।

ਪਿਤਾ ਦੀਆਂ ਨਸੀਹਤਾਂ ਤੇ ਮਾਤਾ ਦੀਆਂ ਸ਼ੁਭ ਅਸੀਸਾਂ ਲੈ ਕੇ ਬਾਬਾ ਨਾਨਕ ਬਾਲੇ ਨੂੰ ਨਾਲ ਲੈ ਕੇ ਤੁਰ ਪਿਆ। ਪੰਦਰਾਂ ਕੁ ਮੀਲ ਦੂਰ ਗਏ ਤਾਂ ਚੂਹੜਕਾਣੇ ਜੰਗਲ ਵਿਚ ਉਨ੍ਹਾਂ ਨੂੰ ਵਿਰੱਕਤ ਜੋਗੀਆਂ ਦੀ ਟੋਲੀ ਦਿਸੀ। ਥਾਂ ਥਾਂ ਧੂਣੀਆਂ ਧੁਖ ਰਹੀਆਂ ਸਨ। ਕਿਸੇ ਨੇ ਕੋਈ ਆਸਣ ਲਾਇਆ ਸੀ, ਤੇ ਕੋਈ ਤਪ ਸਾਧਨਾ ਕਰਦਾ ਸੀ। ਇਹ ਕੋਈ ਨਾਥ ਪੰਥੀ, ਹਠੂ ਜੋਗੀਆਂ ਦੀ ਟੋਲੀ ਸੀ, ਜੋ ਬੜੀ ਗੰਭੀਰਤਾ ਤੇ ਸਿਦਕ ਦਿਲੀ ਨਾਲ ਅਨੇਕ ਪ੍ਰਕਾਰ ਦੇ ਤੱਪ ਸਾਧਦੇ ਸਨ। ਭੁੱਖ ਨੰਗ ਸਹਿੰਦਿਆਂ, ਤੇ ਤਪ ਕਰਦਿਆਂ ਉਨ੍ਹਾਂ ਦੇ ਸਰੀਰ ਲਿੱਸੇ ਪੈ ਗਏ ਸਨ। ਭਸਮ ਲਗੇ ਸਰੀਰ ਨਿਰੇ ਪਿੰਜਰ ਨਜ਼ਰ ਆਉਂਦੇ

ਸਨ, ਪਰ ਫੇਰ ਵੀ ਉਹ ਸਰੀਰ ਦੀਆਂ ਲੋੜਾਂ ਤਿਆਗ ਕੇ ਜੋਗ ਸਾਧਨਾਂ ਵਿਚ ਰੁਝੇ ਹੋਏ ਸਨ।[੧੦]

ਇਸ ਜੋਗੀਆਂ ਦੀ ਮੰਡਲੀ ਦਾ ਆਗੂ ਦਰਮਿਆਨ ਵਿਚ ਜਿਸ਼ਾਂ ਨਾਲ ਘਿਰਿਆ ਬੈਠਾ ਸੀ। ਜਨਮ ਸਾਖੀਆਂ ਵਿਚ ਇਸ ਦਾ ਨਾਮ ਸੰਤ ਰੇਣ ਦਿਤਾ ਹੈ। ਬਾਬਾ ਨਾਨਕ ਨੇ ਇਸ ਮੁਖੀ ਜੋਗੀ ਨੂੰ ਪੁੱਛਿਆ, "ਮਹਾਰਾਜ, ਕੀ ਤੁਸੀਂ ਬਸਤਰ ਇਸ ਲਈ ਨਹੀਂ ਪਹਿਨਦੇ ਕਿ ਤੁਹਾਨੂੰ ਪ੍ਰਾਪਤ ਨਹੀਂ ਹੋਏ ਜਾਂ ਇਸ ਲਈ ਕਿ ਤੁਹਾਡਾ ਧਰਮ ਨੰਗੇ ਰਹਿ ਕੇ ਤਪ ਕਰਨਾ ਹੈ।"[੧੧] ਸੰਤ ਰੇਣ ਨੇ ਉੱਤਰ ਦਿਤਾ, "ਬੇਟਾ, ਅਸੀਂ ਸੰਸਾਰ ਤਿਆਗ ਦਿਤਾ, ਸੰਸਾਰ ਦੇ ਪਹਿਰਾਵੇ ਤਿਆਗ ਦਿਤੇ, ਸੰਸਾਰ ਦੇ ਸੁਖ ਤੇ ਤੌਰ ਤਰੀਕੇ ਵੀ ਤਿਆਗ ਦਿਤੇ। ਕੁਦਰਤ ਵਿਚ ਹੀ ਸਾਡਾ ਵਾਸਾ ਹੈ, ਇਹ ਬਿਭੂਤੀ ਸਾਡਾ ਪਹਿਰਾਵਾ ਹੈ, ਤੇ ਨਿਰਵਾਣ ਪ੍ਰਾਪਤੀ ਸਾਡਾ ਤੱਪ ਸਾਧਨਾ ਦਾ ਮਨੋਰਥ ਹੈ।" ਬਾਲੇ ਨੂੰ ਚਿੰਤਾ ਪੈ ਗਈ ਕਿ ਨਾਨਕ ਇਨ੍ਹਾਂ ਜੋਗੀਆਂ ਵਿਚ ਹੀ ਨਾ ਰੁਝ ਜਾਏ। ਉਸ ਨੇ ਉਤਾਵਲੇ ਹੋ ਕੇ ਆਖਿਆ, "ਨਾਨਕ ਜੀ, ਅਸੀਂ ਘਰੋਂ ਵਿਉਪਾਰ ਕਰਨ ਤੁਰੇ ਹਾਂ। ਅਸੀਂ ਇਨ੍ਹਾਂ ਨਾਂਗੇ ਜੋਗੀਆਂ ਤੋਂ ਕੀ ਲੈਣਾ। ਚਲੋ ਸੂਰਜ ਢਲਣ ਤੋਂ ਪਹਿਲਾਂ ਅਸਾਂ ਲਾਹੌਰ ਸ਼ਹਿਰ ਪਹੁੰਚਣਾ ਹੈ।"

ਬਾਲੇ ਦੇ ਤਰਲੇ ਵਾਸਤਿਆਂ ਦੀ ਪਰਵਾਹ ਨਾ ਕਰਦੇ ਹੋਇ, ਬਾਬਾ ਨਾਨਕ ਨੇ ਸੰਤ ਰੇਣ ਨੂੰ ਫੇਰ ਪੁੱਛਿਆ, "ਤੁਹਾਡੇ ਖਾਣ ਪੀਣ ਦਾ ਇਸ ਘਣੇ ਜੰਗਲ ਵਿਚ ਪ੍ਰਬੰਧ ਕਿਥੋਂ ਹੁੰਦਾ ਹੈ ? ਕੀ ਤੁਸੀਂ ਖਾਣਾ ਪੀਣਾ ਵੀ ਤਿਆਗ ਦਿਤਾ ਹੈ ?" ਮੁਖੀ ਜੋਗੀ ਨੇ ਉੱਤਰ ਦਿਤਾ, "ਜੋ ਆਦਿ ਨਾਥ ਸ਼ਿਵ ਜੀ ਦੀ ਕਿਰਪਾ ਦੁਆਰਾ ਮਿਲ ਜਾਏ ਉਹ ਖਾ ਕੇ ਸੰਤੁਸ਼ਟ ਰਹਿੰਦੇ ਹਾਂ। ਜਿਸ ਦੇ ਜੀਅ ਵਿਚ ਉਹ ਦਇਆ ਉਤਪੰਨ ਕਰਦਾ ਹੈ, ਉਹ ਸਾਨੂੰ ਕੁਝ ਦੇ ਜਾਂਦਾ ਹੈ, ਜੋ ਸਾਡੇ ਭਾਗਾਂ ਵਿਚ ਹੁੰਦਾ ਹੈ, ਉਹ ਮਿਲ ਜਾਂਦਾ ਹੈ। ਜੇ ਖਾਣ ਪੀਣ ਨੂੰ ਮਿਲੇ ਤਾਂ ਵੀ ਸੰਤੁਸ਼ਟ ਹਾਂ ਜੇ ਨਾ ਮਿਲੇ ਤਾਂ ਵੀ ਸੰਤੁਸ਼ਟ ਰਹਿੰਦੇ ਹਾਂ। ਅਸੀਂ ਵਧੇਰੇ ਜੰਗਲਾਂ ਵਿਚ ਹੀ ਰਹਿੰਦੇ ਹਾਂ। ਜੋ ਕੰਦ ਮੂਲ ਇਥੇ ਮਿਲੇ ਉਹੋਓ ਖਾ ਕੇ ਸੰਤੁਸ਼ਟ ਰਹਿੰਦੇ ਹਾਂ। ਕਿਸੇ ਦੇ ਘਰ ਅਸੀਂ ਮੰਗਣ ਨਹੀਂ ਜਾਂਦੇ।"

ਪਰਮਾਤਮਾ ਵਿਚ ਇਤਨਾ ਡੂੰਘਾ ਵਿਸ਼ਵਾਸ, ਤੇ ਇਨ੍ਹਾਂ ਜੋਗੀਆਂ ਸਾਧੂਆਂ ਦਾ ਸਿਦਕ ਤੇ ਸਬਰ ਦੇਖ ਕੇ ਬਾਬਾ ਨਾਨਕ ਦਾ ਕੋਮਲ ਦਿਲ ਦ੍ਰਵਿਆ। ਉਨ੍ਹਾਂ ਨੂੰ ਇਕ ਜੋਗੀ ਤੋਂ ਪਤਾ ਲਗਾ ਕਿ ਇਸ ਸਿਧ ਮੰਡਲੀ ਨੂੰ ਕੁਝ ਦਿਨਾਂ ਤੋਂ ਬਿਲਕੁਲ ਕੋਈ ਅੰਨ ਪ੍ਰਾਪਤ ਨਹੀਂ ਹੋਇਆ। ਗੁਰੂ ਨਾਨਕ ਨੂੰ ਜੋ ਰੁਪਏ ਘਰੋਂ ਵਿਉਪਾਰ ਲਈ ਮਿਲੇ ਸਨ, ਬਾਲੇ ਦੇ ਮਨ੍ਹਾਂ ਕਰਦਿਆਂ ਕਰਦਿਆਂ ਮੁਖੀ ਜੋਗੀ ਅਗੇ ਰਖ ਦਿਤੇ। ਬਾਲੇ ਨੂੰ ਇਸ ਗੱਲ ਦੀ ਖੜੀ ਪਰੇਸ਼ਾਨੀ ਹੋਈ ਕਿ ਜਿਹੜੀ ਗੱਲੋਂ ਮਹਿਤਾ ਕਾਲੂ ਨੇ ਖ਼ਾਸ ਤੌਰ ਤੇ ਵਰਜਿਆ ਉਹੋਓ ਗੱਲ ਨਾਨਕ ਨੇ ਕੀਤੀ। ਸਿਧ ਪੁਰਸ਼ ਸੰਤ ਰੇਣ ਨੇ ਰੁਪਏ ਲੈਣੋਂ

ਇਨਕਾਰ ਕਰ ਦਿਤਾ ਤੇ ਆਖਿਆ, "ਬੇਟਾ, ਅਸੀਂ ਇਹ ਰੁਪਏ ਨਹੀਂ ਪਰਵਾਨ ਕਰ ਸਕਦੇ। ਇਸ ਦੇ ਦੋ ਕਾਰਨ ਹਨ, ਤੁਹਾਡੇ ਪਿਤਾ ਨੇ ਇਹ ਰੁਪਏ ਕਿਸੇ ਖ਼ਾਸ ਕਾਰਜ ਲਈ ਦਿਤੇ ਹਨ, ਤੁਸੀਂ ਜਾਉ ਉਸ ਕਾਰਜ ਨੂੰ ਪੂਰਾ ਕਰੋ, ਨਿਰੰਕਾਰ ਤੁਹਾਨੂੰ ਸਫਲਤਾ ਬਖ਼ਸ਼ੇ। ਦੂਸਰੇ, ਅਸੀਂ ਕਿਸੇ ਤੋਂ ਵੀ ਮਾਇਆ ਨਹੀਂ ਲੈਂਦੇ। ਕੇਵਲ ਖਾਣ ਪੀਣ ਦੀਆਂ ਚੀਜ਼ਾਂ ਪ੍ਰਵਾਨ ਕਰਦੇ ਹਾਂ। ਜੇ ਅਸੀਂ ਮਾਇਆ ਇਕੱਠੀ ਕਰਨ ਦੇ ਆਦੀ ਹੋ ਗਏ ਤਾਂ ਸਾਡੇ ਵਿਚ ਤੇ ਸੰਸਾਰੀ ਲੋਕਾਂ ਵਿਚ ਫ਼ਰਕ ਕੀ ਰਹਿ ਗਿਆ ?"[੧੨]

ਬਾਬਾ ਨਾਨਕ ਨੇ ਮਹਾਂਪੁਰਸ਼ਾਂ ਨੂੰ ਪ੍ਰਣਾਮ ਕੀਤੀ ਅਤੇ ਉਥੋਂ ਤੁਰ ਪਏ। ਬਾਲੇ ਨੇ ਸ਼ੁਕਰ ਕੀਤਾ ਕਿ ਸਾਧੂਆਂ ਤੋਂ ਜਾਨ ਛੁੱਟੀ। ਜਦ ਸ਼ਹਿਰ ਪਹੁੰਚੇ ਤਾਂ ਬਾਲੇ ਨੇ ਪੁੱਛਿਆ "ਕਿਹੜਾ ਸੌਦਾ ਵਿਉਪਾਰ ਲਈ ਲੈਣਾ ਹੈ।" ਗੁਰੂ ਨਾਨਕ ਨੇ ਆਖਿਆ, "ਆਟਾ, ਦਾਲ, ਘਿਉ, ਤੇ ਕੋਈ ਫਲ" ਇਹ ਸਭ ਕੁਝ ਉਨ੍ਹਾਂ ਭੁੱਖੇ ਸਾਧੂਆਂ ਸੰਤਾਂ ਲਈ ਲੈ ਕੇ ਜਾਣਾ ਹੈ ਜੋ ਚੂਹੜਕਾਣੇ ਜੰਗਲ ਵਿਚ ਤੱਪ ਕਰਦੇ ਹਨ।" "ਤੇ ਜੇ ਪਿਤਾ ਕਾਲੂ ਨੇ ਪੁੱਛਿਆ ਕਿ ਰੁਪਿਆ ਕਿਥੇ ਖ਼ਰਚ ਕੇ ਆਏ ਹੋ ਤਾਂ ਉਨ੍ਹਾਂ ਨੂੰ ਕੀ ਉੱਤਰ ਦਿਉਗੇ ?" ਬਾਲੇ ਨੇ ਪੁੱਛਿਆ। 'ਅਸੀਂ ਕਹਾਂਗੇ ਕਿ, ਅਸੀਂ ਸੱਚਾ ਸੌਦਾ ਕਰ ਕੇ ਆਏ ਹਾਂ" ਨਾਨਕ ਨੇ ਕਿਹਾ। "ਤੇ ਜੇ ਉਸ ਨੇ ਪੁੱਛਿਆ ਨਫ਼ਾ ਕੀ ਖਟ ਕੇ ਲਿਆਏ ਹੋ, ਫੇਰ ਕੀ ਕਹੋਗੇ ?" ਬਾਲੇ ਨੇ ਘਬਰਾਹਟ ਵਿਚ ਮੁੜ ਪੁੱਛਿਆ। "ਅਸੀਂ ਆਖਾਂਗੇ, ਕਿ ਸੱਚੇ ਸੌਦੇ ਨਾਲ ਜੱਪੀ ਤੱਪੀ ਸਾਧੂਆਂ ਦੀਆਂ ਆਂਦਰਾਂ ਠੰਢੀਆਂ ਹੋਈਆਂ, ਐਸੇ ਮਹਾਂ-ਪੁਰਸ਼ ਸੰਤੁਸ਼ਟ ਹੋਏ ਤਾਂ ਸਮਝੋ ਰੱਬ ਖ਼ੁਸ਼ ਹੋਇਆ। ਅਸੀਂ ਅਕਾਲ ਪੁਰਖ ਦੀ ਨਦਰ ਮਿਹਰ ਦੇ ਪਾਤਰ ਬਣਾਂਗੇ। ਇਸ ਤੋਂ ਵਧੇਰੇ ਕੀਮਤੀ ਲਾਹਾ ਹੋਰ ਕੀ ਪ੍ਰਾਪਤ ਹੋ ਸਕਦਾ ਹੈ।" ਨਾਨਕ ਨੇ ਆਖਿਆ। ਬਾਲਾ ਦੰਦ ਟੁੱਕ ਕੇ ਆਖਣ ਲਗਾ, "ਭੋਲੇ ਪਾਤਸ਼ਾਹ ਨਾਨਕ, ਤੇਰੀਆਂ ਗੱਲਾਂ ਦੀ ਮੈਨੂੰ ਤਾਂ ਕਾਈ ਸਮਝ ਨਹੀਂ ਆਉਂਦੀ। ਅਗੇ ਇਨ੍ਹਾਂ ਹੀ ਗੱਲਾਂ ਨਾਲ ਤੇਰੇ ਲਈ ਕੋਈ ਨਾ ਕੋਈ ਮੁਸੀਬਤ ਖੜੀ ਰਹਿੰਦੀ ਹੈ, ਪਰ ਅੱਜ ਹੁਣ ਮੈਂ ਵੀ ਫਸ ਗਿਆ ਹਾਂ। ਤੇਰਾ ਹੁਕਮ ਨਾ ਮੰਨਾਂ ਤਾਂ ਬੁਰਾ, ਤੈਨੂੰ ਇਨ੍ਹਾਂ ਗਲਾਂ ਤੋਂ ਵਰਜਾਂ ਤਾਂ ਮੁਸੀਬਤ। ਤੇਰੀਆਂ ਦਲੀਲਾਂ ਅਗੇ ਤਾਂ ਪੰਡਤ, ਕਾਜ਼ੀ ਨਾ ਕੁਸਕ ਸਕੇ, ਮੇਰੇ ਵਰਗੇ ਮੋਟੀ ਬੁਧੀ ਵਾਲੇ ਜੱਟ ਨੂੰ ਇਹ ਕਿਥੋਂ ਸਮਝ ਆਉਣ। ਜੇ ਰੱਬ ਵਲੋਂ ਕੋਈ ਸੱਚ ਮੁਚ ਕਿਰਪਾ ਦ੍ਰਿਸ਼ਟੀ ਜਾਂ ਬਖਸ਼ਿਸ਼ ਹੋਈ ਉਸ ਵਿਚ ਤਾਂ ਮੈਂ ਸਾਂਝ ਪਾ ਲਵਾਂਗਾ, ਪਰ ਜਿਹੜੀਆਂ ਜੁੱਤੀਆਂ ਪਿਤਾ ਕਾਲੂ ਤੋਂ ਜਾਂਦਿਆਂ ਹੀ ਪੈਣੀਆਂ ਹਨ ਉਨ੍ਹਾਂ ਦਾ ਵੀ ਫ਼ਿਕਰ ਹੈ ? ਮੈਂ ਸੱਚੀ ਗੱਲ ਕਹਿੰਦਾ ਹਾਂ, ਮਹਿਤਾ ਕਾਲੂ ਦੀਆਂ ਜੁੱਤੀਆਂ ਲਈ ਤੁਸੀਂ ਇਕੱਲੇ, ਹੀ ਤਿਆਰ ਰਹਿਣਾ। ਕਾਲੂ ਨੇ ਮੰਗਣੇ ਹਨ ਰੁਪਏ ਤੇ ਤੁਸੀਂ ਦੇਣੀ ਹੈ ਉਸ ਨੂੰ ਰੱਬ ਦੀ ਕਿਰਪਾ ਦ੍ਰਿਸ਼ਟੀ। ਜੋ ਤੂਫ਼ਾਨ ਖੜਾ ਹੋਣਾ ਹੈ, ਉਸ ਦਾ ਮੈਂ ਭਲੀ ਪ੍ਰਕਾਰ ਅਨੁਮਾਨ ਲਾ ਸਕਦਾ ਹਾਂ।"

ਵੀਹ ਰੁਪਿਆਂ ਦੀ ਰਸਦ ਮਜ਼ਦੂਰਾਂ ਤੋਂ ਚੁਕਵਾ ਕੇ ਗੁਰੂ ਨਾਨਕ ਨੇ ਉਨ੍ਹਾਂ ਭੁੱਖ ਨਾਲ ਆਤੁਰ ਜੋਗੀਆਂ ਸਾਧੂਆਂ ਸੰਤਾਂ ਨੂੰ ਦੇ ਦਿਤੀ। ਉਹ ਆਪਣੇ ਹੱਥੀਂ ਸਭ ਦੀ ਸੇਵਾ ਕਰਨੀ ਚਾਹੁੰਦੇ ਸਨ, ਪਰ ਬਜ਼ੁਰਗ ਸਾਧੂ ਸੰਤ ਰੇਣ ਨੇ ਆਗਿਆ ਨਹੀਂ ਦਿਤੀ। ਉਨ੍ਹਾਂ ਨੇ ਪਿਛੋਂ ਇਕ ਸ਼ਿਸ਼ ਨੂੰ ਇਸ ਦਾ ਕਾਰਨ ਦਸਦਿਆਂ ਆਖਿਆ, ਇਹ ਬਾਲਕਾ ਬੜਾ ਤਿਆਗੀ ਵੈਰਾਗੀ ਸੰਤ ਪੁਰਸ਼ ਹੈ, ਮੈਨੂੰ ਤਾਂ ਇੰਝ ਜਾਪਦਾ ਹੈ ਕਿ ਇਹ ਅਨੁਭਵੀ ਪੁਰਸ਼ ਹੈ। ਉਸ ਨੇ ਸਾਰੇ ਰੁਪਏ ਇਸ ਰਸਦ ਉਤੇ ਖ਼ਰਚ ਕੇ ਇਤਨੀ ਬੜੀ ਕੁਰਬਾਨੀ ਇਤਨਾ ਬੜਾ ਤਿਆਗ ਕੀਤਾ ਹੈ ਜਿਸ ਦਾ ਅਨੁਮਾਨ ਲਾਉਣਾ ਔਖਾ ਹੈ। ਮਾਂ ਬਾਪ ਦੀ ਨਾਰਾਜ਼ਗੀ ਮੁੱਲ ਲਈ। ਇਤਨੇ ਵਡੇ ਦਾਨੀ ਭਗਤ ਤੋਂ ਅਸੀਂ ਹੱਥੀਂ ਸੇਵਾ ਕਿਵੇਂ ਕਰਵਾ ਸਕਦੇ ਹਾਂ।"[੧੨]

ਚੂਹੜਕਾਣੇ ਤੋਂ ਨਾਨਕ ਤੇ ਬਾਲਾ ਵਾਪਸ ਤਲਵੰਡੀ ਦੀ ਜੂਹ ਵਿਚ ਆ ਪਹੁੰਚੇ। ਬਾਲੇ ਦੇ ਪਿਤਾ ਚੰਦਰਭਾਨ ਦੇ ਖੂਹ ਪਾਸ ਆ ਕੇ ਠਹਿਰ ਗਏ। "ਪਿਤਾ ਜੀ ਨੂੰ ਕੀ ਆਖਣਾ ਚਾਹੀਦਾ ਹੈ," ਨਾਨਕ ਜੀ ਨੇ ਚਿੰਤਾਤੁਰ ਹੋ ਕੇ ਪੁੱਛਿਆ ? "ਸੱਚਾ ਸੌਦਾ ਤਾਂ ਤੁਸੀਂ ਕਰ ਕੇ ਆਏ ਹੋ, ਮੈਨੂੰ ਕੀ ਪੁੱਛਦੇ ਹੋ ?" ਬਾਲੇ ਨੇ ਆਖਿਆ। ਬਾਲਾ ਆਪਣੇ ਘਰ ਚਲਿਆ ਗਿਆ। ਮਹਿਤਾ ਕਾਲੂ ਨੂੰ ਪਤਾ ਲਗਾ ਕਿ ਬਾਲਾ ਵਾਪਸ ਆ ਗਿਆ ਹੈ ; ਉਸ ਨੇ ਖ਼ਿਆਲ ਕੀਤਾ ਕਿ ਸ਼ਾਇਦ ਕਿਸੇ ਉਗਰਾਹੀ ਲਈ ਜਾਂ ਥੋੜੇ ਘਣੇ ਮਾਲ ਵੇਚਣ ਲਈ ਨਾਨਕ ਪਿਛੇ ਸ਼ਹਿਰ ਹੀ ਠਹਿਰ ਗਿਆ ਹੋਵੇ। ਉਸ ਨੇ ਚਾਈਂ ਚਾਈਂ ਬਾਲੇ ਨੂੰ ਬੁਲਾਇਆ, ਪਰ ਜਦ ਬਾਲੇ ਨੇ ਸਰੇ ਸੌਦੇ ਦੀ ਵਿਥਿਆ ਦਸੀ, ਤਾਂ ਕਾਲੂ ਗ਼ੁੱਸੇ ਵਿਚ ਆਪੇ ਤੋਂ ਬਾਹਰ ਹੋ ਗਿਆ। "ਜਦ ਤੋਂ ਉਸ ਨੇ ਹੋਸ਼ ਸੰਭਾਲੀ ਹੈ ਉਸ ਨੇ ਲੁਟਾਣਾ ਹੀ ਸਿਖਿਐ। ਵੀਹ ਰੁਪਏ ਉਜਾੜ ਆਇਆ ਹੈ, ਤੇ ਹਿਮਾਕਤ ਉਸ ਦੀ ਵੇਖੋ, ਕਹਿੰਦੈ ਸੱਚਾ ਸੌਦਾ ਕੀਤਾ ਹੈ। ਜੇ ਇਹੋ ਜਿਹੇ ਹੀ ਸੌਦੇ ਕਰਦਾ ਰਿਹਾ ਤਾਂ ਮੇਰੀ ਸਾਰੀ ਕਮਾਈ ਉਜਾੜ ਦੇਵੇਗਾ ਤੇ ਆਪ ਭੁੱਖਾ ਮਰੇਗਾ, ਅੱਜ ਮੈਂ ਉਸ ਨੂੰ ਐਸਾ ਸਬਕ ਸਿਖਾਵਾਂਗਾ ਕਿ ਉਹ ਸਾਰੀ ਉਮਰ ਯਾਦ ਰਖੇਗਾ।" ਬਾਲੇ ਨੂੰ ਨਾਲ ਲੈ ਕੇ ਕਾਲੂ ਉਥੇ ਪਹੁੰਚਾ ਜਿਥੇ ਬਾਬਾ ਨਾਨਕ ਚੰਦਰਭਾਨ ਦੇ ਖੂਹ ਦੇ ਨੇੜੇ ਇਕ ਸੁਕੀ ਛਪੜੀ ਦੇ ਕਿਨਾਰੇ ਬੈਠਾ ਸੀ।

ਗੁਰੂ ਨਾਨਕ ਨੂੰ ਦਿਸ ਰਿਹਾ ਸੀ ਇਕ ਤੂਫ਼ਾਨ ਆ ਰਿਹਾ ਹੈ, ਕਾਲੂ ਦੇ ਕ੍ਰੋਧ ਦਾ ਗਰਜਦਾ ਤੂਫ਼ਾਨ। ਉਹ ਸ਼ਾਂਤ, ਅਹਿੱਲ ਅਡੋਲ ਖੜੇ ਹੋ ਗਏ ਇਸ ਵਾਵਰੋਲੇ ਦਾ ਸਾਹਮਣਾ ਕਰਨ ਲਈ। ਕਾਲੂ ਗ਼ੁੱਸੇ ਵਿਚ ਜੋ ਬੁਰੀਆਂ ਭਲੀਆਂ ਮੂੰਹ ਆਈਆਂ ਆਖੀ ਗਿਆ। ਗੁਰੂ ਨਾਨਕ ਚੁੱਪ ਸਨ। ਕਾਲੂ ਨੇ ਇਕ ਤੋਂ ਬਾਅਦ ਦੂਸਰੀ, ਤੇ ਫੇਰ ਤੀਸਰੀ ਚਪੇੜ ਖਿਚ ਮਾਰੀ, ਪਰ ਨਾਨਕ ਖ਼ਾਮੋਸ਼ ਖੜਾ ਰਿਹਾ। ਸਭ ਕੁਝ ਸੁਣਦਾ ਰਿਹਾ ਤੇ ਚਪੇੜਾਂ ਖਾਈ ਗਿਆ। ਜੋਗੀ, ਤੱਪੀ ਨਿਰਵਾਣ ਪ੍ਰਾਪਤ ਕਰਨ ਲਈ ਭੁੱਖੇ

ਰਹਿ ਕੇ ਤਪ ਕਰਦੇ ਸਨ, ਪਰ ਅੱਜ ਗੁਰੂ ਨਾਨਕ ਉਨ੍ਹਾਂ ਭੁੱਖ ਨਾਲ ਆਤੁਰ ਫ਼ਕੀਰਾਂ ਦੀ ਭੁੱਖ ਦਾ ਘੋਰ ਦਾ ਦੁੱਖ ਦੂਰ ਕਰਨ ਲਈ ਇਸ ਤੂਫ਼ਾਨ, ਇਸ ਕ੍ਰੋਧ, ਤੇ ਪਿਤਾ ਦੀ ਇਸ ਭਿਆਨਕ ਨਾਰਾਜ਼ਗੀ ਦਾ ਕਸ਼ਟ ਸਹਿ ਕੇ ਤਪ ਕਰ ਰਹੇ ਸਨ। ਨਾਨਕੀ ਪਿਤਾ ਦੇ ਪੈਰੀਂ ਪਈ। ਤੇ ਪਿਤਾ ਨੂੰ ਮਾਰਨੋਂ ਹੱਟਕਿਆ।

ਉਡਦੀ ਖ਼ਬਰ ਰਾਇ ਬੁਲਾਰ ਤਕ ਵੀ ਪਹੁੰਚੀ। ਉਸ ਨੂੰ ਪਤਾ ਲਗਾ ਕਿ ਅੱਜ ਫੇਰ ਉਸ ਦੇ ਪਿਆਰੇ ਨਾਨਕ ਲਈ ਇਕ ਆਫ਼ਤ ਖੜੀ ਹੋ ਗਈ ਹੈ। ਘੋੜੇ ਤੇ ਸਵਾਰ ਹੋ ਕੇ ਤੁਰਤ ਉਥੇ ਪਹੁੰਚਾ। ਹੋਰ ਵੀ ਉਥੇ ਕਈ ਲੋਕ ਇਕੱਠੇ ਹੋਏ ਹੋਏ ਸਨ। ਕਈਆਂ ਨੂੰ ਕਾਲੂ ਨਾਲ ਹਮਦਰਦੀ ਸੀ, ਪਰ ਸਾਰੇ ਇਹੀਓ ਕਹਿੰਦੇ ਸਨ, ਕਿ ਭੁੱਖੇ ਫ਼ਕੀਰਾਂ ਨੂੰ ਖੁਆ ਕੇ ਆਇਆ। ਦਾਨ ਪੁੰਨ ਹੀ ਕਰ ਕੇ ਆਇਆ ਹੈ। ਕਾਲੂ ਨੂੰ ਘਾਟਾ ਕਿਸ ਗੱਲ ਦਾ, ਰੱਬ ਹੋਰ ਬਥੇਰਾ ਦੇ ਦੇਵੇਗਾ। ਰਾਇ ਬੁਲਾਰ ਨੇ ਆਉਂਦਿਆਂ ਹੀ ਕਾਲੂ ਨੂੰ ਬੜੀ ਝਾੜ ਪਾਈ। ਉਹ ਇਸ ਡਰ ਵਿਚ ਮਤਾਂ ਆਪੇ ਤੋਂ ਬਾਹਰ ਹੋਇਆ ਕਾਲੂ ਨਾਨਕ ਨੂੰ ਕੁਝ ਹੋਰ ਨਾ ਆਖੇ ਬਾਬੇ ਨੂੰ ਆਪਣੇ ਘਰ ਲੈ ਗਿਆ। ਕਾਲੂ ਖ਼ਿਝਦਾ ਖ਼ਿਝਦਾ ਮਗਰ ਹੀ ਗਿਆ। ਘਰ ਪਹੁੰਚਦਿਆਂ ਰਾਇ ਬੁਲਾਰ ਨੇ ਬੇਗਮ ਸਾਹਿਬਾ ਨੂੰ ਆਖਿਆ ਕਿ ਵੀਹ ਰੁਪਏ ਕਾਲੂ ਨੂੰ ਫੜਾ ਦੇਣ। ਤੇ ਅਗੋਂ ਨੂੰ ਨਾਨਕ ਜੋ ਵੀ ਨੁਕਸਾਨ ਕਰੇ ਉਹ ਘਰੋਂ ਆ ਕੇ ਲੈ ਸਕਦਾ ਹੈ। ਬਾਬਾ ਨਾਨਕ ਨੂੰ ਵੀ ਰਾਇ ਬੁਲਾਰ ਨੇ ਆਖਿਆ ਕਿ ਜਦ ਵੀ ਕਦੀ ਦਾਨ ਪੁੰਨ ਜਾਂ ਗਰੀਬਾਂ ਅਨਾਥਾਂ ਦੀ ਮਦਦ ਕਰਨ ਲਈ, ਤੇ ਉਨ੍ਹਾਂ ਦਾ ਦੁੱਖ ਹਰਨ ਲਈ ਰੁਪਏ ਦੀ ਲੋੜ ਪਵੇ ਤਾਂ ਉਸ ਦੇ ਘਰੋਂ ਲੈ ਲਿਆ ਕਰੇ।[੧੪]

ਜੈ ਰਾਮ ਪਲਟਾ, ਪਰਮਾਨੰਦ ਪਲਟੇ ਦਾ ਪੁੱਤਰ ਦੌਲਤ ਖ਼ਾਨ ਲੋਧੀ ਦਾ ਦਰਬਾਰੀ ਕਰਮਚਾਰੀ ਸੀ। ਇਹ ਤਲਵੰਡੀ ਵਲ ਸਰਕਾਰੀ ਮਾਮਲਾ ਉਗਰਾਹੁਣ ਆਇਆ। ਰਾਇ ਬੁਲਾਰ ਨੇ ਜੈ ਰਾਮ ਦੀ ਮਹਿਤੇ ਕਾਲੂ ਨਾਲ ਮੁਲਾਕਾਤ ਕਰਵਾਈ। ਅਤੇ ਪਿਛੋਂ ਬੀਬੀ ਨਾਨਕੀ ਦਾ ਰਿਸ਼ਤਾ ਜੈ ਰਾਮ ਨਾਲ ਕਰਨ ਦੀ ਗੱਲ ਚਲਾਈ। ਰਾਇ ਬੁਲਾਰ ਨੇ ਆਖਿਆ, "ਨਾਨਕੀ ਮੈਨੂੰ ਉਤਨੀ ਹੀ ਪਿਆਰੀ ਹੈ, ਜਿਨਾ ਨਾਨਕ। ਜੈ ਰਾਮ ਬੜਾ ਨੇਕ ਤੇ ਸੰਜੀਦਾ ਨੌਜਵਾਨ ਹੈ, ਚੰਗੇ ਘਰਾਣੇ ਦਾ ਹੈ। ਦੌਲਤ ਖ਼ਾਨ ਲੋਧੀ ਨੇ ਆਪਣੇ ਦਰਬਾਰ ਵਿਚ ਬੜੇ ਮਾਣ ਵਾਲੀ ਪਦਵੀ ਦਿਤੀ ਹੋਈ ਹੈ। ਨਾਨਕੀ ਦਾ ਰਿਸ਼ਤਾ ਜੇ ਇਸ ਨਾਲ ਕਰ ਦਿਤਾ ਜਾਏ ਤਾਂ ਬੜੀ ਚੰਗੀ ਗੱਲ ਹੋਵੇਗੀ।" ਕਾਲੂ ਨੇ ਬੜੀ ਸ਼ਰਧਾ ਨਾਲ ਆਖਿਆ, "ਰਾਇ ਜੀ, ਨਾਨਕੀ ਤੁਹਾਡੀ ਹੀ ਬੱਚੀ ਹੈ। ਜਿਹੜਾ ਵਰ ਤੁਸੀਂ ਉਸ ਲਈ ਚੁਣੋਂ, ਉਸ ਲਈ ਮੈਂ ਨਾਂਹ ਕਿਵੇਂ ਕਰ ਸਕਦਾ ਹਾਂ।" ਕੁਝ ਮਹੀਨਿਆਂ ਬਾਅਦ ਬੀਬੀ ਨਾਨਕੀ ਦੀ ਜੈ ਰਾਮ ਨਾਲ ਸ਼ਾਦੀ ਹੋ ਗਈ। ਬੀਬੀ ਨਾਨਕੀ ਸੁਲਤਾਨਪੁਰ ਚਲੀ ਗਈ, ਜਿਥੇ ਜੈ ਰਾਮ ਦੌਲਤ ਖ਼ਾਨ ਲੋਧੀ ਦੇ ਮੰਤਰੀ ਮੰਡਲ ਵਿਚ ਦੀਵਾਨ ਦੇ ਥੱਲੇ ਰਾਜ ਮੰਤਰੀ ਸੀ। ਇਕ ਜਨਮ ਸਾਖੀ ਅਨੁਸਾਰ ਉਹ ਇਸ ਸਮੇਂ ਮੋਦੀ

ਸੀ। ਆਪਣਾ ਹੀ ਮੋਦੀਖਾਨੇ ਦਾ ਕੰਮ ਉਸ ਨੇ ਪਿਛੋਂ ਬਾਬੇ ਨਾਨਕ ਨੂੰ ਸੰਭਾਲਿਆ।[੧੫]

ਬੀਬੀ ਨਾਨਕੀ ਦੇ ਤਲਵੰਡੀਉਂ ਸਹੁਰੇ ਘਰ ਚਲੇ ਜਾਣ ਉਪਰੰਤ ਨਾਨਕ ਜੀ ਬੜੇ ਖ਼ਾਮੋਸ਼ ਤੇ ਉਦਾਸ ਰਹਿਣ ਲਗ ਪਏ। ਬੀਬੀ ਨਾਨਕੀ ਤੋਂ ਸਿਵਾ ਘਰ ਵਿਚ ਹੋਰ ਕੋਈ ਵੀ ਨਾਨਕ ਜੀ ਦੇ ਅੰਤ੍ਰੀਵ ਜੀਵਨ ਤੇ ਭਾਵਾਂ ਨੂੰ ਨਹੀਂ ਸੀ ਸਮਝਦਾ। ਨਾਨਕੀ ਦੇ ਵਿਛੋੜੇ ਵਿਚ ਨਾਨਕ ਜੀ ਦੇ ਦਿਲ ਵਿਚ ਆਪਣੇ ਪ੍ਰਭੂ ਪ੍ਰੀਤਮ ਲਈ ਬਿਰਹਾ ਵੇਦਨਾ ਹੋਰ ਤੀਬਰ ਹੋ ਗਈ। ਇਸ ਉਦਾਸੀ ਦੀ ਦਸ਼ਾ ਵਿਚ ਉਹ ਬਹੁਤ ਘਟ ਸੌਂਦੇ, ਘਟ ਖਾਂਦੇ ਪੀਂਦੇ, ਤੇ ਖ਼ਾਮੋਸ਼ੀ ਵਿਚ ਵਿਚਰਦੇ। ਕਦੀ ਉਹ ਨੇੜੇ ਦੇ ਜੰਗਲਾਂ ਦੀ ਇਕਾਂਤ ਵਿਚ ਚਲੇ ਜਾਂਦੇ, ਕਦੀ ਇਕਲਵੰਜੇ ਕਮਰੇ ਵਿਚ, ਚੁੱਪ-ਪ੍ਰੀਤ ਦੀ ਅਣਪਛਾਤੀ ਲਿਵਤਾਰ ਵਿਚ ਰਸ-ਮਗਨ ਹੋ ਬੈਠੇ ਰਹਿੰਦੇ। ਦਿਲ ਵਿਚ ਉਨ੍ਹਾਂ ਦੇ ਕੋਈ ਡੂੰਘੀ ਪੀੜ ਸੀ, ਅਸਹਿ ਵੇਦਨ ਸੀ। ਇੰਞ ਜਾਪਦਾ ਸੀ ਕਿ ਉਹ ਆਪਣੇ ਆਲੇ ਦੁਆਲੇ ਵਿਚ ਸਭ ਸੁਖ ਜੋ ਉਨ੍ਹਾਂ ਨੂੰ ਕੁਦਰਤੀ ਪ੍ਰਾਪਤ ਸਨ, ਵਿਸਰਦੇ ਜਾਂਦੇ ਸਨ, ਅਤੇ ਸੰਸਾਰ ਦੇ ਦੁਖ ਉਨ੍ਹਾਂ ਦੇ ਕੋਮਲ ਹਿਰਦੇ ਨੂੰ ਟੋਂਹਦੇ ਟੁੰਬਦੇ ਉਸ ਵਿਚ ਸਮਾਈ ਜਾਂਦੇ ਸਨ। ਉਨ੍ਹਾਂ ਦੀ ਆਤਮਾ, ਉਨ੍ਹਾਂ ਦੇ ਜਜ਼ਬਾਤ ਅਨੇਕ ਪ੍ਰਕਾਰ ਦੇ ਦੁਖਾਂ, ਕਸ਼ਟਾਂ ਤੇ ਮੁਸੀਬਤਾਂ ਵਿਚ ਫਾਥੀ ਸਮਾਜ ਦੀ ਪੀੜਾ ਨੂੰ ਬੜੀ ਡੂੰਘੀ ਪ੍ਰਤੀਤੀ ਨਾਲ ਮਹਿਸੂਸ ਕਰ ਰਹੇ ਸਨ। ਦੇਸ ਦੀ ਗ਼ੁਲਾਮੀ, ਗ਼ਰੀਬਾਂ ਉਪਰ ਅਮੀਰਾਂ ਦੇ ਹੱਥੋਂ ਅਤਿਆਚਾਰ, ਧਰਮ ਦੇ ਭੋਲੇ ਪਾਂਧੀਆਂ ਦੀ ਬ੍ਰਾਹਮਣਾਂ, ਮੌਲਾਣਿਆਂ ਤੇ ਕਾਜ਼ੀਆਂ ਦੇ ਹੱਥਾਂ ਵਿਚ ਦੁਰਦਸ਼ਾ, ਉਨ੍ਹਾਂ ਨੂੰ ਪਲ ਪਲ ਚਿੰਤਾਤੁਰ ਤੇ ਦੁਖੀ ਕਰ ਰਹੀ ਸੀ। ਕਦੀ ਕਦੀ ਉਹ ਇਸ ਗਹਿਰਾਈਆਂ ਤਕ ਉਤਰੀ ਪੀੜਾ ਨੂੰ ਕਾਵਿ ਰਚਨਾ ਵਿਚ, ਤੇ ਨਿੱਕੇ ਨਿੱਕੇ ਸਲੋਕਾਂ ਵਿਚ ਪਰਗਟ ਕਰਦੇ।

ਧਾਰਮਕ ਗ੍ਰੰਥਾਂ ਦੀ ਸਚਾਈ ਨੂੰ ਛੱਡ ਕੇ ਲੋਕ ਅਉਝੜ ਪਏ ਹੋਏ ਸਨ। ਉੱਚੀਆਂ ਜਾਤੀਆਂ ਤੇ ਉੱਚੀਆਂ ਸ਼ਰੇਣੀਆਂ ਦੇ ਲੋਕ ਨੀਵੀਆਂ ਜਾਤੀਆਂ, ਤੇ ਗ਼ਰੀਬਾਂ, ਬੇਸਹਾਰਿਆਂ ਦਾ ਦਿਨ ਰਾਤ ਕਈ ਵਿੰਗੇ ਟੇਢੇ ਢੰਗਾਂ ਨਾਲ ਖ਼ੂਨ ਪੀਂਦੇ ਸਨ। ਏਸੇ ਲਈ ਗੁਰੂ ਨਾਨਕ ਸਾਰੀ ਉਮਰ ਇਨ੍ਹਾਂ ਲੋਕਾਂ ਨੂੰ ਆਦਮਖ਼ੋਰ ਤੇ ਪਰਾਇਆ ਹੱਕ ਮਾਰ ਕੇ ਵਡੇ ਤੇ ਦੌਲਤਮੰਦ ਹੋਣ ਵਾਲੇ ਮੁਰਦਾਰ-ਖਾਣੇ ਆਖਦੇ ਰਹੇ। ਉਹ ਨਹੀਂ ਸੀ ਬਰਦਾਸ਼ਤ ਕਰ ਸਕਦੇ ਕਿ ਨੀਵੀਆਂ ਜਾਤਾਂ ਤੇ ਗ਼ਰੀਬ ਲੋਕ ਇਨ੍ਹਾਂ ਜਮਾਂਦਰੂ ਆਦਮਖ਼ੋਰਾਂ ਅਗੇ ਇਤਨੇ ਜ਼ਲੀਲ ਹੋਣ। ਉਨ੍ਹਾਂ ਨੂੰ ਇਸ ਗੱਲ ਦੀ ਖ਼ੁਸ਼ੀ ਸੀ ਕਿ ਰਾਇ ਬੁਲਾਰ ਬੜਾ ਨੇਕ, ਸੱਚਾ ਸੁੱਚਾ ਤੇ ਰਹਿਮ ਦਿਲ ਹਾਕਮ ਸੀ। ਉਸ ਦੀ ਜ਼ਿਮੀਂਦਾਰੀ ਵਿਚ ਇਨਸਾਫ਼ ਸੀ, ਪਰਜਾ ਖ਼ੁਸ਼ ਸੀ। ਪਰ ਤਲਵੰਡੀ ਵਿਚ ਲੰਘਦੇ ਕਈ ਮੁਸਾਫ਼ਰ, ਵਿਉਪਾਰੀ, ਸਾਧੂ, ਸੰਤ ਜਦ ਉਨ੍ਹਾਂ ਨੂੰ ਦਿੱਲੀ ਦੇ ਸੁਲਤਾਨ ਦੇ ਜ਼ੁਲਮਾਂ ਦੀਆਂ ਅੱਖੀਂ ਡਿੱਠੀਆਂ ਵਾਰਦਾਤਾਂ ਸੁਣਾਉਂਦੇ ਤਾਂ ਉਨ੍ਹਾਂ ਦਾ ਹਿਰਦਾ ਕੰਬ ਉਠਦਾ। ਚਾਰ ਚੁਫੇਰੇ ਹੋ ਰਹੇ ਅਨਿਆਇ ਦੇ ਵਿਰੁਧ ਲੋਕਾਂ ਨੂੰ ਉਹ ਵੰਗਾਰਦੇ, ਪਰ ਉਹ ਹੈਰਾਨ ਸਨ ਕਿ ਲੋਕ

ਇਤਨੇ ਬਲਹੀਨ ਤੇ ਨਿਤਾਣੇ ਹੋ ਚੁੱਕੇ ਹਨ ਕਿ ਉਨ੍ਹਾਂ ਵਿਚ ਜ਼ੁਲਮ ਵਿਰੁਧ ਉਂਗਲੀ ਚੁੱਕਣ ਦਾ ਸਾਹਸ ਨਹੀਂ ਰਿਹਾ ਸੀ। ਉਹ ਮਹਿਸੂਸ ਕਰਦੇ ਸਨ ਕਿ ਇਸ ਮਾਨਸਕ ਤੇ ਆਤਮਕ ਨਿਮੋਝੂਣਤਾ ਵਿਚ ਜਦ ਤਕ ਸਮਾਜ ਫਾਥੀ ਹੋਈ ਹੈ, ਉਹ ਆਪਣੇ ਕਿਸੇ ਹੱਕ ਲਈ ਨਹੀਂ ਲੜ ਸਕਦੀ। ਸ੍ਰਿਸ਼ਟੀ ਨੂੰ ਤੇ ਖ਼ਾਸ ਕਰ ਕੇ ਆਪਣੇ ਦੇਸ ਨੂੰ ਇਸ ਗਿਲਾਨੀ ਦੇ ਅੰਧ ਗ਼ੁਬਾਰ ਵਿਚੋਂ ਕੱਢਣਾ ਉਹ ਆਪਣਾ ਜੀਵਨ ਮਿਸ਼ਨ ਸਮਝਦੇ ਸਨ, ਪਰ ਇਸ ਨੂੰ ਕੋਈ ਰੱਬੀ ਤਾਕਤ ਹੀ ਦੂਰ ਕਰ ਸਕਦੀ ਸੀ। ਇਤਨੀ ਵਡੀ ਸ੍ਰਿਸ਼ਟੀ ਦੇ ਪਹਾੜ ਜੇਡੇ ਦੁਖਾਂ ਦੇ ਅੰਧ ਗ਼ੁਬਾਰ ਨੂੰ ਉਹ ਤਾਹੀਓਂ ਦੂਰ ਕਰ ਸਕਦੇ ਸਨ, ਜੇ ਉਸ ਸਰਬ ਸ਼ਕਤੀਮਾਨ ਦੇ ਸਨਮੁਖ ਹੋ ਕੇ ਉਸ ਤੋਂ ਸਦੀਵੀ ਰੌਸ਼ਨੀ, ਅਮਿਟ ਸ਼ਕਤੀ ਤੇ ਅਥਾਹ ਪ੍ਰੇਰਨਾ ਲੈਣ। ਉਸ ਦੀ ਪੂਰਨ ਕਿਰਪਾ ਦ੍ਰਿਸ਼ਟੀ ਦਾ ਪਾਤਰ ਬਣ ਕੇ, ਉਸ ਦੀ ਜੋਤਿ ਸ਼ਕਤੀ ਪ੍ਰਾਪਤ ਕਰ ਕੇ, ਉਹ ਸ੍ਰਿਸ਼ਟੀ ਦੇ ਉੱਧਾਰ ਲਈ ਤਨ ਮਨ ਵਾਰਨ ਨੂੰ ਤਿਆਰ ਸਨ। ਨਿਰੰਕਾਰ ਨੇ ਇਹ ਸ੍ਰਿਸ਼ਟੀ ਰਚੀ ਤੇ ਇਸ ਵਿਚ ਇਤਨਾ ਦੁਖ, ਇਤਨਾਂ ਅੰਧ ਗ਼ੁਬਾਰ, ਇਤਨੀ ਅਗਿਆਨਤਾ ਕਿਉਂ ਪੈਦਾ ਕੀਤੀ, ਇਸ ਦਾ ਕੀ ਇਲਾਜ, ਕਿਵੇਂ ਦੁਖ ਦੂਰ ਹੋਵੇ, ਕਿਵੇਂ ਕੌਮਾਂ ਖਹਿ ਖਹਿ ਮਰਨੋਂ ਹਟਣ, ਕਿਵੇਂ ਤਪਦੇ ਸੰਸਾਰ ਵਿਚ ਅਮਨ ਤੇ ਸ਼ਾਂਤੀ ਵਰਤੇ ? ਇਹ ਪ੍ਰਸ਼ਨ ਉਨ੍ਹਾਂ ਦੀ ਅੰਤਰ ਦੀ ਵੇਦਨਾਂ ਨੂੰ ਹੋਰ ਡੂੰਘਾ ਕਰਦੇ ਗਏ। ਇਸ ਬਿਰਹੋ ਪੀੜ ਵਿਚ ਉਨ੍ਹਾਂ ਦੇ ਹਿਰਦੇ ਅੰਦਰ ਇਕੋ ਉਮੰਗ ਪ੍ਰਬਲ ਹੋ ਗਈ, ਉਹ ਸੀ ਨਿਰੰਕਾਰ ਨੂੰ ਸਾਖਿਆਤ ਮਿਲ ਕੇ, ਉਸ ਦੇ ਸਨਮੁਖ ਅੰਤਰ ਆਤਮੇ ਖੜੋ ਕੇ, ਉਸ ਤੋਂ ਵਰਦਾਨ ਲਿਆ ਜਾਏ, ਆਪਣੇ ਸਭ ਸੁਖ ਤਿਆਗ ਕੇ ਸ੍ਰਿਸ਼ਟੀ ਦੇ ਸਭ ਦੁਖ ਦੂਰ ਕਰਨ ਲਈ ਉਸ ਤੋਂ ਸ਼ੁਭ ਪਿਆਰ-ਅਸੀਸ ਲਈ ਜਾਏ, ਅਤੇ ਉਸ ਦੇ ਹੁਕਮ ਨੂੰ ਆਪਣਾ ਬਣਾ ਲਿਆ ਜਾਏ। ਇਸ ਬਖ਼ਸ਼ਿਸ਼ ਲਈ ਤਾਂਘ ਗੁਰੂ ਨਾਨਕ ਦੇ ਹਿਰਦੇ ਵਿਚ ਇਕ ਨਿਰੰਤਰ ਬਿਰਹ ਪੀੜ ਬਣ ਗਈ।

ਲੋਕਾਂ ਨੂੰ ਤੇ ਘਰ ਦਿਆਂ ਨੂੰ ਇਹ ਵਹਿਮ ਸੀ ਕਿ ਗੁਰੂ ਨਾਨਕ ਬੀਬੀ ਨਾਨਕੀ ਦੇ ਵਿਛੋੜੇ ਕਾਰਨ ਉਦਾਸ ਰਹਿੰਦੇ ਹਨ। ਉਨ੍ਹਾਂ ਦੀ ਉਦਾਸੀ ਦਾ ਅਸਲੀ ਕਾਰਨ ਕੋਈ ਨਹੀਂ ਸੀ ਜਾਣਦਾ। ਕੋਈ ਨਹੀਂ ਸੀ ਜਾਣਦਾ ਕਿ ਉਹ ਦਿਨੋ ਦਿਨ ਗੰਭੀਰ ਹੋ ਰਹੀ ਇਸ਼ਕ ਹਕੀਕੀ ਦੀ ਉਦਾਸੀ ਕਿਸ ਵਿਯੋਗ ਤੇ ਕਿਸ ਰਹੱਸ ਨੂੰ ਹਿਰਦੇ ਵਿਚ ਛੁਪਾਈ ਬੈਠੀ ਸੀ। ਉਨ੍ਹਾਂ ਦੇ ਹਿਰਦੇ ਦੀ ਗੁਝੀ ਕਰਕ ਤੇ ਬਿਰਹ ਪੀੜਾ ਉਨ੍ਹਾਂ ਦੀ ਸਾਰੀ ਮਾਨਸਕ ਅਵਸਥਾ ਉਤੇ ਵੀ ਛਾ ਗਈ, ਅਤੇ ਸਰੀਰ ਉਤੇ ਵੀ ਉਸ ਦੇ ਚਿੰਨ੍ਹ ਨਜ਼ਰ ਆਉਣ ਲਗ ਪਏ। ਕੌਣ ਜਾਣੇ ਉਹ ਕਿਸ ਦੁਖ ਤੇ ਕਿਸ ਪੀੜਾ ਨੂੰ ਅੰਦਰ ਹੀ ਅੰਦਰ ਜਰ ਰਹੇ ਸਨ। ਘਰ ਦਿਆਂ ਨੂੰ ਇਥੋਂ ਤਕ ਗੁਰੂ ਨਾਨਕ ਦੀ ਸਰੀਰਕ ਸਿਹਤ ਦੀ ਚਿੰਤਾ ਪੈ ਗਈ ਕਿ ਮਹਿਤਾ ਕਾਲੂ ਨੇ ਉਨ੍ਹਾਂ ਦੇ ਇਲਾਜ ਲਈ ਵੈਦ ਹਰਿਦਾਸ ਨੂੰ

ਬੁਲਾ ਲਿਆ। ਵੈਦ ਨੇ ਚਿਹਰਾ ਤੱਕਿਆ, ਨਬਜ਼ ਬਾਰ ਬਾਰ ਟਟੋਲੀ ਤੇ ਨਾਨਕ ਜੀ ਦੇ ਸਰੀਰਕ ਕਸ਼ਟ ਨੂੰ ਜਾਣਨ ਤੇ ਪਛਾਣਨ ਦਾ ਜਤਨ ਕੀਤਾ। ਗੁਰੂ ਸਾਹਿਬ ਪੁਕਾਰ ਉਠੇ :

ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥

ਮ: ੧, ਵਾਰ ਮਲਾਰ ੧, ਪੰ: ੧੨੭੯ ॥

ਵੈਦ ਨੇ ਹੈਰਾਨ ਹੋ ਕੇ ਪੁੱਛਿਆ, "ਇਹ ਕਲੇਜੇ ਵਿਚ ਪੀੜ ਕਿਉਂ ? ਇਹ ਕਸਕ ਕਿਸ ਕਿਸਮ ਦੀ ਹੈ ?" ਗੁਰਦੇਵ ਨੇ ਉੱਤਰ ਦਿਤਾ, "ਸੰਸਾਰ ਦੇ ਸਭ ਦੁਖ ਇਸ ਦਿਲ ਵਿਚ ਅੱਜ ਆ ਸਮਾਏ ਹਨ। ਇਸ ਦੁਨੀਆਂ ਦੀ ਸਭ ਪੀੜਾ ਮੇਰੇ ਦਿਲ ਦੀ ਪੀੜ ਬਣ ਗਈ ਹੈ। ਸ੍ਰਿਸ਼ਟੀ ਦੇ ਸਭ ਗ਼ਮ ਅੱਜ ਮੇਰੇ ਦਿਲ ਦਾ ਗ਼ੁਬਾਰ ਬਣ ਗਿਆ ਹੈ। ਇਸ ਕਲੇਜੇ ਦੀ ਪੀੜ, ਦਿਲ ਦੀ ਵੇਦਨ ਦਾ ਕੋਈ ਦਾਰੂ ਹੈ ਤਾਂ ਦਸੋ ਵੈਦ ਜੀ। ਮੇਰੀ ਨਬਜ਼ ਤੋਂ ਤੁਹਾਨੂੰ ਕੁਝ ਪਤਾ ਨਹੀਂ ਲਗਣਾ।" ਵੈਦ ਨੇ ਉੱਤਰ ਦਿਤਾ, "ਨਾਨਕ ਜੀ ਮੈਂ ਇਸ ਦੁਖ ਦਾ ਕੀ ਦਾਰੂ ਦਸ ਸਕਦਾ ਹਾਂ, ਜਿਸ ਦਾ ਮੈਂ ਆਪ ਸ਼ਿਕਾਰ ਹਾਂ, ਪਰ ਇਲਾਜ ਕਰਨ ਵਾਲਾ ਅੱਜ ਤਕ ਕੋਈ ਨਹੀਂ ਮਿਲਿਆ। ਨਾਨਕ ਜੀ, ਜਦ ਵੀ ਇਸ ਦੁਖ ਦਾ ਦਾਰੂ ਮਿਲੇ, ਇਸ ਗ਼ਰੀਬ ਦਾ ਇਲਾਜ ਕਰਨਾ ਨਾ ਭੁੱਲਣਾ।" ਜਦ ਵੈਦ ਉਥੋਂ ਉਠ ਕੇ ਤੁਰਨ ਲਗਾ ਤਾਂ ਮਾਤਾ ਤ੍ਰਿਪਤਾ ਨੇ ਵੈਦ ਤੋਂ ਪੁੱਛਿਆ, "ਹੇ ਬੈਦ, ਮੇਰੇ ਪੁੱਤ੍ਰ ਦੀ ਕੁਛ ਬਿਰਥਾ ਮਾਲੂਮ ਹੋਈ ?" ਬੈਦ ਨੇ ਕਿਹਾ, "ਹੇ ਮਾਤਾ ! ਪੁੱਤ੍ਰ ਪਰਮਹੰਸ ਪਰ-ਦੁਖ ਨਿਵਾਰ ਹੈ। ਉਸ ਕੇ ਦਰਸ਼ਨ ਸੇ ਸਭ ਦੁਖ ਦੂਰ ਹੋਤੇ ਹੈਂ। ਉਸ ਕੋ ਦੁਖ ਕੋਈ ਨਾਹੀਂ, ਤੁਮਾਰੇ ਬਡੇ ਭਾਗ ਹੈਂ, ਜਿਸ ਕੇ ਐਸਾ ਪੁੱਤ੍ਰ ਹੈ। ਉਸ ਕੀ ਮਹਿਮਾ ਕੋਈ ਨਹੀਂ ਜਾਨਤਾ।" ਇਹ ਬਾਤ ਮਾਤਾ ਜੀ ਸੁਣ ਕਰ ਚੁੱਪ ਰਹੇ।[੧੬]

ਮਾਤਾ ਤ੍ਰਿਪਤਾ ਜੀ ਨੇ ਉਸ ਸਮੇਂ ਦੇ ਰਿਵਾਜ ਅਨੁਸਾਰ ਬੀਬੀ ਨਾਨਕੀ ਨੂੰ ਲਿਆਣ ਲਈ ਨਾਨਕ ਜੀ ਨੂੰ ਸੁਲਤਾਨਪੁਰ ਭੇਜਿਆ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਬੀਬੀ ਨਾਨਕੀ ਨੂੰ ਮਿਲ ਕੇ ਨਾਨਕ ਜੀ ਦੀ ਉਦਾਸੀ ਅਵੱਸ਼ ਦੂਰ ਹੋ ਜਾਏਗੀ। ਬਾਬਾ ਨਾਨਕ ਸੁਲਤਾਨਪੁਰ ਗਏ। ਨਾਲ ਭਾਈ ਬਾਲਾ ਗਿਆ। ਪਹੁੰਚਦਿਆਂ ਨਾਨਕ ਜੀ ਨੇ ਬੀਬੀ ਨਾਨਕੀ ਦੇ ਚਰਨ ਛੁਹੇ; ਪਰ ਉਨ੍ਹਾਂ ਨੇ ਆਪਣੇ ਦੇਵਤਾ ਸਰੂਪ ਵੀਰ ਨੂੰ ਪੈਰੀਂ ਹੱਥ ਨਹੀਂ ਲਾਣ ਦਿਤਾ। ਫੇਰ ਬੜੇ ਅਦਬ ਨਾਲ ਜੀਜਾ ਜੀ ਸ੍ਰੀ ਜੈ ਰਾਮ ਨੂੰ ਮਿਲੇ। ਉਨ੍ਹਾਂ ਪਹਿਲੀ ਗੱਲ ਇਹੋ ਆਖੀ, "ਜਿਸ ਦਿਨ ਦੀ ਨਾਨਕੀ ਆਈ ਹੈ, ਤੁਹਾਡੀ ਯਾਦ ਵਿਚ ਚਾਤ੍ਰਿਕ ਵਾਂਗ ਵਿਆਕੁਲ ਰਹੀ ਹੈ। ਕੰਮ ਸੇ ਕੰਮ ਨਾਨਕੀ ਦੀ ਖ਼ੁਸ਼ੀ ਲਈ ਤੁਹਾਨੂੰ ਲੰਬੇ ਅਰਸੇ ਲਈ ਸਾਡੇ ਪਾਸ ਹੀ ਰਹਿਣਾ ਹੋਵੇਗਾ। ਹਰ ਘੜੀ ਤੁਹਾਡੀਆਂ ਹੀ ਗੱਲਾਂ ਕਰਦੀ ਰਹਿੰਦੀ ਹੈ।[੧੭] ਬਾਬਾ ਨਾਨਕ ਜੀ ਨੇ ਆਖਿਆ, "ਤੁਸੀਂ ਮੈਨੂੰ ਬੜਾ ਮਾਣ ਦੇ ਰਹੇ ਹੋ। ਇਸ ਇਤਨੀ ਵਡੀ ਦੁਨੀਆਂ ਵਿਚ ਇਕ ਭੈਣ ਨਾਨਕੀ

ਦੂਸਰੇ ਮੇਰਾ ਰੱਬ ਹੀ ਮੈਨੂੰ ਸਮਝਦੇ ਹਨ ; ਜਦ ਬੀਬੀ ਨਾਨਕੀ ਦੂਰ ਹੋ ਜਾਂਦੀ ਹੈ ਤਾਂ ਮੇਰਾ ਸਿਵਾਏ ਅਦ੍ਰਿਸ਼ਟ ਅਗੋਚਰ ਘਟ ਘਟ ਕੀ ਜਾਣਨ ਵਾਲੇ ਰੱਬ ਤੋਂ ਹੋਰ ਕੋਈ ਸਹਾਰਾ ਨਹੀਂ ਰਹਿੰਦਾ। ਬੀਬੀ ਨਾਨਕੀ ਜੀ ਬਾਬਾ ਨਾਨਕ ਨਾਲ ਤਲਵੰਡੀ ਆ ਗਏ। ਵਾਢੀਆਂ ਦੇ ਦਿਨਾਂ ਵਿਚ ਆਏ ਤੇ ਕਰੀਬਨ ਤਿੰਨ ਮਹੀਨੇ ਰਹੇ। ਸਾਵਣ ਚੜ੍ਹਦੇ ਸਾਰ ਜੈ ਰਾਮ ਉਨ੍ਹਾਂ ਨੂੰ ਮੁੜ ਸੁਲਤਾਨਪੁਰ ਲੈ ਗਿਆ।[੧੯]

## ਇਤਿਹਾਸਕ ਹਵਾਲੇ

੧. ਕਈ ਇਤਿਹਾਸਕਾਰ ਗੁਰੂ ਨਾਨਕ ਦਾ ਇਸ ਸਮੇਂ ਦਾ ਜੀਵਨ ਲਿਖਣ ਲਗੇ ਗੁਰੂ ਜੀ ਨੂੰ ਆਲਸੀ, ਨਕਾਰਾ, ਸੁਦਾਈ ਤੇ ਗ਼ੈਰਜ਼ੁਮੇਂਵਾਰ ਯੁਵਕ ਪਰਗਟ ਕਰਦੇ ਹਨ। ਉਹ ਨਾਨਕ ਦੇਵ ਜੀ ਦੀਆਂ ਅੰਤ੍ਰੀਵ ਰੁਚੀਆਂ ਜੋ ਇਸ ਸਮੇਂ ਪ੍ਰਥਾਏ ਸ਼ਬਦਾਂ ਵਿਚ ਸਪੱਸ਼ਟ ਹਨ, ਸਮਝਣੋਂ ਅਤੇ ਯਥਾਰਥ ਰੂਪ ਵਿਚ ਪਰਗਟ ਨਹੀਂ ਕਰ ਸਕੇ। ਗੁਰੂ ਨਾਨਕ ਜੀ ਸਮਾਜ, ਕੁਦਰਤ, ਧਰਮ, ਵਿਵਹਾਰਕ ਜ਼ਿੰਦਗੀ ਤੇ ਸਭ ਕਾਰ ਵਿਹਾਰ ਨੂੰ ਇਕ ਨਿਵੇਕਲੀ ਦ੍ਰਿਸ਼ਟੀਕੋਣ ਤੋਂ ਦੇਖਦੇ ਸਨ। ਸਿਧਾਂਤਕ ਤੇ ਅਮਲੀ ਤੌਰ ਤੇ ਉਹ ਘਰੇਲੂ ਜੀਵਨ, ਸਮਾਜਕ ਤੇ ਸਭਿਆਚਾਰਕ ਜੀਵਨ ਉਤੇ ਆਪਣੇ ਅਦਭੁਤ ਵਿਚਾਰਾਂ ਦਾ ਅਨੂਠਾ ਹੀ ਪ੍ਰਭਾਵ ਪਾਉਂਦੇ ਸਨ। ਇਸੇ ਸ੍ਵੈ-ਪ੍ਰਗਟਾਵ ਵਿਚ ਉਨ੍ਹਾਂ ਦੇ ਵਿਚਾਰਾਂ ਦਾ ਨਿਰਾਲਾਪਣ, ਮਹਾਨਤਾ, ਮੌਲਿਕਤਾ ਤੇ ਪ੍ਰਤਿਭਾ ਝਲਕਾ ਮਾਰਦੀ ਸੀ।

੨. ਬੱਚਾ ਨਾਨਕਾ! ਅੱਜ ਮਾਹੀ ਖੰਧਾ ਛਡ ਗਇਆ ਹੈ। ਅੱਜ ਤੂੰ ਮਹੀ ਪਿਛੈ ਜਾਹ, ਜਾਂ ਮਾਹੀ ਆਵੈਗਾ ਤਾਂ ਤੂੰ ਨਾ ਜਾਈ, ਅਜ ਖੰਧਾ ਤੁਹੈ ਉਛੇਰਿ।

ਜਨਮ ਸਾਖੀ ਮਿਹਰਬਾਨ ਪੰ: ੨੨।

ਬਹੁੜੇ ਬਾਬਾ ਬਰਸਾਂ ਯਾਰਾ ਕਾ ਹੂਆ ਤਾ ਏਕ ਦਿਨ ਕਾਲੂ ਕਾ ਜੋ ਵਾਗੀ ਗਾਈਆਂ ਅਰ ਮਹੀਆਂ ਨੂੰ ਚਰਾਂਵਦਾ ਸੀ ਸੋ ਰੁਸ ਗਇਆ ਤਾਂ ਕਾਲੂ ਕਹਿਆ ਜੀ ਮਹੀਆਂ ਘਰੇ ਖਲੋਤੀਆਂ ਹਨ, ਅਸੀਂ ਤਾਂ ਤੈਨੂੰ ਆਖ ਨਹੀਂ ਸਕਦੇ ਕਿ ਚਰਾਇ ਲਿਆਵੈਂ। ਤਾਂ ਬਾਬੇ ਕਹਿਆ "ਸ੍ਰੀ ਕ੍ਰਿਸ਼ਨ ਨੇ ਘਰ ਦੀਆਂ ਗਊਆਂ ਚਰਾਈਆਂ ਹੀ ਹੈਨ ਸੋ ਅਸੀਂ ਵੀ ਚਰਾਇ ਲਿਆਵਾਂਗੇ।"

ਜਨਮ ਸਾਖੀ ਮਨੀ ਸਿੰਘ I, III, ਪੰ: ੧੦੯।

੩. ਬਾਬਾ ਨਾਨਕ ਬੈਠ ਕਰ ਲਗਾ ਸਿਮਰਨ ਕਰਨ। ਤਬ ਸਿਮਰਨ ਕਰਤਾ ਕਰਤਾ ਧਿਆਨ ਬਿਖੇ ਹੋਏ ਗਇਆ। ਜਨਮ ਸਾਖੀ ਮਿਹਰਬਾਨ ਪੰ: ੨੨।

ਠੰਡੇ ਬ੍ਰਿਛ ਤਲੇ ਅਰ ਠੰਡੀ ਛਾਵੇਂ ਸਮਾਧ ਲਗਾਏ ਕੇ ਬਹਿ ਰਹਿਆ।

ਜਮਨ ਸਾਖੀ ਮਨੀ ਸਿੰਘ III ਪੰ: ੧੦੯।

੪. ਰਾਇ ਜੀ, ਰਜਾਇ ਖੁਦਾਇ ਮੇਰਾ ਤਪਾਵਸ ਕਰ। ਜਿਤਨਾ ਖੇਤ ਸਾਸ ਕਾਲੂ ਦੇ ਖੰਦੇ ਉਜਾੜਿਆ ਹੈ। ਜਨਮ ਸਾਖੀ ਮਿਹਰਬਾਨ ਪੰ: ੨੩।

ਮੈਂ ਮੁਠਾ ਹਾਂ। ਮੇਰਾ ਖੇਤ ਉਜਾੜਿਆ ਹੈ। ਮੇਰਾ ਤਪਾਵਸ ਕਰ ਨਾਹੀ ਤਾਂ ਮੈਂ ਤੁਰਕਾਂ ਪਾਸ ਵੈਂਦਾ ਹਾਂ।

ਪੁਰਾਤਨ ਜਨਮ ਸਾਖੀ I ਤੇ II ਪੰ: ੫।

੫. ਐਸਾ ਦਾਦਾ ਕਾਲੂ ਥਾ। ਰਾਇ ਭੋਇ ਕੀ ਤਲਵੰਡੀ ਰਹਤਾ ਪੰਚਾ ਮਹਿ ਨਾਇਕ। ਸਭਨਾਂ ਪੰਚਾ ਕਾ ਮੁਖੀ, ਚਉਕੜੀਆ। ਇਤ ਨਗਰ ਮਹਿ ਸ੍ਰੇਸਟ। ਦੀਬਾਨ ਮਹਿ ਸ੍ਰੇਸਟ। ਜਨਮ ਸਾਖੀ ਮਿਹਰਬਾਨ ਪੰ: ੨੨।

੬. ਤਾਂ ਦਾਦੇ ਕਾਲੂ ਕਹਿਆ ਕਿ "ਭਲਾ ਹੋਵੇ ਰਾਇ ਜੀ। ਜਾ ਬਿਨਾ ਉਜਾੜੇ ਮੈਂ ਤੇ ਦਿਵਾਇਆ ਚਾਹੁੰਦਾ ਹੈ ਤਾਂ ਕਿਆ ਸਾਡਾ ਚਾਰਾ।" ਤਬ ਰਾਇ ਭੋਇ ਕਹਿਆ, ਜਿ "ਨਾ ਨਾ ਬਿਨਾ ਉਜਾੜੇ ਤੇ ਕਹੈ ਸਿ ਝਖ ਮਾਰੇ। ਮੈਂ ਆਪਣੇ ਸਿਰ ਦੀ ਸਹੁੰਗੰਦ ਹੈ ਜੇ ਮੈਂ ਝੂਠ ਕਹਾ। ਉਜਾੜਾ ਸਹੀ ਹੋਇਆ ਹੈ।" ਤਾਂ ਕਾਲੂ ਆਖਿਆ ਜਿ "ਭਲਾ ਰਾਇ ਜੀ। ਭਲਾ ਹੋਵੈ। ਜਾਂ ਤੁਸੀਂ ਸਹੀ ਕੀਤਾ ਤਾਂ ਸਹੀ ਹੋ ਗਿਆ। ਭਲਾ ਹੋਵੈ ਰਾਇ ਜੀ। ਜਾਂ ਤੁਧ ਵਿਣ ਉਜਾੜੇ ਹੋਏ ਹੀ ਤੇ ਦਿਵਾਇਆ ਭਾਵਦਾ ਹੈ ਤਾਂ ਦੇਹਿਗੋ।" ਜਨਮ ਸਾਖੀ ਮਿਹਰਬਾਨ ਪੰ: ੨੭।

ਤਬ ਰਾਇ ਭੋਇ ਕਹਿਆ ਜੀ, ਏ ਭਾਈ ਕਾਲੂ। ਤੂੰ ਏਵ ਕਰ, ਮਤੁ ਜਾਣਹਿ ਜਿ ਇਹ ਪੁਤੁ ਮੇਰਾ ਹੈ। ਮੈਂ ਪਾਲ ਪੋਸ ਕੀਤਾ ਹੈ। ਮਤ ਇਹ ਗੱਲ ਜਾਣਦਾ ਹੋਵਹਿ ਕਿ ਕਾਈ ਗੱਲ ਟਹਲ ਫੁਰਮਾਇਸ ਕਰਦਾ ਹੋਵਹਿ। ਉਹ ਤੇਰਾ ਪੁਤਰ ਨਹੀਂ, ਵਡਾ ਬਜ਼ੁਰਗ ਹਈ, ਕੋਈ ਖੇਲ ਖੁਦਾਇ ਦਾ ਹਈ। ਪਰ ਅਜ਼ਮਤ ਸਾਥ ਭਰਿਆ ਹੈ। ਤੂੰ ਏਸ ਦੀ ਖਿਜਮਤ ਹੀ ਕਰਦਾ ਰਹੁ ਜੇ ਕਿਤੇ ਮਰਾਤਬੇ ਪਹੁੰਚਿਆ ਲੋੜਦਾ ਹੈਂ। ਨਹੀਂ ਤਾਂ ਮਾਰਿਆ ਜਾਹਿੰਗਾ।

ਜਨਮ ਸਾਖੀ ਮਿਹਰਬਾਨ ਪੰ: ੨੮।

੭. ਆਵਦੋ ਹੀ ਬਾਬੇ ਦੇ ਘਰ ਆਇਆ। ਆਇਕੇ ਆਖਿਓਸ ਕਾਲੂ ਘਰ ਹੈ ਕਿ ਨਹੀਂ। ਆਹੋ ਜੇ ਘਰੇ ਹਾ ਕਾਲੂ ਉਰੇ ਆਉ ਤੇ ਗੱਲ ਸੁਣ ਤੇ ਤੇਰੇ ਪੁੱਤ ਦੇ ਸਿਰ ਉਜਾੜਾ ਸਹੀ ਹੋਇਆ ਹੈ। ਪੰਚੀ ਉਗਾਹੀ ਦਿਤੀ ਹੈ ਤੇ ਮੈਂ ਭੀ ਸਹੀ ਕੀਤਾ ਹੈ। ਕਾਲੂ ਆਖਿਆ ਰਾਇਜੀ ਤੁਧ ਜੋ ਸਹੀ ਕੀਤਾ ਸੋ ਸਹੀ ਹੋਇਆ ਹੈ। ਰਾਇ ਆਖਿਆ ਨਾ ਨਾ ਹਸੇ ਦੀ ਨਾਹੀ। ਖੁਦਾਇ ਦੀ ਸਹੁੰ ਉਜਾੜਾ ਸਹੀ ਕੀਤਾ ਹੈ। ਦਾਦਾ ਕਾਲੂ ਮਰਿ ਗਇਆ ਜੁ ਪਹਿਰਿਆ ਸਚੜੇ ਹੋਈ। ਕਿਹ ਏਹੁ ਸੋ ਕੁਲਾਵਣੇ ਨੂੰ ਹੋਇਆ।' ਜਾ ਦਾਦਾ ਕਾਲੂ ਖਰਾ ਡਰਿ ਗਇਆ ਤਾਂ ਰਾਇ ਬੁਲਾਰ ਨੇ ਆਖਿਆ। "ਵੇ ਭੋਲਿਆ ਕਿਰਾੜਾ ਇਹ ਜੁ ਤੇਰਾ ਪੁਤ ਹੈ ਸੋ ਮਾਣੂ ਨਹੀਂ। ਕਾਲੂ ਇਸ ਨੂੰ ਕਦੇ ਪੁਤ ਕਰ ਜਾਣਹਿ ਗਾ। ਇਹ ਕੋਈ ਗਉਸ ਖੁਦਾਇਦਾ ਹੈ। ਵੇਖੀ ਮਤ ਪੁਤਾ ਵਾਂਗੁ ਕਰਿ ਜਾਣਦਾ ਹੋਵੈ ਚੇਤਾ ਕਰੀਂ।"

ਪੁਰਾਤਨ ਜਨਮ ਸਾਖੀ II ਪੰ: ੧੬।

ਉਪਰਲਾ ਹਵਾਲਾ ਉਸ ਵਲਾਇਤ ਵਾਲੇ ਪੁਰਾਤਨ ਜਨਮ ਸਾਖੀ (ਕੋਲ ਬਰੁੱਕ ਦੇ) ਨੁਸਖੇ ਵਿਚ ਨਹੀਂ। ਲੇਖਕ ਨੇ ਜੋ ਇਸ ਜਨਮ ਸਾਖੀ ਦਾ ਸੰਪੂਰਨ ਨੁਸਖਾ ਪ੍ਰਾਪਤ ਕੀਤਾ ਹੈ, ਉਸ ਵਿਚੋਂ ਇਹ ਹਵਾਲਾ ਦਿਤਾ ਹੈ।

੮. ਕਿਸੇ ਜਨਮ ਸਾਖੀ ਵਿਚ ੫੦ ਰੁਪਏ ਲਿਖਿਆ ਹੈ, ਕਿਸੇ ਵਿਚ ੨੫ ਰੁਪਏ ਤੇ ਕਿਸੇ ਵਿਚ ੨੦ ਰੁਪਏ ਲਿਖਿਆ ਮਿਲਦਾ ਹੈ ।

੯. ਕੁਝ ਇਤਿਹਾਸਕਾਰਾਂ ਨੇ ਖਾਸ ਕਰ ਗੁਰਮੁਖ ਸਿੰਘ (ਮਿ: ਮੈਕਾਲਿਫ ਦਾ ਸਲਾਹਕਾਰ) ਤੇ ਕਰਮ ਸਿੰਘ ਹਿਸਟੋਰੀਅਨ ਨੇ ਭਾਈ ਬਾਲੇ ਦਾ ਨਾਮ ਹੀ ਇਤਿਹਾਸ ਵਿਚੋਂ ਮਿਟਾਣ ਦੀ ਕੋਸ਼ਿਸ਼ ਕੀਤੀ ਹੈ । ਸਿਵਾਏ ਮੀਣਿਆਂ ਦੀ ਲਿਖੀ ਮਿਹਰਬਾਨ ਦੀ ਜਨਮ ਸਾਖੀ ਤੇ ਪੁਰਾਤਨ ਜਨਮ ਸਾਖੀ ਦੇ ਹੋਰ ਸਭ ਜਨਮ-ਸਾਖੀਆਂ, ਇਤਿਹਾਸਕ ਲਿਖਤਾਂ ਵਿਚ ਭਾਈ ਬਾਲੇ ਦਾ ਨਾਮ ਹੈ । ਕਈ ਇਤਿਹਾਸਕਾਰਾਂ ਦਾ ਇਹ ਕਥਨ ਕਿ ਜਿਸ ਇਤਿਹਾਸਕ ਲਿਖਤ ਵਿਚ ਗੁਰੂ ਜੀ ਦਾ ਜਨਮ ਦਿਨ ਵਸਾਖ ਸੁਦੀ ੩ ਹੈ ਉਨ੍ਹਾਂ ਵਿਚ ਬਾਲੇ ਦਾ ਨਾਮ ਨਹੀਂ ਇਕ ਕੋਰਾ ਝੂਠ ਹੈ । ਭਾਈ ਮਨੀ ਸਿੰਘ ਦੀ ਜਨਮ ਸਾਖੀ, ਮਹਿਮਾ ਪ੍ਰਕਾਸ਼ ਵਿਚ ਬਾਲੇ ਦਾ ਨਾਮ ਕਈ ਥਾਂ ਹੈ। ਕੇਸਰ ਸਿੰਘ ਛਿਬਰ, ਸੇਵਾ ਪੰਥੀਆਂ ਦੀਆਂ ਪਰਚੀਆਂ, ਤੇ ਹੋਰ ਸਭ ਲਿਖਤਾਂ ਵਿਚ ਬਾਲੇ ਦਾ ਨਾਮ ਹੈ । ਜਿਨ੍ਹਾਂ ਜਨਮ ਸਾਖੀਆਂ ਵਿਚ ਬਾਲੇ ਦਾ ਨਾਮ ਨਹੀਂ ਉਨ੍ਹਾਂ ਵਿਚ ਉਹ ਸਾਖੀਆਂ ਵੀ ਨਹੀਂ (ਜਿਵੇਂ ਕਿ ਸਚੇ ਸੌਦੇ ਦੀ) ਜਿਨ੍ਹਾਂ ਵਿਚ ਬਾਲੇ ਦਾ ਨਾਮ ਆਉਂਦਾ ਹੈ ।

੧੦. ਤਪਸੀ ਤਪ ਕਰਤੇ ਹੈਂ, ਕੋਈ ਖੜੀਆਂ ਬਾਹਾਂ ਕਰਕੇ ਬੈਠੇ ਹੈਨ, ਕੋਈ ਸ਼ਾਂਤ ਖੜੇ ਹੋਏ ਹੈਨ, ਕੋਈ ਪਦਮਾਸਨ ਲਾਏ ਬੈਠੇ ਹੈਂ, ਕੋਈ ਸਿਧਾਸਨ ਕਰ ਬੈਠੇ ਹੈਂ । ਇਕ ਪੁਸਤਕ ਪੜਤੇ ਹੈਂ, ਇਕ ਮੋਨਧਾਰੀ ਬੈਠੇ ਹੈਂ ।

ਜਨਮ ਸਾਖੀ ਬਾਲਾ I,II ਪੰ: ੪੭,

੧੧. ਗੁਰੂ ਨਾਨਕ ਜੀ ਨੇ ਪੂਛਾ, ਹੇ ਸੰਤ ਜੀ ਆਪ ਬਸਤਰ ਨਹੀਂ ਪਹਿਰਤੇ । ਹੱਥ ਨਹੀਂ ਆਵਦਾ ਕਿ ਪਹਿਨਦੇ ਨਹੀਂ । ਇਤਨਾ ਸੁਨ ਕਰ ਸੰਤ ਨੇ ਕਹਾ, ਭਾਈ ਹਮ ਨਿਰਵਾਣ ਸਾਧੂ ਹੈ । ਬਸਤਰ ਦਾ ਸੰਜਮ ਹੀ ਰਖਣਾ ਚਾਹੀਏ ।

ਜਨਮ ਸਾਖੀ ਬਾਲਾ, III

੧੨. ਜਨਮ ਸਾਖੀ ਬਾਲਾ III ਪੰ ੪੭

੧੩. ਇਹ ਘਟਨਾ ਸਭ ਬਾਲੇ ਦੀਆਂ ਪ੍ਰਾਚੀਨ ਹੱਥ ਲਿਖਤਾਂ ਵਿਚ ਇਸ ਪ੍ਰਕਾਰ ਦਿਤੀਆਂ ਹਨ । ੧੯੦੦ ਈ: ਤੋਂ ਪਿਛੋਂ ਦੀਆਂ ਛਾਪੇ ਦੀਆਂ ਬਾਲੇ ਦੀਆਂ ਜਨਮ ਸਾਖੀਆਂ ਵਿਚ ਭਾਸ਼ਾ, ਵਿਚਾਰ ਤੇ ਸਾਖੀ ਵੀ ਬਦਲ ਦਿਤੀ ਗਈ ਹੈ ।

੧੪. ਜਨਮ ਸਾਖੀ ਵਿਚ ਬਾਲੇ ਨੂੰ 'ਨਫਰ' ਲਿਖਿਆ ਹੈ ਜਿਸ ਦਾ ਮਤਲਬ ਹੈ ਸੇਵਾਦਾਰ, ਜਾਂ ਸੇਵਕ : "ਨਫਰ ਭਾਈ ਬਾਲੇ ਨੇ ਨਾਨਕ ਜੀ ਦੇ ਬਸਤਰ ਭੀ ਉਠਾਏ ।"

ਜਨਮ ਸਾਖੀ ਬਾਲਾ I

੧੫. ਕੁਝ ਜਨਮ ਸਾਖੀਆਂ ਨੇ ਜੈਰਾਮ ਪਲਟੇ ਤੇ ਨਾਨਕੀ ਦੀ ਕੁੜਮਾਈ ਨੂੰ ਇਕ ਰੁਮਾਂਟਿਕ ਕਹਾਣੀ ਬਣਾ ਦਿਤਾ ਹੈ । ਇਨ੍ਹਾਂ ਦੇ ਕਥਨ ਅਨੁਸਾਰ ਜੈਰਾਮ ਪਲਟਾ ਨਾਨਕੀ ਜੀ ਨੂੰ ਦੇਖਦੇ ਸਾਰ ਮੋਹਿਤ ਹੋ ਗਿਆ ਅਤੇ ਉਸ ਨੇ ਨਾਤਾ ਕਰਨ ਲਈ ਰਾਇ ਬੁਲਾਰ ਨੂੰ ਸਫਾਰਸ਼ ਕਰਨ ਲਈ ਆਖਿਆ ।

੧੬. ਮਹਿਮਾ ਪ੍ਰਕਾਸ਼ ਕਵਿਤਾ, ੨੯

੧੭. ਜਨਮ ਸਾਖੀ ਬਾਲਾ III ਪੰ: ੫੫.

੧੮. ਜਨਮ ਸਾਖੀ ਬਾਲਾ II, ੫੨.

# ਮਰਦਾਨਾ ਤੇ ਵਿਆਹ

ਇਕ ਦਿਨ ਪਿੰਡ ਦਾ ਇਕ ਰਬਾਬੀ ਬਾਬਾ ਨਾਨਕ ਦੇ ਦਰ ਅਗੇ ਆ ਕੇ ਲਗਾ ਰਬਾਬ ਵਜਾਉਣ। ਉਹ ਰਬਾਬ ਵਜਾ ਰਿਹਾ ਸੀ ਅਤੇ ਨਾਲ ਨਾਲ ਇਕ ਲੋਕ ਪ੍ਰਸਿਧ ਵਾਰ ਗਾ ਰਿਹਾ ਸੀ। ਉਸ ਦੀ ਆਵਾਜ਼ ਬੜੀ ਸੁਰੀਲੀ ਸੀ ਤੇ ਉਸ ਦਾ ਸੰਗੀਤ ਬੇਹਦ ਮਧੁਰ। ਇਉਂ ਜਾਪਦਾ ਸੀ ਕਿ ਰਾਗ ਤੇ ਸੰਗੀਤ ਉਸ ਦੇ ਅੰਗ ਅੰਗ ਵਿਚ ਗੂੰਜ ਰਹੇ ਹਨ। ਬਚਪਨ ਤੋਂ ਉਸ ਨੂੰ ਇਹ ਦੋਨੋਂ ਚੀਜ਼ਾਂ ਵਿਰਸੇ ਵਿਚ ਮਿਲੀਆਂ ਸਨ। ਪਰ ਇਸ ਅਦਭੁਤ ਹੁਨਰ ਤੇ ਕਲਾ ਨੂੰ ਸਿਵਾਏ ਮੰਗ ਪਿੰਨ ਕੇ ਖਾਣ ਦੇ, ਜਾਂ ਜਜਮਾਨਾਂ ਦੇ ਘਰਾਂ ਵਿਚ ਵਿਆਹ ਸ਼ਾਦੀਆਂ ਉਤੇ ਗਾ ਕੇ ਕੁਝ ਕਮਾਈ ਕਰਨ ਦੇ ਹੋਰ ਕਿਸੇ ਅਰਥ ਵੀ ਇਹ ਮਰਾਸੀ ਵਰਤ ਨਹੀਂ ਸਨ ਸਕਦੇ। ਹਿੰਦੂ ਸਮਾਜ ਇਨ੍ਹਾਂ ਰਬਾਬੀਆਂ ਢਾਡੀਆਂ ਨੂੰ ਸ਼ੂਦਰ ਕਹਿ ਕੇ ਦੁਰਕਾਰਦੀ ਰਹੀ। ਇਸ ਸਮਾਜਕ ਤ੍ਰਿਸਕਾਰ ਤੋਂ ਦੁਖੀ ਹੋ ਕੇ ਪੰਜਾਬ ਦੇ ਕਰੀਬਨ ਸਾਰੇ ਮਰਾਸੀ ਮੁਸਲਮਾਨ ਬਣ ਗਏ। ਮੁਸਲਮਾਨਾਂ ਵਿਚ ਸੰਗੀਤ ਤੇ ਰਾਗ ਦੀ ਵਧੇਰੇ ਕਦਰ ਸੀ। ਇਸੇ ਬੇਕਦਰੀ ਦੇ ਦੁੱਖੋਂ ਹੀ ਸ਼ਾਇਦ ਤਾਨਸੈਨ ਵੀ ਹਿੰਦੂ ਧਰਮ ਤਿਆਗ ਕੇ ਮੁਸਲਮਾਨ ਬਣ ਗਿਆ। ਇਹ ਢਾਡੀ ਨਾ ਕੇਵਲ ਸੰਗੀਤ ਦੇ ਮਾਹਰ ਸਨ ਬਲਕਿ ਚੰਗੇ ਕਵੀ ਵੀ ਹੁੰਦੇ ਸਨ। ਇਨ੍ਹਾਂ ਦੀਆਂ ਰਚੀਆਂ ਵਾਰਾਂ ਸਾਡੇ ਸਾਹਿਤ ਦਾ ਕੀਮਤੀ ਮੀਲ ਪੱਥਰ ਹਨ।

ਗੁਰੂ ਨਾਨਕ ਨੇ ਉਸ ਰਬਾਬੀ ਤੋਂ ਪੁੱਛਿਆ, "ਤੂੰ ਰਬਾਬ ਬੜੀ ਸੁਹਣੀ ਵਜਾਉਂਦਾ ਹੈਂ, ਤੇਰਾ ਨਾਮ ਕੀ ਹੈ।" ਰਬਾਬੀ ਨੇ ਉੱਤਰ ਦਿਤਾ "ਮੇਰਾ ਨਾਮ ਮਰਦਾਨਾ ਹੈ, ਸੁਬਹਾਨ ਤੇਰੀ ਖ਼ੁਸ਼ੀ ਨੂੰ। ਰੱਬ ਤੁਹਾਨੂੰ ਬਹੁਤਾ ਦੇਵੇ ਜਿਨ੍ਹਾਂ ਮੇਰੇ ਰਾਗ ਦੀ ਕਦਰ ਪਾਈ। ਤੁਹਾਡੇ ਜਿਹੇ ਕਦਰਦਾਨਾਂ ਦੇ ਸਿਰ ਤੇ ਅਸੀਂ ਜੀਉਂਦੇ ਹਾਂ।"[੧] ਗੁਰੂ ਨਾਨਕ ਨੇ ਪ੍ਰਸੰਨ ਹੋ ਕੇ ਫੇਰ ਆਖਿਆ, "ਮਰਦਾਨਿਆ ਤੇਰੀ ਰਬਾਬ ਸੁਣ ਕੇ ਮਹਿਸੂਸ ਹੁੰਦਾ ਹੈ ਕਿ ਤੈਨੂੰ ਰਾਗਾਂ ਦੀ ਬੜੀ ਸੂਝ ਹੈ, ਬੜੇ ਸਾਧੇ ਹੋਏ ਹੱਥਾਂ ਨਾਲ ਰਬਾਬ ਵਜਾਉਂਦਾ ਹੈਂ। ਕਿੰਨਾ ਚੰਗਾ ਹੋਵੇ ਜੇ ਰੱਬੀ ਬਾਣੀ ਇਨ੍ਹਾਂ ਰਾਗਾਂ ਵਿਚ ਗਾਵੇਂ। ਮੈਂ ਸਬਦ ਸਚੇ ਸਾਹਿਬ ਦੀ ਸਿਫਤ ਦੇ ਰਚਾਂਗਾ ਤੇ ਤੂੰ ਇਨ੍ਹਾਂ ਰਾਗਾਂ ਵਿਚ ਆਪਣੀ ਰਬਾਬ ਉਤੇ ਸੁਰ ਕਰੀਂ। ਤੇਰਾ ਇਸ ਲੋਕ ਵਿਚ ਵੀ ਉਧਾਰ ਹੋਵੇਗਾ ਤੇ ਪਰਲੋਕ ਵਿਚ ਵੀ।" ਮਰਦਾਨੇ ਨੂੰ ਗੁਰੂ

ਨਾਨਕ ਦੀ ਕਦਰਦਾਨੀ ਦੀ ਖੁਸ਼ੀ ਹੋਈ, ਪਰ ਉਨ੍ਹਾਂ ਦੀ ਇਹ ਗੱਲ ਬਿਲਕੁਲ ਨਹੀਂ ਜਚੀ ਕਿ ਉਹ ਆਪਣਾ ਕਿੱਤਾ ਛਡ ਦੇਵੇ ਅਤੇ ਕੇਵਲ ਸ਼ਬਦ ਗਾਵੇ। ਉਸ ਨੂੰ ਅਹਿਸਾਸ ਸੀ ਕਿ ਜੇ ਮਨ ਭਾਉਂਦੀਆਂ ਲੋਕਾਂ ਨੂੰ ਵਾਰਾਂ ਜਾਂ ਲੋਕ ਗੀਤ ਨਾ ਸੁਣਾਏ ਕਿਸੇ ਨੇ ਭਿੱਖਿਆ ਨਹੀਂ ਦੇਣੀ, ਕਿਸੇ ਨੇ ਕੋਈ ਦਾਨ ਨਹੀਂ ਦੇਣਾ। ਉਸ ਦਾ ਟੱਬਰ ਭੁੱਖਾ ਮਰੇਗਾ। ਮਰਦਾਨੇ ਨੇ ਉੱਤਰ ਦਿਤਾ, "ਮਹਾਰਾਜ, ਅਸੀਂ ਧਨੀ ਲੋਕਾਂ ਨੂੰ ਵਾਰਾਂ ਤੇ ਗੀਤ ਸੁਣਾ ਕੇ ਚਾਰ ਪੈਸੇ ਖਟ ਕੇ ਲਿਆਉਂਦੇ ਹਾਂ ਅਤੇ ਆਪਣਾ ਟੱਬਰ ਪਾਲਦੇ ਹਾਂ। ਜੇ ਮੈਂ ਤੁਹਾਡੀ ਸੰਗਤ ਵਿਚ ਰਹਿ ਕੇ ਸ਼ਬਦ ਹੀ ਗਾਉਂਦਾ ਰਿਹਾ, ਤਾਂ ਮੇਰੇ ਬਾਲ ਬੱਚਿਆਂ ਦਾ ਗੁਜ਼ਰਾਨ ਕਿਵੇਂ ਹੋਵੇਗਾ? ਜਿਥੋਂ ਤਕ ਰੱਬ ਦੇ ਦਰਬਾਰ ਵਿਚ ਉੱਧਾਰ ਦਾ ਸਵਾਲ ਹੈ, ਉਸ ਦੀ ਮੈਨੂੰ ਚਿੰਤਾ ਨਹੀਂ। ਮੈਂ ਪੰਜ ਨਮਾਜ਼ਾਂ ਪੜ੍ਹਦਾ ਹਾਂ, ਤੇ ਰੋਜ਼ੇ ਵੀ ਰਖਦਾ ਹਾਂ। ਉੱਧਾਰ ਮੇਰਾ ਮੇਰੇ ਦੀਨ ਮੁਤਾਬਕ ਹੋ ਹੀ ਜਾਵੇਗਾ ਰੱਬ ਤੁਹਾਡਾ ਭਲਾ ਕਰੇ, ਤੁਸੀਂ ਮੇਰੇ ਰਾਗ ਨੂੰ ਸਲਾਹਿਆ, ਮੈਨੂੰ ਮਾਣ ਬਖ਼ਸ਼ਿਆ।"[੧] "ਤੇਰੀ ਤੇ ਤੇਰੇ ਪਰਵਾਰ ਦੀ ਪਰਵਰਿਸ਼ ਦੀ ਜ਼ੁਮੇਵਾਰੀ ਸਭ ਮੇਰੇ ਸਿਰ ਹੋਵੇਗੀ ਮਰਦਾਨਿਆ। ਰੱਬ ਤੇ ਭਰੋਸਾ ਰਖ ਮਰਦਾਨਿਆ। ਰਿਜ਼ਕ ਦੀ ਕੋਈ ਘਾਟ ਨਹੀਂ ਰਹੇਗੀ ਜੋ ਵੀ ਰੱਬ ਦੀ ਸੇਵਾ ਸਾਧਨਾਂ ਵਿਚ ਰਹੇ ਉਸ ਨੂੰ ਘਾਟ ਕਿਸੇ ਗੱਲ ਦੀ ਨਹੀਂ ਰਹਿੰਦੀ। ਹੋਰ ਜੋ ਨਮਾਜ਼ ਤੇ ਰੋਜ਼ੇ ਤੂੰ ਰਖਦਾ ਹੈਂ ਉਹ ਤਾਹੀਓਂ ਸਾਰਥਕ ਹੋਵੇਗਾ ਜੇ ਸਤਿਵਾਦੀ ਜੀਵਨ ਬਤੀਤ ਕਰ ਕੇ ਸਰਧਾ ਤੇ ਪ੍ਰੇਮ ਨਾਲ ਇਹ ਸਭ ਕੁਝ ਕੀਤਾ ਜਾਏ।" ਮਰਦਾਨੇ ਨੂੰ ਇਸ ਗੱਲ ਦੀ ਕੋਈ ਨਾ ਸਮਝ ਪਈ। ਉਸ ਨੇ ਭੋਲੇ ਭਾਇ ਆਖਿਆ, "ਤੂੰ ਮਹਾਪੁਰਖ, ਗੁੱਝੀਆਂ ਗੱਲਾਂ ਕਰੇਂ। ਮੇਰੀ ਤਾਂ ਸਮਝ ਨਹੀਂ ਪੈਂਦੀ। ਮੈਂ ਤਾਂ ਰੋਜ਼ੇ ਰਖਦਾ ਹਾਂ ਤੇ ਨਮਾਜ਼ ਪੜ੍ਹਦਾ ਹਾਂ। ਇਹੀਓ ਚੰਗੇ ਮੁਸਲਮਾਨ ਬਣਨ ਲਈ ਰਸੂਲ ਦਾ ਹੁਕਮ ਹੈ।" ਗੁਰੂ ਨਾਨਕ ਮਰਦਾਨੇ ਦੇ ਭੋਲੇ ਪਨ ਤੋਂ ਬੜੇ ਪ੍ਰਭਾਵਤ ਹੋਏ। ਮਾਝ ਰਾਗ ਵਿਚ ਗੁਰੂ ਸਾਹਿਬ ਨੇ ਇਹ ਸ਼ਬਦ ਅਲਾਪਿਆ :

ਪੰਜਿ ਨਿਵਾਜਾਂ ਵਖਤ ਪੰਜਿ ਪੰਜਾ ਪੰਜੇ ਨਾਉ ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥
ਕਰਣੀ ਕਲਮਾ ਆਖਿ ਕੈ ਤਾਂ ਮੁਸਲਮਾਣੁ ਸਦਾਇ ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥

ਮ: ੧, ਵਾਰ ਮਾਝ, ੧੪੧।

ਮਰਦਾਨੇ ਦਾ ਦਿਲ ਜਿੱਤਿਆ ਗਿਆ। ਗੁਰੂ ਨਾਨਕ ਦੀਆਂ ਦਲੀਲਾਂ ਜਾਂ ਉਪਦੇਸ਼ ਦਾ ਉਸ ਉਤੇ ਇਤਨਾ ਅਸਰ ਨਹੀਂ ਹੋਇਆ ਜਿੰਨਾਂ ਉਨ੍ਹਾਂ ਦੇ ਪਿਆਰ ਤੇ ਅਪਣੱਤ ਦਾ ਤੇ ਉਨ੍ਹਾਂ ਦੇ ਇਸ ਵਿਸ਼ਵਾਸ ਦਿਲਾਨ ਦਾ ਕਿ ਮਰਦਾਨੇ ਨੂੰ ਅਗੋਂ ਦਰ ਦਰ ਮੰਗ

ਕੇ ਨਹੀਂ ਖਾਣਾ ਪਵੇਗਾ।[2] ਉਸ ਨੂੰ ਇਸ ਗੱਲ ਦੀ ਵੀ ਬੜੀ ਖ਼ੁਸ਼ੀ ਹੋਈ ਕਿ ਜਿਹੜੀ ਰੱਬੀ ਬਾਣੀ ਮਹਾਪੁਰਸ਼ ਦੀ ਹੁਣ ਤਕ ਨੀਵੀਆਂ ਜਾਤੀਆਂ ਦੇ ਲੋਕ ਗਾ ਨਹੀਂ ਸਨ ਸਕਦੇ, ਉਹ ਗਾ ਸਕੇਗਾ, ਤੇ ਬਾਬੇ ਨਾਨਕ ਦੀ ਸੰਗਤ ਵਿਚ ਉਨ੍ਹਾਂ ਦਾ ਰਸ ਵੀ ਮਾਣ ਸਕੇਗਾ। ਗੁਰੂ ਨਾਨਕ ਦੇ ਦਿਆਲੂ ਸੁਭਾ ਤੇ ਉਸ ਉਤੇ ਕੀਤੀ ਕਿਰਪਾ ਦ੍ਰਿਸ਼ਟੀ ਤੋਂ ਬੇਹਦ ਪ੍ਰਭਾਵਿਤ ਹੋ ਕੇ ਕਹਿਣ ਲਗਾ : "ਤੂੰ ਤਾਂ ਬੜਾ ਮਹਾਪੁਰਖ ਹੈਂ ਬਾਬਾ ਨਾਨਕ। ਮੇਰੇ ਉਤੇ ਇਤਨੀ ਮਿਹਰ ਕੀਤੀ ਮੈਂ ਤਾਂ ਸੁਪਨੇ ਵਿਚ ਵੀ ਖਿਆਲ ਨਹੀਂ ਸੀ ਕਰ ਸਕਦਾ ਕੋਈ ਮੇਰੇ ਰਾਗ ਦੀ ਤੇ ਮੇਰੀ ਰਬਾਬ ਦੇ ਸੰਗੀਤ ਦੀ ਇਤਨੀ ਕਦਰ ਕਰੇਗਾ। ਅੱਜ ਮੈਨੂੰ ਇਕ ਪਾਤਸਾਹ ਦੇ ਦਰਸ਼ਨ ਹੋਏ ਨੇ। ਤੁਹਾਡੇ ਜਿਹੇ ਸੂਰਜਵੰਸ਼ੀ ਖਤ੍ਰੀ ਮਹਾਪੁਰਖ ਨੇ ਅੱਜ ਮੈਨੂੰ ਨਿਧੀ ਅਪਣੱਤ ਦਿਤੀ, ਨੀਚੋਂ ਊਚ ਬਣਾਇਆ। ਮੇਰਾ ਮੰਗਣਾ ਪਿਨਣਾ ਛੁਡਾਇਆ। ਰਾਗ ਵਿੱਦਿਆ ਤਾਂ ਅੱਜ ਕਲ੍ਹ ਮੰਗਤਿਆਂ ਦਾ ਕਿੱਤਾ ਬਣ ਕੇ ਰਹਿ ਗਈ ਹੈ। ਤੁਸੀਂ ਕੇਡੀ ਵਡੀ ਪਦਵੀ ਦੇਣ ਲਗੇ ਹੋ ਇਸ ਹੁਨਰ ਨੂੰ। ਤੁਸੀਂ ਵਡੇ ਖ਼ਾਨਦਾਨੀ ਲੋਕ। ਮੈਂ ਇਕ ਨੀਚ ਕੀਟ ਮਰਾਸੀ। ਮੇਰੀ ਕੀ ਹੈਸੀਅਤ ਕਿ ਮੈਂ ਤੁਹਾਡੇ ਬਰੋਬਾਰ ਖਲੋ ਸਕਾਂ।

ਗੁਰੂ ਨਾਨਕ ਦੇਵ ਮਰਦਾਨੇ ਦੀ ਸਰਲਤਾ ਤੇ ਬੜੇ ਖ਼ੁਸ਼ ਹੋਏ ਅਤੇ ਆਖਣ ਲਗੇ "ਮਰਦਾਨਿਆ ਊਚ ਨੀਚ ਜਾਤੀਆਂ ਦੇ ਤਾਂ ਲੋਕਾਂ ਨੇ ਭਰਮ ਪਾ ਦਿਤੇ ; ਰੱਬ ਨੇ ਜਿਹਾ ਹੱਡ ਚੰਮ ਦਾ ਮੈਨੂੰ ਬਣਾਇਆ ਤਹਾ ਤੈਨੂੰ ਬਣਾਇਆ। ਆਪਣੀ ਜੋਤ ਰੱਬ ਨੇ ਤੇਰੇ ਵਿਚ ਵੀ ਰਖੀ ਤੇ ਮੇਰੇ ਵਿਚ ਵੀ। ਰੱਬ ਨੇ ਤੈਨੂੰ ਕਈਆਂ ਨਾਲੋਂ ਸ੍ਰੇਸ਼ਟ ਬਣਾਇਆ ਕਿਉਂਕਿ ਤੈਨੂੰ ਰਾਗ ਦੀ ਸੂਝ ਦਿਤੀ, ਰਬਾਬ ਵਜਾਣ ਦਾ ਹੁਨਰ ਦਿਤਾ, ਤੇ ਸੰਤੋਖ ਦਿਤਾ। ਤੂੰ ਸਮਾਜ ਦਾ ਢਾਡੀ, ਮੈਂ ਸਚੇ ਪਰਮੇਸ਼ਰ ਦਾ ਢਾਡੀ। ਸਾਡੇ ਵਿਚ ਫ਼ਰਕ ਕਾਈ ਨਾ। ਮੇਰੇ ਸੰਗ ਰਹੁ ਮਰਦਾਨਿਆ। ਤੂੰ ਵੀ ਰੱਬ ਦਾ ਢਾਡੀ ਬਣ, ਤੇਰੇ ਸਾਰੇ ਮਨੋਰਥ ਪੂਰੇ ਹੋਣਗੇ।"[3]

ਇਉਂ ਮਰਦਾਨੇ ਦਾ ਬਾਬੇ ਨਾਨਕ ਨਾਲ ਪਹਿਲਾ ਮੇਲ ਹੋਇਆ। ਪਹਿਲਾਂ ਮਰਦਾਨਾ ਬਾਬੇ ਦਾ ਰਬਾਬੀ ਬਣਿਆ, ਫੇਰ ਜਿਉਂ ਜਿਉਂ ਉਸ ਦੇ ਕਪਾਟ ਖੁਲ੍ਹੇ, ਉਸ ਦਾ ਅਨੁਭਵ ਖੁਲ੍ਹਿਆ, ਉਹ ਬਾਬੇ ਦਾ ਆਤਮੱਜ ਤੇ ਸਿੱਖ ਬਣਿਆ, ਫੇਰ ਮਰਦਾਨਾ ਨਾਨਕ ਦਾ ਹੀ ਰੂਪ ਬਣ ਗਿਆ ਅਤੇ ਨਾਨਕ ਵਿਚ ਹੀ ਸਮਾ ਗਿਆ। ਬਾਬਾ ਨਾਨਕ ਇਨ੍ਹਾਂ ਦਿਨਾਂ ਵਿਚ ਜਾਂ ਇਕਾਂਤ ਵਿਚ ਦਿਹਾੜੇ ਬਿਤਾਉਂਦਾ ਜਾਂ ਜੋਗੀ, ਸੰਨਿਆਸੀਆਂ ਤੇ ਮੋਖ ਮੁਕਤ ਦੇ ਪਾਂਧੀਆਂ ਨਾਲ ਗਿਆਨ ਚਰਚਾ ਕਰਦਾ। ਘਰ ਦਿਆਂ ਨੂੰ ਚਿੰਤਾ ਪਈ ਮਤਾਂ ਨਾਨਕ ਵਿਰਕਤ ਸਾਧੂ ਹੀ ਨਾ ਬਣ ਜਾਏ। ਇਸ ਸਮੇਂ ਇਨ੍ਹਾਂ ਦੀ ਉਮਰ ਸੋਲਾਂ ਸਾਲ ਦੀ ਸੀ ਇਨ੍ਹਾਂ ਦੀ ਮਗਾਈ ਬਟਾਲੇ ਦੇ ਪਟਵਾਰੀ, ਮੂਲ ਚੰਦ ਦੀ ਸਪੁਤਰੀ ਸੁਲੱਖਣੀ ਨਾਲ ਕਰ ਦਿਤੀ ਗਈ ਅਤੇ ਸਾਲ ਉਪਰੰਤ ਵਿਆਹ ਦੀ ਤਾਰੀਖ ਨੀਅੱਤ ਕੀਤੀ ਗਈ।[4]

ਤਲਵੰਡੀਓਂ ਬਰਾਤ ਟੁਰਨ ਤੋਂ ਪਹਿਲਾਂ ਮਹਿਤਾ ਕਾਲੂ ਰਾਇ ਬੁਲਾਰ ਪਾਸ ਗਿਆ ਅਤੇ ਅਰਜ਼ ਕੀਤੀ, "ਰਾਏ ਜੀ ਤੁਹਾਡੇ ਸੇਵਕ ਨਾਨਕ ਦਾ ਵਿਆਹ ਹੈ, ਉਸ ਨੂੰ ਅਸੀਸ ਦੇਵੋ, ਉਸ ਦੇ ਸਿਰ ਉਤੇ ਹੱਥ ਰਖੋ।" ਰਾਇ ਬੁਲਾਰ ਨੇ ਉੱਤਰ ਦਿਤਾ, "ਮਹਿਤਾ ਕਾਲੂ, ਨਾਨਕ ਤਾਂ ਪਾਤਸ਼ਾਹ ਹੈ, ਵਲੀ ਅਉਲੀਆ ਹੈ ਕਿਉਂ ਉਸ ਨੂੰ ਸੇਵਕ ਕਹਿ ਕੇ ਬੇਅਦਬੀ ਕਰਦਾ ਹੈਂ। ਸਭ ਦੁਨੀਆਂ ਦੇ ਰਾਜੇ, ਅਮੀਰ, ਵਜ਼ੀਰ ਨਾਨਕ ਦੇ ਸੇਵਕ ਬਣਨਗੇ। ਤੂੰ ਨਹੀਂ ਜਾਣਿਆ ਨਾਨਕ ਕੀ ਹੈ। ਦੁਨੀਆਂ ਜਾਣੇਗੀ, ਕਾਲੂ ਨਾਨਕ ਦੀ ਵਡਿਆਈ ਨੂੰ। ਨਾਨਕ ਦੀ ਵਡਿਆਈ ਗੁਝੀ ਛਿਪੀ ਨਹੀਂ ਰਹਿਣੀ। ਨਾਨਕ ਮੇਰਾ ਪਿਆਰਾ ਲਾਲ ਹੈ, ਉਸ ਨੂੰ ਮੈਂ ਜਦ ਯਾਦ ਕਰਦਾ ਹਾਂ ਅਸੀਸ ਦਿੰਦਾ ਹਾਂ। ਪਰ ਤੂੰ ਇਕ ਗੱਲ ਪਲੇ ਬੰਨ੍ਹ ਲੈ। ਹਿੰਦੂਆਂ ਦੇ ਵਿਆਹਾਂ ਤੇ ਢੇਰ ਸਾਰੀਆਂ ਰਸਮਾਂ ਹੁੰਦੀਆਂ ਹਨ, ਨਾਨਕ ਪੰਡਤਾਂ ਦੀਆਂ ਫ਼ਾਲਤੂ ਰਸਮਾਂ ਦੇ ਖ਼ਿਲਾਫ਼ ਬੋਲ ਪੈਂਦਾ ਹੈ। ਦੇਖੀਂ ਵਿਆਹ ਸਮੇਂ ਕੋਈ ਉਸ ਦੀ ਬੇਅਦਬੀ ਨਾ ਹੋਵੇ। ਉਸ ਸ਼ੁਭ ਘੜੀ ਸਮੇਂ ਆਪਣਾ ਕ੍ਰੋਧ ਨਾ ਛਾਂਟੀ। ਸੁਣਿਆ ਹੈ ਤੇਰਾ ਕੁੜਮ ਮੂਲਾ ਚਉਣਾ ਵੀ ਚੋਖਾ ਗੁਸੈਲ ਹੈ। ਤੁਸੀਂ ਦੋਨੋਂ ਰਲ ਕੇ ਨਾਨਕ ਨੂੰ ਪਰੇਸ਼ਾਨ ਨਾ ਕਰੀਓ।"੫

ਜਦ ਬਾਬਾ ਨਾਨਕ ਰਾਇ ਬੁਲਾਰ ਨੂੰ ਮਿਲਣ ਗਿਆ, ਤਾਂ ਰਾਇ ਜੀ ਨੇ ਉਨ੍ਹਾਂ ਨੂੰ ਜੱਫੀ ਵਿਚ ਲਿਆ, ਮਸਤਕ ਚੁੰਮਿਆ, ਅਤੇ ਉਸ ਨੇ ਅਰ ਉਸ ਦੀ ਬੇਗਮ ਨੇ ਸਗਨਾ ਮਗਨਾਂ ਨਾਲ ਨਾਨਕ ਨੂੰ ਤੋਰਿਆ। ਬਰਾਤ ਤਲਵੰਡੀਓਂ ਸੁਲਤਾਨਪੁਰ ਪਹੁੰਚੀ ਅਤੇ ਸੁਲਤਾਨਪੁਰੋਂ ਬਟਾਲੇ ਗਈ। ਜੈ ਰਾਮ ਦੌਲਤ ਖ਼ਾਨ ਲੋਧੀ ਦਾ ਰਾਜ ਮੰਤਰੀ ਹੋਣ ਕਾਰਨ ਬਰਾਤ ਵਿਚ ਸੁਲਤਾਨਪੁਰੋਂ ਕੁਝ ਹੋਰ ਹਾਥੀ ਤੇ ਘੋੜੇ ਲੈ ਗਿਆ।੬ ਬਰਾਤ ਬੜੀ ਸੱਜ ਧੱਜ ਕੇ ਧੂਮ ਧਾਮ ਨਾਲ ਬਟਾਲੇ ਪਹੁੰਚੀ। ਇਕ ਜਨਮ ਸਾਖੀ ਵਿਚ ਬਰਾਤ ਦਾ ਪਖੋ ਕੇ ਰੰਧਾਵੇ ਪਹੁੰਚਣਾ ਲਿਖਿਆ ਹੈ, ਪਰ ਵਿਸ਼ੇਸ਼ ਜਨਮ ਸਾਖੀਆਂ ਵਿਚ ਵਿਆਹ ਬਟਾਲੇ ਹੋਇਆ ਹੀ ਲਿਖਿਆ ਹੈ। ਬਟਾਲੇ ਦੀ ਉਹ ਥਾਂ ਅੱਜ ਤਕ ਕਾਇਮ ਹੈ ਜਿਥੇ ਗੁਰੂ ਜੀ ਦੇ ਵਿਆਹ ਦੀ ਰਸਮ ਹੋਈ।੬

ਬਟਾਲੇ ਪਹੁੰਚ ਕੇ ਕੁਝ ਬ੍ਰਾਹਮਣ-ਰੀਤੀਆਂ ਕਰਨੋਂ ਗੁਰੂ ਸਾਹਿਬ ਨੇ ਇਨਕਾਰ ਕਰ ਦਿਤਾ। ਮੂਲੇ ਨੇ ਗੁੱਸਾ ਖਾ ਕੇ ਧੀ ਦੇਣੋਂ ਇਨਕਾਰ ਕਰ ਦਿਤਾ। ਬਟਾਲੇ ਦੇ ਭੰਡਾਰੀ, ਆਪਣੀ ਲੜਕੀ ਦਾ ਨਾਤਾ ਦੇਣ ਲਈ ਤਿਆਰ ਹੋ ਗਏ। ਇਸ ਪਰ ਗੁਰੂ ਸਾਹਿਬ ਦੇ ਮੂੰਹੋਂ ਸਹਿਜ ਸੁਭਾਇ ਨਿਕਲਿਆ, "ਚੋਣੇ ਚੁਣੇ ਜਾਣਗੇ, ਭੰਡਾਰੀ ਭਰੇ ਰਹਿਣਗੇ।" ਇਹ ਦੇਖ ਕੇ ਚੋਣੇ ਝੁਕ ਗਏ। ਪੰਡਤਾਂ ਨਾਲ ਗੁਰੂ ਸਾਹਿਬ ਦੀ ਵਿਆਹ-ਅਸਥਾਨ ਤੇ ਚਰਚਾ ਹੋਈ। ਪਾਸ ਹੀ ਇਕ ਕੱਚੀ ਦੀਵਾਰ ਸੀ, ਜੋ ਮੀਂਹ ਪੈਣ ਨਾਲ ਹੋਰ ਜਰਜਰੀ ਹੋ ਗਈ। ਗੁਰੂ ਨਾਨਕ ਨੂੰ ਸ਼ਰਾਰਤਨ ਇਸ ਦੀਵਾਰ ਦੇ ਪਾਸ ਬਠਾਇਆ ਇਸ ਖ਼ਿਆਲ ਨਾਲ ਕਿ ਦੀਵਾਰ ਡਿੱਗ ਪਏਗੀ, ਅਤੇ ਗੁਰੂ ਨਾਨਕ ਦੇਵ ਜੀ ਥੱਲੇ

ਦੱਬੇ ਜਾਣਗੇ ਅਤੇ ਟੰਟਾ ਹੀ ਮੁਕ ਜਾਏਗਾ। ਇਕ ਦਿਆਲੂ ਮਾਈ ਨੇ ਗੁਰੂ ਨਾਨਕ ਤੇ ਤਰਸ ਖਾ ਕੇ ਉਨ੍ਹਾਂ ਨੂੰ ਕੰਨ ਵਿਚ ਆਖਿਆ ਕਿ ਦੀਵਾਰ ਡਿੱਗਣ ਵਾਲੀ ਹੈ। ਸ਼ਰਾਰਤੀ ਲੋਕ ਉਨ੍ਹਾਂ ਨੂੰ ਜਾਣ ਬੁਝ ਕੇ ਨੁਕਸਾਨ ਪਹੁੰਚਾਣਾ ਚਾਹੁੰਦੇ ਹਨ। ਗੁਰੂ ਜੀ ਮੁਸਕਰਾਏ ਤੇ ਆਖਣ ਲਗੇ, ਇਹ ਦੀਵਾਰ ਨਹੀਂ ਡਿਗੇਗੀ। ਇਹ ਦੀਵਾਰ ਅੱਜ ਤਕ ਜਿਉਂ ਦੀ ਤਿਉਂ ਖੜੀ ਹੈ।

ਬਾਲੇ ਦੀ ਜਨਮ ਸਾਖੀ ਦੇ ਪੁਰਾਣੇ ਨੁਸਖ਼ਿਆਂ ਵਿਚ ਲਿਖਿਆ ਹੈ ਕਿ ਉਸ ਸਮੇਂ ਕੀਰਤਨ ਹੋਇਆ ਅਤੇ ਗੁਰੂ ਨਾਨਕ ਨੇ ਕੁਝ ਮੰਗਲ ਰਚੇ, ਜਿਨ੍ਹਾਂ ਦੇ ਆਧਾਰ ਤੇ ਲਾਵਾਂ ਫੇਰੇ ਹੋਏ। ਇਹ ਚਾਰ ਮੰਗਲ ਅੱਜ ਕਲ੍ਹ ਪ੍ਰਚਲਤ ਲਾਵਾਂ ਨਾਲ ਮਿਲਦੇ ਜੁਲਦੇ ਹਨ। ਪਰ ਹਨ ਉਨ੍ਹਾਂ ਤੋਂ ਭਿੰਨ। ਚਾਰੇ ਮੰਗਲ ਚਾਰ ਜੁਗ ਦਾ ਜ਼ਿਕਰ ਵੀ ਕਰਦੇ ਹਨ। ਚੌਥਾ ਮੰਗਲ ਹੈ :[7]

ਰਾਮ ਚਉਥੀ ਲਾਉਂ ਕਰਤੇ ਕਲਜੁਗ ਪ੍ਰਗਟਾਇਆ ਬਲਰਾਮ ਜੀਉ ॥
ਜਿਨ ਹਰਿ ਸਿਉਂ ਪ੍ਰੀਤ ਨਹੀਂ ਤੇ ਸੰਗ ਭਰਮੇਂ ਮਾਇਆ ਜੀਉ ॥

ਜਨਮ ਸਾਖੀ ਮਿਹਰਬਾਨ ਤੋਂ ਵੀ ਇਹ ਪਤਾ ਲਗਦਾ ਹੈ ਕਿ ਵੈਦਿਕ ਰੀਤੀਆਂ ਨਹੀਂ ਹੋਈਆਂ। ਕੀਰਤਨ ਹੋਇਆ। ਰੱਬੀ ਬਾਣੀ ਦੇ ਸ਼ਬਦ ਗਾਏ ਗਏ। ਅਤੇ ਜਿਸ ਅਦੁੱਤੀ ਢੰਗ ਨਾਲ ਇਹ ਵਿਆਹ ਹੋਇਆ ਉਸ ਨੂੰ ਦੇਖ ਕੇ, ਹਿੰਦੂ ਮੁਸਲਮਾਨ, ਖੱਤ੍ਰੀ, ਵੈਸ਼ ਸ਼ੂਦਰ ਸਭ ਗੁਰੂ ਨਾਨਕ ਦੀ ਉਸਤਤ ਕਰਨ ਲਗੇ।[8]

ਬਰਾਤ ਤਲਵੰਡੀ ਵਾਪਸ ਆ ਗਈ। ਜੋ ਵੀ ਵਧਾਈ ਦੇਣ ਆਇਆ, ਉਸ ਨੂੰ ਮਠਿਆਈ ਤੇ ਕੰਮੀਆਂ ਨੂੰ ਰੁਪਏ ਅਤੇ ਬਸਤਰ ਦਿਤੇ। ਬਾਲੇ ਤੇ ਮਰਦਾਨੇ ਨੂੰ ਖ਼ਾਸ ਬਖ਼ਸ਼ਸ਼ਾਂ ਮਿਲੀਆਂ। ਮਰਦਾਨੇ ਨੂੰ ਅਤਿ ਹੀ ਪ੍ਰਸੰਸਾ ਵਜੋਂ ਬਾਬੇ ਨਾਨਕ ਨੇ ਆਪਣੇ ਵਿਆਹ ਸਮੇਂ ਪਹਿਨੇ ਬਸਤਰ ਦੇ ਦਿਤੇ। ਇਹ ਬਹੁਤ ਵਡਾ ਮਾਣ ਸੀ। ਗੁਰੂ ਨਾਨਕ ਨੇ ਫੇਰ ਮਰਦਾਨੇ ਨੂੰ ਆਖਿਆ, "ਮਰਦਾਨਿਆ, ਮੇਰਾ ਇਕ ਬਚਨ ਮੰਨ, ਅੱਜ ਤੋਂ ਉਪਰੰਤ ਕਿਸੇ ਤੋਂ ਤੂੰ ਕੁਝ ਮੰਗਣਾ ਨਹੀਂ। ਦਾਤਾ ਅਕਾਲ ਪੁਰਖ ਹੈ। ਜਿਸ ਚੀਜ਼ ਦੀ ਲੋੜ ਹੋਵੇ ਮੈਨੂੰ ਦਸ। ਖਾਣ ਪੀਣ, ਕਪੜਾ ਲੀੜਾ, ਬੱਚਿਆਂ ਦੀ ਪਰਵਰਿਸ਼ ਤੇ ਸ਼ਾਦੀ ਆਦਿ ਦੀਆਂ ਜਿਸ ਕਾਰਜ ਵਿਚ ਵੀ ਤੇਰੀ ਜੋ ਜ਼ਰੂਰਤ ਹੈ, ਉਹ ਰੱਬ ਆਸਰੇ ਪੂਰੀ ਕਰਾਂਗਾ। ਬਚਨ ਦੇਹ ਕਿਸੇ ਤੋਂ ਕੁਝ ਨਹੀਂ ਮੰਗੇਂਗਾ।[9] ਮਰਦਾਨੇ ਨੇ ਬਚਨ ਦਿਤਾ ਅਤੇ ਗੁਰੂ ਨਾਨਕ ਨੂੰ ਮਿਲਣ ਉਪਰੰਤ ਜੋ ਥੋੜਾ ਬਹੁਤ ਆਦਤਨ ਕਿਸੇ ਵਡੇ ਘਰੋਂ ਮੰਗ ਲੈਂਦਾ ਸੀ ਉਹ ਵੀ ਛੱਡ ਦਿਤਾ। ਬੀਬੀ ਨਾਨਕੀ ਉਤੇ ਬੜੀ ਕਿਰਪਾ-ਦ੍ਰਿਸ਼ਟੀ ਦਾ ਪ੍ਰਗਟਾਵਾ ਕੀਤਾ।[10]

ਗੁਰੂ ਨਾਨਕ ਦੇ ਵਿਆਹ ਉਤੇ ਮਾਤਾ ਤ੍ਰਿਪਤਾ ਦੀ ਭੈਣ ਮਾਈ ਲੱਖੋ ਵੀ ਆਈ ਹੋਈ ਸੀ। ਜਦ ਉਸ ਨੇ ਦੇਖਿਆ ਕਿ ਗੁਰੂ ਨਾਨਕ ਨੇ ਆਪਣੇ ਵਿਆਹ ਦਾ ਚੋਲਾ ਮਰਦਾਨੇ ਨੂੰ ਦੇ ਦਿਤਾ ਅਤੇ ਹੋਰ ਅਨੇਕਾਂ ਗ਼ਰੀਬਾਂ ਅਨਾਥਾਂ ਨੂੰ ਦਾਨ ਦਿਤੇ ਤਾਂ ਉਹ

ਵਿਅੰਗ ਨਾਲ ਆਖਣ ਲਗੀ, "ਤ੍ਰਿਪਤਾ ਭੈਣ, ਤੇਰਾ ਪੁੱਤਰ ਨਾਨਕ ਤਾਂ ਅੱਧਾ ਦੀਵਾਨਾ ਮਸਤਾਨਾ ਹੈ। ਘਰ ਵਿਚ ਜੋ ਕੀਮਤੀ ਚੀਜ ਹੈ ਚੁੱਕ ਚੁੱਕ ਲੋਕਾਂ ਨੂੰ ਵੰਡੀ ਜਾਂਦਾ ਹੈ। ਤੂੰ ਵੀ ਇਸ ਨੂੰ ਵਰਜਦੀ ਨਹੀਂ।" ਗੁਰੂ ਨਾਨਕ ਦੇਵ ਜੀ ਨੇ ਇਹ ਗੱਲ ਸੁਣ ਲਈ। ਉਸ ਵੇਲੇ ਮਾਈ ਲਖੋ ਦਾ ਪੁੱਤਰ ਥਮਨ ਵੀ ਕੋਲ ਖੜਾ ਸੀ। ਗੁਰੂ ਸਾਹਿਬ ਨੇ ਮੁਸਕਰਾ ਕੇ ਆਖਿਆ, "ਮਾਸੀ ਜੀ, ਮੈਂ ਤਾਂ ਅੱਧਾ ਦੀਵਾਨਾ ਹਾਂ, ਤੁਹਾਡਾ ਪੁੱਤਰ ਪੂਰਾ ਮਸਤਾਨਾ ਹੋਵੇਗਾ।" ਰਾਮ ਥਮਣ ਪਿਛੋਂ ਲਾਹੌਰ ਜ਼ਿਲੇ ਦਾ ਬੜਾ ਪ੍ਰਸਿੱਧ ਮਸਤਾਨਾ ਭਗਤ ਹੋ ਪ੍ਰਗਟ ਹੋਇਆ।[੧੧]

ਸ਼ਾਦੀ ਤੋਂ ਉਪਰੰਤ ਕਰੀਬਨ ਚਾਰ ਸਾਲ ਗੁਰੂ ਨਾਨਕ ਦੇਵ ਜੀ ਤਲਵੰਡੀ ਹੀ ਰਹੇ। ਅੰਮ੍ਰਿਤ ਵੇਲੇ ਅਤੇ ਸੰਝ ਨੂੰ ਉਹ ਕੀਰਤਨ ਕਰਦੇ, ਮਰਦਾਨਾ ਰਬਾਬ ਵਜਾਉਂਦਾ ਅਤੇ ਤਲਵੰਡੀ ਅਰ ਨੇੜੇ ਤੇੜੇ ਦੇ ਲੋਕ ਸਤਸੰਗ ਲਈ ਆਉਂਦੇ। ਆਪਣੀ ਖੇਤੀ ਬਾੜੀ ਦੀ ਸੰਭਾਲ ਕਰਦੇ, ਅਤੇ ਬਾਹਰੋਂ ਆਏ ਜਗਿਆਸੂ ਉਨ੍ਹਾਂ ਦੇ ਘਰ ਹੀ ਲੰਗਰ ਖਾਂਦੇ। ਜਾਪਦਾ ਹੈ ਇਨ੍ਹਾਂ ਚਾਰ ਸਾਲਾਂ ਵਿਚ ਹੀ ਤਲਵੰਡੀ ਵਿਖੇ ਸ੍ਰੀ ਚੰਦ ਤੇ ਲਖਮੀ ਚੰਦ ਦਾ ਜਨਮ ਹੋਇਆ।[੧੨]

ਇਕ ਦਿਨ ਪ੍ਰਭਾਤ ਵੇਲੇ ਗੁਰੂ ਨਾਨਕ ਦੇਵ ਜੀ ਜਦ ਬਾਹਰ ਨਿਕਲੇ ਉਨ੍ਹਾਂ ਨੂੰ ਇਕ ਸੰਨਿਆਸੀ ਮਿਲਿਆ। ਸੰਨਿਆਸੀ ਨੇ ਕੁਝ ਮੰਗਿਆ। ਗੁਰੂ ਸਾਹਿਬ ਨੇ ਆਪਣਾ ਲੋਟਾ ਤੇ ਸੋਨੇ ਦੀ ਮੁੰਦਰੀ ਲਾਹ ਕੇ ਉਸ ਨੂੰ ਦੇ ਦਿਤੀ। ਜਦ ਮਹਿਤਾ ਕਾਲੂ ਨੂੰ ਪਤਾ ਲਗਾ, ਤਾਂ ਉਹ ਬੜਾ ਘਬਰਾਇਆ ਅਤੇ ਗੁਰੂ ਨਾਨਕ ਨੂੰ ਵਾਧੀ ਘਾਟੀ ਦੀਆਂ ਗੱਲਾਂ ਵੀ ਆਖੀਆਂ। ਰਾਇ ਬੁਲਾਰ ਨੂੰ ਇਸ ਗੱਲ ਦਾ ਬੜਾ ਦੁਖ ਹੋਇਆ। ਉਸ ਨੇ ਮਹਿਸੂਸ ਕੀਤਾ ਕਿ ਇਤਨੀ ਵਡੀ ਹਸਤੀ ਲਈ ਤਲਵੰਡੀ ਬਹੁਤ ਛੋਟੀ ਜਗ੍ਹਾ ਹੈ। ਗੁਰੂ ਨਾਨਕ ਜਿਹਾ ਲਾਇਕ ਵਿਦਵਾਨ ਸੁਲਤਾਨਪੁਰ ਦੇ ਗਵਰਨਰ ਦੌਲਤ ਖ਼ਾਨ ਲੋਧੀ ਦੇ ਦਰਬਾਰ ਵਿਚ ਕੋਈ ਉੱਚੀ ਪਦਵੀ ਤੇ ਕੰਮ ਕਰ ਸਕਦਾ ਹੈ, ਅਤੇ ਇਸ ਵਿਚ ਨਵਾਬ ਦਾ ਵੀ ਭਲਾ ਤੇ ਲੋਕਾਂ ਦਾ ਵੀ ਭਲਾ ਹੋਵੇਗਾ। ਉਸ ਨੇ ਜੈ ਰਾਮ ਨੂੰ ਹਲਕਾਰਾ ਭੇਜਿਆ ਕਿ ਨਾਨਕ ਨੂੰ ਸੁਲਤਾਨਪੁਰ ਬੁਲਾ ਲਵੇ। ਰਾਇ ਬੁਲਾਰ ਦੌਲਤ ਖ਼ਾਨ ਲੋਧੀ ਦਾ ਸਾਲਾ ਸੀ। ਦੌਲਤ ਖ਼ਾਨ ਪਾਸ ਰਾਇ ਬੁਲਾਰ ਨੇ ਗੁਰੂ ਨਾਨਕ ਨੂੰ ਦਰਬਾਰ ਵਿਚ ਚੰਗੀ ਪਦਵੀ ਤੇ ਰਖਣ ਲਈ ਪ੍ਰੇਰਨਾ ਕੀਤੀ। ਥੋੜੇ ਦਿਨਾਂ ਵਿਚ ਹੀ ਜੈ ਰਾਮ ਦੀ ਚਿੱਠੀ ਆ ਗਈ ਅਤੇ ਨਾਨਕ ਜੀ ਨੇ ਸੁਲਤਾਨਪੁਰ ਜਾਣ ਦੀਆਂ ਤਿਆਰੀਆਂ ਆਰੰਭ ਦਿਤੀਆਂ।[੧੩]

## ਇਤਿਹਾਸਕ ਹਵਾਲੇ

੧. ਜੀ ਮੇਰਾ ਨਾਮ ਦਾਨਾ ਮਰਾਸੀ ਲੋਕ ਕਹਿੰਦੇ ਹਨ। ਨਾਨਕ ਕਹਿਆ, "ਤੂੰ ਰਬਾਬ ਭਲਾ ਵਜਾਉਂਦਾ ਹੈ, ਤੇ ਤੈਨੂੰ ਰਾਗਾਂ ਦੀ ਭਲੀ ਸੋਝੀ ਹੈ, ਪਰ ਜੇ ਤੂੰ ਅਸਾਡੀ ਸੰਗਤ ਕਰੇਂ ਤਾਂ ਇਹ ਸ਼ਬਦ ਰਾਗ ਪਾ ਕੇ ਗਾਵੇਂ ਤਾਂ ਅਸੀਂ ਤੇਰਾ ਦੀਨ ਦੁਨੀ ਵਿਚ ਉਧਾਰ ਕਰੀਐ।"

ਭਾਈ ਮਨੀ ਸਿੰਘ : ਸਿੱਖਾਂ ਦੀ ਭਗਤ ਮਾਲ ਪੰ: ਪ੯ ॥

ਜੀ ਅਸੀਂ ਧਨੀ ਲੋਗਾਂ ਨੂੰ ਰਾਗ ਸੁਨਾਇ ਕੇ ਚਾਰ ਪੈਸੇ ਲਿਆਵਦੇ ਹਾਂ, ਆਪਨੇ ਪੁੱਤਰਾਂ ਧੀਆਂ ਵਿਚ ਦੁਨੀਆਂ ਦੀ ਗੁਜ਼ਰਾਨ ਕਰਦੇ ਹਾਂ ਤੇ ਪੰਜ ਵੇਲੇ ਨਮਾਜ਼ ਪੜ੍ਹਦੇ ਹਾਂ, ਤੇ ਤਿੰਨ ਰੋਜ਼ੇ ਰਮਜ਼ਾਨ ਨੂੰ ਰਖਦੇ ਹਾਂ। ਅਸਾਡਾ ਦੀਨ ਦਾ ਭਲਾ ਹੁੰਦਾ ਹੈ।

ਜਨਮ ਸਾਖੀ : ਮਨੀ ਸਿੰਘ I ਪੰ: ੬੧ ॥

ਇਕ ਹੋਰ ਜਨਮ ਸਾਖੀ ਅਨੁਸਾਰ ਦਾਨਾ ਮਰਦਾਨੇ ਦਾ ਛੋਟਾ ਭਰਾ ਸੀ।

੨. ਮਿਹਰਬਾਨ ਦੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਮਰਦਾਨਾ ਗੁਰੂ ਨਾਨਕ ਦਾ ਬਾਲ ਸਾਥੀ ਹਮਜੋਲੀ ਮਿੱਤਰ ਸੀ। ਇਸ ਜਨਮ ਸਾਖੀ ਵਿਚ ਕਈ ਨਾ ਮੰਨਣਯੋਗ ਗੱਲਾਂ ਲਿਖੀਆਂ ਹੋਈਆਂ ਹਨ। ਜਦ ਮਰਦਾਨਾ ਗੁਰੂ ਨਾਨਕ ਨੂੰ ਮਿਲਿਆ, ਉਸ ਵੇਲੇ ਗੁਰੂ ਸਾਹਿਬ ਦੀ ਅਜੇ ਸ਼ਾਦੀ ਨਹੀਂ ਸੀ ਹੋਈ, ਪਰ ਮਰਦਾਨੇ ਦੇ ਪੁੱਤਰ ਧੀਆਂ ਸਨ। ਇਸ ਤੋਂ ਸਪੱਸ਼ਟ ਹੈ ਕਿ ਮਰਦਾਨਾ ਗੁਰੂ ਨਾਨਕ ਨਾਲੋਂ ਘਟ ਤੋਂ ਘਟ ਦਸ ਪੰਦਰਾਂ ਸਾਲ ਵਡਾ ਸੀ। ਮਰਦਾਨੇ ਦਾ ਦਿਹਾਂਤ ਵੀ ਗੁਰੂ ਨਾਨਕ ਦੇ ਜੋਤੀ ਜੋਤਿ ਸਮਾਣ ਤੋਂ ਦਸ ਬਾਰਾਂ ਸਾਲ ਪਹਿਲਾਂ ਹੋਇਆ ਹੈ। ਮਿਹਰਬਾਨ ਦਾ ਇਹ ਕਥਨ ਬਿਲਕੁਲ ਗ਼ਲਤ ਹੈ ਕਿ ਬਚਪਨ ਵਿਚ ਉਹ ਇਕੱਠੇ ਖੇਡਦੇ ਰਹੇ।

੩. ਗੁਰੂ ਨਾਨਕ ਤੇ ਮਰਦਾਨੇ ਦੀ ਇਸ ਸਮੇਂ ਦੀ ਵਾਰਤਾਲਾਪ ਜਨਮ ਸਾਖੀ ਮਨੀ ਸਿੰਘ, ਸਿੱਖਾਂ ਦੀ ਭਗਤ ਮਾਲ ਲਿਖਤ ਭਾਈ ਮਨੀ ਸਿੰਘ ਤੇ ਬਾਲੇ ਵਾਲੀ ਜਨਮ ਸਾਖੀ ਵਿਚ ਜ਼ਰਾ ਲਫ਼ਜ਼ਾਂ ਦੀ ਭਿੰਨ ਭੇਦਤਾ ਨਾਲ ਇਕ ਸਮਾਨ ਭਾਵ ਪ੍ਰਗਟ ਕਰਦੀ ਹੈ।

੪. ਪੁਰਾਤਨ ਜਨਮ ਸਾਖੀ ਵਿਚ ਵਿਆਹ ੧੨ ਸਾਲ ਦੀ ਉਮਰ ਵਿਚ ਹੋਇਆ ਲਿਖਿਆ ਹੈ, ਜੋ ਕੁਝ ਛੋਟੀ ਉਮਰ ਲਗਦੀ ਹੈ। ਜਨਮ ਸਾਖੀ ਭਾਈ ਮਨੀ ਸਿੰਘ ਤੇ ਜਨਮ ਸਾਖੀ ਮਿਹਰਬਾਨ ਵਿਚ ਪੰਦਰਾਂ ਸੋਲ੍ਹਾਂ ਸਾਲ ਦੀ ਉਮਰ ਵਿਚ ਵਿਆਹ ਹੋਇਆ ਲਿਖਿਆ ਹੈ ਜੋ ਸ਼ੁਧ ਜਾਪਦੀ ਹੈ। ਜਨਮ ਸਾਖੀ ਬਾਲਾ ਵਿਚ ਸ਼ਾਦੀ ਹੋਣ ਦੀ ਉਮਰ ੧੯ ਸਾਲ ਦੀ ਲਿਖੀ ਹੈ ਜਿਸ ਦੀ ਸੰਭਾਵਨਾ ਘੱਟ ਹੈ। ਇਹ ਫ਼ਰਕ ਉਤਾਰਾ ਕਰਨ ਵਾਲਿਆਂ ਨੇ ਪਾਏ ਜਾਪਦੇ ਹਨ। ਵਿਆਹ ਹੋਣ ਦਾ ਮਹੀਨਾ ਤਿਥ ਸਭ ਜਨਮ ਸਾਖੀਆਂ ਵਿਚ ਇਕੋ ਹੀ ਹੈ।

੫. ਫੇਰ ਰਾਇ ਨੇ ਕਿਹਾ, "ਹੇ ਕਾਲੂ ਤੇਰਾ ਸੁਭਾ ਬੜਾ ਖੱਟਾ ਹੈ, ਬੋਲ ਵਿਗਾੜ ਹੈ;

ਦੇਖੀਂ ਕਿਛ ਬੋਲ ਵਿਗਾੜ ਕਰਦੇਂ । ਤੇ ਮੂਲਾ ਤੇਰਾ ਕੁੜਮ, ਉਹ ਭੀ ਬੜਾ ਸਖਤ ਹੈ, ਦੋਨੋਂ ਇਕੋ ਜਿਹੇ ਹੋ ਮਤੇ ਕੋਈ ਕੰਮ ਖਿਗਾੜ ਦੋ ।

ਜਨਮ ਸਾਖੀ ਬਾਲਾ (II, III) ਪੰ: ੭੫ ।

੬. ਬਹੁਤ ਸਾਰੀਆਂ ਜਨਮ ਸਾਖੀਆਂ ਵਿਚ ਸਗਾਈ ਤਲਵੰਡੀ ਹੋ ਲਿਖਿਆ ਹੈ ਤੇ ਬਰਾਤ ਵੀ ਤਲਵੰਡੀਓਂ ਬਟਾਲੇ ਨੂੰ ਚੜ੍ਹੀ ਲਿਖਿਆ ਹੈ । ਜਨਮ ਸਾਖੀ ਬਾਲਾ ਦੇ ਪੁਰਾਣੇ ਨੁਸਖ਼ਿਆਂ ਵਿਚ ਸਗਾਈ ਸੁਲਤਾਨ ਪੁਰ ਹੋਈ ਲਿਖਿਆ ਹੈ ਅਤੇ ਬਰਾਤ ਤਲਵੰਡੀਓਂ ਪਹਿਲਾਂ ਸੁਲਤਾਨਪੁਰ ਗਈ ਤੇ ਓਥੋਂ ਬਟਾਲੇ ਪਹੁੰਚੀ ਲਿਖਿਆ ਹੈ । ਜਾਪਦਾ ਹੈ ਕਿ ਸਗਾਈ ਤਲਵੰਡੀ ਹੀ ਹੋਈ । ਪਰ ਕਿਉਂਕਿ ਤਲਵੰਡੀ ਤੇ ਬਟਾਲੇ ਦਾ ਫ਼ਾਸਲਾ ਕਰੀਬਨ ੯੦ ਮੀਲ ਹੈ ਜੋ ਉਨ੍ਹਾਂ ਦਿਨਾਂ ਵਿਚ ਤਿੰਨ ਚਾਰ ਦਿਨ ਵਿਚ ਹੀ ਤੈਅ ਹੋ ਸਕਦਾ ਸੀ ਇਸ ਲਈ ਬਰਾਤ ਪਹਿਲਾਂ ਦੋ ਤਿੰਨ ਦਿਨਾਂ ਵਿਚ ਸੁਲਤਾਨਪੁਰ ਪਹੁੰਚੀ, ਫੇਰ ਓਥੋਂ ਬਟਾਲੇ ਪਹੁੰਚੀ । ਹਾਥੀ, ਘੋੜੇ ਤੇ ਹੋਰ ਰਾਜਸੀ ਠਾਠ ਦਾ ਸਾਮਾਨ ਵੀ ਸੁਲਤਾਨਪੁਰੋਂ ਪ੍ਰਾਪਤ ਕੀਤਾ, ਕਿਉਂਕਿ ਬੀਬੀ ਨਾਨਕੀ ਦਾ ਪਤੀ ਜੈਰਾਮ ਪਲਟਾ ਦੌਲਤ ਖਾਨ ਲੋਧੀ ਦਾ ਕਾਰਕੁਨ ਸੀ ।

੭. ਜਿਸ ਦੀਵਾਰ ਹੇਠ ਗੋਸਟ ਹੋਈ, ਉਹ ਕੱਚੀ ਦੀਵਾਰ ਹੈ, ਅੱਜ ਤਕ ਖੜੀ ਹੈ ਤੇ ਵਿੰਗੀ ਹੈ । ਚੋਣਿਆਂ ਨੇ ਨਾਂਹ ਕੀਤੀ ਤੇ ਭੰਡਾਰੀ ਕਹਿਣ ਲਗੇ ਕਿ ਅਸੀਂ ਨਾਤਾ ਦੇਂਦੇ ਹਾਂ । ਇਸ ਪਰ ਗੁਰੂ ਜੀ ਨੇ ਵਰ ਦਿਤਾ ਭੰਡਾਰੀ ਭਰੇ ਰਹਿਣਗੇ ਤੇ ਚਉਣੇ ਚੁਣੇ ਜਾਣਗੇ ।

ਨਾਨਕ ਪ੍ਰਕਾਸ਼ : ਫੁਟਨੋਟ ਭਾਈ ਵੀਰ ਸਿੰਘ ਪੰ: ੧੪੭ ।

੮. ਖਤ੍ਰੀ ਬ੍ਰਾਹਮਣ, ਸੂਦ, ਵੈਸ, ਜਿਤਨਾ ਸਾ, ਜਿਤਨਾ ਮੁਸਲਮਾਨ ਥਾ ਸੋ ਸਭ ਗੁਰੂ ਬਾਬਾ ਕੀ ਉਸਤਤ ਲਗੇ, ਕਰਨੇ, ਜੋ ਧਨ ਹੋ ਗੁਰੂ ਬਾਬਾ ਨਾਨਕ ।

ਜਨਮ ਸਾਖੀ ਮਿਹਰਬਾਨ : ੫੩੭ ।

੯. ਗੁਰੂ ਨਾਨਕ ਨੇ ਆਪਣੇ ਗਲ ਥੀ ਚੋਲਨਾ ਮਰਦਾਨੇ ਨੂੰ ਲਾਹ ਦਿਤਾ ਤਾਂ ਮਰਦਾਨਾ ਚੋਲਨਾ ਆਪਣੇ ਗਲ ਪਾਇਆ, ਤਾਂ ਫੇਰ ਗੁਰੂ ਨਾਨਕ ਜੀ ਕਹਿਆ "ਮਰਦਾਨਿਆ ਤੂ ਇਕ ਸਾਡਾ ਬਚਨ ਮੰਨ ;" ਤਾਂ ਮਰਦਾਨੇ ਆਖਿਆ "ਫ਼ਰਮਾਈਐ" ਤਾਂ ਨਾਨਕ ਆਖਿਆ ਸੁਨ ਮਰਦਾਨਿਆਂ ਤੂੰ ਬੇਦੀਆਂ ਦਾ ਮਿਰਾਸੀ ਹੈਂ । ਹੋਰਸ ਪਾਸੋਂ ਮੰਗਨਾ ਨਹੀਂ ।"

ਜਨਮ ਸਾਖੀ ਬਾਲਾ II ਪੰ: ੭੧ ।

੧੦. ਮਾਤਾ ਜੀ ਕੇ ਕਹੇ ਗੁਰੂ ਨਾਨਕ ਨੇ ਬੀਬੀ ਨਾਨਕੀ ਨੂੰ ਇਕ ਲੌਂਗ, ਇਕ ਲਾਚੀ ਦਿਤੀ ਅਰ ਕਹਿਆ ਕੇ ਇਕ ਪੁੱਤਰ ਹੋਵੇਗਾ ਅਰ ਇਕ ਧੀ ਹੋਵੇਗੀ ।

ਜਨਮ ਸਾਖੀ ਮਨੀ ਸਿੰਘ I, II ਪੰ: ੧੧੩ ।

* ਬੀਬੀ ਨਾਨਕੀ ਤੇ ਜੈਰਾਮ ਪਲਟੇ ਦੇ ਜੀਵਨ ਬਾਰੇ ਕੋਈ ਹਾਲਾਤ ਅਜੇ ਤਕ ਪ੍ਰਾਪਤ ਨਹੀਂ ਹੋ ਸਕੇ । ਵਧੇਰੇ ਖੋਜ ਦੀ ਲੋੜ ਹੈ ।

੧੧. ਗੁਰੂ ਜੀ ਦੀ ਮਾਸੀ ਲੱਖੋ ਨਾਮੀ ਆਪਣੀ ਭੈਣ ਨੂੰ ਮਿਲਣ ਆਈ ਤੇ ਗੁਰੂ ੯

ਦਾ ਹਾਲ ਵੇਖ ਕੇ ਬੋਲੀ : ਤੇਰਾ ਪੁੱਤਰ ਤਾਂ ਕਮਲਾ ਜਿਹਾ ਹੈ, ਜੋ ਕੁਝ ਘਰ ਵਿਚ ਲਭਦਾ ਹੈ ਲੋਕਾਂ ਨੂੰ ਦੇ ਦਿੰਦਾ ਹੈ, ਇਹ ਗੱਲ ਸੁਣ ਕੇ ਗੁਰੂ ਸਾਹਿਬ ਬੋਲੇ, ਮਾਸੀ ਤੇਰਾ ਪੁੱਤਰ ਮੇਰੇ ਨਾਲੋਂ ਵੀ ਕਮਲਾ ਹੋਵੇਗਾ ।

ਤਵਾਰੀਖ਼ ਗੁਰੂ ਖ਼ਾਲਸਾ ਪੰ: ਪ੨ ।

੧੨. ਇਕ ਹੋਰ ਰਵਾਇਤ ਅਨੁਸਾਰ ਸ੍ਰੀ ਚੰਦ ਤੇ ਲਖਮੀ ਚੰਦ ਦਾ ਜਨਮ ਸੁਲਤਾਨਪੁਰ ਵਿਖੇ ਹੋਇਆ, ਜਿਸ ਦੀ ਕਾਫ਼ੀ ਸੰਭਾਵਨਾ ਹੈ ।

੧੩. ਸਭ ਜਨਮ ਸਾਖੀਆਂ ਵਿਚ ਗੁਰੂ ਜੀ ਦਾ ਇਸੇ ਸਮੇਂ ਸੁਲਤਾਨਪੁਰ ਜਾਣਾ ਲਿਖਿਆ ਹੈ । ਸੰਨਿਆਸੀ ਨੂੰ ਲੋਟਾ ਦੇਣ ਦੀ ਸਾਖੀ ਜਨਮ ਸਾਖੀ ਭਾਈ ਮਨੀ ਸਿੰਘ ਤੇ ਜਨਮ ਸਾਖੀ ਬਾਲਾ ਨੇ ਦਿਤੀ ਹੈ ।

# ਪਹਿਲਾਂ ਬਾਬੇ ਪਾਯਾ ਬਖ਼ਸ਼ ਦਰਿ

ਬਾਬਾ ਨਾਨਕ ਨੇ ਸੁਲਤਾਨਪੁਰ ਜਾਣ ਦੀ ਤਿਆਰੀ ਕਰ ਲਈ। ਕਿਉਂਕਿ ਉਨ੍ਹਾਂ ਨੇ ਲੰਮੇ ਅਰਸੇ ਲਈ ਜਾਣਾ ਸੀ, ਮਹਿਤਾ ਕਾਲੂ ਨੇ ਘਰ ਬੰਨ੍ਹਣ ਲਈ ਪੂਰਾ ਸਾਮਾਨ ਨਾਲ ਦਿਤਾ। "ਜੋੜੇ ਸੀਵਾਏ, ਘੋੜੇ ਪਹੁਚਾਏ ; ਜਿ ਘੋੜੇ ਦੋਇ ਕੋਤਲ ਇਕ ਹੋਨਿ ਦੁਇ ਉਠ ਅਸਬਾਬ ਨੋ, ਤੰਬੂ ਸਰਾਇਚੇ (ਛੋਟਾ ਤੰਬੂ) ਵਿਛਾਵਣੇ, ਕਨਾਤਾਂ, ਅਸਬਾਬ, ਕਪੜੇ, ਹੰਡਵਾਈਆਂ (ਤੁਲਾਈਆਂ), ਲਦਣੇ ਨੋ ਨਫ਼ਰ (ਨੌਕਰ) ਸਾਥ ਮਿਲੇ ਖ਼ਰਚੀ ਰੁਪਏ ਦੰਮ ਸਾਥ ਮਿਲੇ। ਦਸ ਅਸਵਾਰ ਸਾਥ ਚਲੇ।"[1] ਦੂਸਰੀਆਂ ਜਨਮ ਸਾਖੀਆਂ ਅਨੁਸਾਰ ਬਾਲਾ ਸੁਲਤਾਨਪੁਰ ਨਾਲ ਗਿਆ। ਮਰਦਾਨੇ ਨੂੰ ਬਾਬੇ ਨੇ ਆਖਿਆ, "ਮਰਦਾਨਿਆ, ਮੈਂ ਛੇਤੀ ਤੈਨੂੰ ਸੁਲਤਾਨਪੁਰ ਬੁਲਾ ਲਵਾਂਗਾ।" ਮਾਤਾ ਸੁਲੱਖਣੀ ਜੀ ਚਰਨੀ ਲਗੇ ਤੇ ਜਦ ਵਿਛੋੜੇ ਦਾ ਖ਼ਿਆਲ ਕਰ ਕੇ ਉਨ੍ਹਾਂ ਦੇ ਅੱਥਰੂ ਵਹਿ ਤੁਰੇ ਤਾਂ ਬਾਬੇ ਨੇ ਕਿਹਾ, "ਏ ਪਰਮੇਸ਼ਰ ਦੀ ਪਿਆਰੀ ਤੂੰ ਬੈਰਾਗ ਕਿਉਂ ਕਰਦੀ ਹੈਂ, ਅਸੀਂ ਫਿਰ ਝੱਬ ਹੀ ਆਵਾਂਗੇ।" ਤਾਂ ਮਾਤਾ ਸੁਲੱਖਣੀ ਜੀ ਨੇ ਕਿਹਾ, "ਜੀ ਜਾ ਤੂੰ ਐਥੇ ਸਹਿ ਤਾਂ ਹਉਂ ਜਾਣਦੀ ਸਾਂ ਜਿ ਦੀਨ ਦੁਨੀਆਂ ਦੀ ਪਾਤਸ਼ਾਹੀ ਮੈਨੂੰ ਹੀ ਮਿਲੀ ਹੈ। ਹੁਣ ਮੇਰੇ ਭਾਣੇ ਸਾਰਾ ਸੰਸਾਰ ਉਜਾੜਿ ਹੈ, ਮੇਰੇ ਸੰਸਾਰ ਕਿਤ ਕੰਮ ਹੈ, ਤੁਧ ਖਿਨ ਜੀ, ਮੇਰਾ ਕੋਈ ਨਹੀਂ।" ਤਬ ਇਤਨੇ ਕਹਣੇ ਸਿਉਂ ਗੁਰੂ ਬਾਬਾ ਨਾਨਕ ਜੀ ਮਿਹਰਬਾਨ ਹੋਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜਾਹ ਘੁੰਮੀਏ, ਦੀਨ ਦੁਨੀਆਂ ਦੀ ਪਾਤਸਾਹੀ ਤੁਧਨੋ ਹੋਈ।" ਮਾਤਾ ਸੁਲੱਖਣੀ ਜੀ ਨੇ ਫੇਰ ਕਿਹਾ, "ਜੀ ਮੈਂ ਦੀਨ ਅਤੇ ਦੁਨੀਆਂ ਕਿਆ ਕਰਣੇ ਹੈਨਿ, ਮੇਰੇ ਕੰਮ ਕੇਵਲ ਤੂੰਹੈਂ। ਨਾ ਹਉਂ ਦੀਨ ਦੀ ਭੁੱਖੀ ਹਾਂ ਨਾ ਦੁਨੀਆਂ ਦੀ ਭੁੱਖੀ ਹਾਂ, ਮੈਂ ਤੇਰੇ ਦਰਸ਼ਨ ਦੀ ਭੁੱਖੀ ਹਾਂ, ਮੈਨੂੰ ਜੀ ਤੂੰ ਨਾਲ ਲੈ ਚਲ।" ਤਬ ਗੁਰੂ ਬਾਬੇ ਨਾਨਕ ਕਹਿਆ, ਜਾਹਿ ਮੂਲੋ ਧੀਏ, ਮੇਰਾ ਵਚਨ ਹੈ ਤੈਨੂੰ ਸਦਾਇ ਲਵਾਂਗਾ ਜਾਂ ਮੈਂ ਆਪ ਆਵਾਂਗਾ।"[2] ਮਾਤਾ ਸੁਲੱਖਣੀ ਜੀ ਨੇ ਮੁੜ ਚਰਨਾਂ ਤੇ ਮੱਥਾ ਟੇਕਿਆ। ਬਾਬੇ ਨਾਨਕ ਨੇ ਪਿਤਾ ਕਾਲੂ ਤੇ ਮਾਤਾ ਤ੍ਰਿਪਤਾ ਦੇ ਚਰਨ ਬੰਦਨਾਂ ਕੀਤੀ।" ਘੋੜੇ ਤੇ ਸਵਾਰ ਹੋ ਕੇ ਸੁਲਤਾਨਪੁਰ ਨੂੰ ਵਿਦਾ ਹੋਏ। ਮੰਜ਼ਲ ਦਰ ਮੰਜ਼ਲ ਚਲਦੇ ਪੰਜਵੇਂ ਦਿਨ ਗੁਰੂ ਨਾਨਕ ਜੀ ਸੁਲਤਾਨਪੁਰ ਪਹੁੰਚੇ।[3] ਬੀਬੀ ਨਾਨਕੀ ਨੂੰ ਵੀਰ

ਨਾਨਕ ਦੇ ਆਗਮਨ ਦੀ ਬੇਹੱਦ ਖ਼ੁਸ਼ੀ ਹੋਈ। ਪਿਆਰ ਤੇ ਅਦਬ ਵਿਚ ਉਨ੍ਹਾਂ ਨੇ ਬਾਬਾ ਨਾਨਕ ਦੇ ਚਰਨ ਛੂਹਣ ਦਾ ਜਤਨ ਕੀਤਾ, ਪਰ ਗੁਰੂ ਨਾਨਕ ਨੇ ਆਗਿਆ ਨਾ ਦਿਤੀ। "ਤੁਸੀਂ ਮੇਰੇ ਵਡੇ ਭੈਣ ਜੀ ਹੋ, ਤੁਸੀਂ ਸਿਆਣਪ ਵਿਚ ਤੇ ਗੁਣਾਂ ਕਰ ਕੇ ਭੀ ਮੈਥੋਂ ਵਡੇ ਹੋ। ਮੈਨੂੰ ਅਸੀਸ ਦੇਵੋ ਕਿ ਤੁਹਾਡੀਆਂ ਨਸੀਹਤਾਂ ਤੇ ਚਲਾਂ।" ਬਾਬੇ ਨਾਨਕ ਨੇ ਆਖਿਆ, "ਬੇਬੇ ਨਾਨਕੀ ਨੇ ਉੱਤਰ ਦਿਤਾ, "ਮੇਰੀ ਨਿਗਾਹ ਵਿਚ ਤੁਸੀਂ ਰੱਬ ਦਾ ਰੂਪ ਹੋ। ਤੁਹਾਡਾ ਪਿਆਰ, ਤੁਹਾਡੀ ਪੂਜਾ ਹੀ ਮੇਰਾ ਧਰਮ ਕਰਮ ਹੈ।"

"ਜੈ ਰਾਮ ਬਾਬੇ ਦਾ ਬਹਿਣੋਈ ਸੀ, ਦੌਲਤ ਖ਼ਾਨ ਦਾ ਮੋਦੀਖ਼ਾਨਾ ਕਰਦਾ ਸੀ।"[੪] ਜੈ ਰਾਮ ਰਾਜ ਦਰਬਾਰੋਂ ਘਰ ਆਇਆ ਤਾਂ ਬਾਬੇ ਜੀ ਦਾ ਦਰਸ਼ਨ ਕਰ ਕੇ ਬੜਾ ਖ਼ੁਸ਼ ਹੋਇਆ। "ਗੁਰੂ ਬਾਬੇ ਜੀ ਬਹੁਤ ਆਦਰ ਕੀਆ, ਉਠ ਖੜੇ ਹੋਏ, ਤਬ ਜੈ ਰਾਮ ਜੀ ਕਹਿਆ, "ਬੈਠੀਐ ਜੀ ਬੈਠੀਐ।" ਫੇਰ ਜੈ ਰਾਮ ਨੇ ਆਖਿਆ, "ਜੇ ਤੁਮਰੀ ਇਛਾ ਹੋਇ ਬੈਠੇ ਅਸਾਇਸ ਕਰਹੁ ਤਉ ਹਮਾਰਾ ਸਿਰ ਤੁਮਾਰੇ ਪਾਵ, ਬੈਠੇ ਅਸਾਇਸ ਕਰਹੁ। ਅਰ ਜੇ ਕੁਛ ਰਿਜਗਾਰ ਭੀ ਕਰੀਐ ਤਉ ਏਕ ਬਾਰ ਦਉਲਤ ਖ਼ਾਨ ਕਉ ਮਿਲੀਐ। ਤੇ ਕਿਛ ਰਿਜਗਾਰ ਭੀ ਕਰੀਐ।"[੫] ਇਉਂ ਜੈ ਰਾਮ ਨੇ ਬੜੇ ਆਦਰ ਨਾਲ ਆਖਿਆ, "ਪਰਮਾਤਮਾ ਨੇ ਬਹੁਤ ਕੁਝ ਦਿਤਾ ਹੈ। ਤੁਸੀਂ ਬੈਠ ਕੇ ਭਗਤੀ ਕਰੋ। ਸੰਸਾਰ ਨੂੰ ਸ਼ੁਭ ਮਾਰਗ ਦਸੋ। ਜੇ ਕੋਈ ਕੰਮ ਕਾਜ ਦਾ ਵਿਚਾਰ ਹੈ ਤਾਂ ਦੌਲਤ ਖ਼ਾਨ ਲੋਧੀ ਨੂੰ ਮੇਰੇ ਨਾਲ ਇਕ ਵਾਰ ਮਿਲ ਲਵੋ। ਉਹ ਤੁਹਾਡੇ ਵਰਗੇ ਸੂਝਵਾਨ ਤੇ ਵਿਦਵਾਨ ਨੂੰ ਬੜੀ ਚੰਗੀ ਕਾਰਗੁਜ਼ਾਰੀ ਦੇ ਦੇਵੇਗਾ।" ਗੁਰੂ ਸਾਹਿਬ ਨੇ ਆਖਿਆ ਕਿ ਉਹ ਘਾਲਨਾ ਕਰ ਕੇ ਆਪਣੀ ਕਿਰਤ ਕਮਾਈ ਦਾ ਖਾਣਾ ਤੇ ਉਸ ਵਿਚੋਂ ਕੁਝ ਦਾਨ ਕਰਨਾ ਭਗਤੀ ਦੀ ਪਹਿਲੀ ਪਉੜੀ ਸਮਝਦੇ ਹਨ।"[੬]

ਦੂਸਰੇ ਦਿਨ ਹੀ ਬਾਬਾ ਨਾਨਕ ਪੰਜਾਬ ਦੇ ਗਵਰਨਰ ਦੌਲਤ ਖ਼ਾਨ ਲੋਧੀ ਨੂੰ ਮਿਲੇ। ਜੈ ਰਾਮ ਨਾਲ ਗਿਆ। ਉਨ੍ਹਾਂ ਦਿਨਾਂ ਵਿਚ ਜਦ ਕੋਈ ਖ਼ਾਨਦਾਨੀ ਪੁਰਸ਼ ਰਾਜ ਦਰਬਾਰ ਵਿਚ ਆਉਂਦਾ ਸੀ ਤਾਂ ਕੁਝ ਨਜ਼ਰਾਨਾਂ ਲੈ ਕੇ ਆਉਂਦਾ ਸੀ। ਬਾਬਾ ਨਾਨਕ ਵੀ ਆਪਣੇ ਖ਼ਾਨਦਾਨ ਦੀ ਹੈਸੀਅਤ ਮੁਤਾਬਕ ਇਕ ਚਿੱਟਾ ਇਰਾਕੀ ਘੋੜਾ ਜੋ ਮਹਿਤਾ ਕਾਲੂ ਨੇ ਦਿਤਾ ਸੀ ਲੈ ਕੇ ਦਰਬਾਰ ਵਿਚ ਪਹੁੰਚੇ।[੭] ਨਵਾਬ ਦੌਲਤ ਖ਼ਾਨ ਬਾਬਾ ਨਾਨਕ ਦੇ ਤੇਜੱਸਵੀ ਚਿਹਰੇ ਤੋਂ ਬਹੁਤ ਪ੍ਰਭਾਵਤ ਹੋਇਆ, ਅਤੇ ਫ਼ਾਰਸੀ ਵਿਚ ਜੈ ਰਾਮ ਤੋਂ ਪੁੱਛਣ ਲਗਾ, "ਐ ਜੈ ਰਾਮ, ਇਸ ਮਰਦ ਦਾ ਨਾਮ ਕੀ ਹੈ ?" ਜੈ ਰਾਮ ਨੇ ਉੱਤਰ ਦਿਤਾ, "ਹਜ਼ੂਰ ਇਸ ਦਾ ਨਾਮ ਨਾਨਕ ਹੈ।"[੮] ਬਾਬਾ ਨਾਨਕ ਚੁੱਪ ਚੁਪੀਤੇ ਖੜੇ ਮੁਸਕਰਾਏ।[੯] ਦੌਲਤ ਖ਼ਾਨ ਨੇ ਬਾਬਾ ਨਾਨਕ ਵਲ ਬੜੀ ਪ੍ਰਸੰਨਤਾ ਨਾਲ ਦੇਖ ਕੇ ਆਖਿਆ, "ਐ ਜੈ ਰਾਮ ਇਹ ਪੁਰਸ਼ ਤਾਂ ਖ਼ੁਦਾ ਦੀ ਸੂਰਤ ਨਜ਼ਰ ਆਉਂਦਾ ਹੈ, ਬੜਾ ਨੇਕ ਤੇ ਸਿਆਣਾ ਜਾਪਦਾ ਹੈ। ਜਿੰਨਾ ਚੰਗਾ ਤੇ ਹੁਨਰਮੰਦ ਤੂੰ ਕਹਿੰਦਾ ਸੈਂ ਉਸ

ਤੋਂ ਵੀ ਵਧ ਦਾਨਾ ਮਾਲੂਮ ਹੁੰਦਾ ਹੈ।''੧੦ ''ਤੁਸੀਂ ਠੀਕ ਕਹਿੰਦੇ ਹੋ ਨਵਾਬ ਸਲਾਮਤ ਮੇਰਾ ਸਾਲਾ, ਨਾਨਕ ਬਹੁਤ ਪੜ੍ਹਿਆ ਲਿਖਿਆ ਤੇ ਆਲਮ ਫ਼ਾਜ਼ਲ ਪੁਰਸ਼ ਹੈ।''੧੧ ਉਹ ਬੇਦੀ ਖ਼ਾਨਦਾਨ ਵਿਚੋਂ ਹੈ ਅਤੇ ਸਰਬ ਗੁਣਾ ਭਰਪੂਰ ਹੈ। ਉਹ ਰਾਜ ਪ੍ਰਬੰਧ ਦੇ ਕੰਮ ਵਿਚ ਬੜਾ ਨਿਪੁੰਨ ਸਾਬਤ ਹੋਵੇਗਾ। ਹਜ਼ੂਰ ਦੇ ਰਾਜ ਦਰਬਾਰ ਦਾ ਗੌਰਵ ਵਧਾਏਗਾ।''

ਬਾਬਾ ਨਾਨਕ ਦੇ ਨੂਰਾਨੀ ਚਿਹਰੇ ਤੋਂ ਹੀ ਦੌਲਤ ਖ਼ਾਨ ਬੜਾ ਪ੍ਰਭਾਵਤ ਹੋਇਆ ਸੀ। ਉਨ੍ਹਾਂ ਦੀ ਵਿਦਵਤਾ, ਤੇ ਆਚਰਨ ਦੀਆਂ ਖ਼ੂਬੀਆਂ ਸੁਣ ਕੇ ਉਸ ਨੇ ਫ਼ੌਰਨ ਹੁਕਮ ਦਿਤਾ, ''ਇਸ ਨੌਜਵਾਨ ਨੂੰ ਮੇਰੇ ਅਸਤੱਬਲ ਵਿਚੋਂ ਸਭ ਤੋਂ ਵਧੀਆ ਘੋੜਾ ਤੇ ਸੁਨਹਿਰੀ ਸਿਰੋਪਾਓ ਦਿਉ।੧੨ ਮੁਗ਼ਲ ਰਾਜ ਤੋਂ ਪਹਿਲਾਂ ਲੋਧੀਆਂ ਦੇ ਰਾਜ ਪ੍ਰਬੰਧ ਵਿਚ ਤੇ ਖ਼ਾਸ ਕਰ ਕੇ ਪੰਜਾਬ ਦੇ ਰਾਜ ਦਰਬਾਰ ਵਿਚ ਸੱਤ ਅੱਠ ਵਜ਼ੀਰ ਹੋਇਆ ਕਰਦੇ ਸਨ। ਪ੍ਰਧਾਨ ਮੰਤਰੀ ਦਾ ਕੰਮ ਕਰਨ ਵਾਲੇ ਵਜ਼ੀਰ ਨੂੰ ਦੀਵਾਨ ਕਹਿੰਦੇ ਸਨ। ਦਰਬਾਰ ਤੇ ਮਹਿਲਾਂ ਦਾ ਪ੍ਰਬੰਧ ਕਰਨ ਵਾਲੇ ਨੂੰ ਖ਼ਾਨ-ਇ-ਸਾਮਾਂ ਕਹਿੰਦੇ ਸਨ। ਹਿਸਾਬ ਕਿਤਾਬ ਤੇ ਤਨਖਾਹਾਂ ਦੇਣ ਵਾਲੇ ਨੂੰ ਬਖਸ਼ੀ ਕਹਿੰਦੇ ਸਨ। ਖ਼ੁਰਾਕ ਮੰਤਰੀ, ਤੇ ਦਾਨ ਜਾਂ ਸਹਾਇਤਾ ਦੇਣ ਵਾਲੇ ਨੂੰ ਮੋਦੀ ਆਖਦੇ ਸਨ। ਮੁਗ਼ਲਾਂ ਦੇ ਰਾਜ ਪ੍ਰਬੰਧ ਵਿਚ ਇਹ ਕੰਮ ਸਦਰ ਤੇ ਮੁਹਤਸਿਬ ਨੂੰ ਸੰਭਾਲਿਆ ਗਿਆ। ਦੌਲਤ ਖ਼ਾਨ ਲੋਧੀ ਨੇ ਬਾਬਾ ਨਾਨਕ ਨੂੰ ਘਰ ਬਾਰੀ ਵਜ਼ੀਰ (ਖ਼ਾਨ-ਇ-ਸਾਮਾ) ਬਨਾਣ ਦੀ ਤਜਵੀਜ਼ ਪੇਸ਼ ਕੀਤੀ। ਪਰ ਬਾਬਾ ਨਾਨਕ ਨੇ ਪਰਵਾਨ ਨਾ ਕੀਤੀ। ਉਨ੍ਹਾਂ ਨੇ ਆਖਿਆ ਕਿ ਉਹ ਮੋਦੀਖਾਨਾ ਸੰਭਾਲ ਲੈਣਗੇ, ਕਿਉਂਕਿ ਮੋਦੀਖਾਨਾ ਲੋਕ-ਭਲਾਈ ਤੇ ਧਰਮ-ਅਰਥ ਕਾਰਜਾਂ ਨਾਲ ਸੰਬੰਧਤ ਸੀ। ਨਵਾਬ ਦੌਲਤਖ਼ਾਨ ਲੋਧੀ ਨੇ ਹੁਕਮ ਦਿਤਾ, ''ਜਿਤਨੀ ਮੇਰੀ ਏਹੁ ਸਰਕਾਰ ਹੈ ਤਿਤਨੀ ਸਭ ਨਾਨਕ ਕੇ ਹਵਾਲੈ ਕਰਹੁ। ਜਿਤਨੀ ਬਿਸਾਤਿ ਮੇਰੀ ਹੈ ਏਤਨੇ ਕਾ ਸਾਮਾਂ ਨਾਨਕ ਜੀ ਕੇ ਹਵਾਲੇ ਹੋਇ। ਜਿਤਨੀ ਸਰਕਾਰ ਹੈ ਏਤਨੀ ਕਾ ਖ਼ਰਚ ਨਾਨਕ ਕੇ ਹਥਿ ਬਿਚ ਕਰਿ ਹੋਇ। ਗੁਰੂ ਬਾਬੇ ਨਾਨਕ ਜੀ ਭੀ ਤਸਲੀਮ ਕਹੀ। ਸਿਰੋਪਾਉ ਪਹਰਿ ਕਰਿ ਗੁਰੂ ਬਾਬਾ ਨਾਨਕ ਜੀ ਡੇਰੇ ਆਇ।''੧੩

ਜਨਮ ਸਾਖੀ ਭਾਈ ਮਨੀ ਸਿੰਘ ਵਿਚ ਲਿਖਿਆ ਹੈ ਕਿ ''ਬਾਬੇ ਆਖਿਆ, ਅਸੀਂ ਤੁਸਾਡਾ ਕੰਮ ਨਹੀਂ ਉਠਾਵਾਂਗੇ, ਕਿਉਂਜੋ ਤੁਸੀਂ ਰਾਜੇ ਲੋਕ ਹੋ ਅਰ ਵਿਚਾਰ ਨਹੀਂ ਕਰਦੇ ਅਰ ਲੋਕਾਂ ਦੀਆਂ ਚੁਗਲੀਆਂ ਬਹੁਤ ਸੁਣਦੇ ਹੋ ਤਾਂ ਖ਼ਾਨ ਆਖਿਆ, ''ਹੇ ਨਾਨਕ ਅਸੀਂ ਤੇਰੇ ਉਤੇ ਚੁਗਲੀਆਂ ਨਹੀਂ ਸੁਣਾਂਗੇ।''੧੪ ਜਦ ਨਵਾਬ ਦੌਲਤ ਖ਼ਾਨ ਨੇ ਇਹ ਵਿਸ਼ਵਾਸ ਦਿਲਾਇਆ ਤਾਂ ਗੁਰੂ ਸਾਹਿਬ ਨੇ ਉਸ ਦੇ ਦਰਬਾਰ ਦਾ ਮੋਦੀ ਬਣਨਾ ਪਰਵਾਨ ਕਰ ਲਿਆ।''

ਦੂਸਰੇ ਦਿਨ ਦੌਲਤ ਖ਼ਾਨ ਦੇ ਦੀਵਾਨ ਦੇਵ ਦੱਤ ਨੇ ਪੰਜਾਬ ਰਾਜ ਦੇ ਮੋਦੀਖਾਨੇ

ਦਾ ਸਾਰਾ ਕੰਮ ਗੁਰੂ ਨਾਨਕ ਨੂੰ ਸੰਭਾਲ ਦਿਤਾ।[੧੫] ਇਸ ਮਹਿਕਮੇ ਦੇ ਹਿਸਾਬ-ਖਾਤੇ, ਨੌਕਰ ਚਾਕਰ, ਮੁਨਸ਼ੀ, ਇਸ ਦੇ ਅਨਾਜ ਦੇ ਜ਼ਖ਼ੀਰੇ ਤੇ ਅਨਾਜ ਵੰਡਣ ਦਾ ਦਫ਼ਤਰ ਸਮੇਤ ਤੋਲਣ ਦੇ ਵਟੇ ਆਦਿ ਬਾਬਾ ਨਾਨਕ ਨੂੰ ਸਉਂਪੇ। ਇਕ ਹਜ਼ਾਰ ਰੁਪੈ ਦੀ ਰਕਮ ਬਾਬਾ ਨਾਨਕ ਨੂੰ ਨਕਦ ਖ਼ਰਚਿਆਂ ਲਈ ਮਿਲਿਆ।''[੧੬] ਜਦ ਗੁਰੂ ਸਾਹਿਬ ਦੀ ਨਿਗਾਹ ਕੁਝ ਵੱਟੇ ਪਏ ਤਾਂ ਉਨ੍ਹਾਂ ਨੇ ਪਾਈਏ ਦੇ ਵੱਟੇ ਨੂੰ ਨਿਮਸਕਾਰ ਕੀਤੀ ਅਤੇ ਕਾਵਿ ਸੁਰਤੀ ਦੀ ਲਹਿਰ ਵਿਚ ਆਖਣ ਲਗੇ, ''ਇਹ ਸਭ ਤੋਂ ਛੋਟਾ ਹੈ, ਧੰਨ ਹੈ ਇਸ ਦੀ ਨਿਮਰਤਾ।''[੧੭]

''ਪਹਿਲੇ ਦਿਨ ਤੋਂ ਹੀ ਬਾਬਾ ਨਾਨਕ ਨੇ ਆਪਣੇ ਮਹਿਕਮੇ ਦੇ ਸਾਰੇ ਕਾਰਕੁਨਾਂ ਨੂੰ ਦਿਆਨਤਦਾਰੀ ਨਾਲ ਕੰਮ ਕਰਨ ਲਈ ਹੁਕਮ ਦਿਤਾ। ਹਰ ਇਕ ਨੂੰ ਆਪਣੀ ਮਿਹਨਤ ਅਨੁਸਾਰ ਉਸ ਦਾ ਹੱਕ ਮਿਲਦਾ। ਕਿਸੇ ਨੂੰ ਕਿਸੇ ਕਿਸਮ ਦੀ ਸ਼ਕਾਇਤ ਨਾ ਰਹਿਣ ਦਿਤੀ। ਜੋ ਪਹਿਲੋਂ ਮੋਦੀ ਤੇ ਦੀਵਾਨ ਸਨ, ਉਹ ਹਰ ਇਕ ਦੀ ਤਨਖ਼ਾਹ ਵਿਚੋਂ, ਸਭ ਧਰਮ-ਅਰਥਾਂ ਦੇ ਖ਼ਰਚਾਂ ਤੇ ਦਾਨਾਂ ਵਿਚੋਂ ਦਸਵਾਂ ਹਿੱਸਾ ਵੱਢੀ ਕੱਟ ਲੈਂਦੇ, ਜਿਸ ਨੂੰ ਦਹਿਨੀਮੀ ਆਖਦੇ ਸਨ। ਇਹ ਦਹਿਨੀਮੀ, ਦੀਵਾਨ, ਬਖ਼ਸ਼ੀ, ਤੇ ਮੋਦੀ ਆਪਸ ਵਿਚ ਵੰਡ ਲੈਂਦੇ ਸਨ। ਗੁਰੂ ਨਾਨਕ ਦੇਵ ਜੀ ਨੇ ਇਸ ਦਹਿਨੀਮੀ ਦਾ ਲੈਣਾ ਮੋਦੀਖ਼ਾਨੇ ਦੇ ਸਾਰੇ ਅਮਲੇ ਵਿਚ ਬੰਦ ਕਰ ਦਿਤਾ। ਇਹ ਨਾ ਕਿਸੇ ਦੀ ਦਮੜੀ ਲੈਂਦੇ ਸਨ ਤੇ ਨਾ ਕਿਸੇ ਨੂੰ ਕਿਸੇ ਦਾ ਹੱਕ ਮਾਰਨ ਦਿੰਦੇ ਸਨ। ਹਰ ਇਕ ਦਾ ਉਹ ਭਲਾ ਚਾਹੁੰਦੇ ਸਨ। ਕਿਸੇ ਦਾ ਬੁਰਾ ਨਹੀਂ ਸਨ ਚਿਤਵਦੇ ਤੇ ਨਾ ਕਿਸੇ ਨਾਲ ਬੇਇਨਸਾਫ਼ੀ ਹੋਣ ਦਿੰਦੇ ਸਨ। ਗ਼ਰੀਬ ਉਨ੍ਹਾਂ ਨੂੰ ਅਸੀਸਾਂ ਤੇ ਦੁਆ ਦੇਣ ਲਗੇ। ਜਿਨ੍ਹਾਂ ਅਫ਼ਸਰਾਂ ਤੇ ਅਮੀਰਾਂ ਦੀ ਵੱਢੀਖੋਰੀ ਦੀ ਆਮਦਨ ਬੰਦ ਹੋ ਗਈ ਉਹ ਈਰਖਾ ਕਰਨ ਲਗੇ। ਬਾਬੇ ਨਾਨਕ ਦੀ ਨੇਕੀ ਤੇ ਦਿਆਨਤਦਾਰੀ ਦੀ ਚਰਚਾ ਚਾਰ ਚੁਫੇਰੇ ਫੈਲ ਗਈ। ਰੁਪਿਆ ਓਥੇ ਹੀ ਖ਼ਰਚ ਕਰਨ ਜਿਥੇ ਜਾਂ ਲੋਕਾਂ ਦਾ ਭਲਾ ਹੋਵੇ ਜਾਂ ਰਾਜ ਸਰਕਾਰ ਨੂੰ ਲਾਭ ਹੋਵੇ। ਜਿੰਨੇ ਕਾਰਕੁਨ ਉਨ੍ਹਾਂ ਦੇ ਅਧੀਨ ਕੰਮ ਕਰਦੇ ਸਨ, ਸਭ ਨੂੰ ਨਸੀਹਤ ਦਿੰਦੇ ਕਿ ਸਚਾਈ ਅਰ ਸੰਜਮ ਨਾਲ ਰਹੋ, ਤਨਖ਼ਾਹ ਵਿਚੋਂ ਇਤਨਾ ਖ਼ਰਚੋ ਅਤੇ ਇਤਨਾ ਘਰ ਭੇਜੋ। ਤਲਵੰਡੀ ਤੋਂ ਕਈ ਲੋਕ ਆਏ ਜਿਨ੍ਹਾਂ ਦੇ ਰੁਜ਼ਗਾਰ ਦਾ ਪ੍ਰਬੰਧ ਗੁਰੂ ਨਾਨਕ ਨੇ ਕੀਤਾ।[੧੮] ਆਪਣੀ ਤਨਖ਼ਾਹ ਦਾ ਵਿਸ਼ੇਸ਼ ਹਿੱਸਾ ਧਰਮ ਅਰਥ ਫ਼ੰਡ ਵਿਚ ਪਾ ਦਿੰਦੇ ਅਤੇ ਹਰ ਲੋੜਵੰਦ ਦੀ ਜ਼ਰੂਰਤ ਨੂੰ ਪੂਰਾ ਕਰਦੇ।

ਕੁਝ ਸਮਾਂ ਬਾਬਾ ਨਾਨਕ ਜੀ ਬੇਬੇ ਨਾਨਕੀ ਪਾਸ ਰਹੇ। ਫੇਰ ਉਨ੍ਹਾਂ ਨੂੰ ਦਰਬਾਰ ਵਲੋਂ ਵਖਰਾ ਮਕਾਨ ਰਹਾਇਸ਼ ਲਈ ਮਿਲ ਗਿਆ। ਜੋ ਬਾਬੇ ਨਾਨਕ ਦਾ ਡੇਰਾ ਕਰਕੇ ਪ੍ਰਸਿਧ ਹੋਇਆ। ਕੁਝ ਮਹੀਨਿਆਂ ਬਾਅਦ ਗੁਰੂ ਸਾਹਿਬ ਨੇ ਮਰਦਾਨੇ ਨੂੰ, ਤੇ ਮਾਤਾ ਸੁਲੱਖਣੀ ਨੂੰ ਆਪਣੇ ਪਾਸ ਬੁਲਾ ਲਿਆ।[੧੯] ਜਨਮ ਸਾਖੀਆਂ ਵਿਚ ਲਿਖਿਆ

ਹੈ ਕਿ ਗੁਰੂ ਜੀ ਸਾਰਾ ਦਿਨ ਬੜੀ ਰੀਝ ਤੇ ਮਿਹਨਤ ਨਾਲ ਕੰਮ ਕਰਦੇ।

ਅੰਮ੍ਰਿਤ ਵੇਲੇ ਵੇਈਂ ਤੇ ਗੁਰੂ ਜੀ ਇਸ਼ਨਾਨ ਕਰਨ ਜਾਂਦੇ। ਨਾਲ ਮਰਦਾਨਾ ਜਾਂ ਕੋਈ ਨਫ਼ਰ ਜਾਂਦਾ। ਇਸ਼ਨਾਨ ਕਰਕੇ ਨਦੀ ਕਿਨਾਰੇ ਖੁਲ੍ਹੇ ਮੈਦਾਨ ਵਿਚ ਸਹਿਜ ਸਮਾਧ ਵਿਚ ਲਿਵ ਲੀਨ ਰਹਿੰਦੇ। ਘਰ ਆ ਕੇ ਕੀਰਤਨ ਕਰਦੇ ਤੇ ਫੇਰ ਪ੍ਰਸ਼ਾਦ ਛਕ ਕੇ ਦਰਬਾਰ ਜਾਂਦੇ। "ਕਿਸੇ ਨੂੰ ਕੋਈ ਅਉਕੜ ਪੇਸ਼ ਆਏ ਉਹ ਦੂਰ ਕਰਦੇ। ਕਿਸੇ ਦਾ ਭੀ ਕੋਈ ਕੰਮ ਅੜਿਆ ਹੋਵੇ ਦੂਰ ਕਰਦੇ। ਭੂਮੀਏ, ਚਉਧਰੀ, ਕਾਨੂੰਗੋ ਕਰੋੜੀਏ ਜੇ ਗਰੀਬ ਨਾਲ ਧਕਾ ਕਰਦੇ ਤਾਂ ਗੁਰੂ ਨਾਨਕ ਇਨਸਾਫ਼ ਲਈ ਗਰੀਬ ਦੇ ਹੱਕਾਂ ਲਈ ਡਟ ਜਾਂਦੇ। ਜੋ ਬੰਦੀਖਾਨੇ ਪਾਏ ਜਾਂਦੇ ਉਨ੍ਹਾਂ ਲਈ ਇਨਸਾਫ਼ ਤੇ ਰਹਿਮ ਲਈ ਪੁਕਾਰ ਕਰਦੇ। ਇਉਂ ਦੌਲਤ ਖ਼ਾਨ ਦੀਆਂ ਜੇਲਾਂ ਵੀ ਖ਼ਾਲੀ ਹੋ ਗਈਆਂ। ਨਾ ਕਿਸੇ ਨੂੰ ਡੰਨ ਲਗਦਾ। ਸਭ ਇੰਝ ਮਹਿਸੂਸ ਕਰਨ ਲਗੇ ਕਿ ਪੰਜਾਬ ਵਿਚ ਰਾਮ ਰਾਜ ਹੋ ਗਇਆ ਹੈ।"[੨੦]

ਸੰਝ ਦੇ ਵੇਲੇ ਬਾਬੇ ਦੇ ਡੇਰੇ ਤੇ ਕੀਰਤਨ ਹੁੰਦਾ। ਗਿਆਨ ਗੋਸ਼ਟ ਹੁੰਦਾ। ਆਏ ਜਗਿਆਸੂਆਂ ਨੂੰ ਗੁਰੂ ਨਾਨਕ ਉਪਦੇਸ਼ ਦਿੰਦੇ। ਦੀਨ ਦੁਖੀਆਂ ਦੀਆਂ ਸਮੱਸਿਆਵਾਂ ਹਲ ਕਰਦੇ। ਬਾਹਰੋਂ ਆਏ ਸਜਨ, ਜਗਿਆਸੂ, ਸਾਧੂ ਸੰਤ ਗੁਰੂ ਸਾਹਿਬ ਦੇ ਲੰਗਰ ਵਿਚ ਪ੍ਰਸ਼ਾਦ ਛਕਦੇ। ਮਾਤਾ ਸੁਲੱਖਣੀ ਤੇ ਘਰ ਦੇ ਸੇਵਾਦਾਰਾਂ ਨੂੰ ਹੁਕਮ ਸੀ ਕਿ ਕਿਸੇ ਲੋੜਵੰਦ ਨੰਗੇ ਭੁੱਖੇ ਨੂੰ ਵਾਂਝੇ ਨਹੀਂ ਜਾਣ ਦੇਣਾ। ਜੇਕਰ ਦਫ਼ਤਰ ਦੇ ਹਿਸਾਬ ਕਿਤਾਬ ਦਾ ਕੰਮ ਕੁਝ ਰਹਿ ਜਾਂਦਾ ਤਾਂ ਉਹ ਖਾਤੇ ਰਜਿਸਟਰ ਘਰ ਲੈ ਆਉਂਦੇ, ਅਤੇ ਬੜੀ ਰਾਤ ਗਈ ਤਕ ਪੜਤਾਲ ਕਰਦੇ ਰਹਿੰਦੇ। ਉਹ ਆਪਣੇ ਮਹਿਕਮੇ ਦੇ ਹਰ ਖੇਤਰ ਦਾ ਹਿਸਾਬ ਕਿਤਾਬ ਤਿਆਰ ਰਖਦੇ ਤਾਕਿ ਜੇ ਅਚਾਨਕ ਕੰਮ ਛਡਣਾ ਪਵੇ ਉਹ ਫ਼ੌਰਨ ਹਿਸਾਬ ਕਿਤਾਬ ਦੇ ਕੇ ਸੁਰਖ਼ਰੂ ਹੋ ਜਾਣ।[੨੧] ਇਕ ਦਿਨ ਹਿਸਾਬ ਕਿਤਾਬ ਦੀ ਪੜਤਾਲ ਕਰਦਿਆਂ ਉਨ੍ਹਾਂ ਦੇ ਪ੍ਰਸ਼ਾਦ ਛਕਣ ਦਾ ਵਕਤ ਵੀ ਲੰਘ ਗਿਆ। ਸੇਵਾਦਾਰ ਨੇ ਚਿੰਤਾਤੁਰ ਹੋ ਕੇ ਬੇਨਤੀ ਕੀਤੀ "ਮਹਾਰਾਜ, ਪਹਿਲਾਂ ਪ੍ਰਸ਼ਾਦ ਛਕੋ, ਫੇਰ ਕੋਈ ਹੋਰ ਕੰਮ ਕਰੀਓ। ਕਾਫ਼ੀ ਰਾਤ ਬੀਤ ਗਈ ਹੈ।" ਗੁਰੂ ਸਾਹਿਬ ਨੇ ਪਹਿਲਾਂ ਪ੍ਰਸ਼ਾਦ ਛਕਿਆ, ਫੇਰ ਹੋਰ ਕਾਰਜ ਨਿਪਟਾਏ ਅਤੇ ਵਿਸ਼ਰਾਮ ਕੀਤਾ।[੨੨]

ਪੰਜਾਬ ਦੀ ਰਾਜਧਾਨੀ ਸੁਲਤਾਨਪੁਰ ਵਿਚ ਅਮਨ ਤੇ ਖ਼ੁਸ਼ਹਾਲੀ ਦਿਨੋਂ ਦਿਨ ਵਧਦੀ ਜਾਂਦੀ ਸੀ, ਅਤੇ ਬਾਬੇ ਨਾਨਕ ਦੇ ਅਦੁੱਤੀ ਪ੍ਰਭਾਵ ਤੇ ਪਰਉਪਕਾਰੀ ਪ੍ਰਬੰਧ ਦੀ ਸੋਅ ਦੂਰ ਦੂਰ ਤਕ ਪਹੁੰਚ ਚੁਕੀ ਸੀ। ਹਰ ਸ਼੍ਰੇਣੀ ਦੇ ਲੋਕ ਪ੍ਰਸੰਨ ਸਨ। ਜੋ ਵੀ ਬਾਬੇ ਪਾਸ ਦੁਖ ਜਾਂ ਕਿਸੇ ਜ਼ਰੂਰਤ ਦੀ ਫ਼ਰਿਆਦ ਲੈ ਕੇ ਪਹੁੰਚਦਾ ਉਸ ਦੀ ਲੋੜ ਪੂਰੀ ਕੀਤੀ ਜਾਂਦੀ। ਨਵਾਬ ਦੌਲਤ ਖ਼ਾਨ ਦੀ ਰਾਜਧਾਨੀ ਵਿਚ ਦਇਆ ਤੇ ਧਰਮ ਦਾ ਰਾਜ ਪ੍ਰਚਲਿਤ ਹੋ ਗਿਆ। ਉਸ ਦੇ ਦੀਵਾਨ ਨਾਲੋਂ ਵੀ ਵਧ ਕੀਰਤੀ

ਗੁਰੂ ਨਾਨਕ ਦੀ ਚਾਰ ਚੁਫੇਰੇ ਫੈਲ ਗਈ । ਮਹਿਤਾ ਕਾਲੂ ਆਪਣੇ ਪੁੱਤਰ ਦੇ ਪਰਉਪਕਾਰਾਂ ਦੀਆਂ ਨਿਤ ਨਵੀਆਂ ਕਹਾਣੀਆਂ ਸੁਣਦਾ। ਉਹ ਇਕ ਦਿਨ ਸੁਲਤਾਨਪੁਰ ਪਹੁੰਚਾ, ਇਹ ਦੇਖਣ ਲਈ ਕਿ ਬਾਬਾ ਨਾਨਕ ਨੇ ਇਸ ਉਚੀ ਪਦਵੀ ਉਤੇ ਕੰਮ ਕਰਕੇ ਕਿੰਨੀ ਕੁ ਕਮਾਈ ਕਰ ਲਈ ਹੈ। ਪਰ ਮਹਿਤਾ ਕਾਲੂ ਨੂੰ ਇਹ ਦੇਖ ਕੇ ਬੜਾ ਦੁਖ ਹੋਇਆ ਕਿ ਆਪਣੀ ਪੁਰਾਣੀ ਆਦਤ ਅਨੁਸਾਰ ਬਾਬਾ ਨਾਨਕ ਜੋ ਕਮਾਉਂਦਾ ਸੀ ਸੋ ਗਰੀਬਾਂ ਅਨਾਥਾਂ, ਫ਼ਕੀਰਾਂ ਦਰਵੇਸ਼ਾਂ ਦੀ ਸੇਵਾ ਵਿਚ ਖ਼ਰਚ ਕਰ ਦਿੰਦਾ ਸੀ। ਉਹ ਖਿਝ ਕੇ ਬਾਲੇ ਮਗਰ ਪੈ ਗਿਆ, ਕਿ "ਸੁਣ ਓਏ ਬਾਲਿਆ, ਤੁਸੀਂ ਲੱਗ ਚੰਗੇ ਨਾਨਕ ਨੂੰ ਚਿਚੜੀ ਵਾਂਗ ਚਿਮੜੇ ਹੋ। ਉਸ ਦੀ ਕਮਾਈ ਖਾ ਪੀ ਜਾਂਦੇ ਹੋ। ਰਹਿੰਦੀ ਖੂੰਹਦੀ ਸਾਧਾਂ ਫ਼ਕੀਰਾਂ ਨੂੰ ਵੰਡ ਦਿੰਦੇ ਹੋ। ਇਸੇ ਲਈ ਨਾਨਕ ਦੇ ਨਾਲ ਨਫ਼ਰ ਬਣ ਕੇ ਆਇਆ ਸੈਂ ਕਿ ਜਿਉਂ ਜਿਉਂ ਉਹ ਕਮਾਈ ਕਰੇ ਤੁਸੀਂ ਨਾਲ ਨਾਲ ਝੁੱਗਾ ਚੌੜ ਕਰੀ ਜਾਉ।"[੨੪] ਬਾਲੇ ਨੇ ਇਸ ਗੱਲ ਦਾ ਬੜਾ ਗੁਸਾ ਮਨਾਇਆ। ਉਹ ਫੌਰਨ ਹੀ ਤਲਵੰਡੀ ਜਾਣ ਲਈ ਤਿਆਰ ਹੋ ਗਿਆ। ਪਰ ਬੀਬੀ ਨਾਨਕੀ ਨੇ ਪਿਤਾ ਕਾਲੂ ਨੂੰ ਸਮਝਾਇਆ ਅਤੇ ਬਾਲੇ ਨੂੰ ਜਾਣੋਂ ਰੋਕਿਆ। ਉਨ੍ਹਾਂ ਨੇ ਬੜੇ ਗੰਭੀਰ ਸ਼ਬਦਾਂ ਵਿਚ ਮਹਿਤਾ ਕਾਲੂ ਨੂੰ ਆਖਿਆ, "ਪਿਤਾ ਜੀ, ਕੀ ਤੁਸੀਂ ਵੀਰ ਨਾਨਕ ਤੋਂ ਸੰਸਾਰੀ ਪੁੱਤਰਾਂ ਵਾਲੀਆਂ ਗੱਲਾਂ ਦੀ ਆਸ ਰਖਦੇ ਹੋ। ਜਿਸ ਦਿਨ ਦੀ ਨਾਨਕ ਦੇਵ ਨੇ ਹੋਸ਼ ਸੰਭਾਲੀ ਹੈ ਤੁਸੀਂ ਆਪ ਵੇਖਿਆ ਹੈ ਕਿ ਉਨ੍ਹਾਂ ਵਿਚ ਸੰਸਾਰੀ ਪੁੱਤਰਾਂ ਵਾਲੀ ਕੋਈ ਗੱਲ ਨਹੀਂ। ਨਾ ਉਨ੍ਹਾਂ ਵਿਚ ਕੋਈ ਲੋਭ ਹੈ ਨਾ ਲਾਲਚ ਹੈ, ਨਾ ਤ੍ਰਿਸ਼ਨਾ ਹੈ, ਨਾ ਦੌਲਤ ਇਕੱਠੀ ਕਰਨ ਦਾ ਖ਼ਿਆਲ ਹੈ।"

ਮਰਦਾਨਾ ਬੜਾ ਖ਼ੁਸ਼ ਸੀ। ਉਸ ਨੂੰ ਦਰ ਦਰ ਮੰਗਣਾ ਨਹੀਂ ਸੀ ਪੈਂਦਾ। ਨੀਚ ਜ਼ਾਤ ਦੇ ਹੁੰਦਿਆਂ ਵੀ ਉਹ ਅੱਜ ਬਾਬਾ ਨਾਨਕ ਦੇ ਪਰਵਾਰ ਦਾ ਅੰਗ ਸੀ। ਉਸ ਦੀਆਂ ਤੇ ਉਸ ਦੇ ਪਰਵਾਰ ਦੀਆਂ ਲੋੜਾਂ ਗੁਰੂ ਸਾਹਿਬ ਪੂਰੀਆਂ ਕਰੀ ਜਾਂਦੇ ਸਨ। ਕਦੀ ਕਿਸੇ ਕਿਸਮ ਦੀ ਥੁੜ ਨਹੀਂ ਮਹਿਸੂਸ ਹੋਣ ਦਿਤੀ। ਕਦੀ ਕਦੀ ਮਰਦਾਨਾ ਬੀਬੀ ਨਾਨਕੀ ਦੇ ਘਰ ਜਾਂਦਾ ਤਾਂ ਬੀਬੀ ਨੂੰ ਚਾਅ ਚੜ੍ਹ ਜਾਂਦਾ। ਉਹ ਮਰਦਾਨੇ ਨੂੰ ਕਦੀ ਵੀ ਖ਼ਾਲੀ ਹੱਥ ਨਾ ਆਉਣ ਦਿੰਦੀ। ਇਕ ਦਿਨ ਬੀਬੀ ਨਾਨਕੀ ਨੇ ਆਖਿਆ, "ਮਰਦਾਨਿਆ, ਅਗੇ ਮੈਂ ਜੋ ਜੀਅ ਆਏ ਤੈਨੂੰ ਦਿੰਦੀ ਹਾਂ ਪਰ ਅੱਜ ਤੂੰ ਜੋ ਤੇਰੇ ਜੀਅ ਖ਼ਾਹਸ਼ ਹੈ ਉਹ ਮੰਗ।" ਮਰਦਾਨੇ ਨੇ ਕੁਝ ਸੰਗ ਸੰਕੋਚ ਉਪਰੰਤ ਆਖਿਆ, "ਦੇਵੀ ਬੀਬੀ ਸੁਬਹਾਨ ਤੇਰੀ ਖ਼ੁਸ਼ੀ ਨੂੰ। ਰੱਬ ਤੈਨੂੰ ਬਹੁਤ ਕੁਝ ਦੇਵੇ। ਮੈਂ ਕੀ ਮੰਗਾਂ, ਮੇਰੇ ਮੂੰਹੋਂ ਜਿਹੜੀ ਚੀਜ਼ ਨਿਕਲਦੀ ਹੈ ਉਹ ਤੇਰਾ ਵੀਰ ਪੂਰੀ ਕਰ ਦਿਦਾ ਹੈ। ਉਹ ਤਾਂ ਅਣਮੰਗਿਆ ਹੀ ਇਤਨਾ ਕੁਝ ਦਿੰਦਾ ਹੈ ਕਿ ਮੈਂ ਮੰਗਣੋਂ ਹੀ ਰਹਿ ਗਿਆ ਹਾਂ। ਮੈਂ ਇੰਝ ਮਹਿਸੂਸ ਕਰਦਾ ਹਾਂ, ਕਿ ਜੋ ਕੁਝ ਬਾਬੇ ਨਾਨਕ

ਦਾ ਹੈ, ਉਹ ਮੇਰਾ ਵੀ ਹੈ, ਮੈਂ ਜਿਹੜੀ ਚੀਜ਼ ਚਾਹਾਂ ਆਪਣੀ ਸਮਝ ਕੇ ਵਰਤ ਸਕਦਾ ਹਾਂ ਮੈਨੂੰ ਕੋਈ ਹਟਕਣ ਵਾਲਾ ਨਹੀਂ। ਰੋਟੀ ਕਪੜਾ ਮੈਨੂੰ ਸ਼ਾਹਾਂ ਵਾਲਾ ਮਿਲਦਾ ਹੈ। ਕੋਈ ਭੁੱਖ, ਕੋਈ ਤ੍ਰਿਸ਼ਨਾ ਨਹੀਂ ਰਹੀ। ਪਰ ਕਦੀ ਕਦੀ ਮੈਨੂੰ ਖਿਆਲ ਆਉਂਦਾ ਹੈ ਕਿ ਮੇਰੀ ਰਬਾਬ ਪੁਰਾਣੀ ਹੋ ਚੁਕੀ ਹੈ, ਇਸ ਦੀਆਂ ਤਾਰਾਂ ਤੇ ਤਰਬਾਂ ਜਰਜਰੀਆਂ ਹੋ ਗਈਆਂ ਹਨ। ਜੇ ਮੈਨੂੰ ਨਵੀਂ ਰਬਾਬ ਮਿਲ ਜਾਏ ਤਾਂ ਮੈਂ ਬਾਬੇ ਨਾਨਕ ਨੂੰ ਐਸੀ ਸੁਰੀਲੀ ਰਬਾਬ ਵਜਾ ਕੇ ਦਿਖਾਵਾਂ ਕਿ ਉਨ੍ਹਾਂ ਦੀਆਂ ਵਧ ਚੜ੍ਹ ਕੇ ਮੈਨੂੰ ਬਖ਼ਸ਼ਸ਼ਾਂ ਮਿਲਣ। ਰਬਾਬ ਬਾਬੇ ਨੂੰ ਬੜੀ ਪਿਆਰੀ ਹੈ। ਨਵੇਂ ਤੋਂ ਨਵੇਂ ਰਾਗਾਂ ਵਿਚ ਉਹ ਬਾਣੀ ਉਚਾਰਦਾ ਹੈ ਤੇ ਇਤਨੀ ਸੁਰੀਲੀ ਆਵਾਜ਼ ਵਿਚ ਗਾਉਂਦਾ ਹੈ ਕਿ ਚਾਰ ਚੁਫੇਰੇ ਸੰਨਾਟਾ ਛਾ ਜਾਂਦਾ ਹੈ। ਉਸ ਵੇਲੇ ਮੈਂ ਮਹਿਸੂਸ ਕਰਦਾ ਹਾਂ ਕਿ ਮੇਰੀ ਰਬਾਬ ਵਿਚ ਕੋਈ ਨੁਕਸ ਹੈ, ਕਿਉਂਕਿ ਇਸ ਦਾ ਸੰਗੀਤ ਬਾਬੇ ਦੀ ਥੱਰਥਰਾਂਦੀ ਆਵਾਜ਼ ਨਾਲ ਮੇਲ ਨਹੀਂ ਖਾਂਦਾ। ਰਬਾਬ ਨਵੀਂ ਹੋਵੇ ਅਤੇ ਸਾਧੀ ਹੋਈ ਹੋਵੇ ਤਾਂ ਰਬਾਬ ਦੀਆਂ ਸੁਰਾਂ ਬਾਬੇ ਦੀ ਸੰਗੀਤਮਈ ਆਵਾਜ਼ ਨੂੰ ਪਕੜ ਸਕਣਗੀਆਂ। ਬਾਬੇ ਨਾਨਕ ਨੇ ਮੈਨੂੰ ਇਤਨਾਂ ਕੁਝ ਦਿਤਾ ਕਿ ਹੁਣ ਕੁਝ ਹੋਰ ਮੰਗਦਿਆਂ ਸ਼ਰਮ ਆਉਂਦੀ ਹੈ।"

ਬੀਬੀ ਨਾਨਕੀ ਜੀ ਮਰਦਾਨੇ ਦੀ ਸਰਲਤਾ ਤੋਂ ਬਹੁਤ ਪ੍ਰਭਾਵਤ ਹੋਏ। ਉਨ੍ਹਾਂ ਨੇ ਆਖਿਆ, "ਮਰਦਾਨਿਆਂ, ਮੇਰਾ ਵੀਰ ਨਾਨਕ, ਤੇਰੇ ਉਤੇ ਤੇ ਬਾਲੇ ਉਤੇ ਬੜਾ ਰੀਝਿਆ ਹੈ। ਤੇਰੀ ਰਬਾਬ ਤੇ ਸੰਗੀਤ ਉਤੇ ਉਹ ਮਸਤ ਹੋ ਜਾਂਦਾ ਹੈ, ਬਾਲੇ ਦੀ ਨਿਸ਼ਕਾਮ ਤੇ ਨਿਸ਼ਕਪਟ ਸੇਵਾ ਤੇ ਬੜਾ ਖ਼ੁਸ਼ ਹੈ। ਜਾਹ ਸਭ ਤੋਂ ਵਧੀਆ ਨਵੀਂ ਰਬਾਬ ਖ਼ਰੀਦਣ ਦਾ ਪ੍ਰਬੰਧ ਕਰ ਲੈ। ਜਿੰਨੇ ਰੁਪਏ ਦੀ ਲੋੜ ਪਵੇ ਮੈਥੋਂ ਲੈ ਜਾਵੀਂ। ਰਬਾਬ ਇਤਨੀ ਸੁਹਣੀ ਤੇ ਵਧੀਆ ਹੋਵੇ ਜਿਸ ਤੋਂ ਮੇਰੇ ਵੀਰ ਦੀਆਂ ਵਧ ਤੋਂ ਵਧ ਖ਼ੁਸ਼ੀਆਂ ਪ੍ਰਾਪਤ ਕਰ ਸਕੇਂ। ਮਰਦਾਨਾਂ ਉਨ੍ਹਾਂ ਮਰਾਸੀਆਂ ਦੇ ਘਰਾਂ ਵਿਚ ਗਿਆ ਜੋ ਰਬਾਬ ਤੇ ਹੋਰ ਸਾਜ਼ ਬਣਾਉਂਦੇ ਸਨ। ਇਨ੍ਹਾਂ ਮਰਾਸੀਆਂ ਨੇ ਮਰਦਾਨੇ ਨੂੰ ਰਬਾਬ ਵੇਚਣੋਂ ਨਾਂਹ ਕਰ ਦਿਤੀ ਕਿਉਂਕਿ ਮਰਦਾਨੇ ਨੇ ਮਰਾਸੀਆਂ ਦਾ ਖ਼ਾਨਦਾਨੀ ਪੇਸ਼ਾ ਛਡ ਦਿਤਾ ਜਿਸ ਤੋਂ ਉਸ ਨੇ ਸਾਰੀ ਮਰਾਸੀਆਂ ਦੀ ਬਰਾਦਰੀ ਦਾ ਅਪਮਾਨ ਕੀਤਾ। ਗੁਰੂ ਨਾਨਕ ਨੇ ਆਖਿਆ, "ਮਰਦਾਨਿਆਂ, ਵੇਈਓਂ ਪਾਰ ਜੰਗਲ ਵਿਚ ਇਕ ਢਾਡੀ ਰਹਿੰਦਾ ਹੈ ਜਿਸ ਦਾ ਨਾਮ ਹੈ, ਇੰਦਰ ਸੈਨ ਫਿਰੰਦਾ, ਲੋਕ ਇਸ ਨੂੰ ਫੇਰੂ ਕਹਿ ਕੇ ਵੀ ਪੁਕਾਰਦੇ ਹਨ। ਉਸ ਵਰਗੇ ਸਾਜ਼ ਇਸ ਇਲਾਕੇ ਵਿਚ ਕੋਈ ਨਹੀਂ ਬਣਾਉਂਦਾ। ਉਸ ਪਾਸੋਂ ਰਬਾਬ ਖ਼ਰੀਦ।" ਮਰਦਾਨਾ ਫਿਰੰਦੇ ਪਾਸ ਗਿਆ ਅਤੇ ਉਸ ਤੋਂ ਉਹ ਰਬਾਬ ਪ੍ਰਾਪਤ ਕੀਤੀ ਜਿਸ ਉਤੇ ਉਸ ਨੇ ਬੜੀ ਮਿਹਨਤ ਕੀਤੀ ਹੋਈ ਸੀ। ਫਿਰੰਦੇ ਨੂੰ ਇਸ ਗੱਲ ਦੀ ਬੜੀ ਖ਼ੁਸ਼ੀ ਹੋਈ ਕਿ ਬਾਬੇ ਨਾਨਕ ਨੇ ਉਸ ਦੇ ਹੱਥਾਂ ਦੀ ਰਬਾਬ ਮੰਗੀ ਹੈ।"੨੪

ਗੁਰੂ ਨਾਨਕ ਦੇਵ ਦੇ ਕਈ ਸ਼ਰਧਾਲੂ ਸੁਲਤਾਨਪੁਰ ਆ ਟਿਕੇ। ਦਿਨੇਂ ਉਹ

ਕਿਰਤ ਕਰਦੇ, ਸ਼ਿਝ ਸਵੇਰ ਗੁਰੂ ਸਾਹਿਬ ਦਾ ਸਤਿਸੰਗ ਮਾਣਦੇ। ਹਰ ਜ਼ਾਤ, ਹਰ ਸ਼੍ਰੇਣੀ ਦੇ ਪੁਰਸ਼ ਤੇ ਇਸਤ੍ਰੀਆਂ ਉਨ੍ਹਾਂ ਦੇ ਚਰਨ ਸ਼ਰਨ ਆਉਂਦੇ। ਜਿਨ੍ਹਾਂ ਨੀਚ ਜ਼ਾਤ ਦੇ ਹਿੰਦੂਆਂ ਨੂੰ ਸਦੀਆਂ ਤੋਂ ਕਿਸੇ ਮੰਦਰ ਅੰਦਰ ਵੜਨਾ ਨਸੀਬ ਨਹੀਂ ਸੀ ਹੋਇਆ, ਜਿਨ੍ਹਾਂ ਗਰੀਬ ਮੁਸਲਮਾਨਾਂ ਨੂੰ ਕਾਜ਼ੀਆਂ ਮੁੱਲਾਂ ਦੇ ਸਰੱਈ ਰਾਜ ਅਗੇ ਸਿਰ ਚੁੱਕਣ ਦੀ ਜੁਰਅੱਤ ਨਹੀਂ ਸੀ ਪਈ, ਉਹ ਗੁਰੂ ਨਾਨਕ ਦੇ ਸਤਿਸੰਗ ਵਿਚ ਬਿਨਾਂ ਭਿਨ ਭੇਦ, ਬਿਨਾਂ ਊਚ ਨੀਚ ਦੇ ਅਹਿਸਾਸ ਦੇ ਮਿਲ ਕੇ ਬੈਠਦੇ। ਉਨ੍ਹਾਂ ਨੂੰ ਸਾਂਝਾ ਉਪਦੇਸ਼ ਮਿਲਦਾ। ਸਭ ਨੂੰ ਬਾਣੀ ਪੜ੍ਹਨ ਸੁਣਨ ਦਾ ਉਨ੍ਹਾਂ ਨੇ ਅਧਿਕਾਰ ਦਿਤਾ।

ਸਚਾਈ ਦਾ ਮਾਰਗ ਦਸਦੇ ਹੋਏ ਗੁਰੂ ਸਾਹਿਬ ਸਮਾਜ ਵਿਚ ਪਾਏ ਬ੍ਰਾਹਮਣਾਂ ਮੌਲਾਣਿਆਂ ਦੇ ਭੁਲੇਖੇ ਵੀ ਦੂਰ ਕਰਦੇ। ਬ੍ਰਾਹਮਣਾਂ ਦੀ ਛੂਤ ਛਾਤ, ਉਨ੍ਹਾਂ ਦੀ ਹਉਮੈਂ, ਕਾਜ਼ੀਆਂ ਦੇ ਅਨਿਆਏ, ਮੌਲਾਣਿਆਂ ਦੇ ਤਅੱਸਬ ਨੂੰ ਸੱਚ ਵਿਰੋਧੀ, ਅਤੇ ਬੰਦੇ ਨੂੰ ਰੱਬ ਤੋਂ ਦੂਰ ਲਿਜਾਣ ਵਾਲੇ ਕਰਤੱਵ ਦਸਦੇ। ਗੁਰੂ ਨਾਨਕ ਦੇ ਪ੍ਰਚਾਰ ਦੀ ਚਰਚਾ ਬ੍ਰਾਹਮਣਾਂ ਵਿਚ ਫੈਲੀ। ਉਨ੍ਹਾਂ ਨੇ ਮਹਿਸੂਸ ਕੀਤਾ ਕਿ ਗੁਰੂ ਸਾਹਿਬ ਵਰਣ ਆਸ਼ਰਮਾਂ ਦੇ ਧਰਮ ਨੂੰ ਜੜ੍ਹੋਂ ਉਖੇੜਨ ਲਈ ਤੁਲ ਗਏ ਹਨ। ਇਸ ਉਪਦੇਸ਼ ਨੂੰ ਉਨ੍ਹਾਂ ਨੇ ਹਿੰਦੂ ਧਰਮ ਦੀ ਬੁਨਿਆਦ ਉਤੇ ਚੋਟ ਸਮਝੀ। ਉਨ੍ਹਾਂ ਨੇ ਰਲ ਕੇ ਦੇਵ ਦੱਤ ਪਾਸ ਸ਼ਕਾਇਤ ਕੀਤੀ। ਦੇਵ ਦੱਤ ਦੀਵਾਨ ਸੀ। ਉਸ ਨੂੰ ਚਿੰਤਾ ਪੈ ਗਈ ਕਿ ਜੇ ਬਾਬਾ ਨਾਨਕ ਦੀ ਕੀਰਤੀ ਇਵੇਂ ਹੀ ਫੈਲਦੀ ਰਹੀ ਤਾਂ ਨਾ ਕੇਵਲ ਬ੍ਰਾਹਮਣਾਂ ਦਾ ਭਵਿਸ਼ ਹੀ ਖਤਰੇ ਵਿਚ ਹੈ ਬਲਕਿ ਸੰਭਵ ਸੀ ਕਿ ਦੌਲਤਖਾਨ ਗੁਰੂ ਸਾਹਿਬ ਦੀ ਈਮਾਨਦਾਰੀ ਤੇ ਸ਼ੋਭਾ ਉਤੇ ਰੀਝ ਜਾਏ ਅਤੇ ਉਨ੍ਹਾਂ ਨੂੰ ਦੀਵਾਨ ਥਾਪ ਦੇਵੇ। ਇਸ ਲਈ ਗੁਰੂ ਸਾਹਿਬ ਵਿਰੁਧ ਉਹ ਕੋਈ ਨਾ ਕੋਈ ਸ਼ਕਾਇਤ ਲਭਣ ਦੀ ਤਾਕ ਵਿਚ ਸੀ।

ਗੁਰੂ ਨਾਨਕ ਦੇਵ ਜੀ ਦੀ ਜੋ ਮਾਇਆ ਤਨਖਾਹ ਵਿਚੋਂ ਬਚਦੀ ਉਹ ਸਰਕਾਰੀ ਧਰਮ ਅਰਥਾਂ ਦੇ ਫ਼ੰਡ ਵਿਚ ਪਾ ਦਿੰਦੇ। ਜੋ ਸੰਗਤ ਵਲੋਂ ਦਾਨ ਪਹੁੰਚਦਾ ਸੋ ਵੀ ਉਸੇ ਫ਼ੰਡ ਵਿਚ ਪਾ ਦਿੰਦੇ। ਲੋੜਵੰਦਾਂ ਦੀਨ ਦੁਖੀਆਂ ਨੂੰ ਅਨਾਜ ਖੁਲ੍ਹਾ ਮਿਲਦਾ। ਦੀਵਾਨ ਨੇ ਅਨਾਜ ਤੋਲਣ ਵਾਲਿਆ ਨੂੰ ਤੇ ਮੋਦੀ ਖ਼ਾਨੇ ਵਿਚੋਂ ਦਾਨ ਦਿੱਤੇ ਦੇਣ ਵਾਲਿਆਂ ਨੂੰ ਬੁਲਾਇਆ ਅਤੇ ਪੁੱਛਿਆ ਕਿ ਰੋਜ਼ਾਨਾ ਖ਼ਰਾਇਤ ਕਿੰਨੀ ਉਠਦੀ ਹੈ, ਅਤੇ ਸਰਕਾਰੀ ਵਰਤੋਂ ਲਈ ਕਿੰਨਾ ਅਨਾਜ ਜਾਂਦਾ ਹੈ।[੨੫] ਉਨ੍ਹਾਂ ਨੇ ਉੱਤਰ ਦਿਤਾ ਕਿ ਸੌ ਰੁਪਏ ਦਾ ਅਨਾਜ ਨਵਾਬ ਦੇ ਮਹਿਲਾਂ ਤੇ ਕਾਰਦਾਰਾਂ ਨੂੰ ਜਾਂਦਾ ਹੈ ਤੇ ਕਰੀਬਨ ਪੰਜ ਸੌ ਰੁਪਿਆ ਰੋਜ਼ਾਨਾ ਗਰੀਬਾਂ ਨੂੰ ਖ਼ਰਾਇਤ ਵਜੋਂ ਜਾਂਦਾ ਹੈ।[੨੬] ਇਹ ਸੁਣ ਕੇ ਦੀਵਾਨ ਦੇਵ ਦੱਤ ਹੈਰਾਨ ਵੀ ਹੋਇਆ ਅਤੇ ਖ਼ੁਸ਼ ਵੀ। ਆਖ਼ਰ ਉਸ ਨੂੰ ਗੁਰੂ ਨਾਨਕ ਦੀ ਸ਼ਕਾਇਤ ਕਰਨ ਦਾ ਮੌਕਾ ਮਿਲ ਗਿਆ।

ਦੀਵਾਨ ਦੇਵ ਦਤ ਨੇ ਨਵਾਬ ਦੌਲਤਖ਼ਾਨ ਪਾਸ ਜਾ ਸ਼ਕਾਇਤ ਕੀਤੀ। ਪਰ ਨਾ

ਦੀਵਾਨ ਦਾ ਹੌਂਸਲਾ ਪਵੇ ਤੇ ਨਾ ਨਵਾਬ ਜੁਰਅੱਤ ਕਰੇ ਗੁਰੂ ਨਾਨਕ ਨੂੰ ਕੁਝ ਕਹਿਣ ਦੀ। ਦੀਵਾਨ ਨੇ ਸੰਗੀਨ ਦੋਸ਼ ਲਾਏ ਕਿ ਜਿਸ ਹਿਸਾਬ ਬਾਬਾ ਨਾਨਕ ਮੋਦੀਖ਼ਾਨਾ ਲੁਟਾ ਰਿਹਾ ਹੈ, ਉਸ ਹਿਸਾਬ ਨਾਲ ਸੂਬੇ ਦਾ ਖ਼ਜ਼ਾਨਾ ਕੁਝ ਮਹੀਨਿਆਂ ਵਿਚ ਹੀ ਖ਼ਾਲੀ ਹੋ ਜਾਏਗਾ ਅਤੇ ਹਕੂਮਤ ਚਲਾਉਣੀ ਔਖੀ ਹੋ ਜਾਏਗੀ। ਨਵਾਬ ਨੇ ਚਿੰਤਾਤੁਰ ਹੋ ਕੇ ਆਖਿਆ, "ਜਾਹ ਜੈ ਰਾਮ ਪਲਟੇ ਨੂੰ ਹਕੀਕਤ ਦਸ। ਉਸ ਨੂੰ ਕਹਿ ਦੇ ਕਿ ਹਿਸਾਬ ਕਿਤਾਬ, ਦੀ ਪੜਤਾਲ ਕਰਨੀ ਹੈ, ਜੇ ਰਕਮ ਘਟਦੀ ਹੋਈ ਤਾਂ ਨਾਨਕ ਦੇਵ ਨੂੰ ਸਜ਼ਾ ਭੁਗਤਣੀ ਪਵੇਗੀ।" ਇਹ ਹੁਕਮ ਸੁਣ ਦੀਵਾਨ ਚਾਈਂ ਚਾਈਂ ਜੈ ਰਾਮ ਪਾਸ ਗਿਆ। ਉਸ ਨੂੰ ਸਪੱਸ਼ਟ ਕਹਿ ਦਿਤਾ ਕਿ ਨਾਨਕ ਨੇ ਦਰਵੇਸ਼ੀ ਦੀ ਲੋਰ ਵਿਚ ਮੋਦੀਖ਼ਾਨਾ ਲੁਟਾ ਦਿਤਾ ਹੈ। ਇਤਨੀ ਖ਼ਰਾਇਤ ਰੋਜ਼ਾਨਾ ਦੇਣ ਨਾਲ ਇਹ ਸੰਭਵ ਨਹੀਂ ਕਿ ਖ਼ਜ਼ਾਨੇ ਵਿਚ ਘਾਟਾ ਨਾ ਪਿਆ ਹੋਵੇ। ਪੜਤਾਲ ਜ਼ਰੂਰ ਹੋਵੇਗੀ।"

ਜੈ ਰਾਮ ਸੁਣਦਾ ਹੀ ਸਹਿਮ ਗਿਆ। ਘਬਰਾਹਟ ਵਿਚ ਘਰ ਗਿਆ ਤੇ ਬੀਬੀ ਨਾਨਕੀ ਨੂੰ ਸਾਰੀ ਵਿਥਿਆ ਦਸੀ। ਉਸ ਨੇ ਆਖਿਆ, "ਜੇ ਤੁਰਤ ਹਿਸਾਬ ਨਾ ਕਰਵਾਇਆ ਤਾਂ ਵੀ ਬਦਨਾਮੀ। ਦੀਵਾਨ ਨੇ ਨਵਾਬ ਦੇ ਭਰੇ ਦਰਬਾਰ ਵਿਚ ਸ਼ਕਾਇਤ ਕੀਤੀ ਹੈ। ਥੋੜੇ ਬਹੁਤੇ ਘਾਟੇ ਦੀ ਗੱਲ ਹੋਈ ਤਾਂ ਭਰ ਦਿਆਂਗੇ, ਪਰ ਦੀਵਾਨ ਦੇਵ ਦੱਤ ਤਾਂ ਕਹਿੰਦਾ ਹੈ ਖ਼ਜ਼ਾਨਾ ਹੀ ਲੁਟਾ ਦਿਤਾ। ਗ਼ਜ਼ਬ ਹੋ ਗਈ। ਜੇ ਇਹ ਗੱਲ ਠੀਕ ਹੋਈ ਤਾਂ ਨਾ ਮੈਂ ਨੌਕਰੀ ਕਰਨ ਜੋਗਾ ਤੇ ਨਾ ਨਾਨਕ ਸੁਲਤਾਨਪੁਰ ਰਹਿਣ ਜੋਗਾ।

ਬੀਬੀ ਨਾਨਕੀ ਘਬਰਾਈ ਨਹੀਂ, ਪਰ ਚਿੰਤਾਤੁਰ ਜ਼ਰੂਰ ਹੋਈ। ਉਸ ਨੂੰ ਇਸ ਗੱਲ ਦੀ ਚਿੰਤਾ ਨਹੀਂ ਸੀ ਕਿ ਖ਼ਜ਼ਾਨੇ ਵਿਚ ਰੁਪਿਆ ਘਟੇਗਾ ਜਾਂ ਪੂਰਾ ਹੋਵੇਗਾ। ਵਧ ਤੋਂ ਵਧ ਦੋਸ਼ ਇਹੀਓ ਲਗ ਸਕਦਾ ਸੀ ਕਿ ਖ਼ਰਾਇਤ ਲਈ ਰੁਪਿਆ ਵਧ ਦੇ ਦਿਤਾ ਹੋਵੇਗਾ। ਉਹ ਭਰਿਆ ਜਾ ਸਕੇਗਾ। ਪਰ ਦੀਵਾਨ ਦੇਵ ਦੱਤ ਨੇ ਗੁਰੂ ਸਾਹਿਬ ਨੂੰ ਬਦਨਾਮ ਕਰਨ ਲਈ ਈਰਖਾ ਵਸ ਬਾਬੇ ਦੀ ਈਮਾਨਦਾਰੀ ਉਤੇ ਸ਼ਕ ਪਾ ਦਿਤਾ। ਇਸ ਗੱਲ ਦਾ ਬੀਬੀ ਨਾਨਕੀ ਨੂੰ ਬੜਾ ਦੁੱਖ ਸੀ। ਬੀਬੀ ਨਾਨਕੀ ਨੇ ਓਸੇ ਵੇਲੇ ਘਰ ਦੀ ਦਾਸੀ ਤੁਲਸਾਂ ਨੂੰ ਭੇਜਿਆ, "ਵੀਰ ਨਾਨਕ ਨੂੰ ਆਖ ਨਾਨਕੀ ਯਾਦ ਕਰਦੀ ਹੈ, ਬੜੀ ਜ਼ਰੂਰੀ ਗੱਲ, ਛੇਤੀ ਆਣ ਦੀ ਖੇਚਲ ਕਰਨ।"

ਗੁਰੂ ਨਾਨਕ ਦੇਵ ਜੀ ਮੋਦੀਖ਼ਾਨੇ ਦਾ ਕੰਮ ਨਿਪਟਾ ਕੇ ਘਰ ਪਹੁੰਚੇ ਹੀ ਸਨ ਜਦ ਕਿ ਤੁਲਸਾਂ ਇਹ ਸੁਨੇਹਾ ਲੈ ਕੇ ਪਹੁੰਚ ਗਈ। ਗੁਰੂ ਜੀ ਬੀਬੀ ਨਾਨਕੀ ਦੇ ਘਰ ਖ਼ਾਲੀ ਕਦੀ ਨਹੀਂ ਸਨ ਜਾਇਆ ਕਰਦੇ। ਉਨ੍ਹਾਂ ਨੇ ਕੁਝ ਗੁੜ ਭੈਣ ਨੂੰ ਭੇਟਾ ਕਰਨ ਲਈ ਲਿਆ ਅਤੇ ਤੁਰ ਪਏ। ਜੈ ਰਾਮ ਤੇ ਬੀਬੀ ਜੀ ਦੇ ਚਿਹਰੇ ਉਤੇ ਉਦਾਸੀ ਦੇਖ ਕੇ ਉਹ ਭਾਂਪ ਗਏ ਕਿ ਕੋਈ ਗੰਭੀਰ ਗੱਲ ਹੈ ਜਿਸ ਕਾਰਨ ਉਨ੍ਹਾਂ ਨੂੰ ਤੁਰਤ ਸਦਿਆ ਗਿਆ।

ਜੈ ਰਾਮ ਨੇ ਦੀਵਾਨ ਦੇਵ ਦੱਤ ਦੀ ਨਵਾਬ ਪਾਸ ਕੀਤੀ ਸ਼ਕਾਇਤ ਦੀ ਸਾਰੀ ਗੱਲ ਸੁਣਾਈ। ਗੁਰੂ ਜੀ ਨੇ ਆਖਿਆ, "ਚਲੋ ਦੀਵਾਨ ਦੇ ਘਰ ਮੇਰੇ ਨਾਲ। ਐਸੇ ਵੇਲੇ ਹਿਸਾਬ ਦੀ ਪੜਤਾਲ ਸ਼ੁਰੂ ਕਰਨ ਲਈ ਆਖੀਏ।"

ਜੈ ਰਾਮ ਤੇ ਬਾਬਾ ਨਾਨਕ ਦੀਵਾਨ ਦੇਵ ਦੱਤ ਦੇ ਮਕਾਨ ਵਿਚ ਪਿਛਵਾੜੇ ਥੀਂ ਅੰਦਰ ਵੜੇ। ਦੀਵਾਨ ਦਾ ਬ੍ਰਾਹਮਣ ਰਸੋਈਆ ਭੋਜਨ ਤਿਆਰ ਕਰਦਾ ਸੀ। ਗੁਰੂ ਸਾਹਿਬ ਦੀ ਚਾਦਰ ਕੋਲੋਂ ਲੰਘਦਿਆਂ ਉਸ ਨੂੰ ਛੂਹ ਗਈ। ਉਸ ਨੇ ਹਾਲ ਦੁਹਾਈ ਪਾ ਦਿਤੀ ਕਿ ਤੁਸੀਂ ਮਲੇਛਾਂ ਨਾਲ ਮਿਲਵਰਤਣ ਵਾਲਿਆਂ ਨੇ ਰਸੋਈ ਭਿਟ ਦਿਤੀ। ਦੀਵਾਨ ਵੀ ਤਿਲਮਲਾਇਆ।

ਜਨਮ ਸਾਖੀ ਭਾਈ ਮਨੀ ਸਿੰਘ ਵਿਚ ਲਿਖਿਆ ਹੈ, "ਬਾਬੇ ਦਾ ਬਸਤਰ ਨਾਲ ਛੁਹਿ ਗਇਆ ਤਾਂ ਦੀਵਾਨ ਕਹਿਆ, ਤੁਸਾਂ ਤਾਂ ਅਸਾਡਾ ਚੌਕਾ ਭੇਟਿਆ ਹੈ, ਤਾਂਤੇ ਅੰਨ ਅਸਾਡੇ ਖਾਣ ਦੇ ਹੁਣ ਕੰਮ ਗਇਆ ਹੈ, ਤਾਂ ਬਾਬੇ ਸਲੋਕ ਕਹਿਆ :

ਗਊ ਬਰਾਹਮਣ ਕਉ ਕਰ ਲਾਵਹੁ ਗੋਬਰ ਤਰਣ ਨਾ ਜਾਈ ॥
ਧੋਤੀ ਟਿੱਕਾ ਤੈ ਜਪੁ ਮਾਲੀ ਧਾਨੁ ਮਲੇਛਾਂ ਖਾਈ ॥
ਅੰਤਰਿ ਪੂਜਾ ਪੜਹਿ ਕਤੇਬਾ ਸੰਜਮ ਤੁਰਕਾਂ ਭਾਈ ॥
ਛੋਡੀ ਲੇ ਪਾਖੰਡਾ ਨਾਇ ਲਇਐ ਜਾਇ ਤਰੰਦਾ ॥

ਗੁਰੂ ਸਾਹਿਬ ਨੇ ਆਖਿਆ : "ਹੇ ਦੇਵਦੱਤ ਤੂੰ ਮੁਸਲਮਾਨ ਹਾਕਮਾਂ ਦਾ ਹਿੰਦੂ ਦੀਵਾਨ ਹੋ ਕੇ ਗਊ ਤੇ ਬ੍ਰਾਹਮਣਾ ਦਾ ਕਰ ਵਸੂਲਦਾ ਹੈਂ। ਇਸ ਗੋਹੇ ਦੇ ਚੌਕੇ ਨੇ ਤੇਰਾ ਤੇਰਾ ਉਧਾਰ ਨਹੀਂ ਕਰਨਾ। "ਇਹ ਠੀਕ ਹੈ ਤੇਰੇ ਸੁਛ ਧੋਤੀ ਪਹਿਨੀ ਹੋਈ ਹੈ। ਇਹ ਵੀ ਠੀਕ ਹੈ ਕਿ ਤੇਰੇ ਸੁਹਣੀ ਮਾਲਾ ਗਲ ਵਿਚ ਤੇ ਤਿਲਕ ਮੱਥੇ ਉਤੇ ਹੈ। ਪਰ ਜਿਨ੍ਹਾਂ ਮੁਸਲਮਾਨ ਮਲੇਛਾਂ ਨੂੰ ਨਿੰਦਦੇ ਹੋ ਉਨ੍ਹਾਂ ਨੂੰ ਤੁਸੀਂ ਅੰਨ ਦਾਤਾ ਬਣਾਇਆ ਹੋਇਆ ਹੈ। ਉਨ੍ਹਾਂ ਨੂੰ ਝੁਕ ਝੁਕ ਸਲਾਮਾਂ ਕਰਦੇ ਹੋ। ਉਨ੍ਹਾਂ ਦੀ ਗੁਲਾਮੀ ਕਰਦੇ ਹੋ। ਉਨ੍ਹਾਂ ਨੂੰ ਖ਼ੁਸ਼ ਕਰਨ ਲਈ ਤੁਸੀਂ ਕੁਰਾਨ ਤੇ ਕਲਮੇ ਪੜ੍ਹ ਕੇ ਸੁਣਾਉਂਦੇ ਹੋ। ਘਰ ਵਿਚ ਚੋਰੀ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਹੋ। ਦਰਬਾਰ ਵਿਚ ਉਨ੍ਹਾਂ ਦੇ ਪਹਿਰਾਵੇ, ਉਨ੍ਹਾਂ ਦੀਆਂ ਰੀਤਾਂ, ਰਸਮਾਂ ਤੇ ਰਵਾਇਤਾਂ ਦੀ ਨਕਲ ਕਰਦੇ ਹੋ। ਦਰਬਾਰ ਵਿਚ ਪਖੰਡ ਕਰਦੇ ਹੋ, ਘਰ ਵਿਚ ਪਖੰਡ ਕਰਦੇ ਹੋ। ਤੁਹਾਡੇ ਦਿਲ ਵਿਚ ਕੁਝ ਹੋਰ ਹੁੰਦਾ ਹੈ, ਤੁਹਾਡੀ ਜ਼ਬਾਨ ਉਤੇ ਕੁਝ ਹੋਰ ਹੁੰਦਾ ਹੈ, ਤੁਹਾਡੇ ਅਮਲ ਕੁਝ ਹੋਰ ਹੁੰਦੇ ਹਨ ਜੇ ਆਪਣਾਂ ਉਧਾਰ ਲੋੜਦੇ ਹੋ ਇਨ੍ਹਾਂ ਪਾਖੰਡਾਂ ਨੂੰ ਛਡੋ ਅਤੇ ਪਰਮੇਸ਼ਰ ਅਰਾਧੋ।

"ਦੇਵ ਦੱਤ ਦੇ ਬ੍ਰਾਹਮਣ ਗੁਰੂ ਨੂੰ ਸੰਬੋਧਨ ਕਰਦੇ ਹੋਏ ਕਹਿਣ ਲਗੇ:

ਮਾਣਸ ਖਾਣੇ ਕਰਹਿ ਨਿਵਾਜ ॥
ਛੁਰੀ ਵਗਾਇਨਿ ਤਿਨ ਗਲਿ ਤਾਗ ॥
ਤਿਨ ਘਰ ਬ੍ਰਹਮਣ ਪੂਰਹਿ ਨਾਦ ॥
ਉਨ੍ਹਾਂ ਭਿ ਆਵਹਿ ਓਹੀ ਸਾਦ ॥
ਕੂੜੀ ਰਾਸਿ ਕੂੜਾ ਵਾਪਾਰ ॥
ਕੂੜ ਬੋਲ ਕਰਹਿ ਆਹਾਰ ॥
ਸਰਮ ਧਰਮ ਕਾ ਡੇਰਾ ਦੂਰ ॥
ਨਾਨਕ ਕੂੜ ਰਹਿਆ ਭਰਪੂਰ ॥

ਮੁਸਲਮਾਨ ਹਾਕਮ ਇਕ ਪਾਸੇ ਨਮਾਜ਼ ਪੜ੍ਹਦੇ ਹਨ, ਦੂਸਰੇ ਪਾਸੇ ਉਹ ਗ਼ਰੀਬਾਂ ਉਤੇ ਜ਼ੁਲਮ ਢਾਹ ਕੇ ਆਦਮ ਖ਼ੋਰ ਬਣੇ ਹੋਏ ਹਨ। ਤੁਸੀਂ ਜਨੇਊ ਪਹਿਨ ਕੇ ਉਨ੍ਹਾਂ ਨੂੰ ਅਤਿਆਚਾਰਾਂ ਤੋਂ ਰੋਕਣ ਦੀ ਬਜਾਇ ਆਪ ਹੱਥ ਵਿਚ ਛੁਰੀ ਫੜ ਕੇ ਗ਼ਰੀਬਾਂ ਨੂੰ ਕਸਾਈਆਂ ਵਾਂਗ ਕੁਹੰਦੇ ਹੋ। ਉਨ੍ਹਾਂ ਨੂੰ ਲੁਟਦੇ ਹੋ, ਉਨ੍ਹਾਂ ਦਾ ਖ਼ੂਨ ਪੀਂਦੇ ਹੋ। ਇਸ ਲੁੱਟ ਕਸੁੱਟ ਦੀ ਮਸਲਤ ਆਪਣੇ ਹਾਕਮਾਂ ਨੂੰ ਤੁਸੀਂ ਆਪ ਦਸਦੇ ਹੋ। ਤੁਹਾਡੀਆਂ ਕਮਾਈਆਂ ਖਾ ਕੇ ਤੁਹਾਡੇ ਬ੍ਰਾਹਮਣਾਂ ਦੀ ਵੀ ਬੁਧੀ ਭਰਿਸ਼ਟ ਹੋ ਗਈ ਹੈ। ਅਮੀਰ ਹਿੰਦੂਆਂ ਦੇ ਘਰ ਤੁਸੀਂ ਦੌੜੇ ਜਾਂਦੇ ਹੋ। ਗ਼ਰੀਬਾਂ ਦੇ ਨੇੜੇ ਨਹੀਂ ਲਗਦੇ। ਵੇਦ ਮੰਤ੍ਰ ਪੜ੍ਹ ਕੇ, ਸੰਖ ਵਜਾ ਕੇ ਤੁਸੀਂ ਰਸਮੀ ਪੂਜਾ ਕਰਦੇ ਹੋ ਅਤੇ ਤੁਹਾਡਾ ਧਿਆਨ ਤੁਹਾਡੀ ਰੁਚੀ ਐਸ੍ਵਰਜ ਵਿਚ ਹੁੰਦੀ ਹੈ। ਤੁਸੀਂ ਪਾਪਾਂ ਦੇ ਵਿਉਪਾਰੀ ਹੋ। ਮੰਦੇ ਕਰਮਾਂ ਦੇ ਬਿਉਹਾਰੀ ਹੋ; ਤੁਹਾਡੀ ਸਾਰੀ ਕਮਾਈ ਪਖੰਡ ਦੀ ਤੇ ਧੋਖੇ ਦੀ ਹੈ। ਸਰਮ ਧਰਮ ਦਾ ਡੇਰਾ ਤੁਹਾਥੋਂ ਕੋਸਾਂ ਦੂਰ ਹੈ। ਕੂੜ ਕਪਟ ਵਿਚ ਤੁਹਾਡੀ ਜ਼ਿੰਦਗੀ ਬੀਤਦੀ ਹੈ। ਚਿੱਟੀਆਂ ਧੋਤੀਆਂ ਦੇ ਦਿਖਾਵੇ ਤੋਂ ਇਲਾਵਾਂ ਤੁਹਾਡੇ ਬ੍ਰਾਹਮਣ ਹੋਣ ਦਾ ਕੋਈ ਪ੍ਰਮਾਣ ਨਹੀਂ। ਦੁਨੀਆਂ ਦੀ ਨਿਗਾਹ ਵਿਚ ਤੁਸੀਂ ਬ੍ਰਾਹਮਣ ਹੋ, ਪਰ ਸੱਚ ਪੁੱਛੋ ਤਾਂ ਰੱਬ ਦੀ ਨਿਗਾਹ ਵਿਚ ਤੁਸੀਂ ਜਗਤ ਕਸਾਈ ਹੋ। ਤੁਹਾਡੀ ਚਿੱਟੀ ਧੋਤੀ ਦੇ ਓਹਲੇ ਤੁਹਾਡੀ ਕਛ ਵਿਚ ਤੁਹਾਡੀ ਦੁਸ਼ਟ ਨੀਅਤ ਦੀ ਛੁਰੀ ਹੈ। ਗ਼ਰੀਬਾਂ, ਭੋਲੇ ਪਰਮਾਰਥ ਦੇ ਪਾਂਧੀਆਂ ਦਾ ਤੁਸੀਂ ਦਿਨ ਰਾਤ ਖ਼ੂਨ ਪੀਂਦੇ ਹੋ। ਸੋ ਪਖੰਡ ਕਰ ਕੇ ਤੇ ਉਨ੍ਹਾਂ ਨੂੰ ਡਰਾਵੇਂ ਦੇ ਕੇ ਉਨ੍ਹਾਂ ਦੀ ਨੇਕ ਕਮਾਈ ਨੂੰ ਹੜਪ ਕਰਦੇ ਹੋ।"

ਦੀਵਾਨ ਦੇਵ ਦੱਤ ਭੜਕ ਉਠਿਆ। ਗੁਰੂ ਸਾਹਿਬ ਉਸ ਦੇ ਮੂੰਹ ਕੋਈ ਗੱਲ ਨਿਕਲਣ ਤੋਂ ਪਹਿਲਾਂ ਹੀ ਕਹਿਣ ਲਗੇ :

"ਮਥੈ ਟਿਕਾ ਤੇੜਿ ਧੋਤੀ ਕਖਾਈ ॥
ਹਥਿ ਛੁਰੀ ਜਗਤਿ ਕਸਾਈ ॥

ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣ ॥
ਮਲੇਛ ਧਾਨੁ ਲੇ ਪੂਜਹਿ ਪੁਰਾਣ ॥
ਅਭਾਖਿਆ ਕਾ ਕੁਠਾ ਬਕਰਾ ਖਾਣਾ ॥
ਚਉਕੇ ਉਪਰਿ ਕਿਸੈ ਨ ਜਾਣਾ ॥
ਦੇਕੈ ਚਉਕਾ ਕਢੀ ਕਾਰ ॥
ਉਪਰਿ ਆਇ ਬੈਠੇ ਕੂੜਿਆਰ ॥
ਮਤੁ ਭਿਟੈ ਵੇ ਮਤੁ ਭਿਟੈ ॥
ਇਹੁ ਅੰਨੁ ਅਸਾਡਾ ਫਿਟੈ ॥
ਤਨਿ ਫਿਟੈ ਫੇੜ ਕਰੇਨਿ ॥
ਮਨਿ ਜੂਠੈ ਚੁਲੀ ਭਰੇਨਿ ॥
ਕਹੁ ਨਾਨਕ ਸਚੁ ਧਿਆਈਐ ॥
ਸੁਚਿ ਹੋਵੈ ਤਾ ਸਚੁ ਪਾਈਐ ॥''

ਆਸਾ ਦੀ ਵਾਰ । ੧੫ ।

ਗੁਰੂ ਸਾਹਿਬ ਨੇ ਇਸ ਸ਼ਬਦ ਰਾਹੀਂ ਆਖਿਆ, 'ਤੁਹਾਡੇ ਬ੍ਰਾਹਮਣ ਗੁਰੂ ਮੱਥੇ ਟਿੱਕਾ ਲਾਈ ਫਿਰਦੇ ਹਨ, ਅੰਦਰੋਂ ਲੰਗੋਟ ਬੰਨ੍ਹ ਕੇ ਉਪਰੋਂ ਗੇਰੂਆ ਧੋਤੀ ਬੰਨ੍ਹ ਕੇ ਹਿੰਦੂਆਂ ਦੀ ਸ਼੍ਰੋਮਣੀ ਜਾਤੀ ਹੋਣ ਦਾ ਮਾਣ ਕਰਦੇ ਹਨ । ਪਰ ਤੁਸੀਂ ਤੇ ਤੁਹਾਡੇ ਗੁਰੂ ਹੱਥ ਵਿਚ ਵਢੀਖੋਰੀ ਤੇ ਜ਼ੁਲਮ-ਸਿਤਮ ਦੀ ਛੁਰੀ ਰਖਦੇ ਹੋ । ਗ਼ਰੀਬਾਂ ਨੂੰ ਬੇਰਹਿਮੀ ਨਾਲ ਕੁਹੰਦੇ ਹੋ । ਇਕ ਪਾਸੇ ਉੱਚ ਸ਼੍ਰੇਣੀ ਦੇ ਹਿੰਦੂ ਅਖਵਾਂਦੇ ਹੋ, ਦੂਸਰੇ ਪਾਸੇ ਚੋਰੀ ਚੋਰੀ ਅਭਾਖਿਆ ਦਾ ਕੁੱਠਾ (ਹਲਾਲ) ਬਕਰਾ ਖਾਂਦੇ ਹੋ । ਘਰ ਵਿਚ ਸੁੱਚੇ ਚੌਕੇ ਦਾ ਢੋਂਗ ਰਚਦੇ ਹੋ । ਜੇ ਕੋਈ ਚੌਕੇ ਨੇੜੇ ਆ ਜਾਏ ਤਾਂ ਅੰਨ ਭਿਟੇ ਜਾਣ ਦੀ ਦੁਹਾਈ ਪਾਂਦੇ ਹੋ । ਤੁਹਾਡੇ ਮੂੰਹ ਵਿਚੋਂ ਹਮੇਸ਼ਾ ਝੂਠ ਨਿਕਲਦਾ ਹੈ । ਝੂਠ ਨਾਲ ਮਲੀਨ ਹੋਇਆ ਮੂੰਹ ਚੂਲੀਆਂ ਕਰਨ ਨਾਲ ਸੁੱਚਾ ਨਹੀਂ ਹੋ ਸਕਦਾ । ਤੁਹਾਡਾ ਮੂੰਹ ਤਾਂ ਸੁੱਚਾ ਹੋ ਸਕਦਾ ਹੈ ਜੇ ਤੁਹਾਡੇ ਅੰਦਰ ਸੱਚ ਦੀ ਕਣੀ ਹੋਵੇ ।

ਦੀਵਾਨ ਨਿਰੁੱਤਰ ਹੋ ਗਿਆ । ਗੁਰੂ ਜੀ ਨੇ ਨਿਧੜਕ ਹੋ ਕੇ ਦੇਵ ਦੱਤ ਤੇ ਉਸ ਦੇ ਗੁਰੂ ਨੂੰ ਸਪੱਸ਼ਟ ਕਰ ਦਿਤਾ ਕਿ ਉਨ੍ਹਾਂ ਦੇ ਈਮਾਨ ਤੇ ਆਚਰਣ ਉਤੇ ਸ਼ੱਕ ਪੈਦਾ ਕਰਨ ਵਾਲਿਆਂ ਇਨ੍ਹਾਂ ਬ੍ਰਾਹਮਣ ਚੌਧਰੀਆਂ ਦਾ ਇਖ਼ਲਾਕ ਕੇਹੋ ਜੇਹਾ ਹੈ । ਜੋ ਆਪ ਧੋਖੇ ਬਾਜ਼ ਹਨ, ਮਲੀਨ ਹਨ, ਫ਼ਰੇਬੀ ਹਨ ਉਨ੍ਹਾਂ ਦੀ ਈਰਖਾਲੂ ਬੁਧੀ ਨੂੰ ਗੁਰੂ ਨਾਨਕ ਜਿਹੀ ਨਿਰਮਲ ਤੇ ਪਾਕ ਸ਼ਖ਼ਸੀਅਤ ਵੀ ਆਪਣੇ ਵਰਗੀ ਲਗੀ । ''ਚਲੋ ਮੇਰੇ ਨਾਲ ਦੀਵਾਨ ਜੀ ਨਵਾਬ ਪਾਸ,'' ਬਾਬੇ ਨਾਨਕ ਨੇ ਆਖਿਆ, ''ਅਤੇ ਤੁਰਤ ਹਿਸਾਬ ਕਿਤਾਬ ਦੀ ਪੜਤਾਲ ਕਰਵਾਉ । ਮੈਂ ਸੁਰਖ਼ਰੂ ਹੋਣਾ ਚਾਹੁੰਦਾ ਹਾਂ ।'' ਦੀਵਾਨ, ਜੈ ਰਾਮ ਤੇ

ਬਾਬਾ ਨਾਨਕ, ਤਿੰਨੇ ਹੀ ਨਵਾਬ ਪਾਸ ਗਏ। ਜਾਂਦਿਆਂ ਹੀ ਗੁਰੂ ਸਾਹਿਬ ਨੇ ਆਖਿਆ, "ਮੋਦੀਖ਼ਾਨੇ ਦਾ ਕੰਮ ਸੰਭਾਲਣ ਤੋਂ ਪਹਿਲਾਂ ਹੀ ਮੈਂ ਆਖਿਆ ਸੀ ਕਿ ਤੁਸੀਂ ਹਾਕਮ ਲੋਕ ਕੰਨਾਂ ਦੇ ਕੱਚੇ ਹੁੰਦੇ ਹੋ। ਸੱਚੀ ਗੱਲ ਤੁਹਾਨੂੰ ਪੁੱਗਦੀ ਨਹੀਂ। ਝੂਠੀਆਂ ਚੁਗਲੀਆਂ ਸੁਣ ਕੇ ਤੁਸੀਂ ਝੱਟ ਭੜਕ ਉਠਦੇ ਹੋ। ਅੱਜ ਤੁਸੀਂ ਮੇਰੀ ਦੀਮਾਨਦਾਰੀ ਉਤੇ ਸ਼ੱਕ ਕੀਤਾ ਹੈ। ਸਾਰੇ ਹਿਸਾਬ ਦੀ ਨਿਰਪੱਖ ਪੜਤਾਲ ਕਰਾਓ।" ਨਵਾਬ ਦੌਲਤਖ਼ਾਨ ਨੇ ਮੁਨਸ਼ੀ ਯਾਦਵ ਰਾਇ (ਜਾਦੋ ਰਾਇ) ਨੂੰ ਸਾਰੇ ਹਿਸਾਬ ਦੀ ਪੜਤਾਲ ਲਈ ਨਿਯੁਕਤ ਕੀਤਾ।[੨੮]

ਕੁਝ ਮੁਣਸ਼ੀਆਂ ਨੂੰ ਨਾਲ ਲੈ ਕੇ ਯਾਦਵ ਰਾਇ ਨੇ ਲਗਾਤਾਰ ਹਿਸਾਬ ਦੀ ਪੜਤਾਲ ਅਰੰਭ ਦਿਤੀ। ਕਈ ਮਸਲਿਆਂ ਬਾਰੇ ਗੁਰੂ ਨਾਨਕ ਤੋਂ ਪੁੱਛ ਪੜਤਾਲ ਕੀਤੀ। ਪੰਜ ਦਿਨ ਤੇ ਪੰਜ ਰਾਤਾਂ ਲਗਾਤਾਰ ਮੋਦੀ ਖ਼ਾਨੇ ਹਿਸਾਬ ਦੀ ਛਾਣ ਬੀਣ ਹੁੰਦੀ ਰਹੀ। ਅਨਾਜ ਤੇ ਹੋਰ ਬਚੀਆਂ ਜਿਨਸਾਂ ਚੈੱਕ ਕੀਤੀਆਂ ਗਈਆਂ। ਪਿਛੋਂ ਨਕਦੀ ਰੁਪਏ ਦੀ ਗਿਣਤੀ ਕੀਤੀ। ਜਿੰਨੇ ਰੁਪਏ ਬਚਣੇ ਚਾਹੀਦੇ ਸਨ ਉਸ ਤੋਂ ਵਧ ਖ਼ਜ਼ਾਨੇ ਵਿਚ ਮਿਲੇ। ਯਾਦਵ ਰਾਇ ਨੇ ਆਪਣੀ ਰਿਪੋਟ ਪਹਿਲਾਂ ਦੀਵਾਨ ਨੂੰ ਦਿਖਾਈ ਤੇ ਫੇਰ ਨਵਾਬ ਅਗੇ ਪੇਸ਼ ਕੀਤੀ। ਜਦ ਬਾਬੇ ਨਾਨਕ ਨੂੰ ਪਤਾ ਲਗਾ ਕਿ ਹਿਸਾਬ ਸਹੀ ਨਿਕਲਿਆ ਹੈ ਉਹ ਜੈ ਰਾਮ ਨੂੰ ਲੈ ਕੇ ਮੋਦੀ ਖ਼ਾਨੇ ਗਏ ਅਤੇ ਉਸ ਦੇ ਸਾਹਮਣੇ ਮੋਦੀ ਖ਼ਾਨੇ ਦਾ ਪ੍ਰਬੰਧ ਦੀਵਾਨ ਦੇਵ ਦੱਤ ਨੂੰ ਸੌਂਪ ਦਿਤਾ। ਜੈ ਰਾਮ ਨੇ ਤਰਲਾ ਕੀਤਾ ਕਿ ਉਹ ਇਸ ਕੰਮ ਤੋਂ ਅਸਤੀਫ਼ਾ ਨਾ ਦੇਣ, ਪਰ ਗੁਰੂ ਜੀ ਨਾ ਮੰਨੇ ਉਨ੍ਹਾਂ ਕਿਹਾ, "ਜਿਥੇ ਮਿਹਨਤ ਦੀ ਇਤਨੀ ਬੇਕਦਰੀ ਹੋਵੇ, ਸਚਾਈ ਤਿਆਗ ਕੇ ਸ਼ਕ ਤੇ ਕੂੜ ਦਾ ਪ੍ਰਭਾਵ ਹੋਵੇ ਉਥੇ ਮੇਰੇ ਲਈ ਕੰਮ ਕਰਨਾ ਅਸੰਭਵ ਹੈ॥"[੨੯]

ਜਦ ਯਾਦਵ ਰਾਇ ਨੇ ਨਵਾਬ ਦੌਲਤ ਖ਼ਾਨ ਅਗੇ ਹਿਸਾਬ ਦੀ ਰੀਪੋਟ ਪੇਸ਼ ਕੀਤੀ ਉਹ ਇਹ ਸੁਣ ਕੇ ਦੰਗ ਰਹਿ ਗਿਆ ਕਿ ਰੁਪਏ ਖ਼ਜ਼ਾਨੇ ਵਿਚ ਘਟਣ ਦੀ ਬਜਾਏ ਵਧਦੇ ਹਨ। ਉਸ ਨੇ ਭਵਾਨੀ ਦਾਸ ਖ਼ਜ਼ਾਨਚੀ ਨੂੰ ਹੁਕਮ ਦਿਤਾ ਕਿ ਵਧੀ ਰਕਮ ਗੁਰੂ ਨਾਨਕ ਨੂੰ ਦਿਤੀ ਜਾਏ ਤੇ ਨਾਲ ਹੀ ਇਨਾਮ ਵਜੋਂ ਤਿੰਨ ਹਜ਼ਾਰ ਰੁਪਿਆ ਦਿਤਾ ਜਾਏ। ਭਵਾਨੀ ਦਾਸ ਨੇ ਹੁਕਮ ਮੰਨਦਿਆਂ ਆਖਿਆ ਕਿ ਇਨਾਮ ਵੀ ਤੇ ਵਧੀ ਰਕਮ ਵੀ ਦੂਸਰੇ ਦਿਨ ਸਵੇਰੇ ਹੀ ਬਾਬੇ ਨਾਨਕ ਪਾਸ ਪਹੁੰਚਾ ਦਿਤੀ ਜਾਏਗੀ।[੩੦] ਇਸ ਸਮੇਂ ਜੈ ਰਾਮ ਨੇ ਨਵਾਬ ਨੂੰ ਇਤਲਾਹ ਦਿਤੀ ਕਿ ਗੁਰੂ ਨਾਨਕ ਨੇ ਮੋਦੀ ਖ਼ਾਨੇ ਦਾ ਪ੍ਰਬੰਧ ਛੱਡ ਦਿਤਾ ਹੈ ਕਿਉਂਕਿ ਈਰਖਾ ਵਸ ਲੋਕ ਤਰ੍ਹਾਂ ਤਰ੍ਹਾਂ ਦੀਆਂ ਸ਼ਕਾਇਤਾਂ ਕਰਨ ਲਗ ਪੈਂਦੇ ਹਨ, ਅਤੇ ਨਵਾਬ ਸਾਹਿਬ ਮੰਨ ਲੈਂਦੇ ਹਨ। ਦੌਲਤ ਖ਼ਾਨ ਨੇ ਜੈ ਰਾਮ ਨੂੰ ਆਖਿਆ, "ਮੇਰੀ ਵਲੋਂ ਬਾਬੇ ਨਾਨਕ ਤੋਂ ਮੁਆਫ਼ੀ ਮੰਗੀਂ। ਮੈਂ ਅਗੇ ਨੂੰ ਐਸੀ ਗਲਤੀ ਕਦੀ ਨਹੀਂ ਕਰਾਂਗਾ। ਮੋਦੀ ਖ਼ਾਨਾ ਛਡ ਦਿਤਾ ਤਾਂ ਕੋਈ ਹਰਜ

ਨਹੀਂ ਮੈਂ ਅਜ ਤੋਂ ਹੀ ਉਨ੍ਹਾਂ ਨੂੰ ਆਪਣੇ ਸੂਬੇ ਦਾ ਦੀਵਾਨ ਥਾਪਦਾ ਹਾਂ।"[੩੧]

ਦੂਸਰੇ ਦਿਨ ਅਮ੍ਰਿਤ ਵੇਲੇ ਗੁਰੂ ਨਾਨਕ ਵੇਈਂ ਤੇ ਨਿਤ ਵਾਂਗ ਇਸ਼ਨਾਨ ਕਰਨ ਗਏ। ਦਰਖਤ ਦੀ ਪਤਲੀ ਜਿਹੀ ਟਾਹਣੀ ਤੋੜੀ, ਦਾਤਣ ਕੀਤੀ ਅਤੇ ਉਸ ਨੂੰ ਵੇਈਂ ਕਿਨਾਰੇ ਗੱਡ ਦਿਤਾ। ਕਿਹਾ ਜਾਂਦਾ ਹੈ ਇਸੇ ਟਾਹਣੀ ਨੇ ਬ੍ਰਿਛ ਦਾ ਰੂਪ ਧਾਰ ਲਿਆ ਜੋ ਅਜ ਤਕ ਕਾਇਮ ਹੈ। ਇਸ ਥਾਂ ਹੀ ਗੁਰੂ ਸਾਹਿਬ ਅੰਮ੍ਰਿਤ ਵੇਲੇ ਸਮਾਧ ਸਥਿਤ ਹੋਇਆ ਕਰਦੇ ਸਨ।[੩੨] ਉਨ੍ਹਾਂ ਨੇ ਕਪੜੇ ਉਤਾਰੇ ਸਿਰ ਤੇ ਕੇਸਾਂ ਦਾ ਜੂੜਾ ਕਰ ਕੇ ਵੇਈਂ ਵਿਚ ਚੁਭੀ ਮਾਰੀ।[੩੩] ਇਕ ਨਫਰ ਜੋ ਰੋਜ਼ ਨਾਲ ਆਇਆ ਕਰਦਾ ਸੀ, ਬਾਹਰ ਬਸਤ੍ਰਾਂ ਦੀ ਰਾਖੀ ਬੈਠਾ ਰਿਹਾ। ਕੁਝ ਸਮਾਂ ਬੀਤਿਆ, ਪਰ ਬਾਬਾ ਨਾਨਕ ਜਲ ਵਿਚੋਂ ਬਾਹਰ ਨਾ ਨਿਕਲਿਆ। ਨਫ਼ਰ ਨੇ ਹੋਰ ਘੰਟਾ ਭਰ ਉਡੀਕਿਆ, ਪਰ ਬਾਬਾ ਨਾਨਕ ਜੀ ਨਾ ਵੇਈਂ ਵਿਚ ਤੇ ਨਾ ਵੇਈ ਤੋਂ ਬਾਹਰ ਦਿਖਾਈ ਦਿਤੇ। ਉਹ ਦਰਿਆ ਦੇ ਕਿਨਾਰੇ ਦੂਰ ਤਕ ਦੇਖਣ ਗਿਆ, ਪਰ ਕਿਤੇ ਵੀ ਬਾਬਾ ਨਜ਼ਰ ਨਾ ਆਇਆ, ਸੂਰਜ ਚੜ੍ਹ ਆਇਆ। ਜਿਥੇ ਤਕ ਨਜ਼ਰ ਦੌੜਦੀ ਕਿਤੇ ਬਾਬਾ ਨਾਨਕ ਨਜ਼ਰ ਨਾ ਆਇਆ। ਉਸ ਨੇ ਇਧਰ ਉਧਰ ਦੌੜ ਭੱਜ ਕੀਤੀ। ਬਾਬੇ ਨੂੰ ਆਵਾਜ਼ਾਂ ਦਿਤੀਆਂ ਪਰ, ਚਾਰ ਚੁਫੇਰੇ ਖ਼ਾਮੋਸ਼ੀ ਛਾਈ ਹੋਈ ਸੀ। ਨਫ਼ਰ ਘਬਰਾ ਕੇ ਘਰ ਖ਼ਬਰ ਪਹੁੰਚਾਣ ਲਈ ਦੌੜਿਆ।[੩੪]

ਉਸੇ ਦਿਨ ਸਵੇਰੇ ਜਦ ਨਵਾਬ ਦੌਲਤ ਖ਼ਾਨ ਲੋਧੀ ਨੂੰ ਪਤਾ ਲਗਾ ਕਿ ਬਾਬਾ ਨਾਨਕ ਮੋਦੀ ਖ਼ਾਨੇ ਨਹੀਂ ਆਇਆ। ਉਸ ਨੇ ਮਹਿਸੂਸ ਕੀਤਾ ਇਤਨੇ ਪ੍ਰਤਾਪੀ ਮੰਤ੍ਰੀ ਦੀ ਨਾਰਾਜ਼ਗੀ ਮੁੱਲ ਲੈਣੀ ਚੰਗਾ ਨਹੀਂ ਹੋਵੇਗਾ। ਬਾਬੇ ਨਾਨਕ ਤੋਂ ਖਿਮਾ ਮੰਗ ਕੇ ਉਨ੍ਹਾਂ ਨੂੰ ਰਾਜ ਪ੍ਰਬੰਧ ਸੰਭਾਲਣਾ ਉਸ ਨੇ ਆਪਣਾ ਨਿਜੀ ਫ਼ਰਜ਼ ਸਮਝਿਆ। ਉਹ ਘੋੜੇ ਤੇ ਸਵਾਰ ਹੋ ਕੇ ਤੇ ਦੀਵਾਨ ਨੂੰ ਨਾਲ ਲੈ ਕੇ ਬਾਬਾ ਜੀ ਦੇ ਡੇਰੇ ਗਿਆ। ਓਥੇ ਪਹੁੰਚਾ[੩੫] ਤਾਂ ਪਤਾ ਲਗਾ ਕਿ ਗੁਰੂ ਜੀ ਵੇਈਂ ਅਮ੍ਰਿਤ ਵੇਲੇ ਦੇ ਇਸ਼ਨਾਨ ਕਰਨ ਗਏ ਹੋਏ ਨਹੀਂ ਪਰਤੇ। ਇਤਨੇ ਨੂੰ ਨਫਰ ਰੋਂਦਾ ਕੁਰਲਾਂਦਾ ਆ ਗਿਆ ਕਿ ਬਾਬਾ ਨਾਨਕ ਦਰਿਆ ਵਿਚ ਡੁਬ ਗਿਆ। ਜਿਉਂ ਚੁਭੀ ਮਾਰੀ ਮੁੜ ਕਿਤੇ ਨਹੀਂ ਦਿਸਿਆ। "ਗ਼ਜ਼ਬ ਹੋ ਗਿਆ, ਗ਼ਜ਼ਬ ਸਾਈਂ ਦਾ, ਬਾਬਾ ਨਾਨਕ ਦਰਿਆ ਦੇ ਵਹਿਣ ਵਿਚ ਗ਼ਾਇਬ ਹੋ ਗਿਆ।[੩੬] ਦੌਲਤ ਖ਼ਾਨ ਲੋਧੀ ਤੇ ਜੈ ਰਾਮ ਉਸੇ ਵੇਲੇ ਵੇਈਂ ਕਿਨਾਰੇ ਪਹੁੰਚੇ। ਜਾਲ ਸੁਟੇ ਗਏ, ਮਲਾਹਾਂ ਨੇ ਡੂੰਘੇ ਪਾਣੀਆਂ ਵਿਚ ਚੁਭੀਆਂ ਮਾਰੀਆਂ, ਪਰ ਕਿਤੇ ਵੀ ਬਾਬੇ ਨਾਨਕ ਦਾ ਸਰੀਰ ਨਾ ਲੱਭਾ। ਦੂਰ ਦੂਰ ਤਕ ਵੇਈਂ ਦੇ ਆਰ ਪਾਰ ਤੇ ਡੂੰਘਾਈਆਂ ਵਿਚ ਉਨ੍ਹਾਂ ਦੀ ਦੇਹ ਲੱਭਣ ਦੇ ਜਤਨ ਕੀਤੇ, ਪਰ ਕੁਝ ਹੱਥ ਨਾ ਆਇਆ। ਸਾਰੇ ਦਿਨ ਦੇ ਇਸ ਜਤਨ ਉਪਰੰਤ ਏਹੀਓ ਸਿੱਟਾ ਕਢਿਆ ਗਿਆ ਕਿ ਬਾਬਾ ਨਾਨਕ ਡੁਬ ਗਿਆ ਅਤੇ ਵੇਈਂ ਦਾ ਤੇਜ਼ ਪਾਣੀ ਉਨ੍ਹਾਂ ਦੀ ਦੇਹ ਪਹੁੰਚ ਤੋਂ ਦੂਰ ਲੈ ਗਿਆ।[੩੭]

ਆਖ਼ਰ ਜਦ ਢੂੰਡ ਢੂੰਡ ਬਿਲਕੁਲ ਨਿਰਾਸ਼ ਹੋ ਗਏ ਦੌਲਤ ਖ਼ਾਨ ਨੇ ਆਖਿਆ, "ਜੈ ਰਾਮ, ਖ਼ੁਦਾ ਦੀ ਰਜ਼ਾ ਅਗੇ ਹੁਣ ਸਾਡੀ ਕੋਈ ਪੇਸ਼ ਨਹੀਂ ਜਾਂਦੀ। ਇਤਨਾ ਦਿਆਨਤਦਾਰ ਤੇ ਇਤਨਾ ਪਰਉਪਕਾਰੀ ਮੰਤ੍ਰੀ ਮੈਨੂੰ ਕਦੀ ਨਹੀਂ ਮਿਲਣਾ। ਜਿੰਨੀ ਉੱਨਤੀ ਇਨ੍ਹਾਂ ਸਾਲਾਂ ਵਿਚ ਪੰਜਾਬ ਨੇ ਕੀਤੀ, ਜਿੰਨੀ ਖ਼ੁਸ਼ਹਾਲੀ ਲੋਕਾਂ ਨੇ ਨਾਨਕ ਦੇ ਪ੍ਰਬੰਧ ਵਿਚ ਪ੍ਰਾਪਤ ਕੀਤੀ ਉਤਨੀ ਇਸ ਸੂਬੇ ਨੂੰ ਮੇਰੀ ਸੁਰਤ ਵਿਚ ਕਦੀ ਨਸੀਬ ਨਹੀਂ ਹੋਈ। ਉਸ ਨੇ ਦਰਬਾਰ ਪਹੁੰਚ ਕੇ ਜੈ ਰਾਮ ਨੂੰ ਮਾਤਮੀ ਖਿਲਅੱਤ ਦਿਤੀ ਅਤੇ ਬਹੁਤ ਅਫ਼ਸੋਸ ਪ੍ਰਗਟ ਕੀਤਾ।"੩੮ ਬੀਬੀ ਨਾਨਕੀ ਵੀ ਉਦਾਸੀ ਵਿਚ ਗਲਤਾਨ ਸੀ, ਪਰ ਉਸ ਨੂੰ ਯਕੀਨ ਨਹੀਂ ਸੀ ਆਉਂਦਾ ਕਿ ਉਨ੍ਹਾਂ ਦਾ ਵੀਰ ਨਾਨਕ ਸਦਾ ਲਈ ਵਿਛੜ ਗਿਆ ਹੋਵੇ। ਅਗੇ ਵੀ ਘਰੋਂ ਕਈ ਕਈ ਦਿਨ ਗ਼ਾਇਬ ਰਹਿੰਦੇ, ਕਿਤੇ ਜੰਗਲਾਂ ਤੇ ਰਮਣੀਕ ਥਾਵਾਂ ਤੇ ਬੈਠੇ ਇਸ਼ਕ ਹਕੀਕੀ ਦੀ ਜੋਤ ਜਗਾਂਦੇ ਤੇ ਘਾਲਣਾ ਘਾਲਦੇ ਰਹਿੰਦੇ ਸਨ, ਪਰ ਐਸਾ ਕਦੀ ਨਹੀਂ ਹੋਇਆ ਕਿ ਉਹ ਕਿਸੇ ਨੂੰ ਦਸ ਕੇ ਨਾ ਗਏ ਹੋਣ। ਮਾਤਾ ਸੁਲੱਖਣੀ ਨੂੰ ਤੇ ਮਾਸੂਮ ਬੱਚਿਆਂ ਨੂੰ ਕਈ ਕਿਸਮ ਦੇ ਦਿਲਾਸੇ ਦਿੰਦੇ ਸਨ। ਬੀਬੀ ਨਾਨਕੀ ਨੂੰ ਅਜੇ ਵੀ ਯਕੀਨ ਸੀ ਕਿ ਉਨ੍ਹਾਂ ਦਾ ਕੌਤਕੀ ਵੀਰ ਅਚਾਨਕ ਕਿਸੇ ਦਿਨ ਮੁੜ ਆਏਗਾ।

ਜਿਸ ਦਿਨ ਬਾਬੇ ਨਾਨਕ ਨੇ ਮੋਦੀ ਖ਼ਾਨਾ ਤਿਆਗਿਆ ਸੀ ਉਸ ਦਿਨ ਉਨ੍ਹਾਂ ਨੇ ਦ੍ਰਿੜ੍ਹ ਫ਼ੈਸਲਾ ਕਰ ਲਿਆ ਸੀ ਕਿ ਮੋਦੀ ਖ਼ਾਨੇ ਦਾ ਕੰਮ ਛਡ ਦੇਣਾ ਹੈ। ਜਨਮ ਸਾਖੀਆਂ ਵਿਚ ਲਿਖਿਆ ਹੈ, ਕਿ ਉਸੇ ਦਿਨ ਉਨ੍ਹਾਂ ਨੂੰ ਕੋਈ ਦਰਵੇਸ਼, ਸੂਫ਼ੀ ਪਹਿਰਾਵੇ ਵਿਚ ਮਿਲਿਆ। ਉਸ ਨੇ ਬਾਬੇ ਨੂੰ ਆਖਿਆ "ਕਦ ਤਕ ਇਸ ਮੋਦੀ ਖ਼ਾਨੇ ਦੇ ਝੰਜਟਾਂ ਵਿਚ ਫਸੇ ਰਹੋਗੇ। ਜਿਸ ਨਿਰੰਕਾਰ ਦੇ ਮਿਸ਼ਨ ਲਈ ਤੁਸੀਂ ਆਏ ਹੋ, ਉਸ ਦੇ ਹੁਕਮ ਨੂੰ ਯਾਦ ਕਰੋ, ਉਸ ਦਾ ਆਦੇਸ਼ ਪੂਰਾ ਕਰੋ।"੩੯ "ਬਾਬਾ ਨਾਨਕ ਨੇ ਇਸ ਮੁਸਲਮਾਨ ਦਰਵੇਸ਼ ਦਾ ਬਹੁਤ ਆਦਰ ਭਾਉ ਕੀਤਾ। ਉਸ ਦੇ ਇਸ਼ਾਰੇ ਨੂੰ ਸੱਤ ਸੱਤ ਕਰ ਕੇ ਮੰਨਿਆ।"

ਗੁਰੂ ਨਾਨਕ ਦੇਵ ਦੀ ਦੇਹ ਕਿਥੇ ਗਈ ਅਤੇ ਕਿਥੇ ਰਹੀ, ਇਸ ਦੇ ਰਹੱਸ ਉਤੇ ਇਤਿਹਾਸ ਚੁੱਪ ਹੈ। ਹੋ ਸਕਦਾ ਹੈ ਕਿ ਉਹ ਅੰਮ੍ਰਿਤ ਵੇਲੇ ਦੇ ਹਨੇਰੇ ਵਿਚ ਦਰਿਆਉਂ ਪਾਰ ਕਿਸੇ ਘਣੇ ਜੰਗਲ ਵਿਚ ਜਾਂ ਗੁਫ਼ਾ ਵਿਚ ਜਾ ਬੈਠੇ ਹੋਣ ਜਿਥੇ ਉਨ੍ਹਾਂ ਦੀ ਨਿਰੰਤਰ ਸਮਾਧੀ ਤੇ ਨਿਰੰਕਾ ਨਾਲ ਸਹਿਜ ਅਵਸਥਾ ਦੀ ਗੋਸ਼ਟ ਵਿਚ ਕੋਈ ਵਿਘਨ ਨਾ ਪਾ ਸਕੇ। ਇਸ ਭੁਲੇਖੇ ਕਾਰਨ ਕਿ ਉਹ ਦਰਿਆ ਵਿਚ ਡੁੱਬ ਗਏ ਹਨ, ਉਨ੍ਹਾਂ ਨੂੰ ਬਾਹਰ ਕਿਸੇ ਨੇ ਲੱਭਣ ਦਾ ਵੀ ਜਤਨ ਨਹੀਂ ਕੀਤਾ। ਇਨ੍ਹਾਂ ਘਣੇ ਜੰਗਲਾਂ ਵਿਚ ਇਸ ਘਟਨਾਂਤੋਂ ਉਪਰੰਤ ਵੀ ਉਹ ਕਈ ਕਈ ਦਿਨ ਸਹਿਜ ਪਿਆਰ ਦੀ ਘਾਲਣਾ ਵਿਚ ਅਲੋਪ ਰਹਿੰਦੇ।

ਪਰ ਦੋ ਨਿਕਟ-ਸਮਕਾਲੀ ਭਾਈ ਗੁਰਦਾਸ ਤੇ ਭਾਈ ਨੰਦ ਲਾਲ ਜੋ ਅਸਲੀਅਤ ਤੋਂ ਜਾਣੂ ਸਨ ਤੇ ਜਨਮ ਸਾਖੀਆਂ ਵੀ ਸਾਨੂੰ ਸਪੱਸ਼ਟ ਦਸਦੀਆਂ ਹਨ ਕਿ ਮਾਨਸਕ ਤੇ ਆਤਮਕ ਤੌਰ ਤੇ ਗੁਰੂ ਨਾਨਕ ਅਕਾਲ ਪੁਰਖ ਦੀ ਦੇਸ਼ ਕਾਲ ਦੀਆਂ ਹੱਦਾਂ ਤੋਂ ਅਤੀਤ ਹਜ਼ੂਰੀ ਵਿਚ ਜਾ ਪਹੁੰਚੇ। ਉਹ ਆਪਣੇ ਗੁਰਦੇਵ ਪਿਤਾ ਦੇ ਦਰ ਤੋਂ ਅਮ੍ਰਿਤ ਦਾ ਪਿਆਲਾ ਲੈਣ ਲਈ ਉਸ ਦੇ ਸਨਮੁਖ ਜਾ ਪਹੁੰਚੇ। ਉਹ ਆਪਣੇ ਜੁਗੋ ਜੁਗ ਅਟੱਲ ਗੁਰੂ ਸੱਚੇ ਨਿਰੰਕਾਰ ਨੂੰ ਸਹਿਜ ਸਮਾਧੀ ਰਾਹੀਂ ਜਾ ਮਿਲੇ। ਇਸ ਚੋਜ-ਵਿਨੋਦੀ ਮਿਲਾਪ ਦਾ ਯਥਾਰਥ ਵਰਣਨ ਭਾਈ ਨੰਦ ਲਾਲ ਜੀ ਇਉਂ ਕਰਦੇ ਹਨ:

> ਅਕਾਲ ਪੁਰਖ ਨੇ ਬਾਬੇ ਨਾਨਕ ਨੂੰ ਦੋਹਾਂ ਜਹਾਨਾਂ ਦਾ ਮੁਰਸ਼ਿਦ (ਮੁਰਸ਼ਿਦੁਲ-ਆਲਮ) ਦਾ ਖ਼ਿਤਾਬ ਦਿਤਾ, ਅਤੇ ਅਨੇਕਾਂ ਬਖ਼ਸ਼ਿਸ਼ਾਂ ਉਨ੍ਹਾਂ ਉਪਰ ਵਰਸਾਈਆਂ। ਬਾਬੇ ਨਾਨਕ ਨੇ ਨਿਮਰੀ ਭੂਤ ਹੋ ਕੇ ਆਖਿਆ, "ਹੇ ਪ੍ਰਭੂ ਮੈਂ ਤੇਰਾ ਬੰਦਾ ਹਾਂ, ਤੇਰਾ ਗ਼ੁਲਾਮ ਹਾਂ, ਤੇਰੇ ਆਮ ਤੇ ਖ਼ਾਸ ਸੇਵਕਾਂ ਦੀ ਮੈਂ ਖ਼ਾਕ ਹਾਂ।" ਅਕਾਲ ਪੁਰਖ ਵਲੋਂ ਬਾਰ ਬਾਰ ਇਹ ਧੁਨੀ ਉਠੀ, "ਹੇ ਨਾਨਕ, ਮੇਰਾ ਸਰੂਪ, ਮੇਰੀ ਪੂਰਨ ਜੋਤਿ ਤੇਰੇ ਵਿਚ ਹੈ, ਮੈਂ ਆਪ ਤੇਰੇ ਵਿਚ ਹਾਂ। ਤੇਰੇ ਅੰਦਰ ਹੋਰ ਗ਼ੈਰ ਕੋਈ ਨਹੀਂ। ਜੋ ਕੁਝ ਮੈਂ ਚਾਹਾਂ ਓਹੀਓ ਕੁਝ ਕਰਦਾ ਹਾਂ। ਮੇਰਾ ਹੁਕਮ ਅਟੱਲ ਹੈ। ਜੋ ਮੈਂ ਕਰਾਂ ਓਹੀਓ ਸਚਾ ਨਿਆਓ ਹੈ। (੨੪,੨੫) ਮੇਰੇ ਸਿਮਰਨ (ਜ਼ਿਕਰ) ਦਾ ਮਾਰਗ ਇਸ ਜਹਾਨ ਨੂੰ ਦਸ। ਮੈਂ ਤੈਨੂੰ ਆਪਣੀ ਸਿਫ਼ਤ ਸਾਲਾਹ ਦਾ ਹਾਦੀ ਠਹਿਰਾਇਆ ਹੈ। ਸਿਮਰਨ ਨਾਲ ਸਭ ਨੂੰ ਪਵਿੱਤਰ ਕਰ। ਹੇ ਨਾਨਕ ਸਭ ਥਾਂ ਮੈਂ ਤੇਰਾ ਸਹਾਈ ਹਾਂ, ਸਭ ਥਾਂ ਮੈਂ ਤੇਰੀ ਪਨਾਹ ਹਾਂ, ਮੈਂ ਹਰ ਥਾਂ ਤੇ ਹਰ ਸਮੇਂ ਤੇਰਾ ਮਿੱਤਰ ਤੇ ਮਦਦਗਾਰ ਹਾਂ। ਮੈਂ ਤੇਰਾ ਪਿਆਰਾ ਹਾਂ ਤੇ ਤੇਰੇ ਨਾਲ ਪਿਆਰ ਕਰਨ ਵਾਲਾ ਹਾਂ। ਜਿਹੜਾ ਤੇਰੀ ਵਡਿਆਈ ਜਾਣੇਗਾ ਉਹ ਮੇਰੀ ਵਡਿਆਈ ਪਛਾਣੇਗਾ। ਜਿਹੜਾ ਤੇਰੇ ਨਾਮ ਤੇ ਤੇਰੇ ਗੁਣਾਂ ਦੀ ਪ੍ਰਸੰਸਾ ਕਰੇਗਾ, ਉਹ ਮੇਰੀ ਸੱਚੀ ਸਿਫ਼ਤ ਕਰੇਗਾ। ਇਹ ਮੇਰਾ ਪੱਕਾ ਅਹਿਦ ਧਾਰ ਲੈ ਕਿ ਜੋ ਤੇਰੀ ਵਡਿਆਈ ਜਾਣੇਗਾ, ਉਸ ਨੂੰ ਮੈਂ ਆਪਣੀ ਜ਼ਾਤ ਤੇ ਆਪਣਾ ਸਰੂਪ ਪ੍ਰਗਟਾਵਾਂਗਾ। (੨੬—੩੦)। ਸਾਰੀ ਦੁਨੀਆਂ ਉਤੇ ਫਿਰ ਕੇ ਸੰਸਾਰ ਭਰ ਦਾ ਮੇਰਾ ਸੱਚਾ ਰਹਿਬਰ ਬਣ। ਅਤੇ ਦੁਨੀਆਂ ਨੂੰ ਦਸ ਕਿ ਮੇਰੇ ਬਿਨਾਂ ਇਸ ਜਹਾਨ ਦਾ ਮੁੱਲ ਇਕ ਜੌਂ ਦੇ ਦਾਣੇ ਜਿੰਨਾ ਵੀ

ਨਹੀਂ। ਸਾਰੇ ਸੰਸਾਰ ਨੂੰ ਆਪਣੇ ਕਦਮਾਂ ਨਾਲ ਮਿਣ ਅਤੇ ਕੁਲ ਜਹਾਨ ਨੂੰ ਇਹ ਪੈਗ਼ਾਮ ਦੇਹ ਕਿ ਮੈਂ ਸੰਸਾਰ ਨੂੰ ਰੌਸ਼ਨੀ ਤੇ ਜ਼ਿੰਦਗੀ ਦੇਣ ਵਾਲਾ ਹਾਂ। ਜਿਸ ਉਤੇ ਮੈਂ ਪ੍ਰਸੰਨ ਹੋਵਾਂ, ਮੇਰੇ ਹੁਕਮ ਨਾਲ ਤੇਰੇ ਰਾਹੀਂ ਉਸ ਦੇ ਦਿਲ ਅੰਦਰ ਖ਼ੁਸ਼ੀ ਆਏਗੀ। ਉਸ ਨੂੰ ਸੱਚਾ ਮਾਰਗ ਪ੍ਰਾਪਤ ਹੋਵੇਗਾ। ਪਰ ਜਿਸ ਉਤੇ ਮੇਰੀ ਕਰੋਪੀ ਹੋ ਜਾਏ, ਜਿਸ ਨੂੰ ਮੈਂ ਕੁਰਾਹੇ ਪਾ ਦਿਆਂ, ਉਹ ਤੇਰੀ ਸਿੱਖਿਆ ਨਾਲ ਵੀ ਮੇਰੀ ਰੌਸ਼ਨੀ ਨਹੀਂ ਪ੍ਰਾਪਤ ਕਰ ਸਕਦਾ। ਮੇਰੀ ਸੱਚੀ ਰੌਸ਼ਨੀ ਬਿਨਾਂ ਸੰਸਾਰ ਗੁਮਰਾਹ ਹੋ ਰਿਹਾ ਹੈ। ਮੈਥੋਂ ਹੀ ਸਿਧੀਆਂ ਪ੍ਰਾਪਤ ਕਰ ਕੇ ਲੋਕ ਜਾਦੂਗਰ ਬਣ ਗਏ ਹਨ। ਉਹ ਮੁਰਦਿਆਂ ਨੂੰ ਜੀਊਂਦਾ ਤੇ ਜੀਊਂਦਿਆਂ ਨੂੰ ਮੁਰਦਾ ਕਰਨ ਦੇ ਦਾਅਵੇ ਕਰਦੇ ਹਨ। ਉਹ ਅੱਗ ਨੂੰ ਪਾਣੀ ਬਣਾਂਦੇ ਹਨ ਤੇ ਪਾਣੀ ਉਪਰ ਅੱਗ ਲਾ ਕੇ ਵਿਖਾਂਦੇ ਹਨ। ਇਸ ਸਿਧੀਆਂ ਦੇ ਜਾਦੂ ਨਾਲ ਉਹ ਮਨ ਭਾਉਂਦੀਆਂ ਕਰਾਮਾਤਾਂ ਵਿਖਾਉਂਦੇ ਹਨ। ਇਹ ਕਰਾਮਾਤਾਂ ਤੇ ਜਾਦੂ ਸਭ ਜੜ੍ਹੀਆਂ ਬੂਟੀਆਂ ਤੇ ਰਸਾਇਣਾਂ ਰਾਹੀਂ ਵਿਖਾਈਆਂ ਹੱਥ ਫੇਰੀਆਂ ਹਨ। ਜਿਨ੍ਹਾਂ ਨੇ ਇਸ ਜਾਦੂਗਰੀ ਨੂੰ ਧਰਮ ਬਣਾ ਲਿਆ ਹੈ, ਉਨ੍ਹਾਂ ਨੂੰ ਮੇਰਾ ਸੱਚਾ ਮਾਰਗ ਦਸ ਤਾਕਿ ਉਹ ਸਿਮਰਨ ਰਾਹੀਂ ਸਚਾਈ ਪ੍ਰਾਪਤ ਕਰ ਸਕਣ (੩੩—੩੯) ਉਨ੍ਹਾਂ ਨੂੰ ਐਸਾ ਗਿਆਨ ਦੇਹ ਕਿ ਸਿਵਾਇ ਮੇਰੀ ਯਾਦ ਦੇ, ਸਿਵਾਏ ਸੱਚ ਦੇ ਹੋਰ ਕਿਸੇ ਕਰਾਮਾਤ ਜਾਂ ਜਾਦੂ ਦੇ ਫ਼ਰੇਬ ਵਿਚ ਨਾ ਪੈਣ। ਸਿਵਾਏ ਮੇਰੇ ਦਰ ਦੇ ਹੋਰ ਕਿਸੇ ਪਾਖੰਡੀ ਦੇ ਰਾਹ ਉਤੇ ਨਾ ਭਟਕਣ। ਇਸੇ ਤਰ੍ਹਾਂ ਹੀ ਉਨ੍ਹਾਂ ਦੀ ਪਾਪਾਂ ਤੇ ਨਰਕਾਂ ਤੋਂ ਬੰਦ ਖਲਾਸੀ ਹੋ ਸਕਦੀ ਹੈ, ਨਹੀਂ ਤਾਂ ਉਨ੍ਹਾਂ ਨੂੰ ਆਪਣੇ ਕੁਕਰਮਾਂ ਦਾ ਫਲ ਅਵੱਸ਼ ਭੁਗਤਣਾ ਪਏਗਾ। (੪੦)

ਇਹ ਸਾਰਾ ਜਹਾਨ ਇਕ ਸਿਰੇ ਤੋਂ ਦੂਸਰੇ ਸਿਰੇ ਤਕ ਜ਼ੁਲਮ ਵਿਚ ਲੱਥ ਪੱਥ ਏ। ਇਸ ਨੂੰ ਮੇਰੀ ਯਾਦ ਦਾ ਸਚਾ ਮਾਰਗ ਦੱਸ। ਇਹ ਸੰਸਾਰ ਦੇ ਲੋਕ ਦੁਖ ਤੇ ਸੁਖ ਦਾ ਭੇਦ ਨਹੀਂ ਜਾਣਦੇ। ਮੇਰੀ ਵਲੋਂ ਮੂੰਹ ਮੋੜ ਕੇ ਭਰਮ ਦੀ ਖਾਈ ਵਿਚ ਭਟਕਦੇ ਹਨ। ਇਕੱਠੇ ਹੋ ਕੇ ਜੋਤਿਸ਼ ਲਾਉਂਦੇ ਹਨ, ਤਾਰਿਆਂ ਦੀਆਂ ਚਾਲਾਂ, ਖ਼ੁਸ਼ੀ ਤੇ ਗ਼ਮੀਂ ਦੇ ਦਿਨ ਗਿਣਦੇ ਹਨ। ਚੰਗੀ ਤੇ ਮੰਦੀ ਹੋਣੀ ਦਾ ਅਨੁਮਾਨ ਤਾਰਿਆਂ ਤੋਂ ਲਾਉਂਦੇ ਹਨ।

ਅਤੇ ਲੋਕਾਂ ਦਾ ਭੂਤ ਭਵਿੱਖ ਦਸਦੇ ਹਨ। ਉਨ੍ਹਾਂ ਨੂੰ ਸਿਮਰਨ ਤੇ ਸੱਚ ਦੇ ਮਾਰਗ ਦਾ ਗਿਆਨ ਦ੍ਰਿੜ੍ਹ ਨਹੀਂ। ਉਹ ਦੀਵਾਨਿਆਂ ਅਤੇ ਸਿਰ ਫਿਰੇ ਲੋਕਾਂ ਵਾਲੀਆਂ ਗੱਲਾਂ ਕਰਦੇ ਹਨ। ਸਭ ਨੂੰ ਮੇਰਾ ਸਿਮਰਨ ਦ੍ਰਿੜਾ। ਮੇਰੀ ਯਾਦ ਬਿਨਾਂ ਹੋਰ ਕੋਈ ਮਿੱਤਰ ਨਹੀਂ। ਕੋਈ ਉਨ੍ਹਾਂ ਦਾ ਸਹਾਈ ਨਹੀਂ। ਜਿਹੜੇ ਸੱਚ ਦੇ ਮਾਰਗ ਤੇ ਚਲਣਗੇ, ਜਿਹੜੇ ਮੇਰੀ ਯਾਦ ਵਿਚ ਰਹਿਣਗੇ ਉਨ੍ਹਾਂ ਦੇ ਸਾਰੇ ਕੰਮ ਮੈਂ ਰਾਸ ਕਰ ਦਿਆਂਗਾ। ਉਨ੍ਹਾਂ ਦੇ ਦਿਲ ਦਾ ਹਨੇਰਾ ਦੂਰ ਕਰ ਕੇ ਨੂਰੋ ਨੂਰ ਕਰ ਦਿਆਂਗਾ।

ਹੇ ਨਾਨਕ, ਮੈਂ ਤੈਨੂੰ ਅੱਜ ਆਪਣੇ ਨਿਜ ਸਰੂਪ ਵਿਚੋਂ ਇਹ ਨਵਾਂ ਜਨਮ ਦਿਤਾ ਹੈ। ਸਾਰੇ ਜਹਾਨ ਦਾ ਰਹਿਨੁਮਾ ਤੈਨੂੰ ਥਾਪਿਆ ਹੈ। ਲੋਕਾਂ ਦੇ ਹਿਰਦੇ ਤੋਂ ਅਗਿਆਨਤਾ ਦੂਰ ਕਰ, ਦ੍ਵੈਤ ਭਾਵ ਤੇ ਮਮਤਾ ਦਾ ਅੰਧਕਾਰ ਦੂਰ ਕਰ। ਉਨ੍ਹਾਂ ਸਾਰਿਆਂ ਨੂੰ ਸੱਚਾ ਮਾਰਗ ਦਿਖਾ (੪੯) ਗੁਰੂ ਨਾਨਕ ਨੇ ਬੇਨਤੀ ਕੀਤੀ, "ਸ਼ਹਿਨਸ਼ਾਹ, ਮੈਂ ਕਿਥੋਂ ਇਤਨੀ ਸਮਰੱਥਾ ਰਖਦਾ ਹਾਂ ਕਿ ਸਾਰੇ ਜਹਾਨ ਨੂੰ ਸੱਚੇ ਮਾਰਗ ਉਤੇ ਪਾ ਸਕਾਂ ਅਤੇ ਸਭਨਾਂ ਦੇ ਦਿਲਾਂ ਨੂੰ ਅੰਧਕਾਰ ਵਲੋਂ ਮੋੜ ਕੇ ਤੇਰੇ ਸੱਚੇ ਮਾਰਗ ਉਤੇ ਪਾ ਸਕਾਂ। ਮੇਰੇ ਵਿਚ ਇਤਨੀ ਸ਼ਕਤੀ ਤੇ ਕਮਾਲ ਕਿਥੇ ਜੋ ਇਤਨਾਂ ਮਹਾਨ ਕਾਰਜ ਕਰ ਸਕਾਂ। ਮੇਰੇ ਵਿਚ ਇਤਨਾ ਖ਼ੁਦਾਈ ਜਲਾਲ ਕਿਥੇ ਜੋ ਇਤਨੇ ਮਹਾਨ ਹੁਕਮ ਨੂੰ ਸਿਰੇ ਚਾੜ੍ਹ ਸਕਾਂ। ਪਰੰਤੂ ਤੇਰਾ ਹੁਕਮ ਸਿਰ ਮੱਥੇ। ਦਿਲ ਤੇ ਜਾਨ ਨਾਲ ਮੈਂ ਇਸ ਹੁਕਮ ਨੂੰ ਨਿਭਾਵਾਂਗਾ। ਮੈਂ ਇਸ ਆਦੇਸ਼ ਤੋਂ ਇਕ ਪਲ ਭਰ ਅਚੇਤ ਨਹੀਂ ਰਹਾਂਗਾ। ਹੇ ਅਕਾਲ ਪੁਰਖ ਸਭ ਦਾ ਸੱਚਾ ਰਹਿਨੁਮਾ ਤੇ ਰਹਿਬਰ ਤੂੰ ਹੀ ਹੈਂ। ਸਭ ਦਿਲਾਂ ਨੂੰ ਆਪਣੇ ਨੂਰ ਵਲ ਖਿੱਚਣ ਵਾਲਾ ਵੀ ਤੂੰ ਆਪ ਹੀ ਹੈਂ। (੫੩)

ਭਾਈ ਨੰਦ ਲਾਲ : ਗੰਜਨਾਮਾ ॥

ਜਨਮ ਸਾਖੀਆਂ ਵਿਚ ਇਸ ਘਟਨਾ ਦਾ ਬਿਆਨ ਇੰਞ ਕੀਤਾ ਹੈ। "ਆਗਿਆ ਪਰਮੇਸਰ ਕੀ ਹੋਈ, ਜੋ ਨਾਨਕੁ ਭਗਤ ਹਾਜਰ ਹੋਆ, ਤਾਂ ਅੰਮ੍ਰਿਤ ਦਾ ਕਟੋਰਾ ਭਰਿ ਕਰਿ ਆਗਿਆ ਨਾਲਿ ਮਿਲਿਆ। ਹੁਕਮ ਹੋਆ ਨਾਨਕ ! ਇਹ ਅੰਮ੍ਰਿਤ ਮੇਰੇ ਨਾਮ ਕਾ ਪਿਆਲਾ ਹੈ, ਤੂੰ ਪੀਓ। ਤਬ ਬਾਬੇ ਗੁਰੂ ਨਾਨਕ ਤਸਲੀਮ ਕੀਤੀ, ਪਿਆਲਾ ਪੀਤਾ, ਸਾਹਿਬ ਮਿਹਰਵਾਨ ਹੋਆ, "ਨਾਨਕ ! ਮੈਂ ਤੇਰੇ ਨਾਲ ਹਾਂ। ਮੈਂ ਤੇਰੇ ਤਾਈ ਨਿਹਾਲ

ਕੀਆ ਹੈ, ਅਰ ਜੋ ਜੋ ਤੇਰਾ ਨਾਉ ਲਵੇਗਾ, ਸੋ ਸਭ ਮੈ ਨਿਹਾਲ ਕੀਤੇ ਹਨ। ਤੂੰ ਜਾਇ ਕਰ ਮੇਰਾ ਨਾਮ ਜਪ ਅਰ ਲੋਕਾਂ ਥੀ ਜਪਾਇ। ਅਰ ਸੰਸਾਰ ਥੀ ਨਿਰਲੇਪ ਰਹੁ; ਨਾਮ, ਦਾਨ ਇਸਨਾਨ, ਸੇਵਾ ਸਿਮਰਨ ਵਿਚ ਰਹੁ। ਮੈਂ ਤੇਰੇ ਤਾਈ ਆਪਣਾ ਨਾਮੁ ਦੀਆ ਹੈ ਤੂੰ ਇਹ ਕੀਰਤੀ ਕਰ।"[੪੦] ਜਨਮ ਸਾਖੀ ਮਿਹਰਬਾਨ ਵਿਚ ਲਿਖਿਆ ਹੈ। "ਏ ਨਾਨਕ! ਤੂੰ ਮੈਂ ਮੁਕਤਾ ਕੀਆ। ਜਿ ਕੋਈ ਤੁਮ ਕਉਂ ਦੇਖਹਿਗੇ ਸੋ ਮੁਕਤੇ ਕੀਏ। ਜਿ ਤੁਮ ਕਉਂ ਸੁਣਹਿਗੇ ਸੇ ਮੈਂ ਮੁਕਤੇ ਕੀਏ। ਜਿ ਤੇਰਾ ਨਾਮ ਲੇਹਿਗੇ ਸੇ ਮੈਂ ਮੁਕਤੇ ਕੀਏ। ਜਿਨ ਕਉਂ ਬਖਸਹਿਗਾ ਤਿਨ ਕਉਂ ਮੈਂ ਬਖਸੁਉਗਾ, ਤੂੰ ਮੈਂ ਨਿਹਾਲ ਕੀਆ ਹੈ। ਅਰ ਜੋ ਤੇਰਾ ਨਾਮ ਲੇਹਿਗੇ ਤੇ ਮੈਂ ਨਿਹਾਲ ਕੀਏ ਹੈ। ਏ ਨਾਨਕ! ਤੈ ਮੇਰਾ ਨਾਮ ਕਲਿਜੁਗ ਕੇ ਬਿਖੈ ਜਪਾਵਣਾ; ਨਾਮ, ਦਾਨ, ਇਸਨਾਨ ਕਲਿਜੁਗ ਕੈ ਬਿਖੈ ਜਪਾਵਣਾ ਅਰ ਦ੍ਰਿੜਾਵਣਾ ਸੰਸਾਰ ਕਉ, ਮੇਰਾ ਜਸ ਕਰਨਾ ਕਰਾਵਣਾ। ਸੁਧਰਮ ਦ੍ਰਿੜਾਵਣਾ, ਬਤਾਵਣਾ, ਜਿਸ ਤੇ ਸੰਸਾਰ ਕਾ ਭਲਾ ਹੋਇ ਅਰ ਮੁਕਤਾ ਹੋਇ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ, ਤੂੰ ਦਇਆ ਕਰਿ ਕਰਿ ਕ੍ਰਿਪਾਲ ਹੋਹਿ ਜੋ ਤੂੰ ਮੇਰੀ ਰਖੁ, ਕਲੀ ਕਾਲ ਮਹਾਂ ਕਠਿਨ ਹੈ; ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਕਿ, "ਜਾਹਿ ਨਾਨਕ! ਤੂੰ ਮੈਂ ਬਖਸ਼ਿਆ, ਤੇਰੇ ਪੀਛੈ ਜਗਤ ਬਖਸਉਂਗਾ।"[੪੧]

ਜਨਮ ਸਾਖੀ ਭਾਈ ਮਨੀ ਸਿੰਘ ਵਿਚ ਬੜਾ ਸੰਖੇਪ ਹਾਲ ਲਿਖਿਆ ਹੈ। "ਬਾਬਾ ਨਿਰੰਕਾਰ ਨਾਲ ਗੋਸ਼ਟ ਕਰ ਆਇਆ, ਅਰ ਨਿਰੰਕਾਰ ਤੋਂ ਪੁੱਛਿਆ ਕਿ ਤੇਰਾ ਦਰ ਕਿਹੜਾ ਹੈ ਅਰ ਘਰ ਕਿਹੜਾ ਹੈ, ਜਿਥੇ ਤੂੰ ਬਹਿ ਕੇ ਸਭਸੇ ਨੂੰ ਸੰਭਾਲਦਾ ਹੈਂ। ਤਾਂ ਨਿਰੰਕਾਰ ਕਹਿਆ, ਕਿ ਜਹਾਂ ਮੇਰਾ ਕਥਾ ਕੀਰਤਨ ਹੋਤਾ ਹੈ ਤਹਾਂ ਮੇਰਾ ਦਰ ਹੈ ਅਰ ਤਹਾਂ ਹੀ ਮੇਰਾ ਘਰ ਹੈ। ਤਾਂ ਬਾਬੇ ਨੂੰ ਆਗਿਆ ਹੋਈ ਤੁਸੀਂ ਜਾਓ ਤੀਰਥਾਂ ਪਰ ਜਾਇ ਕੇ ਸਤਿਨਾਮ ਕਾ ਚਕਰ ਫਿਰਾਓ। ਤਬ ਬਾਬਾ ਵੇਈਂ ਤੋਂ ਬਾਹਰ ਆਇਆ।"[੪੨] ਭਾਈ ਗੁਰਦਾਸ ਬਾਬੇ ਦਾ ਸੱਚ ਖੰਡ ਜਾ ਕੇ ਨਵਨਿਧ ਗਰੀਬੀ ਪ੍ਰਾਪਤ ਕਰਨਾ ਜੋ ਲਿਖਦੇ ਹਨ, ਉਹ ਇਸੇ ਘਟਨਾ ਵਲ ਇਸ਼ਾਰਾ ਹੈ:

ਪਹਿਲਾਂ ਬਾਬੇ ਪਾਯਾ ਬਖਸ਼ ਦਰਿ, ਪਿਛੋਂ ਦੇ ਫਿਰ ਘਾਲ ਕਮਾਈ॥
ਭਾਰੀ ਕਰੀ ਤਪਸਿਆ ਬਡੇ ਭਾਗ ਹਰਿ ਸਿਉਂ ਬਣਿ ਆਈ॥
ਬਾਬਾ ਪੈਧਾ ਸਚ ਖੰਡ ਨਉ ਨਿਧਿ ਨਾਮ ਗਰੀਬੀ ਪਾਈ॥[੪੩]

ਤੀਸਰੇ ਦਿਨ ਗੁਰੂ ਨਾਨਕ ਦੇਵ ਸੁਲਤਾਨਪੁਰ ਵਿਚ ਪ੍ਰਗਟ ਹੋਏ। ਵੇਈਂ ਵਲੋਂ ਆਉਂਦਿਆਂ ਨੂੰ ਵੇਖ ਲੋਕ ਸਹਿਮ ਗਏ। ਜਿਥੇ ਵੇਈਂ ਪ੍ਰਵੇਸ਼ ਕੀਤਾ ਸੀ, ਓਥੋਂ ਹੀ ਜਲ ਵਿਚੋਂ ਨਿਕਲੇ। ਗੁਰੂ ਸਾਹਿਬ ਦੇ ਚਿਹਰੇ ਉਤੇ ਇਕ ਅਜੀਬ ਮਸਤੀ ਤੇ ਜਲਾਲ ਸੀ। ਇਕ ਨਵੇਂ ਸਰੂਰ ਵਿਚ ਸਨ। ਸਿਰ ਤੇ ਜੂੜਾ, ਖੁਲ੍ਹੀ ਦਾੜ੍ਹੀ, ਨੰਗਾ ਪਿੰਡਾ, ਤੇੜ

ਕੁਪੀਨ, ਸੁਲਤਾਨਪੁਰ ਵਲ ਨੂੰ ਟੁਰੇ ਜਾਣ। ਹਰ ਕੋਈ ਇਹ ਦੇਖ ਕੇ ਸਹਿਮ ਗਿਆ ਕਿ ਗੁਰੂ ਨਾਨਕ ਮਰ ਕੇ ਕਿਵੇਂ ਤੀਸਰੇ ਦਿਨ ਜੀਉ ਪਿਆ। ਇਹ ਖ਼ਬਰ ਕਿ ਬਾਬਾ ਨਾਨਕ ਤੀਸਰੇ ਦਿਨ ਵੇਈਂ ਵਿਚੋਂ ਜੀਉਂਦਾ ਨਿਕਲ ਆਇਆ ਹੈ ਚਾਰ ਚੁਫੇਰੇ ਅੱਗ ਵਾਂਗ ਫੈਲ ਗਈ। ਕਈ ਕਹਿਣ ਇਹ ਨਾਨਕ ਨਹੀਂ, ਉਸ ਦਾ ਸੂਖਮ ਦੇਹ ਵਿਚ ਭੂਤ ਹੈ। ਜੈ ਰਾਮ, ਬੀਬੀ ਨਾਨਕੀ, ਮਾਤਾ ਸੁਲੱਖਣੀ, ਸ੍ਰੀ ਚੰਦ ਤੇ ਲਖਮੀਦਾਸ ਖ਼ੁਸ਼ੀ ਦੇ ਅੱਥਰੂ ਵਗਾਉਂਦੇ ਉਨ੍ਹਾਂ ਨੂੰ ਧਾ ਕੇ ਮਿਲੇ। ਗੁਰੂ ਜੀ ਸਿਧੇ ਆਪਣੇ ਡੇਰੇ ਗਏ। ਘਰ ਦੀਆਂ ਜ਼ਰੂਰੀ ਚੀਜ਼ਾਂ ਛੱਡ ਕੇ ਸਭ ਕੁਝ ਗਰੀਬਾਂ, ਦੀਨ-ਦੁਖੀਆਂ ਨੂੰ ਲੁਟਾ ਦਿਤਾ। ਕੋਈ ਵਸਤੂ ਆਪਣੇ ਲਈ ਨਾ ਰਖੀ।[੯੪] ਬ੍ਰਾਹਮਣ ਕਹਿਣ ਸਾਨੂੰ ਦਾਨ ਦਿਓ, ਮੁਸਲਮਾਨ ਪੀਰ ਕਹਿਣ ਸਾਨੂੰ ਦਾਨ ਦਿਉ। ਗੁਰੂ ਨਾਨਕ ਨੇ ਆਖਿਆ, "ਨਾ ਕੋਈ ਹਿੰਦੂ ਹੈ ਨਾ ਮੁਸਲਮਾਨ, ਉਨ੍ਹਾਂ ਦੀ ਨਿਗਾਹ ਵਿਚ ਹਨ ਸਭ ਇਨਸਾਨ।" ਜੋਗੀਆਂ, ਸੰਨਿਆਸੀਆਂ, ਪੀਰਾਂ ਫ਼ਕੀਰਾਂ ਨੇ ਉਨ੍ਹਾਂ ਦੀ ਮਸਤਾਨੀ ਦਸ਼ਾ ਦੇਖ ਕੇ ਅਨੁਮਾਨ ਲਾਇਆ ਕਿ ਬਾਬੇ ਨੂੰ ਕੋਈ ਨਵਾਂ ਅਨੁਭਵ ਤੇ ਦੈਵੀ ਪ੍ਰਾਪਤੀ ਹੋਈ ਹੈ। ਜਿੰਨੇ ਸੁਆਲ ਪੁੱਛਣ ਉਨ੍ਹਾਂ ਦੇ ਉੱਤਰ ਨਾ ਹਿੰਦੂ ਧਰਮ ਅਨੁਕੂਲ ਸਨ ਨਾ ਇਸਲਾਮ ਅਨੁਕੂਲ। ਪਰ ਉਨ੍ਹਾਂ ਦੇ ਉੱਤਰਾਂ ਵਿਚ ਇਕ ਸੱਚਾਈ ਸੀ। ਇਹ ਸਚਾਈ ਉਨ੍ਹਾਂ ਲਈ ਨਵਾਂ ਪੈਗ਼ਾਮ ਸੀ।[੯੫]

ਜਦ ਦੌਲਤ ਖ਼ਾਨ ਨੂੰ ਪਤਾ ਲਗਾ ਕਿ ਬਾਬਾ ਨਾਨਕ ਅਨੋਖੀ ਦਸ਼ਾ ਵਿਚ ਅਜੀਬ ਗੱਲਾਂ ਕਰ ਰਿਹਾ ਹੈ ਤਾਂ ਉਸ ਨੇ ਬਾਬੇ ਨੂੰ ਬੁਲਾਣ ਲਈ ਇਕ ਆਦਮੀ ਭੇਜਿਆ। ਜਦ ਉਸ ਬੰਦੇ ਨੇ ਜਾ ਕੇ ਆਖਿਆ ਕਿ ਨਵਾਬ ਸਾਹਿਬ ਬੁਲਾਉਂਦੇ ਹਨ, ਤੇ ਗੁਰੂ ਨਾਨਕ ਨੇ ਆਖਿਆ, "ਕਿਹੜਾ ਨਵਾਬ ਬੁਲਾਉਂਦਾ ਹੈ।" ਤਾਂ ਉਸ ਨੇ ਆਖਿਆ, "ਜੀ ਨਵਾਬ ਦੌਲਤ ਖ਼ਾਨ ਨੇ ਬੁਲਾਇਆ ਹੈ।" ਗੁਰੂ ਸਾਹਿਬ ਨੇ ਬੇਪਰਵਾਹ, ਬੇਮੁਹਤਾਜ ਲਹਿਜੇ ਵਿਚ ਆਖਿਆ, "ਮੇਰਾ ਕੀ ਕੰਮ ਦੌਲਤ ਖ਼ਾਨ ਨਾਲ। ਮੈਂ ਉਸ ਦਾ ਨੌਕਰ ਨਹੀਂ। ਮੈਨੂੰ ਕੀ ਲੋੜ ਉਸ ਪਾਸ ਜਾਣ ਦੀ।" ਨਵਾਬ ਨੇ ਫੇਰ ਸੁਨੇਹਾ ਭੇਜਿਆ, ਕਿ "ਖੁਦਾਇ ਦੇ ਨਾਮ ਸਦਕੇ ਦੀਦਾਰ ਦੇਵੋ।" ਗੁਰੂ ਸਾਹਿਬ ਉਸੇ ਵੇਲੇ ਤੁਰ ਪਏ।[੯੬]

ਦੌਲਤ ਖ਼ਾਨ ਗੁਰੂ ਸਾਹਿਬ ਦੇ ਦਰਸ਼ਨ ਕਰ ਕੇ ਬੜਾ ਨਿਹਾਲ ਹੋਇਆ। ਗੁਰੂ ਸਾਹਿਬ ਦੇ ਮਿਕਨਾਤੀਸੀ ਪ੍ਰਭਾਵ ਤੇ ਉਨ੍ਹਾਂ ਦੇ ਚਿਹਰੇ ਦੇ ਜਲਾਲ ਤੋਂ ਬੇਹਦ ਪ੍ਰਭਾਵਤ ਹੋਇਆ। ਬਾਬੇ ਨੂੰ ਆਪਣੇ ਪਾਸ ਆਪਣੇ ਬਰੋਬਰ ਅਦਬ ਸਤਿਕਾਰ ਵਜੋਂ ਬਠਾਇਆ। ਕਾਜ਼ੀ ਮੁੱਲਾਂ ਤੇ ਦੀਵਾਨ ਦੇਵ ਦੱਤ ਦੇ ਦਿਲ ਵਿਚ ਈਰਖਾ ਦੀ ਅੱਗ ਧੁਖਣ ਲਗੀ। ਨਵਾਬ ਦੌਲਤ ਖ਼ਾਨ ਨੇ ਬੜੀ ਆਜਜ਼ੀ ਨਾਲ ਆਖਿਆ, "ਨਾਨਕ, ਅੱਜ ਤੋਂ ਮੈਂ ਤੈਨੂੰ ਆਪਣੇ ਸੂਬੇ ਤੇ ਸਰਕਾਰ ਦਾ ਦੀਵਾਨ ਥਾਪਿਆ। ਇਸ ਪਦਵੀ ਨੂੰ ਪ੍ਰਵਾਨ ਕਰੋ।" ਪਰ ਗੁਰੂ ਨਾਨਕ ਨੇ ਉੱਤਰ ਦਿਤਾ, "ਮੈਂ ਸਚੇ ਸਾਹਿਬ ਦੀ ਚਾਕਰੀ ਪ੍ਰਵਾਨ ਕਰ ਲਈ ਹੈ, ਹੋਰ ਕੋਈ ਚਾਕਰੀ ਕਰਨਾ ਮੇਰੇ ਲਈ ਅਸੰਭਵ ਹੈ।"[੯੭]

## ਇਤਿਹਾਸਕ ਹਵਾਲੇ

੧. ਜਨਮ ਸਾਖੀ ਮਿਹਰਬਾਨ, ੭੩ ।

੨. ਜਨਮ ਸਾਖੀ ਮਿਹਰਬਾਨ, ੭੪ ।

੩. ਜਨਮ ਸਾਖੀ ਮਿਹਰਬਾਨ, ੭੪ ।
ਗੁਰੂ ਨਾਨਕ ਤਲਵੰਡੀਓਂ ਪੰਜਵੇਂ ਦਿਨ ਸੁਲਤਾਨਪੁਰ ਜਾਇ ਵੜੇ ।

ਜਨਮ ਸਾਖੀ ਮਨੀ ਸਿੰਘ (ਹ: ਲਿ:), ੧੭੪ ।

੪. (i) ਭਾਈ ਮਨੀ ਸਿੰਘ, ਸਿਖਾਂ ਦੀ ਭਗਤ ਮਾਲ ੪੧ ।
(ii) ਦੌਲਤ ਖ਼ਾਨ ਦਾ ਮੋਦੀ ਤੇਰਾ ਬਹਿਣੋਈ ਹੈ, ਉਹ ਚਾਕਰੀ ਕਰਦਾ ਹੈ, ਤੂੰ ਵੀ ਜਾਹਿ ਜੈਰਾਮ ਨਾਲ ਚਾਕਰੀ ਕਰ ਮਤ ਤੇਰਾ ਆਤਮਾ ਓਥੇ ਟਿਕੇ ।

ਪੁਰਾਤਨ ਜਨਮ ਸਾਖੀ, ੧੧ ।

੫. ਜਨਮ ਸਾਖੀ ਮਿਹਰਬਾਨ, ੭੫ ।

੬. ਘਾਲ ਖਾਇ ਕਿਛੁ ਹਥੋਂ ਦੇ,
ਨਾਨਕ ਰਾਹ ਪਛਾਣੇ ਸੇਇ ॥

ਮ: ੧ । ਰਾਗ ਸਾਰੰਗ, ੧੨੪੫ ।

੭. (i) ਏਕ ਕੋਤਲੀ ਪਾਕ ਐਰਾਕੀ ਘੋੜਾ ਥਾ ਗੁਰੂ ਬਾਬੇ ਨਾਨਕ ਜੀ ਕਾ, ਉਹ ਸਵਾਰਿ ਪਹਿਰਾਇ ਕਰਿ ਪੇਸ਼ਕਸੀ ਕਉ ਕੀਆ ਅਰ ਰੁਪਏ ਪਰਕਾਲੇ ਪੇਸਕਸੀ ਕਉ ਕੀਏ ।

ਜਨਮ ਸਾਖੀ ਮਿਹਰਬਾਨ, ੭੫ ।

(ii) ਤਬ ਜੈਰਾਮੁ ਆਇ ਕਰਿ ਗੁਰੂ ਨਾਨਕ ਜੋਗ ਘਿਨਿ ਲੇ ਗਇਆ । ਕਿਛ ਪੇਸ ਕਸੀ ਆਗੈ ਰਖ ਕਰਿ ਮਿਲਿਆ । ਖ਼ਾਨ ਬਹੁਤ ਖ਼ੁਸ਼ ਹੋਇਆ ।"

ਪੁਰਾਤਨ ਜਨਮ ਸਾਖੀ, ੧੫ ।

੮. (i) ਜਨਮ ਸਾਖੀ ਮਿਹਰਬਾਨ ੭੫ ।
(ii) ਖਾਨ ਕਹਿਆ, "ਇਸ ਦਾ ਨਾਉ ਕਿਆ ਹੈ ?" ਤਬ ਜੈਰਾਮ ਅਰਜ ਕੀਤੀ "ਜੀ ਇਸ ਕਾ ਨਾਉ ਨਾਨਕ ਹੈ ।"

ਪੁਰਾਤਨ ਜਨਮ ਸਾਖੀ, ੧੫ ।

੯. ਤਬਿ ਗੁਰੂ ਨਾਨਕ ਖ਼ੁਸ਼ੀ ਹੋਇ ਕਰ ਮੁਸਕਾਇਆ ।

ਪੁਰਾਤਨ ਜਨਮ ਸਾਖੀ, ੧੫ ।

੧੦. ਈਂ ਮਰਦ ਖ਼ੁਦਾਇ ਕੀ ਸੂਰਤ ਨਜ਼ਰ ਆਵਤਾ ਹੈ, ਨੇਕ ਖ਼ੁਦਾਇ ਕਾ ਹੈ ਜੈਸਾ ਤੂੰ ਕਹਿਤਾ ਥਾ ਤਿਸ ਸੇ ਭੀ ਜਾਸਤੀ ਹੈ ।"

ਜਨਮ ਸਾਖੀ ਮਿਹਰਬਾਨ, ੭੫ ।

੧੧. ਆਖਿਆਸੁ ਨਵਾਬ ਸਲਾਮਤ ਮੇਰਾ ਇਕ ਸਾਲਾ ਪਿਛੋਂ ਆਇਆ ਹੈ ਬਹੁਤ ਖੂਬ ਪੜਿਆ ਹੈ ।

ਪੁਰਾਤਨ ਜਨਮ ਸਾਖੀ (ਹ: ਲਿ:) ੨੨ ।

''ਬਹੁਤ ਖ਼ੂਬ ਪੜ੍ਹਿਆ ਹੈ'' ਕੇਵਲ ਇਸ ਹਸਤ ਲਿਖਤ ਖਰੜੇ ਵਿਚ ਹੈ ਜੋ ਲੇਖਕ ਪਾਸ ਹੈ । ਕੋਲਬਰੁੱਕ ਦੇ ਵਲਾਇਤ ਵਾਲੇ ਖਰੜੇ ਵਿਚ ਨਹੀਂ ।

੧੨. (i) ਖਾਨ ਸਿਰੋਪਾਉ ਦਿਤਾ ।

ਪੁਰਾਤਨ ਜਨਮ ਸਾਖੀ, ੧੬ ।

(ii) ਤਬ ਸੁਨਹਿਰੀ ਸਿਰੋਪਾਉ ਆਇਆ ਦਵਲਤਖ਼ਾਨ ਅਣਾਇ ਕਰਿ ਬਾਬੇ ਜੀ ਕਉ ਪਹਿਰਾਇਆ ।

ਜਨਮ ਸਾਖੀ ਮਿਹਰਬਾਨ, ੭੫ ।

੧੩. ਜਨਮ ਸਾਖੀ ਮਿਹਰਬਾਨ, ੭੫ ।

੧੪. ਬਾਬੇ ਆਖਿਆ ਅਸੀਂ ਤੁਸਾਡਾ ਕੰਮ ਨਹੀਂ ਉਠਾਂਵਦੇ, ਕਿਉਂ ਜੋ ਤੁਸੀਂ ਰਾਜੇ ਲੋਕ ਹੋ, ਅਰ ਵਿਚਾਰ ਨਹੀਂ ਕਰਦੇ, ਅਰ ਲੋਕਾਂ ਦੀਆਂ ਚੁਗਲੀਆਂ ਬਹੁਤ ਸੁਣਦੇ ਹੋ ਤਾਂ ਖ਼ਾਨ ਆਖਿਆ ਹੇ ਨਾਨਕ ਅਸੀਂ ਤੇਰੇ ਉਤੇ ਚੁਗਲੀਆਂ ਨਹੀਂ ਸੁਣਾਂਗੇ ।

ਜਨਮ ਸਾਖੀ ਮਨੀ ਸਿੰਘ (ਹ: ਲਿ:) ੧੭੫ ।

੧੫. ਮੇਰੇ ਘਰ ਦਾ ਕੰਮ ਇਸ ਨੂੰ ਸਉਂਪੋ । ਬਾਬੇ ਆਖਿਆ ਮੈਂ ਹੋਰ ਕੰਮ ਨਹੀਂ ਲੈਂਦਾ ; ਜਿਹੜਾ ਜੈਰਾਮ ਮੋਦੀਖ਼ਾਨਾ ਲਿਆ ਹੈ ਮੈਂ ਓਸ ਵਿਚ ਕੰਮ ਕਰਾਂਗਾ ।''

ਜਨਮ ਸਾਖੀ ਮਨੀ ਸਿੰਘ (ਹ. ਲਿ) ੧੭੫ ।

੧੬. ਜਨਮ ਸਾਖੀ ਭਾਈ ਮਨੀ ਸਿੰਘ ੧੭੬ ।

੧੭. ਭਾਈ ਮਨੀ ਸਿੰਘ, ਸਿੱਖਾਂ ਦੀ ਭਗਤ ਮਾਲ ੪੧ ।

੧੮. ਨਾਨਕ ਜੀ ਆਪ ਦਿਆਨਤਦਾਰ, ਕਿਸੀ ਦਾ ਕਿਛ ਲੇ ਨਾਹੀਂ ਹੋਰਸ ਕਾ ਹੱਕ ਗਵਾਏ ਨਾਹੀ । ਧਰਮੇ ਧਰਮੀ ਖਰਚੁ ਚਲਾਏ । ਅਗੇ ਜੋ ਮੋਦੀ ਥੇ ਸੋ ਦਹਿਨਾਮੀ ਕਾਟ ਲੈਂਦੇ, ਗੁਰੂ ਬਾਬੇ ਨਾਨਕ ਜੀ ਕਿਸੀ ਕੀ ਦਮੜੀ ਨ ਰਖੈ । ਆਪਣਾ ਹੱਕ ਜਾਣੇ ਨ ਦਏ ਪਰਾਇਆ ਹੱਕ ਲਦੇ ਨਾਹੀ । ਸਭ ਜਿਤਨਾ ਲਸਕਰ ਲੋਕ ਸਗਿਰਦ ਪੇਸਾ ਦੌਲਤ ਖ਼ਾਨ ਕਾ ਥਾ ਸਭ ਦੁਆਇ ਦੇਨਿ । ਤਬ ਗੁਰੂ ਬਾਬੇ ਨਾਨਕ ਸਭ ਲਸਕਰ ਕੇ ਲੋਕ ਸਗਿਰਦ ਪੇਸੇ ਕੀ ਮਉਤਾਦ ਬਧੀ, ਬਾਧਿ ਕਰਿ ਮਉਤਾਦ ਜਿ ਇਤਨਾ ਤੁਮ ਖਾਉ ਇਤਨਾ ਤੁਮ ਘਰੀਂ ਭੇਜਹੁ ।''

ਜਨਮ ਸਾਖੀ ਮਿਹਰਬਾਨ, ੭੬ ।

੧੯. ਅਰ ਜੋ ਕਿਛ ਅਲੂਫਾ ਗੁਰੂ ਨਾਨਕ ਜੋਗ ਮਿਲੇ, ਖਾਵੈ, ਸੋ ਖਾਵੈ ਹੋਰ ਪਰਮੇਸਰ ਕੇ ਅਰਥ ਦੇਵੈਂ । ਅਤੇ ਨਿਤਾ ਪ੍ਰਤਿ ਰਾਤ ਕਉ ਕੀਰਤਨ ਹੋਵੈ । ਪਿਛੋਂ ਮਰਦਾਨਾ ਡੂਮ ਆਇਆ । ਤਲਵੰਡੀਓਂ ਆਏ ਬਾਬੇ ਨਾਲ ਟਿਕਿਆ ।

ਪੁਰਾਤਨ ਜਨਮ ਸਾਖੀ, ੧੬ ।

੨੦. ਨ ਰਯਤਿ, ਨ ਚਉਧਰੀ, ਨ ਕਾਨੂਗੋਆ ਨ ਸਿਕਦਾਰ ਨ ਕੋਈ ਝਗੜਦਾ, ਨ ਕੋਈ ਬੰਦੀ ਖ਼ਾਨੇ ਮਿਲਦਾ, ਨ ਕੋਈ ਡੰਨੀਦਾ ਹੈ, ਰਾਮ ਕਾ ਰਾਜ ਗੁਜਰਦਾ ਹੈ ।''

ਜਨਮ ਸਾਖੀ ਮਿਹਰਬਾਨ, ੭੬ ।

੨੧. ਤਬ ਹਰਿ ਦਿਨਿ ਜਿ ਸਰਕਾਰ ਕਾ ਖਰਚੁ ਹੋਇ ਸਿ ਲਿਖਦਾ ਜਾਇ । ਅਰ ਜਿ ਦਿਨ ਲਿਖੇ ਖ਼ਰਚ ਸੇ ਰਾਤਿ ਬੈਠਾ ਜੋੜੇ । ਚਰਾਗ ਜਲਦੇ ਹਨ ਅਰ ਗੁਰੂ ਬਾਬਾ ਨਾਨਕੁ ਬੈਠਾ ਲੇਖਾ ਜੋੜਦਾ ।

ਜਨਮ ਸਾਖੀ ਮਿਹਰਬਾਨ, ੮੦ ।

੨੨. ਜਨਮ ਸਾਖੀ ਮਿਹਰਬਾਨ, ੮੩ ।

੨੩. ਜਨਮ ਸਾਖੀ ਬਾਲਾ (ਲਿ: II) ੧੧੬ ।

੨੪. ਜਨਮ ਸਾਖੀ ਬਾਲਾ ਦੇ ਸਭ ਪੁਰਾਤਨ ਨੁਸਖਿਆਂ ਵਿਚ ਇਹ ਸਾਖੀ ਕੁਝ ਲਫ਼ਜ਼ਾਂ ਦੇ ਭਿੰਨ ਭੇਦ ਨਾਲ ਦਿਤੀ ਹੋਈ ਹੈ । ਕਿਸੇ ਜਨਮ ਸਾਖੀ ਵਿਚ ਲਿਖਿਆ ਹੈ ਕਿ ਰਬਾਬ ਸ਼ਾਦੀ ਦੀ ਖ਼ੁਸ਼ੀ ਵਿਚ ਗੁਰੂ ਸਾਹਿਬ ਦੇ ਵਿਆਹ ਸਮੇਂ ਦਿਤੀ ਸੀ । ਭਾਈ ਵੀਰ ਸਿੰਘ ਦਾ ਖ਼ਿਆਲ ਹੈ ਕਿ ਜਿਹੜੀ ਰਬਾਬ ਅੱਜ ਕਲ੍ਹ ਪ੍ਰਚਲਤ ਹੈ ਉਹ ਮਰਦਾਨੇ ਦੀ ਰਬਾਬ ਤੋਂ ਭਿੰਨ ਹੈ । ਪੁਸਤਕ ਕਾਨੂਨੇ ਇਸਰਤ ਵਿਚ ਮਰਦਾਨੇ ਦੇ ਸਮੇਂ ਦੀ ਰਬਾਬ ਦਾ ਜ਼ਿਕਰ ਹੈ । ਇਹ ਅੱਜ ਕਲ੍ਹ ਭੀ ਰਾਮਪੁਰ ਸਟੇਟ ਵਿਚ ਮਿਲਦੀ ਹੈ ।

੨੫. ਤਾਂ ਦੀਵਾਨ ਨੂੰ ਖ਼ਬਰ ਹੋਈ । ਸੋ ਦੀਵਾਨ ਤੋਲਣ ਵਾਲਿਆਂ ਨੂੰ ਬੁਲਾ ਕੇ ਪੁੱਛਿਆ ਜੋ ਖ਼ੈਰੀਅਤ ਕਿਤਨੀ ਉਠਦੀ ਹੈ, ਅਤੇ ਖਾਨ ਦਾ ਕਿਤਨਾ ਖ਼ਰਚ ਉਠਦਾ ਹੈ ।

ਜਨਮ ਸਾਖੀ : ਭਾਈ ਮਨੀ ਸਿੰਘ, (ਹ: ਲਿ:) ੧੧ ।

੨੬. ਮਿਹਰਬਾਨ ਦੀ ਜਨਮ ਸਾਖੀ ਅਤੇ ਪੁਰਾਤਨ ਜਨਮ ਸਾਖੀ ਹਿਸਾਬ ਕਿਤਾਬ ਦੀ ਪੜਤਾਲ ਬਾਰੇ ਖ਼ਾਮੋਸ਼ ਹਨ। ਬਾਕੀ ਸਭ ਜਨਮ ਸਾਖੀਆਂ ਤੇ ਇਤਿਹਾਸ ਇਸ ਘਟਨਾ ਦਾ ਜ਼ਿਕਰ ਕਰਦੀਆਂ ਹਨ । ਬਖ਼ਤ ਮਲ ਆਪਣੀ ਫ਼ਾਰਸੀ ਲਿਖਤ ਖ਼ਾਲਸੇ ਨਾਮੇ ਵਿਚ ਇਸ ਸਾਖੀ ਨੂੰ ਹੋਰ ਢੰਗ ਨਾਲ ਦਿੰਦਾ ਹੈ । ਉਹ ਲਿਖਦਾ ਹੈ ਕਿ ਜਦ ਗੁਰੂ ਨਾਨਕ ਵੇਈਂ ਵਿਚ ਗਾਇਬ ਹੋ ਗਏ ਸਭ ਨੇ ਇਹ ਅਨੁਮਾਨ ਲਾਇਆ ਕਿ ਹਿਸਾਬ ਵਿਚ ਗੜਬੜ ਹੋਣ ਕਾਰਨ ਗੁਰੂ ਨਾਨਕ ਗ਼ਾਇਬ ਹੋ ਗਏ ਹਨ । ਸੋ ਜੈ ਰਾਮ ਨੂੰ ਗ੍ਰਿਫ਼ਤਾਰ ਕਰ ਲਿਆ । ਜਦ ਗੁਰੂ ਨਾਨਕ ਵੇਈਂ ਵਿਚੋਂ ਮੁੜ ਪ੍ਰਗਟੇ ਤਾਂ ਹਿਸਾਬ ਦੀ ਪੜਤਾਲ ਹੋ ਰਹੀ ਸੀ । ਜੈ ਰਾਮ ਨੂੰ ਰਿਹਾ ਕਰ ਦਿਤਾ ਗਿਆ ।

੨੭. ਦੀਵਾਨ ਦਾ ਨਾਮ ਦੇਵ ਦੱਤ ਕੇਵਲ ਜਨਮ ਸਾਖੀ ਭਾਈ ਮਨੀ ਸਿੰਘ ਨੇ ਦਿਤਾ ਹੈ । ਹੋਰ ਜਨਮ ਸਾਖੀਆਂ ਵਿਚ ਇਸ ਗੱਲ ਦਾ ਇਸ਼ਾਰਾ ਜ਼ਰੂਰ ਹੈ ਕਿ ਦੀਵਾਨ ਦੀ ਚੁਗਲੀ ਤੇ ਝੂਠੀ ਸ਼ਕਾਇਤ ਕਾਰਨ ਹੀ ਇਹ ਹਾਲਾਤ ਪੈਦਾ ਹੋਏ । ਇਸ ਦਾ ਵਿਸਥਾਰ ਕੇਵਲ ਜਨਮ ਸਾਖੀ ਭਾਈ ਮਨੀ ਸਿੰਘ ਨੇ ਦਿਤਾ ਹੈ ।

੨੮. ਪੜਤਾਲ ਕਰਨ ਵਾਲੇ ਦਾ ਨਾਮ ਯਾਦਵ ਰਾਇ (ਜਾਦੋ ਰਾਏ) ਕੇਵਲ ਬਹੁਤ ਪੁਰਾਣੀਆਂ ਹੱਥ-ਲਿਖਤ ਬਾਲੇ ਵਾਲੀਆਂ ਜਨਮ ਸਾਖੀਆਂ ਵਿਚ ਹੈ । ਇਕ ਪੁਰਾਣਾ ਖਰੜਾ ਜੋ ਲੇਖਕ ਨੇ ਢਾਕੇ ਤੋਂ ਪ੍ਰਾਪਤ ਕੀਤਾ ਹੈ, ਉਸ ਵਿਚ ਜਾਦੋ ਰਾਏ ਦਾ ਜ਼ਿਕਰ ਹੈ ।

ਪੰਜ ਰਾਤਾਂ ਤੇ ਪੰਜ ਦਿਨ ਹਿਸਾਬ ਹੋਇਆ, ਜਾਦੋ ਨਵੀਸਾਂ ਨੇ ਬਹੁਤ ਉਡਾਵਨੀਆਂ ਪਾਈਆਂ।

ਜਨਮ ਸਾਖੀ : ਬਾਲਾ (ਛਾਪਾ: ਹ: ਲਿ:) ੪੨ ॥

੨੯. ਸੁਲਤਾਨਪੁਰ ਇਕ ਰਵਾਇਤ ਪ੍ਰਚਲਿਤ ਹੈ ਕਿ ਜਿੰਨੇ ਦਿਨ ਹਿਸਾਬ ਦੀ ਪੜਤਾਲ ਹੁੰਦੀ ਰਹੀ ਗੁਰੂ ਸਾਹਿਬ ਨਜ਼ਰਬੰਦ ਰਹੇ। ਪਰ ਜਨਮ ਸਾਖੀਆਂ ਵਿਚ ਇਸ ਗੱਲ ਦਾ ਜ਼ਿਕਰ ਨਹੀਂ। ਜਨਮ ਸਾਖੀ ਬਾਲਾ ਮੁਤਾਬਕ ਹਿਸਾਬ ਦੀ ਪੜਤਾਲ ਦੋ ਵਾਰ ਹੋਈ।

੩੦. (i) ਨਵਾਬ ਕਹਿਆ ਭਵਾਨੀ ਦਾਸ ਖ਼ਜ਼ਾਨਚੀ ਕੋ ਬੁਲਾਉ। ਭਵਾਨੀ ਦਾਸ ਖ਼ਜ਼ਾਨਚੀ ਆਇਆ, ਨਵਾਬ ਕਹਿਆ ਭਵਾਨੀ ਦਾਸ ਜੋ ਕਿਛ ਨਾਨਕ ਕੇ ਪੈਸੇ ਆਵਤੇ ਹੈਂ ਸੋ ਅਦਾ ਕਰ ਅਭੀ ; ਅਰ ਤੀਨ ਹਜਾਰ ਰੁਪਿਆ ਔਰ ਦੇ ; ਭਵਾਨੀ ਦਾਸ ਕਹਿਆ ਬਹੁਤ ਖ਼ੂਬ ਨਵਾਬ ਸਲਾਮਤ।

ਜਨਮ ਸਾਖੀ : ਬਾਲਾ (ਛਾਪਾ ਹ: ਲਿ:) ਪੰ: ੪੨ ॥

(ii) ਖ਼ਾਨ ਅਖਿਆ, "ਭਾਈ ਇਹ ਤਾਂ ਕੋਈ ਵੱਡਾ ਵਲੀ ਹੈ, ਇਸ ਨੂੰ ਮੇਰੀ ਦੀਵਾਨਗੀ ਭੀ ਦੇਹੋ। ਬਾਬੇ ਕਿਹਾ ਮੈਂ ਤੁਹਾਡਾ ਕੰਮ ਨਹੀਂ ਲੈਂਦਾ ਕਿਉਂ ਜੋ ਸਾਨੂੰ ਕਿਸੇ ਤੇ ਵਿਸਾਹ ਨਹੀਂ।

ਸਿਖਾਂ ਦੀ ਭਗਤ ਮਾਲ ੪੨ ॥

੩੧. (i) ਜੈ ਰਾਮ ਅਰਜ਼ ਕੀਤੀ, ਨਵਾਬ ਸਲਾਮਤ ਲੋਗ ਦੁਸ਼ਮਨੀ ਬਹੁਤ ਕਰਦੇ ਹਨ।

ਜਨਮ ਸਾਖੀ ਬਾਲਾ (ਛਾਪਾ ਹ: ਲਿ:) ੪੨ ॥

(ii) ਜਨਮ ਸਾਖੀ ਮਨੀ ਸਿੰਘ। ਹ: ਲਿ: ੧੨੭।

੩੨. (i) ਮਹਾਰਾਜ ਨੇ ਦਾਤਨ ਕਰ ਕੇ ਗੱਡ ਦਿਤੀ ਸੀ, ਉਹ ਹਰੀ ਹੋਈ ਸੰਤ ਘਾਟ ਤਿਸਕਾ ਨਾਮ ਹੈ।

ਜਨਮ ਸਾਖੀ ਬਾਲਾ (ਹ: ਲਿ: ) ੯੦ ॥

(ii) ਖ਼ੁਸ਼ਵਕਤ ਰਾਇ, ਤਵਾਰੀਖ਼ੇ-ਸਿੱਖਾਂ ਵਿਚ ਭੀ ਇਸ ਘਟਨਾ ਦਾ ਜ਼ਿਕਰ ਕਰਦਾ ਹੈ।

੩੩. ਜਿਉਂ ਕਪੜੇ ਉਤਾਰ ਨਫ਼ਰ ਕੋ ਪਕੜਾਏ, ਜੂੜਾ ਕਰ ਕਰ ਜਿਉਂ ਦਰਿਆਵ ਵਿਚ ਟੁਬਕੀ ਮਾਰੀ ਫੇਰ ਨਾ ਨਿਕਲਿਆ।

ਜਨਮ ਸਾਖੀ ਮਿਹਰਬਾਨ, ੧੬ ॥

੩੪. (i) ਨਾ ਘਰਿ ਜਾਇ ਸਕੈ, ਨਾ ਦਰਿਆਵ ਵਿਚਿ ਵੜ ਸਕੈ : ਲਗਾ ਬੈਰਾਗ ਕਰਣੇ ਕਦੇ ਹੇਠਾੜ ਜਾਏ, ਕਦੇ ਉਤਾੜ ਜਾਇ। ਦਰਿਆਵੇ ਦੇ ਕਿਨਾਰੇ ਫੇਰਿਆ ਕਰੈ।

ਜਨਮ ਸਾਖੀ ਮਿਹਰਬਾਨ ੧੬ ॥

(ii) ਤਬ ਉਹ ਖਿਜਮਤਦਾਰੁ ਕਪੜਿਆਂ ਉਤੇ ਖੜਾ ਆਹਾ, ਸੋ ਖੜਾ ਖੜਾ ਹੁਟ ਗਿਆ। ਉਸ ਆਇ ਕਰ ਖ਼ਾਨ ਪਾਸ ਅਰਜ ਕੀਤੋਸੁ।

ਪੁਰਾਤਨ ਜਨਮ ਸਾਖੀ, ੧੬ ॥

੩੫. ਫਿਰ ਖ਼ਾਨ ਨੂੰ ਖ਼ਬਰ ਹੋਈ, ਓਹ ਦੂਜੇ ਦਿਨ ਦੀਵਾਨ ਨੂੰ ਲੈ ਕੇ ਚੜ੍ਹ ਕੇ ਬਾਬੇ ਦੇ ਡੇਰੇ ਆਇਆ। ਅਤੇ ਬਾਬਾ ਝਾਲਾਂਗੇ ਹੀ ਨਾਲ ਟਹਿਲੀਏ ਨੂੰ ਲੈ ਕੇ ਵੇਈਂ ਤੇ ਇਸ਼ਨਾਨ ਕਰਨ ਵੜਿਆ ਸੀ।

ਜਨਮ ਸਾਖੀ ਮਨੀ ਸਿੰਘ (ਹ: ਲਿ:) ੧੨੮ ॥

੩੬. ਇਸ ਘਟਨਾ ਦਾ ਵਿਸਥਾਰ ਜਨਮ ਸਾਖੀ ਵਿਚ ਕਰੀਬਨ ਇਕ ਸਮਾਨ ਹੈ।

੩੭. (i) ਤਬ ਖ਼ਾਨ ਅਸਵਾਰੁ ਹੋਇਆ, ਦਰਿਆਉ ਉਪਰ ਆਇਆ, ਮਲਾਹ ਬੁਲਾਏ, ਅਰ ਜਾਲਬੰਧਿ ਪਵਾਏ। ਤਬ ਮਲਾਹ ਸੋਧ ਥਕੇ, ਪਰ ਲਧੇ ਨਾਹੀਂ। ਤਬ ਖਾਨ ਬਹੁਤ ਦਿਲਗੀਰ ਹੋਆ।

ਪੁਰਾਤਨ ਜਨਮ ਸਾਖੀ, ੧੬ ॥

ਤਬ ਬਹੁਤ ਜਾਲ ਲੈ ਕਰਿ ਮਲਾਹ ਅਰ ਬੇੜੀਆਂ ਸਾਥਿ ਜਾਲ ਮਹਾਂ ਬਹਾਇ ਕਰ ਦਰੀਆਵ ਕੇ ਉਰਵਾਰਿ ਪਾਰ ਜਾਲ ਰਖਾਇ ਕਰ ਕੋਸ ਤੀਨ ਚਾਰਿ ਉਪਰਿ ਦਰਿਆਉ ਸੋਧੀਐ। ਜੋ ਕਲਬੂਤ ਨਾਨਕ ਜੀ ਕਾ ਪਾਈਐ। ਚਾਰ ਪਹਿਰ ਦਿਨ ਦਉਲਤ ਖਾਨ ਢੂਢ ਰਹਿਆ ਦਰਿਆਉ ਸੰਝ ਕੋ ਘਰ ਆਇਆ।

ਜਨਮ ਸਾਖੀ ਮਿਹਰਬਾਨ ੮੭ ॥

੩੮. ਜੈ ਰਾਮ ਕੋ ਸਿਰੋਪਾਓ ਪਹਿਰਾਇਆ, ਜੈ ਰਾਮ ਤਸਲੀਮ ਕੀਆ।

ਜਨਮ ਸਾਖੀ ਮਿਹਰਬਾਨ, ੮੭ ॥

੩੯. (i) ਇਕ ਗੋਬਿੰਦ ਲੋਕ ਆਇ ਮਿਲੇ, ਤੋਰਕੀ ਜਾਮੇ ਵਿਚ, ਬਾਬੇ ਜੀ ਉਸ ਦਾ ਵਡਾ ਅਦਰ ਕੀਤਾ; ਬੈਠਾਇਆ, ਤਬ ਉਸ ਗੋਬਿੰਦ ਲੋਕ ਨੇ ਆਖਿਆ ਇਕਾਂਤ ਮੈਂ, 'ਤੁਮ ਨਾਨਕ ਨਿਰੰਕਾਰੀ ਹੋ, ਨਿਰੰਕਾਰ ਕਾ ਨਾਮ ਪ੍ਰਸਿਧ ਕਰੋ, ਕਿ ਮੋਦੀਖ਼ਾਨਾ ਉਠਾਵਤੇ ਰਹੋਗੇ।' ਇਤਨਾ ਕਹਿ ਕਰ ਉਹ ਚਲਤਾ ਰਿਹਾ।

ਜਨਮ ਸਾਖੀ ਬਾਲਾ (ਹ: ਲਿ:) ੯੯ ॥

੪੦. ਪੁਰਾਤਨ ਜਨਮ ਸਾਖੀ। ੧੭।

੪੧. ਜਨਮ ਸਾਖੀ ਮਿਹਰਬਾਨ। ੮੮।

੪੨. ਜਨਮ ਸਾਖੀ ਮਨੀ ਸਿਘ। ੧੨੯।

੪੩. (i) ਤਬ ਤੀਸਰੇ ਦਿਨ ਗੁਰੂ ਬਾਬਾ ਜੀ ਨਿਕਲ ਆਇਆ।

ਜਨਮ ਸਾਖੀ ਮਿਹਰਬਾਨ, ੮੯ ॥

(ii) ਤਬ ਗੁਰ ਨਾਨਕ ਕੇ ਤਾਈ ਤੀਸਰੇ ਦਿਨ ਉਸੀ ਘਾਟਿ ਆਇ ਨਿਕਲਿਆ।

ਪੁਰਾਤਨ ਜਨਮ ਸਾਖੀ, ੧੭ ॥

(iii) ਜਨਮ ਸਾਖੀ ਭਾਈ ਮਨੀ ਸਿੰਘ ਤੇ ਭਗਤ ਮਾਲ ਭਾਈ ਮਨੀ ਸਿੰਘ ਵਿਚ ਅੱਠ ਦਿਨਾਂ ਪਿਛੋਂ ਵੇਈਂ 'ਚੋਂ ਨਿਕਲੇ ਲਿਖਿਆ ਹੈ।

੪੪. ਲੋਕਾਂ ਕਹਿਆ ਜਾਰੋ, ਇਹ ਤਾਂ ਦਰਿਆਇ ਵਿਚ ਪਇਆ ਆਹਾ, ਏਹ ਕਿਥੁ ਪੈਦਾ ਹੋਆ? ਤਬ ਗੁਰੂ ਨਾਨਕ ਡੇਰੈ ਆਇ ਕਰਿ ਵੜਿਆ। ਡੇਰਾ ਸਭ ਲੁਟਾਇ ਦੂਰਿ ਕੀਤੋਸੁ, ਲੋਕ ਬਹੁਤ ਜੁੜ ਗਏ, ਖ਼ਾਨ ਭੀ ਆਇ ਗਇਆ,

ਆਖਿਓਸੁ ਨਾਨਕ ਤੇਰੇ ਤਾਈ ਕਿਆ ਹੋਆ ਹੈ ।

ਪੁਰਾਤਨ ਜਨਮ ਸਾਖੀ, ੧੮ ॥

੪੫. ਤਬ ਗੁਰੂ ਬਾਬੇ ਜੀ ਡੇਰਾ ਲੁਟਾਇ ਦੂਰ ਕੀਆ ; ਦੌਲਤ ਖ਼ਾਨ ਕੋ ਖ਼ਬਰ ਹੋਈ ਨਾਨਕ ਡੇਰਾ ਲੁਟਾਇ ਕਰ ਜਾਇ-ਬੈਹਾਣ ਵਿਚ ਬੈਠਾ ਹੈ ।

ਜਨਮ ਸਾਖੀ ਮਿਹਰਬਾਨ, ੯੨ ॥

(ii) ਡੇਰਾ ਸਭ ਲੁਟਾਇ ਦੂਰਿ ਕੀਤੇ । ਲੋਕ ਬਹੁਤ ਜੁੜ ਗਏ । ਤਬ ਅਗਲੈ ਦਿਨ ਬਾਬਾ ਖੜਾ ਹੋਇਆ, ਜੋ ਨਾ ਕੋਈ ਹਿੰਦੂ ਹੈ ਨਾ ਕੋ ਮੁਸਲਮਾਨ ਹੈ । ਜਬ ਬੋਲੇ ਇਹੋ ਆਵਾਜ਼ ਕਰੇ ।

ਪੁਰਾਤਨ ਜਨਮ ਸਾਖੀ, ੧੮ ॥

(iii) ਤਬ ਤਿਨ ਦਿਨ ਤਿਨ ਰਾਤ ਬਤੀਤ ਹੋਈ । ਤਬ ਬਾਬਾ ਜੀ ਨਦੀ ਸੇ ਨਿਕਲੇ । ਨਿਕਲ ਕਰ ਇਹੀ ਆਵਾਜ਼ ਕਰਦੇ ਕਿ ਨਾ ਕੋਈ ਹਿੰਦੂ ਹੈ ਨਾ ਮੁਸਲਮਾਨ ।

ਮਹਿਮਾ ਪ੍ਰਕਾਸ਼ ਵਾਰਤਕ ॥

੪੬. (i) ਤਬ ਆਦਮੀ ਆਇ ਕੇ ਕਹਿਣ ਲਗੇ, "ਨਾਨਕ, ਤੇਰੇ ਤਾਈ ਖ਼ਾਨ ਬੁਲਾਇਦਾ ਹੈ । ਤਬ ਗੁਰੂ ਨਾਨਕ ਕਹਿਆ, "ਮੈਂ ਤੇਰੇ ਖ਼ਾਨ ਦੀ ਕਿਆ ਪਰਵਾਹ ਪੜੀ ਹੈ ? ਤਬ ਲੋਕਾਂ ਕਹਿਆ, "ਇਹ ਕਮਲਾ ਦਿਵਾਨਾ ਹੋਆ ਹੈ ।

ਪੁਰਾਤਨ ਜਨਮ ਸਾਖੀ, ੧੯ ॥

(ii) "ਨਾਨਕ ਜੀ ਖਾਨ ਬੁਲਾਵਤਾ ਹੈ, ਤੂ ਆਉ" । ਤਬ ਗੁਰੂ ਨਾਨਕ ਜੀ ਕਹਿਆ "ਕਵਨ ਖ਼ਾਨ ਬੁਲਾਵਤਾ ਹੈ ?" ਕਹੇ ਜੀ, "ਦਵਲਤ ਖ਼ਾਨ ਬੁਲਾਵਤ ਹੈ ।" "ਕਹੋ, ਮੈਂ ਦਵਲਤ ਖ਼ਾਨ ਸਾਥ ਕਿਆ ਹੈ ।"

ਜਨਮ ਸਾਖੀ ਮਿਹਰਬਾਨ, ੯੩ ॥

੪੭. ਤਬ ਖ਼ਾਨ ਜੀ ਕਹਿਆ, "ਰੇ ਤੁਮ ਇਉਂ ਜਾਇ ਕਰਿ ਕਹਹੁ ਜਿ ਨਾਨਕ ਜੀ ਤੂੰ ਰਜਾਇ ਖੁਦਾਇ ਤੂੰ ਆਉ" ।" ਤਬ ਓਹ ਦਵਲਤ ਖ਼ਾਨ ਕੇ ਲੋਕ ਬਹੁਤ ਬਾਬੇ ਜੀ ਪਾਸ ਗਏ । ਉਨਹ ਜਾਇ ਕਰ ਕਹਿਆ ਜਿ, ਨਾਨਕ ਜੀ, ਖ਼ਾਨ ਕਹਦਾ ਹੈ ਜਿ ਰਜਾਇ ਖੁਦਾਇ ਏਕ ਬਾਰ ਈਹਾਂ ਆਉ : ਅਪਨਾ ਦੀਦਾਰ ਦੇਹਿ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ ਚਲੀਐ, ਅਬ ਮੇਰੇ ਖ਼ਾਨ ਕਾ ਹੁਕਮ ਆਇਆ ਹੈ ।"

ਜਨਮ ਸਾਖੀ ਮਿਹਰਬਾਨ, ੯੩ ॥

# ਨਵਾਂ ਮਾਰਗ ਨਵਾਂ ਸਿਧਾਂਤ

ਗੁਰੂ ਨਾਨਕ ਦਾ ਨੂਰਾਨੀ ਚਿਹਰਾ, ਉਨ੍ਹਾਂ ਦੀਆਂ ਅੱਖੀਆਂ ਦੀ ਮਸਤ, ਪਰ ਜਗਮਗਾਂਦੀ ਜੋਤਿ, ਉਨ੍ਹਾਂ ਦੀ ਅਨੋਖੀ ਅਦਾ ਤੇ ਵਚਿਤ੍ਰ ਬੋਲਾਂ ਦਾ ਸੁਲਤਾਨਪੁਰ ਨਿਵਾਸੀਆਂ ਉਤੇ ਅਜੀਬ ਪ੍ਰਭਾਵ ਪਿਆ। ਦੌਲਤ ਖ਼ਾਨ ਲੋਧੀ ਜੋ ਬੜਾ ਦੂਰ ਅੰਦੇਸ਼ ਤੇ ਸੂਝਵਾਨ ਪੰਜਾਬ ਦਾ ਸੂਬੇਦਾਰ ਸੀ ਬੇਹਦ ਪ੍ਰਭਾਵਤ ਹੋਇਆ ਕਿਸੇ ਨੂੰ ਸਮਝ ਨਾ ਆਂਦੀ ਕਿ ਗੁਰੂ ਨਾਨਕ ਚੁੱਪ ਕਿਉਂ ਰਹਿੰਦਾ ਹੈ, ਕਿਉਂ ਉਸ ਨੇ ਡੇਰਾ ਲੁਟਾ ਦਿਤਾ; ਕਿਉਂ ਉਸ ਨੇ ਨਵਾਬ ਵਲੋਂ ਪੇਸ਼ ਹੋਈ ਦੀਵਾਨਗੀ ਠੁਕਰਾ ਦਿਤੀ। ਕਿਉਂ ਉਹ ਬ੍ਰਾਹਮਣਾਂ ਤੇ ਕਾਜ਼ੀਆਂ ਨੂੰ ਐਸੇ ਸ਼ਬਦ ਕਹਿੰਦਾ ਹੈ ਕਿ ਉਹ ਨਿਰੁੱਤਰ ਹੋ ਜਾਂਦੇ ਹਨ, ਤੇ ਛਿਥੇ ਪੈ ਜਾਂਦੇ ਹਨ। ਕਿਉਂ ਉਸ ਦੇ ਕਿਸੇ ਡੂੰਘੇ ਭਾਵਾਂ ਵਿਚ ਗੜੂੰਦ ਹਿਰਦੇ ਵਿਚੋਂ ਇਕੋ ਆਵਾਜ਼ ਬਾਰ ਬਾਰ ਨਿਕਲਦੀ ਹੈ; "ਨਾ ਕੋਈ ਹਿੰਦੂ ਨਾ ਮੁਸਲਮਾਨ।" ਤੇ ਜਦ ਨਵਾਬ ਦੌਲਤ ਖ਼ਾਨ ਲੋਧੀ ਨੇ ਆਪਣੇ ਨਾਲ ਰਾਜਕੁਮਾਰਾਂ ਵਾਂਗ ਬਿਠਾਇਆ। ਦੌਲਤ ਖ਼ਾਨ ਲੋਧੀ ਗੁਰੂ ਨਾਨਕ ਨਾਲੋਂ ਉਮਰ ਵਿਚ ਕਾਫ਼ੀ ਵਡਾ ਸੀ। ਉਸ ਦੇ ਦੋ ਪੁੱਤਰ ਦਿਲਾਵਰ ਖ਼ਾਨ ਤੇ ਗ਼ਾਜ਼ੀ ਖ਼ਾਨ ਬਾਬੇ ਨਾਨਕ ਦੀ ਉਮਰ ਦੇ ਸਨ, ਅਤੇ ਸੂਬੇ ਦਾ ਫ਼ੌਜੀ ਪ੍ਰਬੰਧ ਇਨ੍ਹਾਂ ਦੇ ਹਥ ਸੀ। ਦੌਲਤ ਖ਼ਾਨ ਦੇ ਪੁੱਤਰਾਂ ਨੂੰ ਵਿੱਦਿਆ ਦਾ ਵੀ ਬੜਾ ਸ਼ੌਕ ਸੀ, ਅਤੇ ਇਨ੍ਹਾਂ ਦੀ ਲਾਇਬਰੇਰੀ ਭਾਰਤ ਦੀਆਂ ਚੋਣਵੀਆਂ ਲਾਇਬਰੇਰੀਆਂ ਵਿਚੋਂ ਇਕ ਸੀ ਜਿਸ ਵਿਚ ਇਤਿਹਾਸ, ਰਾਜ ਪ੍ਰਬੰਧ ਤੇ ਸੂਫ਼ੀ ਸਾਹਿੱਤ ਦੀਆਂ ਬਹੁ ਮੁੱਲੀਆਂ ਕਿਤਾਬਾਂ ਸਨ। ਗੁਰੂ ਨਾਨਕ ਦੇਵ ਜੀ ਸੁਲਤਾਨ ਪੁਰ ਕਈ ਸਾਲ ਰਹੇ। ਉਨ੍ਹਾਂ ਨੇ ਇਸ ਲਾਇਬਰੇਰੀ ਤੋਂ ਕਾਫ਼ੀ ਲਾਭ ਉਠਾਇਆ ਹੋਵੇਗਾ। ਇਹ ਲਾਇਬਰੇਰੀ ਬਾਬਰ ਨੇ ਪੰਜਾਬ ਉਤੇ ਕਬਜ਼ੇ ਉਪਰੰਤ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ।

ਦੌਲਤ ਖ਼ਾਨ ਦੇ ਦਰਬਾਰ ਵਿਚ ਬਾਬੇ ਨਾਨਕ ਦਾ ਵਲੀ ਅਉਲੀਆਂ ਵਰਗਾ ਸਤਿਕਾਰ ਹੁੰਦਾ ਵੇਖ ਕੇ ਬ੍ਰਾਹਮਣ, ਕਾਜ਼ੀ, ਮਉਲਾਣੇ ਤੇ ਖ਼ਾਸ ਕਰ ਦੀਵਾਨ ਜੈਦੱਤ ਤਿਲਮਿਲਾਏ। ਕਾਜ਼ੀ ਨੇ ਬੜੇ ਰੋਹ ਵਿਚ ਆ ਕੇ ਪੁੱਛਿਆ, "ਤੁਸੀਂ ਕਹਿੰਦੇ ਹੋ ਕਿ ਨਾ ਕੋਈ ਹਿੰਦੂ ਨਾ ਕੋਈ ਮੁਸਲਮਾਨ। ਸਾਰਾ ਸ਼ਹਿਰ ਹਿੰਦੂਆਂ ਮੁਸਲਮਾਨਾਂ ਨਾਲ ਭਰਿਆ ਪਿਆ ਹੈ, ਇਹ ਕੀ ਦੀਵਾਨਾਪਣ ਕਿ ਬਾਰ ਬਾਰ ਆਵਾਜ਼ ਦਿੰਦੇ ਹੋ "ਨਾ ਕੋਈ ਹਿੰਦੂ

ਨਾ ਮੁਸਲਮਾਨ।'' ਬਾਬੇ ਨਾਨਕ ਨੇ ਉੱਤਰ ਦਿਤਾ ; ''ਦੇਹ ਹਿੰਦੂ ਹੈ, ਤੁਹਾਡੀ ਦੇਹ ਮੁਸਲਮਾਨ ਹੈ ; ਮੈਂ ਦੇਹ ਦਾ ਸਾਖੀ ਨਿਆਰਾ ਹਾਂ।' ਤੁਹਾਡੀ ਆਤਮਾ ਇਕ ਸਮਾਨ ਹੈ, ਨਾ ਇਹ ਹਿੰਦੂ ਹੈ ਨਾ ਮੁਸਲਮਾਨ ਹੈ। ਤੁਹਾਡਾ ਰੱਬ ਇਕ ਹੈ। ਉਹ ਨਾ ਇਕੱਲੇ ਹਿੰਦੂਆਂ ਦਾ ਹੈ ਨਾ ਇਕੱਲੇ ਮੁਸਲਮਾਨਾਂ ਦਾ ਹੈ। ਉਹ ਸਾਰੀ ਮਾਨਵ ਸ੍ਰਿਸ਼ਟੀ ਦਾ ਇਕੋ ਇੱਕ ਰੱਬ ਹੈ।''[੨]

ਕਾਜ਼ੀ ਹੋਰ ਭੜਕ ਉਠਿਆ। ''ਹੇ ਨਾਨਕ, ਕੀ ਮੁਸਲਮਾਨ ਇਨਸਾਨ ਨਹੀਂ ? ਕੀ ਹੁਣ ਤੂੰ ਮੁਸਲਮਾਨਾਂ ਦੀ ਹਸਤੀ ਨੂੰ ਹੀ ਨਹੀਂ ਮੰਨਦਾ ? ਕੀ ਮੁਹੰਮਦ ਸਾਹਿਬ ਨੇ ਜੋ ਪੈਗਾਮ ਦਿਤਾ ਉਹ ਨਿਰਮੂਲ ਹੈ ? ਕੀ ਇਸਲਾਮ ਦਾ ਰਸਤਾ ਠੀਕ ਨਹੀਂ ? ਮੈਨੂੰ ਫ਼ਖ਼ਰ ਹੈ ਕਿ ਮੈਂ ਮੁਸਲਮਾਨ ਹਾਂ। ਮੁਸਲਮਾਨ ਉਹ ਜੋ ਇਸਲਾਮ ਉਤੇ ਈਮਾਨ ਲਿਆਵੇ।'' ਗੁਰੂ ਨਾਨਕ ਨੇ ਬੜੀ ਗੰਭੀਰ-ਧੀਰ ਆਵਾਜ਼ ਵਿਚ ਕਿਹਾ, ''ਕਾਜ਼ੀ ਸਹਿਬ, ਮੈਂ ਮੁਸਲਮਾਨ ਉਸ ਨੂੰ ਮੰਨਦਾ ਹਾਂ ਜੋ ਸਚੇ ਇਸਲਾਮ ਦੇ ਅਮਲਾਂ ਉਤੇ ਚਲੇ। ਮੁਸਲਮਾਨ ਕਹਾਣ ਦਾ ਅਧਿਕਾਰ ਹਰ ਇਕ ਨੂੰ ਨਹੀਂ ਕਿਉਂਕਿ ਸਚੇ ਮੁਸਲਮਾਨ ਬਣਨਾ ਕਠਿਨ ਹੈ।'' ਕਾਜ਼ੀ ਨੇ ਤੁਰਤ ਪੁੱਛਿਆ, ''ਸੱਚਾ ਮੁਸਲਮਾਨ ਤੁਸੀਂ ਕਿਸ ਨੂੰ ਮੰਨਦੇ ਹੋ ?'' ਤਾਂ ਬਾਬੇ ਨਾਨਕ ਨੇ ਇਹ ਸ਼ਬਦ ਉਚਾਰਿਆ :

ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥
ਹੋਇ ਮੁਸਲਿਮੁ ਦੀਨ ਮੁਹਾਣੈ, ਮਰਣ ਜੀਵਣ ਕਾ ਭਰਮੁ ਚੁਕਾਵੈ ॥
ਰੱਬ ਕੀ ਰਜਾਇ ਮੰਨੇ ਸਿਰ ਉਪਰਿ, ਕਰਤਾ ਮੰਨੇ ਆਪ ਗਵਾਵੈ ॥
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥

ਮਾਝ ਮ: ੧, ੧੪੧ ॥

ਗੁਰੂ ਸਾਹਿਬ ਨੇ ਆਖਿਆ ਉਨ੍ਹਾਂ ਦੀ ਨਿਗਾਹ ਵਿਚ ਸੱਚਾ ਮੁਸਲਮਾਨ ਉਹ ਹੈ ਜੋ ਪਹਿਲਾਂ ਤਾਂ ਸੱਚ ਦੇ ਮਾਰਗ ਨੂੰ ਅਪਣਾਵੇ, ਸੰਸਾਰੀ ਮਾਲ ਧਨ ਦੀ ਤ੍ਰਿਸ਼ਨਾ ਤੋਂ ਪਾਕ ਰਹੇ ; ਜੰਮਣ ਮਰਣ ਦੇ ਭਰਮ ਨੂੰ ਮਨੋਂ ਮਿਟਾਵੇ, ਅਰਥਾਤ ਉਸ ਦੀ ਉੱਜਲ ਬੁੱਧੀ ਨੂੰ ਜਨਮ ਮਰਣ ਦਾ ਗਿਆਨ ਹੋਵੇ, ਪਰਮੇਸ਼ਰ ਦੀ ਰਜ਼ਾ ਸਿਰ ਤੇ ਮੰਨੇ, ਹਉਮੈਂ ਹੰਕਾਰ ਆਪਣੇ ਅੰਦਰੋਂ ਦੂਰ ਕਰੇ, ਸਭ ਜੀਆਂ ਵਿਚ ਪਰਮੇਸ਼ਰ ਨੂੰ ਰਮਿਆ ਜਾਣੇ। ਜਿਸ ਵਿਚ ਇਹ ਗੁਣ ਹੋਣ ਉਹ ਮੁਸਲਮਾਨ ਅਖਵਾਣ ਦਾ ਅਧਿਕਾਰੀ ਹੈ। ਹੋਰ ਕੋਈ ਨਹੀਂ।''[੩] ਕਾਜ਼ੀ ਇਹ ਉੱਤਰ ਸੁਣ ਕੇ ਖ਼ਾਮੋਸ਼ ਹੋ ਗਿਆ। ਇਕ ਪਾਸੇ ਖੜੇ ਮੁੱਲਾਂ ਨੇ ਪੁੱਛਿਆ ਹਿੰਦੂਆਂ ਬਾਰੇ ਤੁਹਾਡੀ ਕੀ ਰਾਇ ਹੈ, ਅਤੇ ਸੱਚਾ ਹਿੰਦੂ ਕੌਣ ਹੈ। ਬਾਬੇ ਨੇ ਉੱਤਰ ਦਿਤਾ :

ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥
ਨਾਰਦ ਕਹਿਆ ਸਿ ਪੂਜ ਕਰਾਂਹੀ ॥

ਅੰਧੇ ਗੁੰਗੇ ਅੰਧ ਅੰਧਾਰੁ ॥
ਪਾਥਰ ਲੇ ਪੂਜਹਿ ਮੁਗਧ ਗਵਾਰ ॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ ॥

ਮ: ੧, ਬਿਹਾਗੜਾ, ੫੫੬।

"ਹਿੰਦੂ ਭੁਲੇ ਹੋਏ ਅਤੇ ਅਪੁਠੇ ਹੀ ਜਾਂਦੇ ਹੈਨ, ਉਨ੍ਹਾਂ ਦੇ ਮਨ ਨਾਰਦ ਦੇ ਆਖੇ ਲਗਦੇ ਹੈਨ ਜਿਸ ਨੇ ਮੂਰਤੀ ਪੂਜਾ ਪ੍ਰਚਲਿਤ ਕੀਤੀ, ਤਿਸ ਕਰਕੇ ਅੰਧੇ ਹੈਨ, ਅਤੇ ਬ੍ਰਹਮ-ਦ੍ਰਿਸ਼ਟੀ ਨਹੀਂ ਦੇਖ ਸਕਦੇ। ਤੇ ਗੁੰਗੇ ਹੈਨ, ਪਰਮੇਸ਼ਰ ਦਾ ਜੱਸ ਨਹੀਂ ਕਰ ਸਕਦੇ ਹੈਨ ; ਪੱਥਰਾਂ ਨੂੰ ਪੂਜਦੇ ਹਨ ਇਸ ਲਈ ਮੂਰਖ ਹਨ। ਪੱਥਰ ਜਿਹੜਾ ਆਪ ਡੁਬਣ ਵਾਲਾ ਹੈ ਉਨ੍ਹਾਂ ਹਿੰਦੂਆਂ ਨੂੰ ਕਿਵੇਂ ਤਾਰ ਸਕਦਾ ਹੈ।[੪] "ਸੱਚਾ ਹਿੰਦੂ ਉਹ ਹੈ ਜੋ "ਕਾਮ ਕ੍ਰੋਧ ਝੂਠ ਤੇ ਨਿੰਦਾ ਨੂੰ ਅਰ ਅਹੰਕਾਰ ਨੂੰ ਚੁਕਾਵੇ ਅਰ ਕਾਮਣੀਆਂ ਨਾਲ ਮੋਹ ਵੀ ਤਜੇ ਤਾਂ ਜਗਤ ਵਿਚ ਹੀ ਮਹਾਰਾਜ ਨੂੰ ਪਾਵੇ, ਮਾਨ ਵੀ ਤਜੇ ਤੇ ਅਭਿਮਾਨ ਵੀ ਤਜੇ। ਇਸਤਰੀ ਪੁੱਤਰਾਂ ਦੀ ਝੂਠੀ ਪ੍ਰੀਤ ਤਜੈ। ਤ੍ਰਿਸਨਾਂ ਦੀ ਆਸ ਛੱਡ ਕੇ ਰਾਮ ਨਾਲ ਲਿਵ ਲਾਵੇ"।[੫]

ਸਭ ਨੇ ਪੁੱਛਿਆ "ਤੁਸੀਂ ਹਿੰਦੂ ਹੋ ਕਿ ਮੁਸਲਮਾਨ ?"[੬] ਗੁਰੂ ਸਾਹਿਬ ਨੇ ਉੱਤਰ ਦਿਤਾ "ਸਭ ਹਿੰਦੂਆਂ ਤੇ ਮੁਸਲਮਾਨਾਂ ਦਾ ਸਰੀਰ ਇਕ ਸਮਾਨ ਤੱਤਾਂ ਦਾ ਬਣਿਆ ਹੋਇਆ ਹੈ। ਸਰੀਰਕ ਤੌਰ ਤੇ ਮੈਂ ਨਾ ਹਿੰਦੂਆਂ ਤੋਂ ਭਿੰਨ ਹਾਂ ਨਾ ਮੁਸਲਮਾਨਾਂ ਤੋਂ। ਮੈਂ ਓਸ ਇਕ ਪਰਮੇਸ਼ਵਰ ਨੂੰ ਅਰਾਧਦਾ ਹਾਂ ਜਿਸ ਨੂੰ ਹਿੰਦੂ ਤੇ ਮੁਸਲਮਾਨ ਭਿੰਨ ਭਿੰਨ ਨਾਵਾਂ ਨਾਲ ਪੁਕਾਰਦੇ ਹਨ ਅਤੇ ਆਪਣੇ ਆਪਣੇ ਰੱਬ ਨੂੰ ਇਕ ਦੂਸਰੇ ਦੇ ਰੱਬ ਨਾਲੋਂ ਵਖਰਾ ਸਮਝਦੇ ਹਨ। ਮੇਰੀ ਆਤਮਾ ਜੋਤ ਸਰੂਪ ਪਰਮੇਸ਼ਰ ਦੀ ਸਾਖੀ ਹੈ। ਇਹ ਜੋਤਿ ਜੋ ਪ੍ਰਭੂ ਦੀ ਮੇਰੇ ਅੰਦਰ ਨਿਰੰਤਰ ਜਗਦੀ ਹੈ, ਇਹ ਨਾ ਹਿੰਦੂ ਹੈ ਨਾ ਮੁਸਲਮਾਨ।" "ਸ੍ਰਿਸ਼ਟੀ ਦੇ ਸਭ ਮਾਨਸ ਮੇਰੇ ਭਰਾ, ਮੇਰੇ ਹਮ-ਸਫ਼ਰ ਹਨ। ਜੋ ਪ੍ਰਭੂ ਦੀ ਅਰਾਧਨਾ ਕਰਦੇ ਹਨ, ਉਸ ਦੀ ਯਾਦ ਵਿਚ ਜੀਉਂਦੇ ਹਨ, ਓਹ ਮੇਰੇ ਮੀਤ-ਸਖੇ ਹਨ, ਚਾਹੇ ਉਹ ਕਿਸੇ ਦੇਸ਼, ਕੌਮ ਜਾਂ ਧਰਮ ਦੇ ਹੋਣ। ਕਿਉਂਕਿ ਮੈਂ ਸੱਚਾਈ ਪਰਗਟ ਕਰਦਾ ਹਾਂ, ਕਿਉਂਕਿ ਮੈਂ ਇਹ ਹਿੰਦੂ ਮੁਸਲਮਾਨਾਂ ਦੀਆਂ ਮਨੁੱਖ ਨੂੰ ਮਨੁੱਖ ਨਾਲ ਨਫ਼ਰਤ ਸਿਖਾਣ ਵਾਲੀਆਂ ਰੁਚੀਆਂ ਤੇ ਸਿਧਾਂਤਾਂ ਦਾ ਖੰਡਨ ਕਰਦਾ ਹਾਂ, ਲੋਕ ਮੈਨੂੰ ਦੀਵਾਨਾ ਕਹਿੰਦੇ ਹਨ। ਇਹ ਸਮਝਦੇ ਹਨ ਕਿ ਮੈਨੂੰ ਕੋਈ ਭੂਤ ਚਿਮੜ ਗਿਆ। ਮੈਨੂੰ ਪਾਗਲ ਸਮਝਦੇ ਹਨ। ਠੀਕ ਹੈ ਮੈਂ ਦੀਵਾਨਾ ਹਾਂ, ਪਰ ਮੈਂ ਸਚਾਈ ਦਾ ਦੀਵਾਨਾ ਹਾਂ।[੭]

ਸ਼ੁਕਰਵਾਰ ਦਾ ਦਿਨ ਸੀ। ਜੁੰਮੇਂ ਦੀ ਨਮਾਜ਼ ਦਾ ਵਕਤ ਆ ਗਿਆ। ਨਵਾਬ ਦੌਲਤ ਖ਼ਾਨ ਤੇ ਉਸ ਦੇ ਮੁਸਲਮਾਨ ਦਰਬਾਰੀ ਮਸਜਿਦ ਜਾਣ ਲਈ ਤਿਆਰ ਹੋਏ। ਕਾਜ਼ੀ ਨੇ ਆਖਿਆ, "ਜੇ ਤੁਹਾਡੇ ਲਈ ਹਿੰਦੂ ਤੇ ਮੁਸਲਮਾਨ ਇਕ ਸਮਾਨ ਹਨ, ਤੇ ਜੇ

ਤੁਸੀਂ ਸਚਮੁਚ ਕੇਵਲ ਇਕ ਅੱਲਾ ਦੀ ਅਬਾਦਤ ਵਿਚ ਵਿਸ਼ਵਾਸ ਰਖਦੇ ਹੋ, ਤਾਂ ਸਾਡੇ ਨਾਲ ਮਸਜਿਦ ਵਿਚ ਚਲੋ ਅਤੇ ਨਮਾਜ਼ ਪੜ੍ਹੋ। ਬਾਬਾ ਨਾਨਕ ਉਨ੍ਹਾਂ ਨਾਲ ਤੁਰ ਪਿਆ। ਨਵਾਬ ਤੇ ਕਾਜ਼ੀ ਦੇ ਨਾਲ ਹੀ ਨਮਾਜ਼ ਲਈ ਜਾ ਖੜਾ ਹੋਇਆ। ਸੁਲਤਾਨਪੁਰ ਵਿਚ ਇਹ ਗੱਲ ਕੰਨੋਂ ਕੰਨੀਂ ਫੈਲ ਗਈ। ਸਭ ਹਿੰਦੂਆਂ ਨੂੰ ਇਹ ਵਹਿਮ ਹੋ ਗਿਆ ਕਿ ਨਾਨਕ ਮੁਸਲਮਾਨ ਬਣਨ ਲਗਾ ਹੈ। ਹਿੰਦੂਆਂ ਦੀਆਂ ਰਹੁ ਰੀਤਾਂ ਤੇ ਉਸ ਨੇ ਤਿਆਗੀਆਂ ਹੀ ਸੀ। ਹੁਣ ਮਸਜਿਦ ਵਿਚ ਜੇ ਜੁਮੇਂ ਦੀ ਨਮਾਜ਼ ਵੀ ਪੜ੍ਹਨ ਲਗ ਪਿਆ ਤਾਂ ਸਮਝੋ ਮੁਸਲਮਾਨ ਹੀ ਬਣ ਗਿਆ। ਜੈ ਰਾਮ ਇਸ ਕਿਸਮ ਦੀ ਚਰਚਾ ਸੁਣ ਕੇ ਘਰ ਆਇਆ ਅਤੇ ਬੀਬੀ ਨਾਨਕੀ ਨੂੰ ਆ ਕੇ ਦਸਿਆ ਕਿ ਨਾਨਕ ਨੇ ਮਸਜਿਦ ਵਿਚ ਨਮਾਜ਼ ਪੜ੍ਹ ਕੇ ਮੁਸਲਮਾਨਾਂ ਦਾ ਪੱਕਾ ਮੇਲੀ ਹੋਣ ਦੀ ਸੋਚ ਲਈ ਹੈ। ਆਪਣਾ ਧਰਮ ਭਰਿਸ਼ਟ ਕਰ ਲਿਆ ਹੈ।[੮] ਬੀਬੀ ਨਾਨਕੀ ਨੇ ਬੜੇ ਠਰ੍ਹੰਮੇ ਨਾਲ ਉੱਤਰ ਦਿਤਾ, "ਇਤਨੀ ਛੋਟੀ ਜੇਹੀ ਗੱਲ ਤੇ ਘਬਰਾਣ ਦੀ ਕੋਈ ਲੋੜ ਨਹੀਂ। ਮੇਰਾ ਵੀਰ ਮਹਾਂਪੁਰਸ਼ ਹੈ, ਉਹ ਬ੍ਰਹਮ-ਗਿਆਨੀ ਹੈ। ਉਸ ਲਈ ਹਿੰਦੂ ਮੁਸਲਮਾਨ ਇਕ ਸਮਾਨ ਹਨ, ਉਸ ਦੇ ਲਈ ਮਸਜਿਦ ਤੇ ਮੰਦਰ ਇਕ ਸਮਾਨ ਹਨ। ਉਹ ਜੇ ਕਿਸੇ ਮੰਦਰ ਵਿਚ ਕੀਰਤਨ ਕਰੇ ਤਾਂ ਉਸ ਨੇ ਹਿੰਦੂ ਨਹੀਂ ਬਣ ਜਾਣਾ। ਜੇ ਮਸਜਿਦ ਵਿਚ ਪ੍ਰਾਰਥਨਾਂ ਵਿਚ ਸ਼ਾਮਲ ਹੋ ਗਿਆ ਤਾਂ ਉਸ ਨੇ ਮੁਸਲਮਾਨ ਨਹੀਂ ਬਣ ਜਾਣਾ। ਉਸ ਲਈ ਰੱਬ ਦੀ ਸਿਫ਼ਤ ਦਾ ਕੀਰਤਨ, ਤੇ ਰੱਬ ਦੀ ਪ੍ਰਾਰਥਨਾ ਸਤਸੰਗ ਹੈ। ਜੋ ਪੁਰਸ਼ ਸੱਚ ਦਾ ਪਾਂਧੀ ਹੋਵੇਗਾ, ਮੇਰਾ ਵੀਰ ਨਾਨਕ ਉਸ ਪਾਸ ਜਾਏਗਾ। ਉਸ ਦਾ ਸਤਿਕਾਰ ਕਰੇਗਾ, ਉਸ ਨੂੰ ਆਪਣਾ ਪਿਆਰ ਦੇਵੇ। ਜਿਸ ਮਹਿਫ਼ਲ ਵਿਚ ਸੱਚ ਦੀ ਚਰਚਾ ਹੋਵੇ, ਸਚੇ ਪ੍ਰਭੂ ਦੇ ਗੁਣ ਗਾਇ ਜਾਣ, ਨਾਨਕ ਓਥੇ ਜ਼ਰੂਰ ਜਾਏਗਾ, ਚਾਹੇ ਉਹ ਮਹਿਫ਼ਲ ਹਿੰਦੂਆਂ ਦੀ ਹੋਵੇ, ਚਾਹੇ ਮੁਸਲਮਾਨਾਂ ਦੀ ਹੋਵੇ। ਮੰਦਰ ਵਿਚ ਜਾ ਕੇ ਉਹ ਹਿੰਦੂ ਨਹੀਂ ਬਣ ਜਾਏਗਾ, ਤੇ ਮਸਜਿਦ ਵਿਚ ਜਾ ਕੇ ਉਹ ਮੁਸਲਮਾਨ ਨਹੀਂ ਬਣ ਜਾਏਗਾ। ਨਾਨਕ ਨਿਰੰਕਾਰ ਦਾ ਹੈ ਤੇ ਨਿਰੰਕਾਰ ਦੀ ਬਖ਼ਸ਼ਿਸ਼ ਨਾਨਕ ਦੇ ਸਿਰ ਤੇ ਹੈ"।[੯]

ਖ਼ੁਸ਼ਵਕਤ ਰਾਇ ਆਪਣੀ "ਤਵਾਰੀਖ਼ੇ-ਸਿੱਖਾਂ" ਵਿਚ ਇਸ ਘਟਨਾ ਬਾਰੇ ਇਸ ਪ੍ਰਕਾਰ ਲਿਖਦਾ ਹੈ, "ਮੁਸਲਮਾਨਾਂ ਨੇ ਬਾਬੇ ਨਾਨਕ ਉਤੇ ਜ਼ੋਰ ਪਾ ਕੇ ਪੁੱਛਿਆ, 'ਉਹ ਮੁਸਲਮਾਨ ਹੈ ਜਾਂ ਹਿੰਦੂ।' ਬਾਬੇ ਨਾਨਕ ਨੇ ਉੱਤਰ ਦਿਤਾ, 'ਨਾ ਮੈਂ ਹਿੰਦੂ ਹਾਂ ਨਾ ਮੁਸਲਮਾਨ, ਮੈਂ ਤਾਂ ਉਸ ਪਰਮ ਪੁਰਖ ਦਾ ਦਾਸ ਹਾਂ, ਸੱਚ ਦਾ ਮਾਰਗ ਮੇਰਾ ਮਜ਼ਹਬ ਹੈ।" ਮੁਸਲਮਾਨਾਂ ਨੇ ਆਖਿਆ ਜੇ ਉਨ੍ਹਾਂ ਦੀ ਨਿਗਾਹ ਵਿਚ ਹਿੰਦੂਆਂ ਤੇ ਮੁਸਲਮਾਨਾਂ ਦਾ ਧਰਮ ਇਕ ਸਮਾਨ ਹੈ ਤਾਂ ਉਨ੍ਹਾਂ ਨੂੰ ਜੁਮੇ ਦੀ ਨਮਾਜ਼ ਵਿਚ ਸ਼ਾਮਲ ਹੋਣਾ ਚਾਹੀਦਾ ਹੈ। ਬਾਬਾ ਨਾਨਕ ਤੁਰਤ ਮੰਨ ਗਿਆ ਅਤੇ ਉਨ੍ਹਾਂ ਦੇ ਨਾਲ ਮਸਜਿਦ ਚਲਾ

ਗਿਆ। ਓਥੇ ਮਸਜਿਦ ਵਿਚ ਨਵਾਬ ਦੌਲਤ ਖ਼ਾਨ ਤੇ ਕਾਜ਼ੀ ਵੀ ਪਹੁੰਚੇ ਹੋਏ ਸਨ। ਬਾਬੇ ਨਾਨਕ ਨੇ ਨਾਂ ਨਵਾਬ ਨੂੰ ਸਲਾਮ ਕੀਤੀ ਨਾ ਕਾਜ਼ੀ ਨੂੰ। ਇਸ ਗੱਲ ਨੂੰ ਨਵਾਬ ਨੇ ਵੀ ਬੁਰਾ ਮਨਾਇਆ ਤੇ ਕਾਜ਼ੀ ਨੇ ਵੀ। ਜਦ ਉਨ੍ਹਾਂ ਨੂੰ ਪੁੱਛਿਆ ਗਿਆ ਕਿ ਉਨ੍ਹਾਂ ਨੇ ਅਦਬ ਸਤਿਕਾਰ ਵਜੋਂ ਨਵਾਬ ਨੂੰ ਸਲਾਮ ਕਿਉਂ ਨਹੀਂ ਕੀਤੀ ਤਾਂ ਗੁਰੂ ਜੀ ਨੇ ਉੱਤਰ ਦਿਤਾ, "ਨਿਰਇੱਛਤ ਤੇ ਬੇਮੁਹਤਾਜ ਪੁਰਸ਼ਾਂ ਦਾ ਸਿਰ ਕਿਸੇ ਅਗੇ ਨਹੀਂ ਝੁਕਦਾ, ਉਹ ਸਦਾ ਉੱਚਾ ਰਹਿੰਦਾ ਹੈ।" ਦੌਲਤ ਖ਼ਾਨ ਬਾਬੇ ਨਾਨਕ ਦੀ ਨਿਰਭੈਤਾ ਤੇ ਨਿਰਛਲਤਾ ਦੇਖ ਕੇ ਬੜਾ ਖ਼ੁਸ਼ ਹੋਇਆ। ਜਦ ਉਹ ਨਮਾਜ਼ ਪੜ੍ਹਨ ਲਈ ਖੜਾ ਹੋਇਆ ਤਾਂ ਆਪਣੇ ਨਾਲ ਖੜਾ ਕੀਤਾ।"੧੦

ਮਸਜਿਦ ਵਿਚ ਨਮਾਜ਼ ਅਰੰਭ ਹੋ ਗਈ। ਸਭ ਮੁਸਲਮਾਨ ਸ਼ਰਧਾ ਵਿਚ ਕਦੀ ਖੜੇ ਹੁੰਦੇ, ਕਦੀ ਗੋਡਿਆਂ ਤੇ ਹੱਥ ਰਖ ਕੇ ਝੁਕਦੇ, ਕਦੀ ਸਿੱਜਦਾ ਕਰਦੇ, ਪਰ ਗੁਰੂ ਨਾਨਕ ਖੜੇ ਰਹੇ। ਕਿਸੇ ਅੰਤ੍ਰੀਵ ਪ੍ਰਾਰਥਨਾ ਵਿਚ ਉਨ੍ਹਾਂ ਦੇ ਬੁੱਲ੍ਹ ਫਰਕਦੇ ਰਹੇ, ਪਰ ਨਾ ਉਹ ਝੁਕੇ ਤੇ ਨਾ ਉਨ੍ਹਾਂ ਨੇ ਸਿੱਜਦਾ ਕੀਤਾ। ਸਭ ਨੇ, ਖ਼ਾਸ ਕਰ ਕਾਜ਼ੀ ਨੇ, ਇਸ ਗੱਲ ਨੂੰ ਨਮਾਜ਼ ਦੀ ਤੌਹੀਨ ਸਮਝਿਆ। ਜਦ ਨਮਾਜ਼ ਖ਼ਤਮ ਹੋਈ, ਤਾਂ ਕਾਜ਼ੀ ਨੇ ਨਵਾਬ ਅਗੇ ਇਸ ਗੱਲ ਦੀ ਜ਼ਬਰਦਸਤ ਸ਼ਕਾਇਤ ਕੀਤੀ ਕਿ ਨਾਨਕ ਨੇ ਨਮਾਜ਼ ਵਿਚ ਵਿਘਨ ਪਾਇਆ ਹੈ ਅਤੇ ਇਸਲਾਮ ਦਾ ਨਿਰਾਦਰ ਕੀਤਾ ਹੈ। ਉਸ ਨੇ ਰੋਹ ਭਰੀ ਆਵਾਜ਼ ਵਿਚ ਬਾਬੇ ਨਾਨਕ ਤੋਂ ਵੀ ਪੁੱਛਿਆ ਕਿ ਉਨ੍ਹਾਂ ਨੇ ਨਮਾਜ਼ ਵਿਚ ਸਿੱਜਦਾ ਕਿਉਂ ਨਹੀਂ ਕੀਤਾ।੧੦ ਬਾਬੇ ਨੇ ਉੱਤਰ ਦਿਤਾ, "ਤੁਹਾਡੀ ਨਮਾਜ਼ ਦਰਗਾਹ ਵਿਚ ਪਰਵਾਨ ਨਹੀਂ ਹੋ ਸਕਦੀ" ਕਾਜ਼ੀ ਨੇ ਕ੍ਰੋਧ ਵਿਚ ਆ ਕੇ ਸਵਾਲ ਕੀਤਾ, "ਸਾਡੀ ਨਮਾਜ਼ ਵਿਚ ਕੀ ਦੋਸ਼ ਹੈ ਜੋ ਤੁਸੀਂ ਸਾਡਾ ਨਿਰਾਦਰ ਕੀਤਾ।" ਗੁਰੂ ਜੀ ਨੇ ਉੱਤਰ ਦਿਤਾ, 'ਨਮਾਜ਼ ਵਿਚ ਕੋਈ ਦੋਸ਼ ਨਹੀਂ। ਰੱਬ ਦੀ ਸੱਚੀ ਯਾਦ ਵਿਚ ਨਮਾਜ਼ ਪੜ੍ਹਦੇ ਤਾਂ ਉਹ ਜ਼ਰੂਰ ਪਰਵਾਨ ਹੁੰਦੀ। ਪਰ ਤੁਹਾਡੀ ਜ਼ਬਾਨ ਨਮਾਜ਼ ਪੜ੍ਹ ਰਹੀ ਸੀ, ਅਤੇ ਤੁਹਾਡਾ ਧਿਆਨ ਹੋਰ ਪਾਸੇ ਸੀ। ਧਿਆਨ ਤੁਹਾਡਾ ਘੋੜੀ ਵਲ ਸੀ ਜੋ ਅੱਜ ਸੂਈ ਹੈ। ਤੁਹਾਨੂੰ ਡਰ ਸੀ ਮਤਾਂ ਵਛੇਰਾ ਖੂਹ ਵਿਚ ਨਾ ਜਾ ਪਵੇ। ਤੁਸੀਂ ਆਪ ਹੀ ਦਸੋ ਕਿ ਜਦ ਤੁਹਾਡਾ ਧਿਆਨ ਹੀ ਨਮਾਜ਼ ਵਿਚ ਨਹੀਂ ਸੀ ਤਾਂ ਉਹ ਅੱਲਾਹ ਦੇ ਦਰਬਾਰ ਪਰਵਾਨ ਕਿਵੇਂ ਹੋ ਸਕਦੀ ਹੈ।" ਕਾਜ਼ੀ ਹੱਕਾ ਬੱਕਾ ਰਹਿ ਗਿਆ। ਬਾਬਾ ਨਾਨਕ ਦੀ ਦਿੱਬ ਦ੍ਰਿਸ਼ਟੀ ਦੀ ਸਚਾਈ ਨੇ ਉਸ ਨੂੰ ਚੁੱਪ ਕਰਾ ਦਿਤਾ। ਉਹ ਮੰਨ ਗਿਆ ਕਿ ਗੁਰੂ ਜੀ ਠੀਕ ਕਹਿੰਦੇ ਹਨ।੧੧

"ਮੇਰੀ ਨਮਾਜ਼ ਤਾਂ ਅੱਲਾਹ ਦੀ ਦਰਗਾਹ ਵਿਚ ਪਰਵਾਨ ਹੋਵੇਗੀ ਕਿ ਨਹੀਂ ?" ਨਵਾਬ ਦੌਲਤ ਖ਼ਾਨ ਲੋਧੀ ਨੇ ਪੁੱਛਿਆ। "ਨਹੀਂ ਪਰਵਾਨ ਹੋ ਸਕਦੀ," ਗੁਰੂ ਨਾਨਕ ਨੇ ਉੱਤਰ ਦਿਤਾ, "ਕਿਉਂਕਿ ਤੁਹਾਡਾ ਧਿਆਨ ਨਮਾਜ਼ ਵਿਚ ਨਹੀਂ ਸੀ। ਤੁਸੀਂ ਜੋ

ਕੰਧਾਰੋਂ ਘੋੜੇ ਉਡੀਕ ਰਹੇ ਹੋ, ਉਸ ਦੀ ਚਿੰਤਾ ਵਿਚ ਸਓ। ਤੁਸੀਂ ਨਮਾਜ਼ ਵਲੋਂ ਮਨ ਹਟਾ ਕੇ ਸੋਚ ਰਹੇ ਸਓ ਕਿ ਕਿਸ ਕਿਸਮ ਦੇ ਘੋੜੇ ਖ਼ਰੀਦੇਗਾ, ਕਿਤਨੇ ਲਿਆਏਗਾ ਤੇ ਕਦ ਲਿਆਏਗਾ। ਉਨ੍ਹਾਂ ਦੀ ਪ੍ਰਾਪਤੀ ਦੀ ਰੀਝ ਨੇ ਤੁਹਾਡਾ ਮਨ ਬਿਲਕੁਲ ਉਖੇੜ ਦਿਤਾ ਸੀ।"[੧੨] ਦੌਲਤ ਖ਼ਾਨ ਛਾਤੀ ਤੇ ਹੱਥ ਮਾਰ ਕੇ ਬੜੇ ਪਸਚਾਤਾਪ ਭਰੀ ਆਵਾਜ਼ ਵਿਚ ਆਖਣ ਲਗਾ, "ਹਾਇ ਮੇਰੀ ਕਮਬਖ਼ਤੀ, ਮੇਰੀ ਬੇਵਕੂਫ਼ੀ ਕਾਰਨ ਨਾਨਕ ਦਾ ਸਾਇਆ ਮੇਰੇ ਰਾਜ ਭਾਗ ਦੇ ਸਿਰੋਂ ਖੁਸ ਗਿਆ। ਨਾਨਕ ਤਾਂ ਕੋਈ ਵਲੀ ਅਉਲੀਆ ਹੈ ਜਿਸ ਨੇ ਮੇਰੇ ਮਨ ਦੀ ਬੁਝ ਲੀਤੀ। ਮੇਰੀ ਬਦਕਿਸਮਤੀ ਕਿ ਨਾਨਕ ਜੇਹਾ ਮੇਰਾ ਵਜ਼ੀਰ ਫ਼ਕੀਰ ਹੋ ਗਿਆ।"[੧੩] ਮੁਸਲਮਾਨ ਹਾਕਮ ਦਰਵੇਸ਼ਾਂ, ਫ਼ਕੀਰਾਂ ਦੇ ਬੜੇ ਕਦਰਦਾਨ ਹੁੰਦੇ ਸਨ। ਨਵਾਬ ਕਹਿਣ ਲਗਾ, 'ਧੰਨ ਤੇਰੀ ਕਮਾਈ ਨਾਨਕ ਜੀ, ਤੇ ਧੰਨ ਤੇਰੀ ਸ਼ਕਤੀ ਤੇ ਗਿਆਨ। ਮੇਰੇ ਉਤੇ ਮਿਹਰ ਕਰ ਕਿ ਤੇਰੇ ਦੀਦਾਰ ਸਦਕਾ ਖ਼ੁਦਾ ਮੇਰੇ ਗੁਨਾਹ ਬਖ਼ਸ਼ੇ। ਹੇ ਨਾਨਕ ਜੀ ਤੁਸੀਂ ਕਾਮਲ ਦਰਵੇਸ਼ ਹੋ, ਇਸ ਜਹਾਨ ਵਿਚ ਤੇ ਰੱਬ ਦੀ ਦਰਗਾਹ ਵਿਚ ਮੇਰੇ ਸਹਾਈ ਹੋਵੋ।" ਗੁਰੂ ਨਾਨਕ ਦੌਲਤ ਖ਼ਾਨ ਦੀ ਨਿਮਰਤਾ ਤੇ ਭਗਤੀ-ਭਾਵ ਤੋਂ ਬੜੇ ਪ੍ਰਸੰਨ ਹੋਏ ਅਤੇ ਆਖਣ ਲਗੇ, "ਜਾਹ, ਤੇਰਾ ਲੋਕ ਪਰਲੋਕ ਵਿਚ ਮੈਂ ਜ਼ਾਮਨ ਹਾਂ, ਇਥੇ ਕਿਸੇ ਗ਼ਰੀਬ ਦੀ ਆਤਮਾ ਨਾ ਦੁਖਾਈਂ, ਐਸਾ ਕੰਮ ਨਾ ਕਰੀਂ ਜਿਸ ਤੋਂ ਪਰਜਾ ਕਸ਼ਟ ਵਿਚ ਪਵੇ। ਤੇਰਾ ਕੁਝ ਨਹੀਂ ਵਿਗੜੇਗਾ। ਨੇਕੀ ਕਮਾਈਂ ਦਰਗਾਹ ਵਿਚ ਅਸੀਂ ਤੇਰੇ ਜ਼ਾਮਨ ਹੋਵਾਂਗੇ।[੧੪] ਨਵਾਬ ਦੌਲਤ ਖ਼ਾਨ ਨਿਹਾਲ ਹੋਇਆ, ਅਤੇ ਬੜੀ ਸ਼ਰਧਾ ਤੇ ਤਿਆਗ ਭਾਵਨੀ ਵਿਚ ਆਖਣ ਲਗਾ, "ਨਾਨਕ ਸ਼ਾਹ ਜੀ, ਮੇਰਾ ਰਾਜ, ਮਾਲ, ਹੁਕਮ ਹਾਸਲ, ਮੁਲਕ ਮਲਕੀਅਤ ਸਭ ਤੇਰੀ ਹੈ। ਤੇਰੇ ਹਵਾਲੇ ਹੈ, ਜਿਵੇਂ ਜੀਅ ਚਾਹੇ ਵਰਤੋ।" ਗੁਰੂ ਨਾਨਕ ਨੇ ਉਸ ਦੀ ਪ੍ਰੇਮ ਭਾਵਨਾ ਦੇਖ ਕੇ ਆਖਿਆ, "ਖ਼ੁਦਾ ਤੇਰਾ ਭਲਾ ਕਰੇਗਾ, ਹੁਣ ਮੇਰਾ ਇਥੇ ਟਿਕਣਾ ਮੁਸ਼ਕਲ ਹੈ। ਰਾਜ ਮਾਲ, ਘਰ ਬਾਰ ਸਭ ਤੇਰਾ ਹੈ, ਅਸੀਂ ਤਾਂ ਸਭ ਕੁਝ ਤਿਆਗ ਚਲੇ ਹਾਂ। ਮੇਰੇ ਸਚੇ ਪਾਤਸ਼ਾਹ ਦਾ ਹੁਕਮ ਇਹੀਓ ਹੈ।"[੧੫] ਦੌਲਤ ਖ਼ਾਨ ਦ੍ਰਵੀ-ਭੂਤ ਹੋ ਕੇ ਆਖਣ ਲਗਾ, "ਦਰਵੇਸ਼ ਨਾਨਕ, ਮੈਨੂੰ ਉਸ ਰਾਹ ਪਾਓ ਜੋ ਤੁਸੀਂ ਦੁਨੀਆਂ ਨੂੰ ਦੇਣਾ ਚਾਹੁੰਦੇ ਹੋ। ਮੈਨੂੰ ਉਹ ਰੌਸ਼ਨੀ ਦਿਓ ਜਿਸ ਨਾਲ ਤੁਸੀਂ ਸੰਸਾਰ ਦਾ ਅੰਧੇਰਾ ਦੂਰ ਕਰ ਦੇਣਾ ਚਾਹੁੰਦੇ ਹੋ। ਮੈਨੂੰ ਆਪਣਾ ਉਹ ਅਦੁੱਤੀ ਗਿਆਨ ਦਿਉ ਜੋ ਹਿੰਦੂ ਮੁਸਲਮਾਨ ਤੇ ਹੋਰ ਸਾਰੀ ਇਨਸਾਨੀ ਬਰਾਦਰੀ ਲਈ ਸਾਂਝਾ ਹੈ। ਮੈਨੂੰ ਆਪਣਾ ਮੁਰੀਦ ਬਣਾ ਲਵੋ।" ਦੌਲਤ ਖ਼ਾਨ ਲੋਧੀ ਬਾਬੇ ਨਾਨਕ ਦਾ ਨਾਮ ਧਰੀਕ ਸਿੱਖ ਹੋਇਆ। ਦੌਲਤ ਖ਼ਾਨ ਨੇ ਗੁਰੂ ਜੀ ਨੂੰ ਮੱਥਾ ਟੇਕਿਆ ਅਤੇ ਆਖਿਆ, "ਮੈਂ ਤੈਨੂੰ ਖ਼ੁਦਾਇ ਦਾ ਵਲੀ ਜਾਣਦਾ ਹਾਂ, ਪਰ ਇਕ ਮੇਰੇ ਵਿਚ ਆਸਾ ਹੈ, ਜੋ ਮੈਂ ਸੁਣਿਆ ਹੈ ਕਿ ਖ਼ਿਜ਼ਰ ਜ਼ਿੰਦਾ-ਪੀਰ ਹੈ, ਪ੍ਰਿਥਵੀ ਅਕਾਸ਼ ਵੀ ਮਿਟ ਜਾਂਦੇ ਹਨ ਪਰ ਜਲ ਤੇ ਖ਼ਿਜ਼ਰ ਪੀਰ ਨਹੀਂ ਮਿਟਦਾ। ਇਕ ਵਾਰੀ ਮੈਂ ਖ਼ਿਜ਼ਰ

ਦਾ ਦਰਸ਼ਨ ਕਰਾਂ। ਤਾਂ ਬਾਬਾ ਬੋਲਿਆ ਜੇ ਤੂੰ ਆਖੇਂ ਤਾਂ ਤੈਨੂੰ ਹੀ ਖ਼ਿਜ਼ਰ ਬਣਾਈਐ, ਤਾਂ ਖ਼ਾਨ ਬੋਲਿਆ ਜੀ ਤੁਸਾਂ ਥੀ ਸਭ ਕੁਝ ਹੁੰਦਾ ਹੈ, ਪਰ ਮੈਨੂੰ ਦਰਸ਼ਨ ਜ਼ਰੂਰ ਕਰਵਾਈਐ। ਤਾਂ ਬਾਬਾ ਬੋਲਿਆ, "ਜੋ ਤੂੰ ਧਿਆਨ ਕਰ ਬੈਠ। ਜਿਤਨੇ ਪ੍ਰਿਥੀ ਆਕਾਸ਼ ਵਿਚ ਪਦਾਰਥ ਹੈ ਕਿ ਸਭ ਜਲ ਮਈ ਹੈਨ ਤੇ ਜਲ ਵਿਚ ਜੋ ਦ੍ਰਵਤਾ ਸ਼ਕਤੀ ਹੈ ਸੋ ਆਤਮਾ ਦੀ ਹੈ, ਅਤੇ ਇਹ ਦ੍ਰਿੜ੍ਹ ਰਖ ਕਿ ਸੋ ਆਤਮਾ ਮੈਂ ਹੀ ਹਾਂ। ਤਾਂ ਖ਼ਾਨ ਕਹਿਆ, "ਮੇਰਾ ਧਿਆਨ ਰਹਿੰਦਾ ਨਹੀਂ।" ਤਾਂ ਬਾਬੇ ਕਹਿਆ, "ਜਿਉਂ ਜਿਉਂ ਤੇਰਾ ਧਿਆਨ ਨਿਕਲ ਜਾਵੇ ਤਿਉਂ ਤਿਉਂ ਫੇਰ ਦ੍ਰਿੜ੍ਹ ਕਰੋ।" ਇਉਂ ਦੌਲਤ ਖ਼ਾਨ ਲੋਧੀ ਦੀ ਅਵਸਥਾ ਇਤਨੀ ਉਚੀ ਹੋਈ, ਕਿ ਖ਼ਿਜ਼ਰ ਉਸ ਦੇ ਚਰਨੀ ਆ ਲਗਾ। ਬਾਬੇ ਨਾਨਕ ਨੇ ਦੌਲਤ ਖ਼ਾਨ ਲੋਧੀ ਨੂੰ "ਭਲਾ ਪੁਰਸ਼ ਤੇ ਜਿੰਦ ਪੀਰ ਅਬਿਨਾਸ਼ੀ" ਆਖਿਆ, ਅਤੇ ਇਸੇ ਸਨਮਾਨ ਨਾਲ ਭਾਈ ਗੁਰਦਾਸ ਨੇ ਦੌਲਤ ਖ਼ਾਨ ਨੂੰ ਗੁਰੂ ਨਾਨਕ ਦੇ ਸਿੱਖਾਂ ਵਿਚ ਗਿਣਿਆ ਹੈ।[੧੬] ਸਭ ਲੋਕ ਗੁਰੂ ਨਾਨਕ ਤੋਂ ਬੇਹਦ ਪ੍ਰਭਾਵਤ ਹੋਏ। "ਸਈਅਦ, ਸ਼ੇਖ਼ ਜ਼ਾਦੇ, ਕਾਜ਼ੀ-ਮੁਫ਼ਤੀ, ਖ਼ਾਨ ਖਵਾਨ, ਮਹਰ ਮੁਕਦਮੁ ਹੈਰਾਨੁ ਹੋਇ ਰਹੇ। ਤਬ ਖ਼ਾਨ ਅਤੇ ਲੋਕ ਹਿੰਦੂ-ਮੁਸਲਮਾਨੁ ਜੋ ਕੋਈ ਸੇ, ਸੋਈ ਸਭ ਆਜਜ਼ੀ ਲਗੇ ਕਰਣ ਜੁ, ਨਾਨਕ ਵਿਚ ਆਪ ਖ਼ੁਦਾਇ ਬੋਲਦਾ ਹੈ।"[੧੭]

ਸਬਦ ਸੁਨਾ ਜਬ ਖਾਨ, ਸੋਇਆ ਮਨ ਜਾਗਾ ਤਬੀ ॥
ਹੋਇ ਰਹਾ ਹੈਰਾਨ, ਭਈ ਮੁਹਬਤ ਰੱਬ ਕੀ ॥

ਮਹਿਮਾ ਪ੍ਰਕਾਸ਼ ॥

ਗੁਰੂ ਨਾਨਕ ਦੇਵ ਜੀ ਘਰ ਗਏ। ਬੀਬੀ ਨਾਨਕੀ ਮਿਲ ਕੇ ਬਾਗ਼ ਬਾਗ਼ ਹੋਈ। ਮਾਤਾ ਸੁਲੱਖਣੀ ਤੇ ਬੱਚੇ ਚਰਨੀ ਆਏ ਲਗੇ। ਇਸ ਘਟਨਾ ਤੋਂ ਉਪਰੰਤ ਗੁਰੂ ਨਾਨਕ ਦੇਵ ਜੀ ਬਹੁਤ ਸਮਾਂ ਵੇਈਂ ਤੋਂ ਪਾਰ ਜਾ ਉਗਰ ਜੰਗਲ ਵਿਚ ਗੁਜ਼ਾਰਦੇ। ਉਥੇ ਸਹਿਜ ਸਮਾਧੀ ਵਿਚ ਕਦੀ ਲੀਨ ਰਹਿੰਦੇ, ਕਦੀ ਭੌਂਵਰਿਆਂ ਵਾਂਗ ਮਗਰ ਫਿਰਦੇ ਸ਼ਰਧਾਲੂਆਂ ਨੂੰ ਸੱਚਾ ਮਾਰਗ ਦਸਦੇ, ਪਰ ਅੰਤਰ ਆਤਮੇ ਉਹ ਆਪਣੇ ਉਸ ਮਿਸ਼ਨ ਨੂੰ ਸਿਰੇ ਚਾੜ੍ਹਨ ਦੀਆਂ ਵਿਉਂਤਾਂ ਬਣਾਉਂਦੇ ਸਨ, ਜਿਸ ਲਈ ਅਕਾਲ ਪੁਰਖ ਨੇ ਸਨਮੁਖ ਬੁਲਾ ਕੇ ਹੁਕਮ ਦਿਤਾ ਸੀ। ਕਈ ਕਈ ਦਿਨ ਇਸ ਇਕਾਂਤ ਵਿਚ ਬੈਠੇ ਰਹਿੰਦੇ। ਲੋਕਾਂ ਨੂੰ ਸਮਝ ਨਾ ਆਉਂਦੀ ਕਿ ਬਾਬਾ ਨਾਨਕ ਹੁਣ ਕੀ ਕਰੇਗਾ। ਇਨ੍ਹਾਂ ਦਿਨਾਂ ਵਿਚ ਇਸ ਇਕਾਂਤ ਤਪ-ਸਾਧਨਾਂ ਵਿਚ ਗੁਰੂ ਸਾਹਿਬ ਕੀ ਕਰਦੇ ਸਨ, ਕੀ ਸੋਚਦੇ ਸਨ, ਉਸ ਵਲ ਭਾਈ ਗੁਰਦਾਸ ਨੇ ਇੱਕ ਇਸ਼ਾਰਾ ਕੀਤਾ ਹੈ।

ਭਾਰੀ ਕਰੀ ਤਪਸਿਆ, ਬਡੇ ਭਾਗ ਹਰਿ ਸਿਉ ਬਣਿ ਆਈ ॥
ਬਾਬਾ ਪੈਧਾ ਸੱਚ ਖੰਡ ਨਉ ਨਿਧਿ ਨਾਮ ਗਰੀਬੀ ਪਾਈ ॥

ਬਾਬਾ ਦੇਖੈ ਧਿਆਨ ਧਰਿ ਜਲਤੀ ਸਭ ਪ੍ਰਿਥਮੀ ਦਿਸ ਆਈ ॥
ਬਾਝਹੁ ਗੁਰੂ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੁਕਾਈ ॥
ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ ॥
ਚੜਿਆ ਸੋਧਣ ਧਰਤਿ ਲੁਕਾਈ ॥

ਭਾਈ ਗੁਰਦਾਸ, ਵਾਰ ੧, ੨੪ ॥

ਇਨ੍ਹਾਂ ਦਿਨਾਂ ਵਿਚ ਹੀ ਗੁਰੂ ਸਾਹਿਬ ਨੇ ਆਪਣੇ ਮੱਤ ਦੇ ਸਿਧਾਂਤਾਂ ਦੀ ਰੂਪ ਰੇਖਾ ਬਣਾਈ। ਇਨ੍ਹਾਂ ਦਿਨਾਂ ਵਿਚ ਹੀ ਜਪੁਜੀ, ਸੋਦਰ, ਤੇ ਸੋਹਲਾਂ ਦੀਆਂ ਵਿਸ਼ੇਸ਼ ਪਉੜੀਆਂ ਉਚਾਰੀਆਂ ਅਤੇ ਇਹੀਓ ਬਾਣੀਆ ਉਨ੍ਹਾਂ ਦੇ ਸਿੱਖਾਂ ਦਾ ਪਹਿਲਾਂ ਨਿਤਨੇਮ ਬਣੀਆਂ।[੧੮] ਇਨ੍ਹਾਂ ਦਿਨਾਂ ਵਿਚ ਹੀ ਉਨ੍ਹਾਂ ਨੇ ਆਪਣੇ ਨਵੇਂ ਗਿਆਨ ਦੀ ਦੀਖਿਆ ਦੇਣੀ ਆਰੰਭ ਕੀਤੀ। ਇਹ ਦੀਖਿਆ ਚਰਨ-ਪਹੁਲ ਅੰਮ੍ਰਿਤ ਦੀ ਦਾਤ ਦੇ ਕੇ ਨਾਮ ਦ੍ਰਿੜ੍ਹਾ ਕੇ ਦਿਤੀ ਜਾਂਦੀ ਸੀ।[੧੯] ਇਨ੍ਹਾਂ ਇਕਾਂਤ ਦੇ ਦਿਨਾਂ ਵਿਚ ਹੀ ਉਨ੍ਹਾਂ ਨੇ ਆਪਣੀ ਰਹਿਤ ਮਰਯਾਦਾ ਦੇ ਨਿਯਮ ਬਣਾਏ, ਜੋ ਸਭ ਸਿੱਖਾਂ ਲਈ ਸਾਂਝੇ ਸਨ। ਚਾਹੇ ਉਹ ਸਿੱਖ ਪਹਿਲਾਂ ਹਿੰਦੂ ਸਨ, ਚਾਹੇ ਮੁਸਲਮਾਨ ਸਨ, ਚਾਹੇ ਅਛੂਤ ਸਨ, ਉਨ੍ਹਾਂ ਲਈ ਉਪਦੇਸ਼ ਰਹਿਤ ਮਰਯਾਦਾ ਅਤੇ ਦੀਖਿਆ ਸਿਖਿਆ ਸਾਂਝੀ ਸੀ। ਇਹ ਰਹਿਤ ਮਰਯਾਦਾ ਖ਼ਾਲਸੇ ਦੀ ਹੁਣ ਦੀ ਰਹਿਤ ਮਰਯਾਦਾ ਤੋਂ ਬਹੁਤੀ ਭਿੰਨ ਨਹੀਂ ਸੀ। ਆਪਣੀਆਂ ਉਦਾਸੀਆਂ ਵਿਚ ਗੁਰੂ ਸਾਹਿਬ ਨੇ ਕਈ ਸ੍ਰੇਸ਼ਟ ਸਿੱਖਾਂ ਨੂੰ ਚਰਨ-ਪਹੁਲ ਦੀ ਦੀਖਿਆ ਦਿਤੀ। ਜਨਮ ਸਾਖੀਆਂ ਵਿਚ ਇਸ ਗੱਲ ਦਾ ਕਈ ਥਾਂ ਸਪੱਸ਼ਟ ਜ਼ਿਕਰ ਹੈ। ਜਦ ਮਰਦਾਨੇ ਨੂੰ ਗੁਰ-ਦੀਖਿਆ ਮਿਲੀ, ਤਾਂ ਉਸ ਨੂੰ ਇਹ ਰਹਿਤ ਮਰਯਾਦਾ ਦ੍ਰਿੜਾਈ ਗਈ ਸੀ : (੧) ਸਿਰ ਤੇ ਕੇਸ ਰਖਣੇ, (੨) ਪਿਛਲੀ ਰਾਤ ਸਤਨਾਮ ਦਾ ਜਾਪ ਜਪਣਾ, (੩) ਆਉਂਦੇ ਜਾਂਦੇ ਸਾਧ ਸੰਤ ਦੀ ਸੇਵਾ ਟਹਿਲ ਕਰਨੀ। ਜਦ ਕਦੀ ਵੀ ਬਾਬੇ ਨਾਨਕ ਨੇ ਮਰਦਾਨੇ ਨੂੰ ਹੁਕਮ ਕੀਤਾ ਕਿ ਉਹ ਰਹਿਤ ਮਰਯਾਦਾ ਦ੍ਰਿੜ੍ਹਾਵੇ ਤਾਂ ਉਹ ਇਹ ਤਿੰਨ ਉਪਦੇਸ਼ ਹੀ ਦਿੰਦਾ ਸੀ।[੨੦]

ਬਾਬੇ ਨਾਨਕ ਨੇ ਉਦਾਸੀਆਂ ਤੇ ਜਾਣ ਦੀ ਤਿਆਰੀ ਕੀਤੀ। ਨਾਲ ਜਾਣ ਲਈ ਭਾਈ ਬਾਲੇ, ਮਰਦਾਨੇ ਤੇ ਇਕ ਦੋ ਹੋਰ ਸਿੱਖਾਂ ਨੂੰ ਪ੍ਰੇਰਿਆ। ਮਰਦਾਨਾਂ ਤਿਆਰ ਹੋ ਗਿਆ, ਪਰ ਉਸ ਨੇ ਇਕ ਸ਼ਰਤ ਰੱਖ ਦਿਤੀ। ਉਸ ਦੀ ਧੀ ਜੁਆਨ ਸੀ। ਪ੍ਰਦੇਸ ਜਾਣ ਤੋਂ ਪਹਿਲਾਂ ਉਸ ਦੀ ਸ਼ਾਦੀ ਕਰ ਦਿਤੀ ਜਾਏ। ਭਾਈ ਭਗੀਰਥ ਗੁਰੂ ਸਾਹਿਬ ਦਾ ਅਨਿਨ ਸੇਵਕ ਸੀ। ਇਸ ਇਲਾਕੇ ਦਾ ਪ੍ਰਸਿਧ ਵਿਉਪਾਰੀ ਸੀ, ਜੋ ਵਪਾਰ ਕਰਨ ਲਈ ਦੱਖਣ ਲੰਕਾ ਤਕ ਜਾਂਦਾ ਸੀ। ਇਹ ਪਹਿਲਾਂ ਦੁਰਗਾ ਦਾ ਪੁਜਾਰੀ ਸੀ, ਪਰ ਗੁਰੂ ਸਾਹਿਬ ਨੂੰ ਮਿਲ ਕੇ ਉਨ੍ਹਾਂ ਦਾ ਅਨਿਨ ਸੇਵਕ ਤੇ ਗੁਰਮਤ ਵਿਚ ਪ੍ਰਪੱਕ ਸਿੱਖ ਬਣਿਆਂ। ਉਸ ਨੇ ਮਰਦਾਨੇ ਨੂੰ ਜਿੰਨੀ ਲੜਕੀ ਦੀ ਸ਼ਾਦੀ ਲਈ ਮਾਇਆ ਦੀ ਲੋੜ

ਸੀ ਉਸ ਤੋਂ ਦੁਗਣੀ ਨਕਦ ਦਿਤੀ। ਜੰਞ ਦੀ ਆਉ ਭਗਤ ਲਈ ਰਸਦ ਖ਼ਰੀਦਣ ਉਹ ਲਾਹੌਰ ਗਿਆ। ਉਥੇ ਇਕ ਅਮੀਰ ਵਿਉਪਾਰੀ ਮਨਸੁਖ ਪਾਸੋਂ ਜਦ ਸਭ ਚੀਜ਼ਾਂ ਖ਼ਰੀਦੀਆਂ ਤਾਂ ਉਸ ਨੇ ਪੁੱਛਿਆ, "ਇਹ ਕਿਸ ਦੀ ਲੜਕੀ ਦਾ ਇਤਨਾ ਸ਼ਾਨਦਾਰ ਵਿਆਹ ਹੋ ਰਿਹਾ ਹੈ, ਜਿਸ ਲਈ ਇਹ ਚੀਜ਼ਾਂ ਖ਼ਰੀਦੀਆਂ ਜਾ ਰਹੀਆਂ ਹਨ ?" ਭਗੀਰਥ ਨੇ ਦਸਿਆ ਕਿ ਗੁਰੂ ਨਾਨਕ ਦੇਵ ਆਪਣੇ ਮਰਾਸੀ ਤੇ ਢਾਡੀ ਮਰਦਾਨੇ ਦੀ ਲੜਕੀ ਦੀ ਸਾਦੀ ਕਰ ਰਹੇ ਹਨ। ਉਸ ਨੇ ਫੇਰ ਬਾਬੇ ਦੀ ਵਡਿਆਈ ਦਸੀ ਅਤੇ ਕਿਹਾ ਇਤਨੇ ਵਡੇ ਬ੍ਰਹਮ-ਗਿਆਨੀ ਤੇ ਪਰਉਪਕਾਰੀ ਸੰਸਾਰ ਵਿਚ ਘਟ ਨਜ਼ਰ ਆਉਂਦੇ ਹਨ। ਮਨਸੁਖ ਨੇ ਆਖਿਆ, "ਇਹ ਸੌਦਾ ਲੈ ਜਾ। ਮੈਂ ਭੀ ਤੇਰੇ ਨਾਲ ਚਲਦਾ ਹਾਂ, ਗੁਰੂ ਨਾਨਕ ਦੇ ਦਰਸ਼ਨ ਕਰਨ ਲਈ। ਜੇ ਬਾਬਾ ਨਾਨਕ ਸੱਚਮੁਚ ਹੀ ਇਤਨੇ ਮਹਾਨ ਮੈਨੂੰ ਪ੍ਰਤੀਤ ਹੋਏ, ਜਿਤਨੇ ਤੂੰ ਦਸਦਾ ਹੈਂ ਤਾਂ ਮੈਂ ਕੋਈ ਪੈਸਾ ਨਹੀਂ ਲਵਾਂਗਾ ਬਲਕਿ ਆਪਣੀ ਵਲੋਂ ਮਰਦਾਨੇ ਦੀ ਲੜਕੀ ਦੀ ਸ਼ਾਦੀ ਲਈ ਹੋਰ ਮਾਇਆ ਭੀ ਦੇਵਾਂਗਾ।" ਜਦ ਮਨਸੁਖ ਨੇ ਸੁਲਤਾਨਪੁਰ ਪਹੁੰਚ ਕੇ ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਉਹ ਬਹੁਤ ਪ੍ਰਭਾਵਤ ਹੋਇਆ। ਗੁਰੂ ਸਾਹਿਬ ਨੇ ਬੜੇ ਸਨਮਾਨ ਨਾਲ ਬਿਠਾਇਆ ਅਤੇ ਸਭ ਆਈਆਂ ਚੀਜ਼ਾਂ ਮਰਦਾਨੇ ਦੇ ਹਵਾਲੇ ਕੀਤੀਆਂ।

ਸ੍ਰੀ ਗੁਰ ਕਰਿ ਤਿਨ ਕੋ ਸਨਮਾਨਾ ॥
ਬਹੁਰ ਹਕਾਰਿ ਲਯੋ ਮਰਦਾਨਾ ॥
ਬਯਾਹ ਸੌਜ ਦੀਨੀ ਕਰਿ ਪੂਰੀ ॥
ਹਰਖਤਿ ਭਯੋ ਬਿਲੋਕਤਿ ਰੂਰੀ ॥
ਤਲਵੰਡੀ ਬਹੁ ਜਸ ਬਿਸਥਾਰਾ ॥
ਕਹੈ, ਨ ਤਿਨ ਸਮ ਅਪਰ ਉਦਾਰਾ ॥ ੨੪ ॥

ਕਵੀ ਸੰਤੋਖ ਸਿੰਘ : ਨਾਨਕ ਪ੍ਰਕਾਸ਼, ਪੂਰ : ਅਧਿ: ੨੭ ॥

ਮਨਸੁਖ ਨੂੰ ਉਪਦੇਸ਼ ਦਿੰਦਿਆਂ ਬਾਬੇ ਨਾਨਕ ਨੇ ਆਖਿਆ, "ਇਹ ਮਮਤਾ ਕਿ ਇਹ ਮੇਰਾ ਘਰ ਹੈ, ਮੇਰਾ ਪਰਵਾਰ ਹੈ, ਮੇਰੇ ਹਾਥੀ ਘੋੜੇ ਹਨ, ਅਕਾਰਥ ਹੈ। ਇਹ ਬੰਧਨ ਵੀ ਹਨ ਤੇ ਤ੍ਰਿਸ਼ਨਾ ਭੀ ਵਧਾਉਂਦੇ ਹਨ :

ਜਨਮ ਮਰਨ ਹਉਮੈਂ ਮਹਿ ਪਾਏ ॥
ਇਨ ਹਉਮੈ ਸਭ ਜੀਵ ਭੁਲਾਇ ॥
ਯਾਤੇ ਇਸ ਕੋ ਦੀਜੈ ਤਿਯਾਗੀ ॥
ਸਤਿਨਾਮ ਜਪਿ ਹ੍ਵੈ ਅਨੁਰਾਗੀ ॥
ਮਾਨਹੁ ਪ੍ਰਭੁ ਕਾ ਭਾਣਾ ਮੀਠਾ ॥
ਜਾਨਹੁ ਸਦਾ ਆਪਨੋ ਦੀਠਾ ॥

ਜੋ ਕਿਛੁ ਕਰਹਿ ਭਲੋ ਹਿਤ ਸੋਈ ॥
ਦੋਸ਼ ਅਰੋਧਹੁ ਤਿਹ ਨਹਿ ਕੋਈ ॥
ਹਉਮੈ ਤਜਿਨਿ ਨਾਮ ਲਿਵ ਲਾਵਨ ॥
ਭਾਣਾ ਮਨਨ ਪੰਥ ਇਹ ਪਾਵਨ ॥
ਕਰਹੁ ਤੀਨ ਕੋ ਦਿਢ ਅਭਯਾਸਾ ॥
ਸ਼ਾਂਤਿ ਪਾਇ ਮਨ ਹ੍ਵੈ ਸੁਖਰਾਸਾ ॥
ਨਹੀਂ ਮੁਕਤਿ ਮੈਂ ਸੰਸਾ ਕੋਊ ॥
ਜਗਤ ਕੁਬੰਧਨ ਕੋ ਸਭਿ ਖੋਊ ॥
ਅਸ ਸੁਨਿ ਮਨਸੁਖ ਮਨ ਸੁਖ ਪਾਯਾ ॥
ਸ੍ਰੀ ਗੁਰ ਭਾਖਣ ਰਿਦੇ ਬਸਾਯਾ ॥ ੭੩ ॥

ਨਾਨਕ ਪ੍ਰਕਾਸ਼ ਪੂ: ਅਧਿ: ੨੯ ॥

ਮਰਦਾਨੇ ਦੀ ਲੜਕੀ ਦੀ ਸ਼ਾਦੀ ਬੜੀ ਧੂਮ ਧਾਮ ਨਾਲ ਹੋਈ। ਮਹਿਤਾ ਕਾਲੂ, ਰਾਇ ਬੁਲਾਰ, ਬੀਬੀ ਨਾਨਕੀ ਵਲੋਂ ਵੀ ਉਸ ਦੀ ਲੜਕੀ ਦੇ ਕਾਰਜ ਲਈ ਉਸ ਨੂੰ ਬਹੁਤ ਕੁਝ ਮਿਲਿਆ।

ਜਦ ਗੁਰੂ ਨਾਨਕ ਦੇ ਸਹੁਰੇ ਮੂਲ ਚੰਦ ਨੂੰ ਪਤਾ ਲਗਾ ਕਿ ਉਨ੍ਹਾਂ ਦਾ ਜੁਆਈ ਉਦਾਸੀ ਧਾਰਨ ਲਗਾ ਹੈ, ਚਿੰਤਾਵਾਨ ਹੋ ਕੇ ਕਾਲਜਾ ਫੜੀ ਆਇਆ। ਆਪਣੇ ਨਾਲ ਇਕ ਵਿਦਵਾਨ ਪੰਡਤ ਸਾਮਾ ਗੁਰੂ ਨਾਨਕ ਨੂੰ ਸਮਝਾਣ ਬੁਝਾਣ ਲਈ ਲਿਆਇਆ। ਸਾਮਾ ਉਸ ਦੇ ਪਰਵਾਰ ਦਾ ਪ੍ਰੋਹਿਤ-ਗੁਰੂ ਸੀ।[੨੧] ਸਾਮੇ ਨੇ ਮਿਲਦੇ ਸਾਰ ਹੀ ਗੁਰੂ ਸਾਹਿਬ ਨੂੰ ਆਪਣੀ ਪੰਡਤਾਈ ਨਾਲ ਪ੍ਰਭਾਵਤ ਕਰਨਾ ਚਾਹਿਆ। ਸਾਮੇ ਨੇ ਆਖਿਆ, "ਤੁਸੀਂ ਉਦਾਸੀ ਬਣਨ ਲਗੇ ਹੋ। ਘਰ-ਬਾਰ ਤਿਆਗਣ ਲਗੇ ਹੋ। ਤੁਹਾਡੇ ਪਿਛੋਂ ਤੁਹਾਡੀ ਇਸਤ੍ਰੀ ਤੇ ਬੱਚਿਆਂ ਦਾ ਕੀ ਬਣੇਗਾ ? ਉਨ੍ਹਾਂ ਦੀ ਜ਼ਿੰਦਗੀ ਤਬਾਹ ਹੋ ਜਾਏਗੀ। ਇੰਝ ਕਰਨਾ ਸੀ ਤਾਂ ਵਿਆਹ ਨਹੀਂ ਸੀ ਕਰਨਾ। ਗ੍ਰਿਹਸਥੀ ਨਹੀਂ ਸੀ ਬਣਨਾ।" ਗੁਰੂ ਨਾਨਕ ਨੇ ਤੁਰਤ ਉੱਤਰ ਦਿਤਾ, "ਤੁਹਾਨੂੰ ਕਿਸ ਨੇ ਆਖਿਆ ਕਿ ਮੈਂ ਘਰ ਬਾਰ ਤਿਆਗ ਰਿਹਾ ਹਾਂ। ਮੈਂ ਇਸਤ੍ਰੀ ਬੱਚੇ ਨਹੀਂ ਤਿਆਗ ਰਿਹਾ, ਮੈਂ ਮਾਇਆ ਤਿਆਗ ਰਿਹਾ ਹਾਂ। ਮੈਂ ਨਵਾਬ ਦੀ ਚਾਕਰੀ ਤਿਆਗ ਰਿਹਾ ਹਾਂ ਤਾ ਕਿ ਸਚੇ ਸਾਹਿਬ ਦੀ ਚਾਕਰੀ ਕਰ ਸਕਾਂ। ਮਾਨਵ ਸੇਵਾ ਤੇ ਦੁਖੀ ਸ੍ਰਿਸ਼ਟੀ ਦੀ ਪੁਕਾਰ ਮੈਨੂੰ ਧਰੂਈ ਲਈ ਜਾ ਰਹੀ ਹੈ। ਮੈਂ ਚਲਿਆਂ ਹਾਂ ਦੁਖੀਆਂ ਦਾ ਦਰਦ ਵੰਡਾਉਣ ਲਈ, ਅਗਿਆਨਤਾ ਦਾ ਅੰਧੇਰਾ ਦੂਰ ਕਰਨ ਲਈ, ਸਹਿਮੀ ਹੋਈ ਸ੍ਰਿਸ਼ਟੀ ਦੀਆਂ ਮਾਨਸਕ ਤੇ ਆਤਮਕ ਗੁਲਾਮੀ ਦੀਆਂ ਜ਼ੰਜੀਰਾਂ ਤੋੜਨ ਲਈ। ਕਈ ਘਰਬਾਰ ਤਿਆਗ ਕੇ ਜਾਂਦੇ ਹਨ, ਦੇਸ਼ ਫ਼ਤਹ ਕਰਨ ਲਈ, ਚੱਕਰਵਰਤੀ ਰਾਜੇ ਬਣਨ ਲਈ। ਕਈ

ਸਾਲ ਉਹ ਘਰੋਂ ਬਾਹਰ ਰਹਿੰਦੇ ਹਨ। ਇਸ ਤ੍ਰਿਸ਼ਨਾ ਵਿਚ ਉਹ ਜਾਨ ਵੀ ਖੋਹ ਬੈਠਦੇ ਹਨ, ਪਰ ਕੋਈ ਇਹ ਨਹੀਂ ਕਹਿੰਦਾ ਕਿ ਉਨ੍ਹਾਂ ਨੇ ਘਰ-ਬਾਰ ਤਿਆਗ ਦਿਤਾ। ਕਈ ਵਿਉਪਾਰ ਲਈ ਪ੍ਰਦੇਸਾਂ ਵਿਚ ਜਾਂਦੇ ਹਨ। ਕਈ ਵਰ੍ਹੇ ਲਾ ਕੇ, ਕੁਝ ਕਮਾਈ ਇਕੱਠੀ ਕਰ ਕੇ ਘਰ ਆਉਂਦੇ ਹਨ। ਉਨ੍ਹਾਂ ਨੂੰ ਕੋਈ ਨਹੀਂ ਕਹਿੰਦਾ ਕਿ ਉਨ੍ਹਾਂ ਨੇ ਘਰ ਬਾਰ ਤਿਆਗਿਆ। ਮੈਂ ਨਾ ਸੰਨਿਆਸੀ ਬਣਿਆਂ ਹਾਂ, ਨਾ ਯੋਗੀ, ਨਾ ਅਉਧੂਤ। ਮੈਨੂੰ ਸਚੇ ਸਾਹਿਬ ਦਾ ਹੁਕਮ ਮਿਲਿਆ ਹੈ, ਉਸ ਦਾ ਪੈਗਾਮ ਸ੍ਰਿਸ਼ਟੀ ਦੇ ਕੋਣੇ ਕੋਣੇ ਵਿਚ ਪਹੁੰਚਾਣ ਦਾ। ਉਸ ਦੇ ਹੁਕਮ ਦੀ ਉਲੰਘਣਾ ਮੈਂ ਕਿਵੇਂ ਕਰ ਸਕਦਾ ਹਾਂ। ਮੇਰੀ ਇਸਤ੍ਰੀ ਤੇ ਬੱਚਿਆਂ ਨੂੰ ਪ੍ਰਭੂ ਨੇ ਬਹੁਤ ਕੁਝ ਦਿਤਾ ਹੈ। ਜਦ ਮੇਰਾ ਸ੍ਰਿਸ਼ਟੀ ਉਧਾਰ ਦਾ ਮਿਸ਼ਨ ਪੂਰਾ ਹੋ ਗਿਆ ਮੁੜ ਮੈਂ ਇਥੇ ਹੀ ਆਉਣਾ ਹੈ। ਮੁੜ ਇਨ੍ਹਾਂ ਦੀ ਹੀ ਸੇਵਾ ਕਰਨੀ ਹੈ।

ਪੰਡਤ ਸਾਮਾਂ ਚੁੱਪ ਹੋ ਗਿਆ। ਆਖਣ ਲਗਾ, "ਮੈਂ ਵਹਿਮੀ ਤੇ ਅੱਖੜ ਮੂਲੇ ਪਿਛੇ ਲਗ ਕੇ ਬੇਸਮਝੀ ਕੀਤੀ, ਤੇ ਤੁਹਾਡੀ ਬੇਅਦਬੀ ਵੀ ਕੀਤੀ। ਮੈਨੂੰ ਬਖ਼ਸ਼ੋ।" ਉਸ ਨੇ ਮੂਲੇ ਨੂੰ ਸਮਝਾਇਆ, "ਓਏ ਮਮਤਾ ਦਿਆ ਮਾਰਿਆ ਮੂਲਿਆ, ਬਾਬਾ ਨਾਨਕ ਸਿਰਫ਼ ਮਹਿਤਾ ਕਾਲੂ ਦਾ ਨਹੀਂ, ਉਹ ਸਿਰਫ਼ ਆਪਣੀ ਇਸਤ੍ਰੀ ਤੇ ਬੱਚਿਆਂ ਦਾ ਨਹੀਂ। ਉਹ ਸਭ ਸ੍ਰਿਸ਼ਟੀ ਦਾ ਪਾਤਸ਼ਾਹ ਹੈ। ਮਨੁੱਖ ਦੀਆਂ ਪਤਨੀ ਤੇ ਬੱਚਿਆਂ ਲਈ ਜ਼ਿਮੇਂਵਾਰੀਆਂ ਹੁੰਦੀਆਂ ਹਨ, ਪਰ ਪਾਤਸ਼ਾਹ ਦੀਆਂ ਲੋਕ ਉਧਾਰ ਦੀਆਂ ਵੀ ਜ਼ਿਮੇਂਵਾਰੀਆਂ ਹੁੰਦੀਆਂ ਹਨ। ਨਾਨਕ ਨੇ ਇਸਤ੍ਰੀ ਤੇ ਬੱਚਿਆਂ ਨੂੰ ਬੇਸ਼ਕ ਪਾਲਣਾ ਹੈ, ਪਰ ਉਸ ਨੇ ਜਗਤ ਵੀ ਉਧਾਰਨਾ ਹੈ। ਇਹ ਮਹਾਨ ਕੰਮ ਜਿਸ ਲਈ ਰੱਬ ਨੇ ਉਸ ਨੂੰ ਭੇਜਿਆ, ਉਹ ਘਰ ਬੈਠਾ ਕਿਵੇਂ ਕਰ ਸਕਦਾ ਹੈ। ਨਾਨਕ ਨੂੰ ਘਰ ਵੀ ਪਿਆਰਾ ਹੈ, ਪਰ ਉਸ ਨੂੰ ਮਾਨਵ ਸ੍ਰਿਸ਼ਟੀ ਵੀ ਉਤਨੀ ਹੀ ਪਿਆਰੀ ਹੈ। ਜੋ ਸੁਖ ਉਸ ਨੇ ਆਪਣੇ ਪਰਵਾਰ ਨੂੰ ਦਿਤਾ, ਜੋ ਸ਼ਾਂਤੀ ਉਸ ਨੇ ਆਪਣੇ ਸਾਥੀਆਂ ਸੰਗੀਆਂ ਨੂੰ ਦਿਤੀ ਉਹ ਉਸ ਨੇ ਸਭ ਸ੍ਰਿਸ਼ਟੀ ਨੂੰ ਦੇਣੇ ਹਨ। ਨਾਨਕ ਜਿਥੇ ਕਿਤੇ ਵੀ ਜਾਏ ਉਸ ਨੂੰ ਆਪਣੇ ਘਰ ਦੀ ਚਿੰਤਾ ਰਹੇਗੀ। ਉਹ ਆਪਣਾ ਮਿਸ਼ਨ ਪੂਰਾ ਕਰ ਕੇ ਮੁੜ ਘਰ ਆਏਗਾ। ਉਸ ਨੂੰ ਸੁਲੱਖਣੀ ਪਿਆਰੀ ਹੈ, ਕਾਲੂ ਤੇ ਮਾਤਾ ਤ੍ਰਿਪਤਾ ਪਿਆਰੇ ਹਨ, ਰਾਇ ਬੁਲਾਰ ਪਿਆਰਾ ਹੈ, ਪਰ ਇਨ੍ਹਾਂ ਸਭ ਤੋਂ ਪਿਆਰਾ ਹੈ ਉਸ ਨੂੰ ਰੱਬ ਦਾ ਹੁਕਮ, ਉਸ ਦਾ ਪੈਗਾਮ।" ਮੂਲੇ ਦੇ ਇਹ ਸਭ ਕੁਝ ਸਮਝ ਵਿਚ ਨਹੀਂ ਪਿਆ। ਉਸ ਨੂੰ ਇਸ ਗੱਲ ਦੀ ਤਸੱਲੀ ਹੋ ਗਈ ਕਿ ਗੁਰੂ ਨਾਨਕ ਮੁੜ ਘਰ ਆ ਜਾਏਗਾ ਅਤੇ ਮੁੜ ਸੰਸਾਰੀ ਬਣ ਜਾਏਗਾ। ਉਹ ਇਸਤ੍ਰੀ ਤੇ ਬੱਚਿਆਂ ਨੂੰ ਸਦਾ ਲਈ ਨਹੀਂ ਤਿਆਗ ਰਿਹਾ। ਪਰ ਫੇਰ ਵੀ ਗ਼ੁੱਸੇ ਵਿਚ ਭਰੇ ਪੀਤੇ ਨੇ ਫ਼ੈਸਲਾ ਕਰ ਲਿਆ ਕਿ ਉਹ ਸੁਲੱਖਣੀ ਨੂੰ ਨਾਲ ਲੈ ਜਾਏਗਾ। ਜਨਮ ਸਾਖੀਆਂ ਵਿਚ ਲਿਖਿਆ ਹੈ ਕਿ ਉਦਾਸੀਆਂ ਸਮੇਂ ਸ੍ਰੀ ਚੰਦ ਜੀ ਬੀਬੀ ਨਾਨਕੀ ਪਾਸ ਰਹੇ। ਮਾਤਾ

ਸੁਲੱਖਣੀ ਤੇ ਲਖਮੀ ਚੰਦ ਨੂੰ ਮੂਲਾ ਨਾਲ ਲੈ ਗਿਆ ਸੀ।

ਸਭ ਇਹ ਮਹਿਸੂਸ ਕਰਦੇ ਸਨ ਕਿ ਗੁਰੂ ਨਾਨਕ ਦੀ ਕਾਇਆ ਹੀ ਪਲਟ ਗਈ ਹੈ। ਉਨ੍ਹਾਂ ਨੇ ਨਵਾਂ ਮੱਤ ਤੇ ਨਵਾਂ ਪੰਥ ਚਲਾ ਦਿਤਾ ਹੈ। ਮੁਸਲਮਾਨ ਵੀ ਉਨ੍ਹਾਂ ਦੇ ਚੇਲੇ ਬਣਦੇ ਜਾਂਦੇ ਸਨ ਤੇ ਹਿੰਦੂ ਵੀ। ਬ੍ਰਾਹਮਣ ਵੀ ਉਨ੍ਹਾਂ ਦੇ ਸਿੱਖ ਸਨ ਤੇ ਸੂਦਰ ਵੀ। ਜਿਹੜਾ ਉਨ੍ਹਾਂ ਦਾ ਸਿਖ ਬਣਦਾ ਸੀ ਉਹ ਨਾ ਹਿੰਦੂ ਰਹਿੰਦਾ ਸੀ ਨਾ ਮੁਸਲਮਾਨ ਉਹ ਗੁਰੂ ਨਾਨਕ ਦਾ ਸਿੱਖ ਅਖਵਾਂਦਾ ਸੀ। ਬਾਬੇ ਨਾਨਕ ਦੀ ਸਿੱਖੀ ਤੇ ਬਾਬੇ ਨਾਨਕ ਦੇ ਮਾਰਗ ਨੂੰ ਲੋਕ ਗੁਰੂ-ਮੱਤ ਆਖਣ ਲਗ ਪਏ। ਬਾਬੇ ਨਾਨਕ ਦੇ ਪੰਥ ਨੂੰ ਨਿਰਮਲ ਪੰਥ ਤੇ ਸੱਚਾ ਪੰਥ ਆਖਣ ਲਗ ਪਏ।[੨] ਇਉਂ ਗੁਰੂ ਨਾਨਕ ਨੇ ਨਵੇਂ ਧਰਮ ਤੇ ਨਵੇਂ ਪੰਥ ਦੀ ਨੀਂਹ ਰਖੀ। ਇਸ ਪੰਥ ਤੇ ਮਤ ਨੂੰ ਨਵੀਂ ਬ੍ਰਹਮ ਬਾਣੀ ਦਿਤੀ। ਨਵੀਂ ਦੀਖਿਆ ਸਿੱਖਿਆ ਦੀ ਰਸਮ ਦਿਤੀ। ਨਵੀਂ ਰਹਿਤ ਬਹਿਤ ਦਿਤੀ। ਨਵਾਂ ਅਧਿਆਤਮਕ ਤੇ ਸਮਾਜਕ ਸਿਧਾਂਤ ਦਿਤਾ। ਗੁਰੂ ਨਾਨਕ ਦੇਵ ਦਾ ਸ਼ਬਦ ਸਿਧਾਂਤ, ਉਨ੍ਹਾਂ ਦਾ ਅੰਮ੍ਰਿਤ ਗਿਆਨ ਇਸ ਪੰਥ ਦਾ ਮੂਲ ਆਧਾਰ ਬਣਿਆ। ਹਿੰਦੂਆਂ ਮੁਸਲਮਾਨਾਂ ਦਰਮਿਆਨ, ਨੀਵੀਆਂ ਤੇ ਉੱਚੀਆਂ ਸ਼੍ਰੇਣੀਆਂ ਦਰਮਿਆਨ ਖੜੀਆਂ ਕੀਤੀਆਂ ਸਮਾਜ ਤੇ ਸਭਿਆਚਾਰ ਦੀਆਂ ਦੀਵਾਰਾਂ ਗੁਰੂ ਨਾਨਕ ਨੇ ਹੂੰਝ ਕੇ ਪਰੇ ਮਾਰੀਆਂ।

ਜਨਮ ਸਾਖੀਆਂ ਅਨੁਸਾਰ ਪੰਜਾਬ ਦੀ ਪਹਿਲੀ ਯਾਤ੍ਰਾ ਜੋ ਪਾਕਪਟਨ ਵਲ ਜਾਣ ਲਈ ਹੋਈ, ਸਮੇਂ ਗੁਰੂ ਸਾਹਿਬ ਨਾਲ ਕੇਵਲ ਮਰਦਾਨਾ ਸੀ। ਇਹ ਯਾਤ੍ਰਾ ਉਦਾਸੀਆਂ ਦਾ ਅਰੰਭ ਸੀ, ਅਤੇ ਕਰੀਬਨ ਸਾਲ ਦੋ ਸਾਲ ਗੁਰੂ ਸਾਹਿਬ ਪੰਜਾਬ ਵਿਚ ਹੀ ਵਿਚਰਦੇ ਰਹੇ।

## ਇਤਿਹਾਸਕ ਹਵਾਲੇ

੧. (i) ਤਬ ਬਾਬੇ ਦੇ ਤੇੜ ਇਕ ਕੁਪੀਨ ਰਹੀ। ਹੋਰ ਸਭ ਲੁਟਾਇ ਦਿਤਾ। — ਤਬ ਗੁਰੂ ਨਾਨਕ ਡੇਰੈ ਆਇ ਕਰ ਵੜਿਆ। ਡੇਰਾ ਸਭੁ ਲੁਟਾਇ ਦੂਰਿ ਕੀਤੋਸੁ। ਲੋਕ ਬਹੁਤ ਜੁੜ ਗਏ। ਪੁਰਾਤਨ ਜਨਮ ਸਾਖੀ ੧੯।

(ii) ਤਬ ਗੁਰੂ ਬਾਬੇ ਨਾਨਕ ਜੀ ਡੇਰਾ ਲੁਟਾਇ ਦੂਰ ਕੀਆ। ਬਾਬਾ ਨਾਨਕ ਜਾਇ ਫਕੀਰਾਂ ਸਾਥ ਬੈਠਾ। ਕੁਲ ਪ੍ਰਿਥਮੀ ਹੈਰਾਨ ਹੋਈ ਜਿ ਨਾਨਕ ਡੇਰਾ ਲੁਟਾਇ ਨਿਕਲਿਆ ਜਾਇ ਫਕੀਰਾਂ ਸਾਥ ਰਲਿਆ ਜਿਤਨਾ ਅਸਬਾਬ ਥਾ ਸਭ ਲੁਟਾਇ ਦੂਰਿ ਹੀਆ। ਜਨਮ ਸਾਖੀ ਮਿਹਰਬਾਨ ੯੦।

੨. (i) ਭਾਈ ਮਨੀ ਸਿੰਘ, ਸਿੱਖਾਂ ਦੀ ਭਗਤਮਾਲ ਪੰ: ੪੪।

(ii) ਤਬ ਕਾਜ਼ੀ ਪੁੱਛਿਆ, "ਹੇ ਨਾਨਕ, ਤੂੰ ਜੋ ਕਹਿਨਾ ਹੈ, ਨਾ ਕੋਈ ਹਿੰਦੂ ਅਉਰ

ਨਾ ਮੁਸਲਮਾਨ ਹੈ" ਸੋ ਤੁਧ ਨੇ ਕਿਆ ਧਾਇਆ ਹੈ। ਤਬ ਬਾਬੇ ਕਹਿਆ, "ਹਿੰਦੂਆਂ ਕਾ ਕਰਮ ਕਰੇ ਸੋ ਹਿੰਦੂ ਹੋਵੈ, ਅਰ ਮੁਸਲਮਾਨਾਂ ਦਾ ਕਰਮ ਕਰੇ ਸੋ ਮੁਸਲਮਾਨ ਹੋਵੈ ਤਾਂ ਕਾਜ਼ੀ ਪੁੱਛਿਆ ਮੁਸਲਮਾਨ ਦੇ ਕਰਮ ਕਿਹੜੇ ਹੈਨ" ?

ਜਨਮ ਸਾਖੀ ਮਨੀ ਸਿੰਘ (ਲਿ:) ੧੨੯।

(ii) ਜੋ ਹਿੰਦੂਆਂ ਦੇ ਕਰਮ ਕਰੇ ਸੋ ਹਿੰਦੂ ਕਹੀਦਾ ਹੈ ਅਤੇ ਜੋ ਮੁਸਲਮਾਨਾਂ ਦੇ ਕਰਮ ਕਰੇ ਸੋਈ ਮੁਸਲਮਾਨ। ਤਾਂ ਕਾਜ਼ੀ ਨੇ ਪੁੱਛਿਆ ਮੁਸਲਮਾਨਾਂ ਦੇ ਕਰਮ ਕਿਹੜੇ ਹਨ ?

ਜਨਮ ਸਾਖੀ ਬਾਲਾ (ਲਿ:) ੯੫।

੩. (i) ਭਾਈ ਮਨੀ ਸਿੰਘ, ਸਿੱਖਾਂ ਦੀ ਭਗਤਮਾਲ ੪੩-੪੪।

(ii) ਇਕ ਹਿੰਦੂਆਂ ਦਾ ਰਾਹ ਹੈ, ਇਕ ਮੁਸਲਮਾਨਾਂ ਦਾ ਰਾਹ ਹੈ। ਪਰ ਤੂੰ ਕਿਹੜੇ ਰਾਹ ਵਿਚ ਹੈ। ਤਬ ਬਾਬੇ ਨਾਨਕ ਜੀ ਕਹਿਆ ਜੀ, "ਨਾ ਕੋਈ ਹਿੰਦੂ ਹੈ ਨਾ ਕੋਈ ਮੁਸਲਮਾਨ ਹੈ, ਮੈਂ ਕਿਸ ਦੇ ਰਾਹ ਹੋਵਾਂ ? ਮੈਂ ਖੁਦਾਇ ਦੇ ਰਾਹ ਹੋਵਾਂ, ਖੁਦਾਇ ਨਾ ਹਿੰਦੂ ਨਾ ਮੁਸਲਮਾਨ ਹੈ। ਮੈਂ ਜੇਹਾ ਸੀ ਖੁਦਾਇ ਦੇ ਰਾਹ ਹਾਂ। ਸਾਡੀ ਨਜ਼ਰ ਵਿਚ ਨਾ ਕੋਈ ਹਿੰਦੂ ਹੈ ਨਾ ਮੁਸਲਮਾਨ ਹੈ। ਰਾਹ ਸਿਰ ਕੋਈ ਨਹੀਂ।

ਜਨਮ ਸਾਖੀ ਮਿਹਰਬਾਨ ੯੨।

੪. (i) ਹਿੰਦੂ ਭੂਲੇ ਹੂਏ ਅਤੇ ਅਖੁਟੇ ਹੀ ਜਾਨਦੇ ਹੈਨ, ਅਤੇ ਮਨ ਨਾਰਦ ਦੇ ਆਖੇ ਲਗਦੇ ਹੈਨ, ਤਿਸ ਕਰ ਕੇ ਅੰਧੇ ਹੈਨ, ਬ੍ਰਹਮ ਦ੍ਰਿਸ਼ਟੀ ਨਹੀਂ ਦੇਖ ਸਕਦੇ ; ਤੇ ਗੁੰਗੇ ਹੈਨ, ਪਰਮੇਸਰ ਦਾ ਜਸ ਨਹੀਂ ਕਰ ਸਕਦੇ ਹੈਨ ; ਪੱਥਰਾਂ ਨੂੰ ਪੂਜਦੇ ਹੈਨ, ਮੂਰਖ ਹੈਨ ; ਸੋ ਪੱਥਰ ਜਿਹੜਾ ਆਪ ਡੁੱਬਣ ਵਾਲੇ ਹੈਨ ਸੋ ਤਿਨਾ ਨੂੰ ਕਿਸ ਤਰ੍ਹਾਂ ਤਾਰਨਗੇ।

ਜਨਮ ਸਾਖੀ ਭਾਈ ਮਨੀ ਸਿੰਘ, ੧੨੯।

(ii) ਹਿੰਦੂ ਅੰਨ੍ਹਾ ਤੁਰਕੂ ਕਾਣਾ ॥
ਦੋਹਾਂ ਤੇ ਗਿਆਨੀ ਸਿਆਣਾ ॥

ਨਾਮਦੇਵ।

੫. ਜਨਮ ਸਾਖੀ ਭਾਈ ਮਨੀ ਸਿੰਘ, ੧੩੦।

੬. (i) ਫਿਰ ਕਾਜ਼ੀ ਪੁੱਛਿਆ, "ਨਾਨਕ ਜੀ ਤੂੰ ਹਿੰਦੂ ਹੈ ਜਾਂ ਮੁਸਲਮਾਨ ?" ਤਾਂ ਬਾਬਾ ਬੋਲਿਆ, ਇਸ ਤਨ ਨੂੰ ਕੋਈ ਸੁੰਨਤ ਬਹਾਏ ਕੇ ਮੁਸਲਮਾਨ ਕਹਿੰਦਾ ਹੈ, ਅਰ ਇਸ ਤਨ ਨੂੰ ਕੋਈ ਤਿਲਕ ਜਨੇਊ ਪਾਏ ਕੇ ਹਿੰਦੂ ਕਹਿੰਦਾ ਹੈ, ਤਾਤੇ ਮੈਂ ਵਿਚਾਰ ਕੇ ਦਿਵਾਨਾ ਹੋਇ ਰਹਿਆ ਹਾਂ, ਸੋ ਪਰਮੇਸਰ ਤੋਂ ਬਿਨਾ ਹੋਰ ਨਹੀਂ ਜਾਨਤਾ।

ਜਨਮ ਸਾਖੀ ਭਾਈ ਮਨੀ ਸਿੰਘ ੧੩੦।

(ii) ਮੈਂ ਇਸ ਸਰੀਰ ਦਾ ਪਵਿਤ੍ਰ ਕਰਨ ਵਾਲਾ ਆਤਮਾ ਹਾਂ, ਅਗੇ ਆਤਮਾ ਤੇ ਪਰਮਾਤਮਾ ਵਿਚ ਭੇਦ ਕੋਈ ਨਹੀਂ, ਜੈਸੇ ਤਰੰਗ ਮੇ ਜਲ ਇਕ ਤੈਸੇ ਸਰੀਰੋਂ ਮੇ ਸਤਿਆ ਪਰਮਾਤਮਾ ਦੀ ਇਕ ਹੈ। ਜਦ ਦਾ ਮੈਂ ਗੁਰਾਂ ਥੀ ਇਹ ਗਿਆਨ ਦ੍ਰਿੜ ਕੀਤਾ ਹੈ, ਉਦੋਂ ਦਾ ਮੈਂ ਵਾਹਿਗੁਰੂ ਬਿਨਾਂ ਦੂਜਾ ਕਿਛ ਨਹੀਂ ਜਾਨਦਾ, ਦੇਹ ਹੀ ਹਿੰਦੂ ਹੈ, ਦੇਹ ਹੀ ਮੁਸਲਮਾਨ ਹੈ, ਮੈਂ ਦੇਹ ਦਾ ਸਾਖੀ ਨਿਆਰਾ ਹਾਂ, ਤਾਂ ਖ਼ਾਨ ਸੁਨ ਕਰ ਮੱਥਾ ਟੇਕਿਆ ਜੋ ਮੈਂ ਤੈਨੂੰ ਖ਼ੁਦਾਇ ਦਾ ਵਲੀ ਜਾਣਦਾ ਹਉਂ।

ਭਾਈ ਮਨੀ ਸਿੰਘ, ਸਿੱਖਾਂ ਦੀ ਭਗਤ ਮਾਲ, ੨੪।

੭. ਕੋਈ ਆਖੈ ਭੂਤਨਾ ਕੋਈ ਬੇਤਾਲਾ ॥
ਕੋਈ ਆਖੈ ਆਦਮੀ ਨਾਨਕ ਵੇਚਾਰਾ ॥
ਭਇਆ ਦਿਵਾਨਾ ਸਾਹ ਕਾ ਨਾਨਕ ਬਉਰਾਨਾ ।
ਹਉ ਹਰਿ ਬਿਨ ਅਵਰ ਨ ਜਾਨਾ ॥ ੧ ਰਹਾਉ ॥

ਮਾਰੂ ਮ: ੧, ੯੯੧ ॥

੮. ਜੈਰਾਮ ਬੜਾ ਦਿਲਗੀਰ ਹੋਇ ਘਰ ਆਇ ਵੜਿਆ ; ਜੈਰਾਮ ਨੇ ਕਹਿਆ, ਸੁਣ ਪਰਮੇਸਰ ਦੀ ਬੰਦੀ, ਅਜ ਤੇਰੇ ਭਾਈ ਨੇ ਕਿਆ ਕੀਤਾ, ਜੋ ਨਵਾਬ ਨਾਲ ਜੁਮੇ ਮਸੀਤ ਵਿਚ ਨਮਾਜ਼ ਕਰਨੇ ਗਿਆ ਹੈ, ਅਤੇ ਸਾਰੇ ਸ਼ਹਿਰ ਵਿਚ, ਹਿੰਦੂ ਮੁਸਲਮਾਨਾਂ ਵਿਚ ਡੰਡ ਪਈ ਹੈ, ਕਿਹਾ ਜੋ ਨਾਨਕ ਤੁਰਕ ਹੋਇਆ ਹੈ, ਮੈਂ ਕਿਉਂ ਨਾ ਦਿਲਗੀਰ ਹੋਸਾਂ ।

ਜਨਮ ਸਾਖੀ ਬਾਲਾ, ੫੯ ।

੯. ਤਾਂ ਅਗੋਂ ਨਾਨਕੀ ਕਹਿਆ ਜੀ ਤੁਸੀਂ ਉਠ ਕਰ ਰਸੋਈ ਜੇਵੋ ; ਤੁਸੀਂ ਨਾਨਕ ਦੇ ਵਲੋਂ ਧੋਖਾ ਕੋਈ ਨਾ ਕਰੋ, ਅਚਿੰਤ ਰਹੋ; ਨਾਨਕ ਜੋ ਹੈ ਸੋ ਡਾਢੇ ਦਾ ਹਿਮੈਤੀ ਹੈ । ਨਾਨਕ ਵਲ ਕੋਈ ਨਹੀਂ ਬੁਰੀ ਨਜ਼ਰ ਦੇਖ ਸਕਦਾ ।

ਜਨਮ ਸਾਖੀ ਬਾਲਾ ੫੯ ॥

੧੦. ਜਨਮ ਸਾਖੀ ਭਾਈ ਮਨੀ ਸਿੰਘ, ੧੩੧ ।

੧੧. ਜਨਮ ਸਾਖੀਆਂ ਵਿਚ ਲਿਖਿਆ ਹੈ ਕਿ ਗੁਰੂ ਸਾਹਿਬ ਮੁਸਕਰਾਏ ਅਤੇ ਹੱਸ ਪਏ । ਕੁਛ ਫ਼ਾਰਸੀ ਲਿਖਤਾਂ ਵਿਚ ਲਿਖਿਆ ਹੈ ਕਿ ਮੁਸਲਮਾਨਾਂ ਵਾਂਗ ਉਨ੍ਹਾਂ ਨੇ ਨਮਾਜ਼ ਸਮੇਂ ਸਿਜਦਾ ਨਹੀਂ ਕੀਤਾ ।

(i) ਨਮਾਜ਼ ਉਪਰ ਖੜਾ ਤੁਸਾਂ ਅਸਾਂ ਡਿਠਾ ਜਿ ਨਾਨਕ ਹਸਿਆ ? ਇਹ ਕਿਆ ਹਸਾਬ ਹੈ ਜੀ ਨਮਾਜ਼ ਵਿਚ ਹਸਿਆ । ਤਬ ਨਾਨਕ ਬੋਲਿਆ "ਖ਼ਾਨ ਜੀ ਇਹ ਤਕਸੀਰ ਕਾਜ਼ੀ ਵਿਚ ਹੈ, ਨਮਾਜ਼ ਵਿਚ ਨਹੀਂ ।" ਤਾਂ ਖਾਨ ਪੁੱਛਿਆ, "ਬਾਬਾ ਤੁਸੀਂ ਸਾਡੀ ਨਮਾਜ਼ ਨੂੰ ਕਿਉਂ ਹਸੇ ਹੋ ?" ਤਾਂ ਬਾਬੇ ਕਹਿਆ, ਜਿਸ ਵੇਲੇ ਤੁਸੀਂ ਉਜ਼ੂ ਕਰਦੇ ਸੇ, ਓਸ ਵੇਲੇ ਤੁਸਾਡਾ ਮਨ ਨਮਾਜ਼ ਵਲ ਹੋਸੀ, ਤਾਂ ਤੁਸਾਡੇ ਉਪਰ ਖ਼ੁਦਾ ਪ੍ਰਸੰਨ ਸੀ । ਪਰ ਜਦ ਤੁਸੀਂ ਨਮਾਜ਼ ਪੜ੍ਹਨ ਲਗੇ ਹੋ ਤਾਂ ਤੁਹਾਡੀ ਨਮਾਜ਼ ਕਬੂਲ ਨਹੀਂ ਪਈ । ਤਾਂ ਬਾਬੇ ਜੀ ਕਹਿਆ ਕਾਜ਼ੀ ਨੂੰ, "ਇਮਾਮ ਤੂੰ ਹੈ, ਸੋ ਤੈਰੇ ਘਰ ਘੋੜੀ ਸੂਈ ਹੈ, ਤੇਰੇ ਘਰ ਵਿਚ ਖੂਹੀ ਹੈ ਸੀ ਤੇਰਾ ਧਿਆਨ ਓਧਰ ਗਿਆ ਸੀ, ਮਤ ਮੇਰੀ ਵਛੇਰੀ ਖੂਹ ਵਿਚ ਪੈ ਜਾਂਦੀ ਹੋਵੈ, ਇਮਾਮ ਦਾ ਮਨ ਰਹਿਆ ਨਹੀਂ ਤਾਂ ਹੋਰਨਾਂ ਦੀ ਨਮਾਜ਼ ਕਿਥੋਂ ਪਾਵੇ ।

ਭਾਈ ਮਨੀ ਸਿੰਘ : ਸਿੱਖਾਂ ਦੀ ਭਗਤ ਮਾਲ ੪੩ ॥

(ii) ਬਾਬੇ ਕਹਿਆ, "ਖ਼ਾਨ ਜੀ ਜਾਂ ਇਹ ਨਮਾਜ਼ ਉਪਰ ਖੜਾ ਥਾ ਤਬ ਇਸਕਾ ਮਨ ਦ੍ਰਿੜ ਨਹੀਂ ਥਾ, ਇਸ ਕੇ ਵਿਹੜੇ ਵਿਚ ਖੂਹੀ ਥੀ, ਇਨ ਕਹਿਆ ਮਤ ਵਛੇਰੀ ਖੂਹੀ ਵਿਚ ਪਉਂਦੀ ਹੋਵੇ । ਇਸ ਕਾ ਮਨ ਉਹਾਂ ਗਿਆ ਥਾਂ ।

ਪੁਰਾਤਨ ਜਨਮ ਸਾਖੀ, ੨੨, ੨੩ ॥

(iii) ਜਦ ਇਹ ਨਮਾਜ਼ ਪਰ ਖੜਾ ਹੋਇਆ ਥਾ ਇਸਕਾ ਜੀਉ ਹੋਰ ਥਾਇ

ਗਇਆ। ਪਰ ਘੋੜੀ ਸੂਈ ਸਾਸੁ। ਨਮਾਜ਼ ਉਪਰ ਸਿੱਜਦਾ ਦੇਂਦੇ ਉਸ ਘੋੜੀ ਉਪਰ ਜੀਉ ਪਾਇਓਸ, ਹਵੇਲੀ ਵਿਚ ਖੂਹ ਸੀ, ਵਿਚ ਘੋੜੀ ਬਧੀ ਹੈ, ਪਿਛੈ ਵਛੇਰੂ ਹੈ, ਇਆਨਾ ਵਛੇਰੂ ਹੈ। ਖੂਹੇ ਵਿਚ ਪੈ ਮਰੇਗਾ।

ਜਨਮ ਸਾਖੀ ਮਿਹਰਬਾਨ, ੮੯–੯੦ ॥

੧੨. (i) ਜਨਮ ਸਾਖੀ ਬਾਲਾ : ੫੯।

(ii) ਵਾਹ ਵਾਹ ਨਾਨਕ ਜੀ, ਸਹੀ ਤੇਰੇ ਤਾਈ ਖੁਦਾਇ ਮਿਲਿਆ ਹੈ, ਤੂੰ ਸਹੀ ਖੁਦਾਇ ਦਾ ਪਿਆਰਾ ਹੈਂ। ਸਹੀ ਵਡੀ ਨਵਾਜ਼ਸ਼ ਹਕ ਤਾਲਹ ਦੀ ਨਾਨਕ ਜੀ ਨੋ ਹੋਈ ਹੈ।

ਜਨਮ ਸਾਖੀ ਮਿਹਰਬਾਨ ੯੯।

੧੩. (i) ਤਬ ਖ਼ਾਨ ਕਹਿਆ, ਇਹ ਮੇਰੀ ਕੰਮਬਖਤੀ ਹੈ ਜੋ ਤੁਧ ਜੇਹਾ ਵਜ਼ੀਰ ਫ਼ਕੀਰ ਹੋਇਆ।

ਪੁਰਾਤਨ ਜਨਮ ਸਾਖੀ ੨੦–੨੩ ॥

(ii) ਤਾਂ ਖ਼ਾਨ ਆਖਿਆ, "ਭਈ ਇਹ ਕੋਈ ਵਡਾ ਵਲੀ ਹੈ, ਇਸ ਨੂੰ ਮੇਰੀ ਦੀਵਾਨਗੀ ਭੀ ਦਿਉ।

ਭਾਈ ਮਨੀ ਸਿੰਘ ਸਿੱਖਾਂ ਦੀ ਭਗਤ ਮਾਲ ੪੨ ॥

੧੪. ਨਾਨਕ ਸਲਾਮਤ ਤੇਰੇ ਦੀਦਾਰ ਦੇਖਨੇ ਦਾ ਅਸਾਨੋ ਇਹ ਹਾਸਲ ਹੋਵੈ ਜਿ ਅਸਾਨੋ ਖੁਦਾਇ ਕਿਵੈਂ ਬਖ਼ਸ਼ੇ। ਤਾਂ ਬਾਬੇ ਦੇ ਮੂੰਹ ਵਿਚੋਂ ਨਿਕਲਿਆ ਜਿ, "ਜਾ ਖਾਨ ਤੇਰਾ ਦਰਗਾਹ ਦਾ ਜਾਮਨ ਹਉਂ ਤੈਨੂੰ ਬਿਸ਼ਤ ਖੁਦਾਇ ਕੰਨਹੁ ਪਾਵਾਇਸਾਂ। ਤੇਰਾ ਨਾਂ ਇਥੇ ਹਿਸਾਬ ਲਏਗਾ ਨਾ ਅਗੇ ਕੋਈ ਲਏਗਾ, ਤੂੰ ਖੁਦਾਇ ਖਲਾਸ ਕੀਤਾ ਹੈ।" ਤਬ ਬਾਬੇ ਦਿਆਂ ਕਦਮਾਂ ਉਪਰਹੁ ਦਵਲਤ ਖ਼ਾਨ ਖਾਕੁ ਲੈ ਲੈ ਆਪਣੇ ਮਥੇ ਲਾਵੈ।

ਜਨਮ ਸਾਖੀ ਮਿਹਰਬਾਨ ੧੦੨ ॥

੧੫. ਤਬ ਖ਼ਾਨ ਕਹਿਆ, "ਨਾਨਕ, ਰਾਜ, ਮਾਲ ਹੁਕਮ ਹਾਸਲ ਸਭ ਤੇਰਾ ਹੈ, ਤਬ ਗੁਰੂ ਨਾਨਕ ਕਹਿਆ, "ਖੁਦਾਇ ਤੇਰਾ ਭਲਾ ਕਰੇਗਾ। ਹੁਣ ਟਿਕਣ ਕੀ ਬਾਤ ਨਹੀਂ। ਰਾਜ ਮਾਲ, ਘਰ ਬਾਰ ਤੇਰੇ ਹੈਂ। ਅਸੀਂ ਤਿਆਗ ਚਲੇ।

ਪੁਰਾਤਨ ਜਨਮ ਸਾਖੀ, ੨੨–੨੪ ।

੧੬. ਦੌਲਤਖਾਨ ਲੋਧੀ ਭਲਾ ਹੋਆ ਜਿੰਦ ਪੀਰ ਅਬਨਾਸ਼ੀ।

ਭਾਈ ਗੁਰਦਾਸ ਵਾਰ ੧੧-੧੩ ॥

ਪ੍ਰਸਿਧ ਸੂਫ਼ੀ ਕਵੀ ਹਾਫ਼ਿਜ਼ ਤੇ ਕਵੀ ਰੂਮੀ ਖਿਜ਼ਰ ਨੂੰ ਇਕ ਸਦਾ ਜ਼ਿੰਦਾ ਪੀਰ ਮੰਨਦੇ ਹਨ ਜੋ ਕਸ਼ਟ ਵਿਚ ਬੰਦਗੀ ਕਰਨ ਵਾਲਿਆਂ ਦੀ ਰੱਖਿਆ ਕਰਦਾ ਹੈ। ਖਿਜ਼ਰ ਅੰਮ੍ਰਿਤ ਪੀ ਕੇ ਅਮਰ ਹੋ ਚੁੱਕਾ ਹੈ ਅਤੇ ਉਹ ਧਰਤੀ ਤੇ ਸਮੁੰਦਰ ਉਤੇ ਜੀਵਾਂ ਦੀ ਸਹਾਇਤਾ ਕਰਦਾ ਹੈ। ਸੂਫ਼ੀ ਕਵੀ ਉਸ ਤੋਂ ਪ੍ਰੇਰਨਾ ਲੈਂਦੇ ਹਨ। ਈਰਾਨੀ ਕਵੀ ਖ਼ਾਕਾਨੀ ਨਿਜ਼ਾਮੀ ਤੇ ਕੁਝ ਹੋਰ ਕਵੀ ਦਾਅਵਾ ਕਰਦੇ ਹਨ ਕਿ ਖਿਜ਼ਰ ਜ਼ਿੰਦਾ ਪੀਰ ਦੇ ਉਨ੍ਹਾਂ ਨੂੰ ਦਰਸ਼ਨ ਹੋਏ। ਕਈ ਸੂਫ਼ੀ ਪੀਰ ਵੀ ਇਸ

ਗੱਲ ਦਾ ਦਾਅਵਾ ਕਰਦੇ ਹਨ ਕਿ ਉਨ੍ਹਾਂ ਨੂੰ ਖ਼ਿਜ਼ਰ ਦੇ ਦਰਸ਼ਨ ਹੋਏ। ਲਫ਼ਜ਼ ਖ਼ਿਜ਼ਰ ਦਾ ਅਰਥ ਹੈ, "ਸਦਾ ਹਰਾ।" ਜਾਪਦਾ ਹੈ ਖ਼ਿਜ਼ਰ ਜ਼ਿੰਦਗੀ ਨੂੰ ਸਦਾ ਹਰਾ ਰਖਣ ਵਾਲੀ ਸ਼ਕਤੀ ਦਾ ਨਾਮ ਪੈ ਗਿਆ।

(ii) ਨਿਭੀ ਖਾਨ ਯਹ ਖੇਪ ਤੁਮਾਰੀ ॥
ਮੌਲਾ ਮੋ ਭਈ ਤੁਮਰੀ ਯਾਰੀ ॥
ਤੂੰ ਤੋ ਜਿੰਦ ਪੀਰ ਅਬ ਭਇਆ ॥
ਮਰਨ ਜੀਵਨ ਕਾ ਦੂਖ ਮਿਟ ਗਇਆ ॥

ਮਹਿਮਾ ਪ੍ਰਕਾਸ਼ ੩੯ ॥

੧੭. ਪੁਰਾਤਨ ਜਨਮ ਸਾਖੀ, ੨੪।

੧੮. ਸੋਦਰ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪ ਉਚਾਰਾ।

ਭਾਈ ਗੁਰਦਾਸ ਵਾਰ ੧ : ੩੮ ॥

ਸੰਝੇ ਸੋਦਰ ਗਾਵਣਾ ਮਨ ਮੇਲੀ ਕਰ ਮੇਲ ਮਿਲੰਦੇ ॥
ਰਾਤੀ ਕੀਰਤਨ ਸੋਹਿਲਾ ਕਰ ਆਰਤੀ ਪ੍ਰਸ਼ਾਦ ਵਡੰਦੇ ॥

ਭਾਈ ਗੁਰਦਾਸ ਵਾਰ ੬–੩ ॥

ਪੱਟੀ, ਜਪੁਜੀ, ਸਿਧ ਗੋਸਟ, ਆਸਾ ਦੀ ਵਾਰ ਤੇ ਓਅੰਕਾਰ ਆਦਿ, ਬਾਣੀਆਂ, ਕਰਤਾਰਪੁਰ ਵਸਾਣ ਤੋਂ ਪਹਿਲਾਂ ਰਚੀਆਂ ਜਾ ਚੁਕੀਆਂ ਸਨ। ਜਿਨ੍ਹਾਂ ਵਿਦਵਾਨਾਂ ਨੇ ਕਿਆਸੀ ਦਲੀਲਾਂ ਦੇ ਕੇ ਇਹ ਸਿੱਧ ਕਰਨ ਦਾ ਜਤਨ ਕੀਤਾ ਹੈ ਕਿ ਇਹ ਬਾਣੀਆਂ ਅੰਤਲੇ ਦਿਨਾਂ ਵਿਚ ਕਰਤਾਰਪੁਰ ਰਚੀਆਂ ਗਈਆਂ ਉਨ੍ਹਾਂ ਦੀਆਂ ਦਲੀਲਾਂ ਬੇਬੁਨਿਆਦ ਹਨ। ਇਤਿਹਾਸ ਉਨੀ ਦੀ ਕਿਸੇ ਦਲੀਲ ਦੀ ਪੁਸ਼ਟੀ ਨਹੀਂ ਕਰਦਾ।

੧੯. ਚਰਨ-ਪਾਹੁਲ ਰੀਤ ਦਾ ਜ਼ਿਕਰ ਸਪੱਸ਼ਟ ਤੌਰ ਤੇ ਭਾਈ ਗੁਰਦਾਸ ਆਪਣੀਆਂ ਵਾਰਾਂ ਵਿਚ, ਭਾਈ ਮਨੀ ਸਿੰਘ ਆਪਣੀ ਜਨਮ ਸਾਖੀ ਵਿਚ ਤੇ ਕਵੀ ਸੰਤੋਖ ਸਿੰਘ ਨੇ ਨਾਨਕ ਪ੍ਰਕਾਸ਼ ਅਤੇ ਸੂਰਜ ਪ੍ਰਕਾਸ਼ ਵਿਚ ਕੀਤਾ ਹੈ, ਇਹ ਰਸਮ ਉਦਾਸੀਆਂ ਵਿਚ ਪ੍ਰਚਲਿਤ ਰਹੀ। ਇਸ ਦਾ ਵਿਸਥਾਰ ਤਹਿਕੀਕਾਤੇ-ਚਿਸ਼ਤੀ ਵਿਚ ਮਿਲਦਾ ਹੈ।

੨੦. ਤਿੰਨ ਬਾਤਾਂ ਤੂੰ ਕਰ ; ਇਕ ਸਿਰ ਤੇ ਕੇਸ ਰਖਣੇ, ਦੂਜਾ ਪਿਛਲੀ ਰਾਤ ਸਤਿਨਾਮ ਦਾ ਜਾਪ ਜਪਨਾ ; ਅਰ ਤੀਸਰਾ ਇਹ ਕਿ ਸਾਧ ਸੰਤ ਆਂਵਦੇ ਜਾਂਵਦੇ ਦੀ ਟਹਿਲ ਕਰਨੀ।

ਜਨਮ ਸਾਖੀ ਮਨੀ ਸਿੰਘ ੪੫੭ ॥

੨੧. ਮੂਲੇ ਚਉਣੇ ਦਾ ਸਾਮਾ ਪੰਡਿਤ ਮੇਲੀ ਆਹਾ, ਮੂਲਾ ਸਾਮਾ ਪੰਡਿਤ ਦਾ ਸੇਵਕਈ ਦਾ ਦਾਵਾ ਰਖਦਾ ਆਹਾ।

ਜਨਮ ਸਾਖੀ ਬਾਲਾ (ਲਿ:) ੯੮ ॥

੨੨. ਭਾਈ ਗੁਰਦਾਸ ਵਾਰ ੩ : ੧, ੫, ੧੪, ੧੬। ਵਾਰ ੫ : ੧੩, ੧੫, ੨੦।

# ਪੰਜਾਬ ਦੀ ਪਹਿਲੀ ਯਾਤ੍ਰਾ

ਗੁਰੂ ਨਾਨਕ ਦੇਵ ਜੀ ਦਾ ਮਨ ਤੇ ਆਤਮਾ ਇਨ੍ਹਾਂ ਦਿਨਾਂ ਵਿਚ ਐਸੀ ਵਿਸਮਾਦ ਅਵਸਥਾ ਵਿਚ ਸਨ ਕਿ ਉਨ੍ਹਾਂ ਦੀ ਸ਼ਖਸੀਅਤ ਤੇ ਉਨ੍ਹਾਂ ਦੇ ਮਧੁਰ ਬਚਨਾਂ ਦਾ ਸਭ ਉਤੇ ਇਕ ਅਨੋਖਾ ਪ੍ਰਭਾਵ ਪੈਂਦਾ ਸੀ। ਉਨ੍ਹਾਂ ਦੀ ਸੁਰਤ ਪੂਰਨ ਬ੍ਰਹਮ-ਧਿਆਨ ਵਿਚ ਟਿਕੀ ਰਹਿੰਦੀ ਸੀ। ਉਨ੍ਹਾਂ ਦੇ ਸਹਿਜ ਸੁਭਾਇ ਮੂੰਹੋਂ ਨਿਕਲੇ ਵਾਕ ਪੂਰਨ ਬ੍ਰਹਮ-ਗਿਆਨ ਦਾ ਪੈਗਾਮ ਸਨ। ਉਨ੍ਹਾਂ ਦੀਆਂ ਪ੍ਰੇਮ ਤੇ ਦਇਆ ਭਿੰਨੀਆਂ ਅੱਖੀਆਂ ਵਿਚੋਂ ਅੰਮ੍ਰਿਤ ਝਰਦਾ ਸੀ। ਉਨ੍ਹਾਂ ਦੀ ਉਚਾਰੀ ਬਾਣੀ ਬ੍ਰਹਮ-ਸੰਗੀਤ ਸੀ। ਉਨ੍ਹਾਂ ਦੀ ਦਿੱਬ-ਲਤੀਫ਼ੀ ਸ਼ਖਸੀਅਤ ਪਾਰਬ੍ਰਹਮ ਦੀ ਪੂਰਨ ਜੋਤਿ ਨਾਲ ਜਗਮਗਾ ਰਹੀ ਸੀ। ਉਨ੍ਹਾਂ ਦੀ ਇਸੇ ਅਧਿਆਤਮਕ ਤੇ ਇਤਿਹਾਸਕ ਸ਼ਖਸੀਅਤ ਨੂੰ ਮੁਖ ਰੱਖ ਕੇ ਉਨ੍ਹਾਂ ਬਾਰੇ ਭਾਈ ਗੁਰਦਾਸ ਨੇ ਲਿਖਿਆ ਸੀ :

> ਅਗਮ ਅਪਾਰ ਅਨੰਤ ਗੁਰ ਅਬਿਗਤਿ ਅਲੱਖ ਅਭੇਵ॥
> ਪਾਰਬ੍ਰਹਮ ਪੂਰਨ ਬ੍ਰਹਮ ਸਤਿਗੁਰ ਨਾਨਕ ਦੇਵ॥

ਗੁਰੂ ਨਾਨਕ ਦੀ ਦ੍ਰਿਸ਼ਟੀ ਪੂਰਨ ਬ੍ਰਹਮ ਗਿਆਨੀ ਦੀ ਦ੍ਰਿਸ਼ਟੀ ਬਣ ਗਈ। ਉਨ੍ਹਾਂ ਦੀ ਇੱਛਾ-ਸ਼ਕਤੀ, ਪ੍ਰਭੂ ਦੀ ਰਜ਼ਾ ਬਣ ਗਈ। ਹੁਣ ਤਕ ਉਹ ਤਲਵੰਡੀ, ਸੁਲਤਾਨਪੁਰ ਦੇ ਸੀਮਿਤ ਘੇਰੇ ਵਿਚ ਜਾਗ੍ਰਤੀ ਲਿਆਉਂਦੇ ਰਹੇ। ਹੁਣ ਉਨ੍ਹਾਂ ਨੇ ਆਪਣੇ ਸਿਧਾਂਤਾਂ ਦੇ ਉਪਦੇਸ਼ ਦਾ ਖੇਤਰ ਵਧਾਣਾ ਚਾਹਿਆ। ਉਹ ਕਿਸੇ ਕਬੀਲੇ, ਕਿਸੇ ਸ਼ਹਿਰ ਜਾਂ ਕਿਸੇ ਇਕ ਪ੍ਰਾਂਤ ਦਾ ਉਧਾਰ ਕਰਨ ਨਹੀਂ ਸਨ ਆਏ। ਉਨ੍ਹਾਂ ਦੀ ਦਿਬ-ਦ੍ਰਿਸ਼ਟੀ ਸਾਰੇ ਸੰਸਾਰ ਉਤੇ ਦੌੜੀ, ਸਾਰੀਆਂ ਕੌਮਾਂ ਅਤੇ ਸਾਰੇ ਦੇਸ਼ਾਂ ਉਤੇ ਪਈ। ਉਨ੍ਹਾਂ ਨੂੰ ਚਾਰ ਚੁਫੇਰਿਓਂ ਦੁੱਖ, ਗਿਲਾਨੀ ਤੇ ਪਰੇਸ਼ਾਨੀ ਦੀ ਆਵਾਜ਼ ਆਈ। ਸਾਰਾ ਜਗਤ ਤ੍ਰਿਸ਼ਨਾ ਵਿਚ ਜਲਦਾ ਨਜ਼ਰ ਆਇਆ। ਸਾਰਾ ਜਗਤ ਉਨ੍ਹਾਂ ਦੇ ਮਿਸ਼ਨ ਦਾ ਕਰਮ ਖੇਤਰ ਬਣ ਗਿਆ।

ਇਕਾਂਤ, ਹਰ ਇਕ ਪ੍ਰਤਿਭਾਸ਼ਾਲੀ ਬੁਧੀਵਾਨ, ਜੱਪੀ, ਤੱਪੀ, ਫਿਲਾਸਫਰ ਤੇ ਵਿਗਿਆਨਕ ਖੋਜੀ ਲਈ ਜ਼ਰੂਰੀ ਹੈ, ਪਰ ਇਕਾਂਤ ਦੇ ਬਹਾਨੇ ਜੋਗੀ, ਸੰਨਿਆਸੀ, ਸੂਫ਼ੀ ਦਰਵੇਸ਼ ਘਰ ਬਾਰ ਤਿਆਗ ਕੇ ਪਹਾੜਾਂ ਦੀਆਂ ਖੁੰਦਰਾਂ ਵਿਚ ਜਾ ਬੈਠਦੇ ਸਨ, ਅੰਨ ਬਸਤ੍ਰ

ਲਈ ਮੁੜ ਗ੍ਰਹਿਸਤੀਆਂ ਦੇ ਦਰਾਂ ਤੇ ਜਾ ਖੜੋਂਦੇ ਸਨ ਪਰ ਗੁਰੂ ਨਾਨਕ ਐਸੀ ਇਕਾਂਤ ਵਿਚ ਵਿਸ਼ਵਾਸ ਨਹੀਂ ਸਨ ਰਖਦੇ ਜੋ ਪਰਵਾਰ, ਸਮਾਜ ਤੇ ਸਭਿਅਤਾ ਤੋਂ ਟੁੱਟ ਕੇ ਪ੍ਰਾਪਤ ਹੋਵੇ, ਅਤੇ ਜ਼ਿੰਦਗੀ ਭਰ ਲਈ ਆਦਮੀ ਨੂੰ ਦਰ ਦਰ ਦਾ ਮੰਗਤਾ ਬਣਾ ਦੇਵੇ। ਸ਼ੂਦਰ ਵੈਸ਼ ਤੇ ਹੋਰ ਕਮੀਨ ਜਾਤੀਆਂ ਦਾ ਹਿੰਦੂ ਸਮਾਜ ਵਿਚ ਕੋਈ ਧਰਮ ਨਹੀਂ ਸੀ ਸਿਵਾਏ ਉੱਚੀਆਂ ਜਾਤੀਆਂ ਦੀ ਸੇਵਾ ਕਰਨ ਦੇ। ਨਾ ਉਹ ਵੇਦ ਬਾਣੀ ਪੜ੍ਹ ਸੁਣ ਸਕਦੇ ਸਨ, ਤੇ ਨਾ ਉਹ ਮੰਦਰਾਂ ਵਿਚ ਵੜ ਸਕਦੇ ਸਨ। ਉਨ੍ਹਾਂ ਦਾ ਧਰਮ ਸੀ ਉੱਚੀਆਂ ਸ਼੍ਰੇਣੀਆਂ ਦੀ ਗੁਲਾਮੀ। ਮੁਸਲਮਾਨ ਹਿੰਦੂਆਂ ਨੂੰ ਕਾਫ਼ਰ ਕਹਿੰਦੇ ਸਨ ਤੇ ਹਿੰਦੂ ਮੁਸਲਮਾਨਾਂ ਨੂੰ ਮਲੇਛ ਕਹਿ ਕੇ ਛੂਹਣਾ ਵੀ ਪਸੰਦ ਨਹੀਂ ਸੀ ਕਰਦੇ। ਗੁਰੂ ਨਾਨਕ ਦੇਵ ਨੇ ਆਪਣੇ ਨਵੇਂ ਸਥਾਪਤ ਕੀਤੇ ਧਰਮ ਵਿਚ ਸਭ ਲਈ ਦਰ ਖੋਹਲ ਦਿਤੇ। ਰੱਬ ਸਭ ਦਾ ਇਕ ਸੀ ਤੇ ਸਾਂਝਾ ਸੀ, ਸਚਾਈ ਇਕ ਹੈ ਅਤੇ ਸਭ ਲਈ ਸਾਂਝੀ ਹੈ। ਮਨੁੱਖ ਸਭ ਇਕ ਸਮਾਨ ਪੰਜਾਂ ਤਤਾਂ ਦੇ ਬਣੇ ਹੋਏ ਹਨ। ਸਭ ਵਿਚ ਇਕੋ ਨਿਰੰਕਾਰ ਦੀ ਜੋਤ ਆਤਮਾ ਜਗਦੀ ਹੈ। ਇਸ ਲਈ ਉਨ੍ਹਾਂ ਨੇ ਆਪਣੇ ਮਤ ਨੂੰ ਸਭ ਦਾ ਸਾਂਝਾ ਬਣਾਇਆ। ਇਸ ਦੇ ਦਰ ਹਰ ਸਚਾਈ ਦੇ ਖੋਜੀ ਲਈ ਖੁਲ੍ਹੇ ਰਖੇ।

### ਰਹੱਸਮਈ ਇਕਾਂਤ ਤੇ ਸਹਿਜ ਤੱਪ :

ਇਨ੍ਹਾਂ ਦਿਨਾਂ ਵਿਚ ਗੁਰੂ ਨਾਨਕ ਦੇਵ ਜੀ ਉਤੇ ਇਕ ਅਜੀਬ ਦਸ਼ਾ ਵਰਤੀ ਹੋਈ ਸੀ। ਉਹ ਉਸ ਅੰਮ੍ਰਿਤ ਦੇ ਚਸ਼ਮੇ ਵਾਂਗ ਸਨ ਜੋ ਅਡੋਲ ਤੇ ਭਰਪੂਰ ਵੀ ਰਹਿਣਾ ਚਾਹੁੰਦਾ ਹੈ, ਪਰ ਆਪਣੇ ਉਛਲ ਉਛਲ ਪੈਂਦੇ ਅੰਮ੍ਰਿਤ-ਜਲ ਨਾਲ ਚਾਰ ਚੁਫੇਰੇ ਤਪਦੇ ਮਾਰੂ ਥਲ ਨੂੰ ਸਰਸ਼ਾਰ ਵੀ ਕਰਨਾ ਚਾਹੁੰਦਾ ਹੈ। ਉਨ੍ਹਾਂ ਦੀ ਅਵਸਥਾ ਉਸ ਮ੍ਰਿਗ ਦੀ ਕਸਤੂਰੀ ਵਾਂਗ ਸੀ ਜਿਸ ਲਈ ਹੁਣ ਪੰਜ ਭੂਤਕ ਸਰੀਰ ਵਿਚ ਛੁਪੇ ਰਹਿਣਾ ਅਸੰਭਵ ਹੋ ਗਿਆ। ਉਹ ਆਪਣੀ ਮਹਿਕ ਸਾਰੇ ਸੰਸਾਰ ਉਤੇ ਖਿਲਾਰਨਾਂ ਚਾਹੁੰਦੇ ਸਨ।

ਨਿਰੰਕਾਰ ਦੀ ਜੋਤਿ ਉਨ੍ਹਾਂ ਦੇ ਰੋਮ ਰੋਮ ਵਿਚੋਂ ਫੁਟ ਫੁਟ ਪੈਂਦੀ ਸੀ। ਇਸ ਦੇ ਨੂਰ ਨਾਲ ਉਹ ਸਾਰੀ ਸਮਾਜ, ਸਾਰੇ ਜਗਤ ਦੀ ਬੁਨਿਆਦੀ ਅਗਿਆਨਤਾ ਦੂਰ ਕਰਨਾ ਚਾਹੁੰਦੇ ਸਨ। ਹਰ ਅੰਧਿਆਰੇ ਤੇ ਦੁਖਿਆਰੇ ਦਿਲ ਅੰਦਰ ਉਹ ਗਿਆਨ ਤੇ ਸਚਾਈ ਦਾ ਦੀਪਕ ਜਗਾਉਣਾ ਚਾਹੁੰਦੇ ਸਨ। ਸਾਰੀ ਮਾਨਵ ਸ੍ਰਿਸ਼ਟੀ ਉਨ੍ਹਾਂ ਲਈ ਕਰਤਾਰ ਦਾ ਰੂਪ ਸੀ। ਮਾਨਵ ਜਾਤੀ ਦੀ ਸੇਵਾ, ਮਾਨਵ ਸਮਾਜ ਦਾ ਉਧਾਰ ਉਨ੍ਹਾਂ ਲਈ ਪ੍ਰਭੂ ਦੀ ਸਚੀ ਭਗਤੀ ਬਣ ਗਈ ਸੀ।

ਮਰਦਾਨੇ ਨੂੰ ਨਾਲ ਲੈ ਕੇ ਗੁਰੂ ਜੀ ਜੰਗਲਾਂ ਦੀਆਂ ਡੰਡੀਆਂ ਪਗਡੰਡੀਆਂ ਰਾਹੀਂ ਪੱਛਮੀ ਪੰਜਾਬ ਵਲ ਤੁਰ ਪਏ। ਉਨ੍ਹਾਂ ਦੇ ਸਿਰ ਉਤੇ ਦਸਤਾਰ ਸੀ, ਸੂਫੀ ਦਰਵੇਸ਼ਾਂ ਵਾਲਾ ਚੋਗਾ ਪਾਇਆ ਹੋਇਆ ਸੀ, ਤੇੜ ਲੰਗੋਟੀ ਤੇ ਦੋ ਚਾਦਰੇ। ਇਕ ਤੇੜ ਬੰਨ੍ਹਿਆ

ਹੋਇਆ ਸੀ ਤੇ ਇਕ ਉਪਰ ਲੈਣ ਲਈ।[1] ਜਦ ਤੋਂ ਉਹ ਸੁਲਤਾਨਪੁਰ ਪੰਜਾਬ ਦੇ ਸੂਬੇ ਦੌਲਤਖਾਨ ਲੋਧੀ ਦੇ ਮੋਦੀ ਬਣੇ ਸਨ ਉਨ੍ਹਾਂ ਦੀ ਸ਼ੁਹਰਤ ਦੂਰ ਦੂਰ ਤਕ ਫੈਲ ਚੁੱਕੀ ਸੀ। ਜਦ ਕਦੀ ਕਿਸੇ ਨੂੰ ਪਤਾ ਲਗਦਾ ਕਿ ਬਾਬਾ ਨਾਨਕ ਆਇਆ ਹੈ ਤਾਂ ਲੋਕ ਵਹੀਰਾਂ ਬੰਨ੍ਹ ਕੇ ਮਗਰ ਤੁਰ ਪੈਂਦੇ। ਪਰ ਗੁਰੂ ਜੀ ਇਕਾਂਤ ਚਾਹੁੰਦੇ ਸਨ। ਉਹ ਸ਼ਹਿਰਾਂ ਤੇ ਵਡੇ ਪਿੰਡਾਂ ਤੋਂ ਦੂਰ ਹੀ ਰਹਿੰਦੇ, ਕਦੀ ਕਦੀ ਕਿਸੇ ਗਰੀਬ ਦੀ ਝੌਂਪੜੀ ਦਾ ਨਿੱਘ ਮਾਣਨ ਲਈ ਕਿਸੇ ਮਿਹਨਤੀ ਕਾਮੇ ਜਾਂ ਮਜ਼ਦੂਰ ਦੇ ਛੱਪਰ ਹੇਠ ਰਾਤ ਕੱਟ ਲੈਂਦੇ। ਉਸ ਦਾ ਦੁੱਖ ਹਰਦੇ। ਉਸ ਦੀ ਆਤਮਾ ਨੂੰ ਬਲ ਦਿੰਦੇ। ਉਸ ਦਾ ਸ੍ਵੈ-ਮਾਨ ਵਧਾਉਂਦੇ। ਉਸ ਨੂੰ ਸਚੇ ਮਾਰਗ ਉਤੇ ਪਾਉਂਦੇ। ਕਈ ਅਮੀਰ ਸ਼ਰਧਾਲੂ ਉਨ੍ਹਾਂ ਅਗੇ ਰੁਪਏ ਕਪੜੇ ਦੇ ਢੇਰ ਲਾ ਜਾਂਦੇ। ਬਾਬਾ ਨਾਨਕ ਜੀ ਤੁਰਤ ਹੀ ਇਹ ਸਭ ਕੁਝ ਲੋੜਵੰਦਾਂ ਵਿਚ ਵੰਡ ਦਿੰਦੇ।

ਆਪ ਗੁਰੂ ਨਾਨਕ ਦੇਵ ਜੀ ਬਹੁਤ ਥੋੜਾ ਖਾਂਦੇ, ਥੋੜਾ ਸੌਂਦੇ ਅਤੇ ਬੜੇ ਸੱਤ ਸੰਜਮ ਦਾ ਜੀਵਨ ਬਤੀਤ ਕਰਦੇ ਸਨ। ਜੋ ਕੰਦ ਮੂਲ ਜਾਂ ਕੁਦਰਤੀ ਫਲਾਂ ਦਾ ਆਹਾਰ ਜੰਗਲ ਵਿਚ ਮਿਲ ਜਾਂਦਾ ਓਹੀਓ ਖਾ ਕੇ ਸੰਤੁਸ਼ਟ ਰਹਿੰਦੇ।[2]

ਬਾਬੇ ਨਾਨਕ ਦਾ ਇਹ ਦ੍ਰਿੜ੍ਹ ਇਰਾਦਾ ਸੀ ਕਿ ਸੰਸਾਰ ਭਰ ਦੇ ਧਾਰਮਕ ਕੇਂਦਰਾਂ ਤੇ ਪਹੁੰਚ ਕੇ ਹਰ ਸਚਾਈ ਦੇ ਖੋਜੀ ਦੇ ਮਨ ਉਤੇ ਨਵੇਂ ਸਿਧਾਂਤਾਂ ਦਾ ਨਵਾਂ ਪ੍ਰਕਾਸ਼ ਪਾਇਆ ਜਾਵੇ। ਸ੍ਰਿਸ਼ਟੀ ਦਾ ਉਧਾਰ ਦੋ ਤਿੰਨ ਢੰਗਾਂ ਨਾਲ ਹੀ ਹੋ ਸਕਦਾ ਸੀ। ਇਕ ਤੀਰਥਾਂ, ਮੇਲਿਆਂ, ਤੇ ਮਹਾਨ ਪੁਰਬਾਂ ਸਮੇਂ ਜਦ ਕਿਤੇ ਲੋਕ ਇਕੱਠੇ ਹੋਏ ਹੋਣ ਤਾਂ ਓਥੇ ਵਹਿਮਾ ਭਰਮਾਂ ਤੇ ਗ਼ਲਤ ਸਿਧਾਂਤਾਂ ਨਾਲ ਗੁਮਰਾਹ ਹੋਈ ਜਨਤਾ ਨੂੰ ਸੱਚਾ ਮਾਰਗ ਦਸਣਾ। ਦੂਸਰੇ, ਜਿਹੜੇ ਪਖੰਡੀ ਸਾਧਾਂ ਸੰਤਾਂ ਦੇ ਲੁੱਟ ਖਸੁਟ ਦੇ ਅੱਡੇ ਬਣੇ ਹੋਏ ਸਨ, ਉਨ੍ਹਾਂ ਦੀ ਅਸਲੀਅਤ ਪ੍ਰਗਟ ਕਰ ਕੇ ਲੋਕਾਂ ਨੂੰ ਧੋਖੇ ਤੋਂ ਬਚਾਣਾ ਤੇ ਇਨ੍ਹਾਂ ਪਖੰਡੀ ਅਰ ਠੱਗ ਸਾਧਾਂ ਨੂੰ ਰਸਤੇ ਪਾਉਣਾ। ਤੀਸਰੇ ਜਿਹੜੇ ਜੋਗੀ, ਸੰਨਿਆਸੀ, ਸੂਫੀਆਂ ਦੇ ਵਿਸ਼ੇਸ਼ ਕੇਂਦਰ ਸਨ ਉਨ੍ਹਾਂ ਨੂੰ ਇਨਸਾਨੀਅਤ ਤੇ ਸਰਬ ਸਾਂਝੇ ਗਿਆਨ ਦਾ ਮਾਰਗ ਦਸ ਕੇ ਉਨ੍ਹਾਂ ਦੀ ਤੰਗ ਦ੍ਰਿਸ਼ਟੀ ਨੂੰ ਵਿਸ਼ਾਲ ਕਰਨਾ। ਇਤਨੇ ਵਡੇ ਪੈਮਾਨੇ ਦੇ ਸ੍ਰਿਸ਼ਟੀ-ਉਧਾਰ ਲਈ ਉਨ੍ਹਾਂ ਨੂੰ ਲੋੜ, ਲੰਬੇ ਸਫ਼ਰਾਂ ਲਈ, ਸਰੀਰ ਨੂੰ ਸਾਧਣ ਦੀ ਸੀ। ਘਰ ਬਾਰ ਦੇ ਸੁਖ ਵਿਸਾਰ ਕੇ ਜੰਗਲਾਂ, ਪਹਾੜਾਂ ਤੇ ਖੁਲ੍ਹੇ ਮੈਦਾਨਾਂ ਵਿਚ ਵਿਸ਼ਰਾਮ ਕਰਨ ਦੇ ਆਦੀ ਹੋਣਾ ਜ਼ਰੂਰੀ ਸੀ। ਲੋੜ ਸੀ ਐਸੀ ਸਹਿਜ ਸਾਧਨਾ ਤੇ ਤਪ ਬਿਰਤੀ ਦੀ ਕਿ ਇਤਨੇ ਲੰਬੇ ਪੈਂਡਿਆਂ ਵਿਚ ਨਾ ਉਨ੍ਹਾਂ ਨੂੰ ਭੁੱਖ ਤ੍ਰੇਹ ਸਤਾਏ, ਨਾ ਧੁੱਪ ਜਾਂ ਸਰਦੀ ਪਰੇਸ਼ਾਨ ਕਰੇ, ਨਾ ਹਨੇਰੀਆਂ ਤੇ ਝੱਖੜ ਕਸ਼ਟ ਦੇ ਸਕਣ। ਇਸ ਪੰਜਾਬ ਦੀ ਪਹਿਲੀ ਯਾਤ੍ਰਾ ਵਿਚ ਹੀ ਉਨ੍ਹਾਂ ਨੇ ਆਪਣਾ ਮਨ ਤੇ ਤਨ ਨੂੰ ਇਸ ਕਿਸਮ ਦੇ ਜੀਵਨ ਅਨੁਕੂਲ ਬਣਾਨਾ ਸ਼ੁਰੂ ਕਰ ਦਿਤਾ। ਨਾਲ ਨਾਲ ਮਰਦਾਨੇ ਤੇ ਇਕ ਦੋ ਹੋਰ ਸਿੱਖਾਂ ਨੂੰ ਜਿਨ੍ਹਾਂ ਨੇ ਨਾਲ ਜਾਣਾ ਸੀ, ਉਨ੍ਹਾਂ ਦੀ ਸੁਰਤੀ

ਬਿਰਤੀ ਇਨ੍ਹਾਂ ਲੰਬੇ ਤੇ ਬਿਖੜੇ ਸਫ਼ਰਾਂ ਦੇ ਕਸ਼ਟ ਝੱਲਣ ਯੋਗ ਬਨਾਣੀ ਸ਼ੁਰੂ ਕਰ ਦਿਤੀ। ਰੜੇ ਮੈਦਾਨ ਗੁਰੂ ਜੀ ਦਾ ਨਿਤ ਦਾ ਵਿਸ਼ਰਾਮ ਅਸਥਾਨ ਬਣ ਗਏ।[੩] ਕੋਈ ਨਦੀ ਕਿਨਾਰਾ, ਕੋਈ ਬ੍ਰਿਛ ਦੀ ਛਾਂ ਉਨ੍ਹਾਂ ਲਈ ਕੁਦਰਤ ਦਾ ਬਣਾਇਆ ਮਹੱਲ ਬਣ ਗਿਆ। ਜੋ ਕੁਝ ਉਨ੍ਹਾਂ ਨੂੰ ਸਹਿਜ ਸੁਭਾਇ ਪ੍ਰਾਪਤ ਹੁੰਦਾ ਖਾ ਲੈਂਦੇ। ਜੇ ਕੁਝ ਨਾ ਮਿਲਦਾ ਤਾਂ ਸੰਤੁਸ਼ਟ ਤੇ ਸੰਤੋਖ ਦੇ ਘਰ ਰਹਿੰਦੇ। ਗੁਰੂ ਨਾਨਕ ਲਈ ਇਹ ਵਿਸਮਾਦ ਵਿਨੋਦੀ ਸਹਿਜ ਧਿਆਨ ਦੀ ਅਵਸਥਾ ਸੀ। ਜਿਵੇਂ ਕਾਦਰ ਕੁਦਰਤ ਵਿਚ ਮੌਜ ਮਾਣਦਾ ਹੈ ਤਿਵੇਂ ਗੁਰੂ ਜੀ ਦੀ ਸੁਰਤ ਕਰਤਾਰ ਦੇ ਰੰਗਾਂ ਵਿਚ ਤੇ ਉਨ੍ਹਾਂ ਦਾ ਸਰੀਰ ਕੁਦਰਤ ਦੇ ਬਹੁਰੰਗੀ ਪਸਾਰੇ ਵਿਚ ਆਜ਼ਾਦ ਪੰਛੀਆਂ ਵਾਂਗ ਵਿਚਰਦਾ। ਲੋਕਾਂ ਦੀ ਨਿਗਾਹ ਵਿਚ ਗੁਰੂ ਜੀ ਦੀਵਾਨੇ ਮਸਤਾਨੇ ਬਣ ਗਏ। ਘਰ ਬਾਰ ਤਿਆਗ ਕੇ ਉਦਾਸੀ ਹੋ ਗਏ। ਪਰ ਉਨ੍ਹਾਂ ਦੀ ਉਦਾਸੀ ਨਾ ਤਿਆਗ ਸੀ ਨਾ ਸੰਨਿਆਸ ਸੀ। ਇਹ ਸਿਰਫ਼ ਉਨ੍ਹਾਂ ਦਾ ਸ੍ਰਿਸ਼ਟੀ ਉਧਾਰਨ ਦਾ ਨਵਾਂ ਢੰਗ ਸੀ। ਉਨ੍ਹਾਂ ਲਈ ਜ਼ਰੂਰੀ ਸੀ ਕਿ ਜੋਗੀਆਂ ਵਿਚ ਜੋਗੀ ਬਣ ਕੇ ਪ੍ਰਵੇਸ਼ ਹੋਣ, ਸੰਨਿਆਸੀਆਂ ਵਿਚ ਸੰਨਿਆਸੀ ਬਣ ਕੇ, ਵੈਸ਼ਨਵਾਂ ਵਿਚ ਵੈਸ਼ਨੂੰ ਬਣ ਕੇ ਅਤੇ ਸੂਫ਼ੀਆਂ ਅਤੇ ਮੁਸਲਮਾਨਾਂ ਦੇ ਤੀਰਥ ਅਸਥਾਨਾਂ ਉਤੇ ਮੁਸਲਮਾਨ ਦਰਵੇਸ਼ਾਂ ਦਾ ਪਹਿਰਾਵਾ ਪਹਿਨ ਕੇ ਵਿਚਰਨ। ਉਹ ਕੇਵਲ ਪਹਿਰਾਵਾ ਹੀ ਲੋੜ ਅਨੁਸਾਰ ਬਦਲਦੇ ਸਨ ਹਕੀਕੀ ਤੌਰ ਤੇ ਕਿਸੇ ਭੇਖ ਨੂੰ ਨਹੀਂ ਸੀ ਅਪਣਾਉਂਦੇ। ਉਨ੍ਹਾਂ ਦਾ ਮਨੋਰਥ ਸੀ ਸਭ ਧਰਮਾਂ, ਸਭ ਫ਼ਿਰਕਿਆਂ ਤੇ ਭੇਖਾਂ ਨੂੰ ਇਕ ਸੱਚੇ ਰੱਬ ਦੀ ਉਪਾਸਨਾਂ ਵਲ ਪ੍ਰੇਰਨਾ, ਸਭ ਨੂੰ ਇਹ ਦ੍ਰਿੜ ਕਰਾਣਾ ਕਿ ਦੂਸਰੇ ਧਰਮਾਂ ਦੇ ਲੋਕ ਨਾ ਕਾਫ਼ਰ ਹਨ ਨਾ ਮਲੇਛ ਹਨ। ਉਹ ਵੀ ਸਭ ਉਨ੍ਹਾਂ ਵਰਗੇ ਰੱਬ ਦੇ ਸਾਜੇ ਇਨਸਾਨ ਹਨ। ਉਨ੍ਹਾਂ ਨੂੰ ਵੀ ਰੱਬ ਦੀਆਂ ਉਹ ਬਰਕਤਾਂ ਪ੍ਰਾਪਤ ਹਨ ਜਿਨ੍ਹਾਂ ਦਾ ਉਹ ਮਾਣ ਕਰਦੇ ਹਨ।

ਮਰਦਾਨੇ ਨੂੰ ਯਕੀਨ ਸੀ ਕਿ ਬਾਬਾ ਨਾਨਕ ਰੱਬ ਨੂੰ ਪਹੁੰਚਾ ਹੋਇਆ ਮਹਾਪੁਰਸ਼ ਹੈ। ਉਸ ਵਿਚ ਨੱਬੀ ਅਉਲੀਆਂ ਵਾਲੇ ਸਭ ਗੁਣ ਉਸ ਨੂੰ ਨਜ਼ਰ ਆਉਂਦੇ ਸਨ। ਪਰ ਉਸ ਨੂੰ ਹੈਰਾਨੀ ਇਸ ਗੱਲ ਦੀ ਹੁੰਦੀ ਸੀ ਕਿ ਇਤਨੀ ਕਾਮਲ ਤੇ ਪੂਰਨ ਸ਼ਖ਼ਸੀਅਤ ਬਣ ਕੇ ਗੁਰੂ ਨਾਨਕ ਨੂੰ ਨਿਤ ਦੀ ਤੱਪ ਸਾਧਨਾ ਤੇ ਘਾਲਣਾ ਦੀ ਕੀ ਲੋੜ ਸੀ। ਇਹ ਠੀਕ ਹੈ ਕਿ ਬਾਬਾ ਨਾਨਕ ਜੀ ਸਰੀਰ ਨੂੰ ਕਸ਼ਟ ਦੇਣ ਵਾਲਾ ਕੋਈ ਤਪ ਨਹੀਂ ਸਨ ਕਰਦੇ, ਪਰ ਸ਼ਹਿਰਾਂ ਦੇ ਸੁਖ ਤਿਆਗ ਕੇ ਉਹ ਜੰਗਲਾਂ ਜਾਂ ਗ਼ਰੀਬਾਂ ਦੀਆਂ ਝੌਂਪੜੀਆਂ ਵਿਚ ਰਹਿਣਾ ਪਸੰਦ ਕਰਦੇ ਸਨ। ਸਹਿਜ ਸਮਾਧੀ ਵਿਚ ਉਹ ਕਿਤਨਾ ਚਿਰ ਲਗਾਤਾਰ ਲੀਨ ਰਹਿੰਦੇ। ਕੀਰਤਨ ਕਰਦੇ ਤਾਂ ਕੀਰਤਨ ਕਰਦਿਆਂ ਸਾਰੀ ਸਾਰੀ ਰਾਤ ਰਾਗ ਰਸ ਰੰਗ ਵਿਚ ਲੀਨ ਰਹਿੰਦੇ। ਗੁਰੂ ਜੀ ਦੀ ਐਸੀ ਅਵਸਥਾ ਸੀ ਜਿਸ ਬਾਰੇ ਭਾਈ ਗੁਰਦਾਸ ਨੇ ਆਖਿਆ ਹੈ :

ਦੇਖੇ ਸੋ ਦਿਖਾਵੈ ਕੈਸੇ, ਸੁਨੇ ਸੋ ਸੁਨਾਵੈ ਕੈਸੇ ॥
ਚਾਖੇ ਸੋ ਬਤਾਵੈ ਕੈਸੇ, ਰਾਗ ਰਸ ਰੰਗ ਹੈ ॥ ੬੨ ॥ ੯੬ ॥

ਮਰਦਾਨੇ ਨੇ ਇਕ ਦਿਨ ਹੈਰਾਨ ਹੋ ਕੇ ਪੁੱਛਿਆ, "ਸਚੇ ਪਾਤਸ਼ਾਹ ਹੁਣ ਤੁਹਾਨੂੰ ਇਹ ਘਾਲਣਾ ਕਰਨ ਦੀ ਕੀ ਲੋੜ ? ਕਿਉਂ ਇਤਨੀ ਤਪੱਸਿਆ ਕਰਦੇ ਹੋ ? ਕਿਉਂ ਸਮਾਧੀ ਵਿਚ ਢੇਰ ਚਿਰ ਲਿਵਲੀਨ ਰਹਿੰਦੇ ਹੋ ? ਰੱਬ ਦੀਆਂ ਸਾਰੀਆਂ ਬਖ਼ਸ਼ਿਸ਼ਾਂ ਤੁਹਾਨੂੰ ਪ੍ਰਾਪਤ ਹਨ।" ਗੁਰੂ ਜੀ ਨੇ ਉੱਤਰ ਦਿਤਾ, "ਮਰਦਾਨਿਆ, ਸਾਡਾ ਤੱਪ ਜੋਗੀਆਂ ਵਾਲਾ ਹਠ ਤੱਪ ਨਹੀਂ। ਸਾਡਾ ਤੱਪ ਰੱਬ ਦੀਆਂ ਬਖ਼ਸ਼ਿਸ਼ਾਂ ਨੂੰ ਪਰਪੱਕ ਕਰਨ ਲਈ ਹੈ। ਸਾਡਾ ਤੱਪ ਇਸ ਜਗਤ ਜਲੰਦੇ ਦੀ ਕਲਿਆਣ ਲਈ ਉੱਦਮ ਹੈ। ਇਹ ਸੰਸਾਰ ਉਧਾਰ ਲਈ ਤਿਆਰੀ ਹੈ ਜਿਸ ਲਈ ਪ੍ਰਭੂ ਨੇ ਹੁਕਮ ਕੀਤਾ। ਇਸ ਹੁਕਮ ਦੀ ਪਾਲਣਾ ਵੀ ਉਸ ਹੁਕਮੀ ਪ੍ਰਭੂ ਦੀ ਬਖ਼ਸ਼ਿਸ਼ ਰਾਹੀਂ ਹੋ ਸਕਦੀ ਹੈ। ਉਸ ਬਖ਼ਸ਼ਿਸ਼ ਲਈ ਉਸ ਦੇ ਹੁਕਮ ਨੂੰ ਦ੍ਰਿੜ੍ਹ ਕਰਨ ਲਈ ਇਹ ਚੁੱਪ-ਪ੍ਰੀਤ ਦੀ ਸਾਧਨਾ ਹੈ।[੪]

ਸੁਲਤਾਨਪੁਰੋਂ ਦਰਿਆ ਪਾਰ ਕਰਕੇ ਗੁਰੂ ਸਾਹਿਬ ਇਕ ਉਜੜੇ ਪਿੰਡ ਦੇ ਥੇਹ ਤੇ ਜਾ ਠਹਿਰੇ; ਇਹ ਥੇਹ ਸ਼ਾਹ-ਰਾਹ ਉਤੇ ਸੀ। ਇਸੇ ਥੇਹ ਨੂੰ ਗੁਰੂ ਅਮਰਦਾਸ ਜੀ ਨੇ ਵਸਾਇਆ ਅਤੇ ਇਹ ਪ੍ਰਸਿਧ ਇਤਿਹਾਸਕ ਅਸਥਾਨ ਗੋਇੰਦਵਾਲ ਬਣਿਆ। ਇਥੋਂ ਇਹ ਕੁਝ ਮੀਲ ਇਕ ਜੰਗਲ ਵਲ ਨੂੰ ਗਏ। ਇਥੇ ਇਕ ਬੜੀ ਰਮਣੀਕ ਥਾਵੇਂ ਗੁਰੂ ਜੀ ਨੇ ਕੁਝ ਦਿਨ ਇਕਾਂਤ ਮਾਣੀ, ਕੀਰਤਨ ਕੀਤਾ। ਇਸੇ ਪਵਿੱਤਰ ਥਾਵੇਂ ਪਿਛੋਂ ਗੁਰੂ ਰਾਮਦਾਸ ਜੀ ਨੇ ਰਾਮਦਾਸ ਸਰੋਵਰ ਤੇ ਰਾਮਦਾਸ ਨਗਰ ਉਸਾਰਿਆ। ਇਸੇ ਰਾਮਦਾਸ ਸਰੋਵਰ ਵਿਚ ਹਰਿਮੰਦਰ ਦੀ ਉਸਾਰੀ ਦੀ ਵਿਉਂਤ ਬਣਾਈ ਗਈ। ਇਹ ਸ਼ਹਿਰ ਇਤਿਹਾਸ ਵਿਚ ਚੱਕ ਗੁਰੂ ਰਾਮਦਾਸ ਕਰਕੇ ਪ੍ਰਸਿਧ ਹੋਇਆ, ਅੱਜ ਕਲ੍ਹ ਸ੍ਰੀ ਅੰਮ੍ਰਿਤਸਰ ਦੇ ਨਾਮ ਨਾਲ ਪ੍ਰਸਿਧ ਹੈ।[੫]

ਏਥੋਂ ਲਾਹੌਰ ਹੁੰਦੇ ਹੋਏ ਗੁਰੂ ਸਾਹਿਬ ਗੁਜਰਾਂਵਾਲੇ ਵਲ ਟੁਰੇ। ਰਸਤੇ ਵਿਚ ਇਕ ਦਿਨ ਮਰਦਾਨੇ ਨੂੰ ਖਾਣ ਪੀਣ ਨੂੰ ਕੁਝ ਨਾ ਮਿਲਿਆ। ਮਰਦਾਨਾ ਵਿਆਕੁਲ ਹੋ ਕੇ ਕਹਿਣ ਲਗਾ, "ਗੁਰੂ ਜੀ ਤੁਸੀਂ ਕਿਸੇ ਬਸਤੀ ਵੜਦੇ ਨਹੀਂ, ਤੁਹਾਨੂੰ ਭੁੱਖ ਪਿਆਸ ਵੀ ਨਹੀਂ ਲਗਦੀ ਜਾਪਦੀ। ਪਰ ਮੈਂ ਤਾਂ ਭੁੱਖ ਨਾਲ ਬਿਲਕੁਲ ਨਿਰਬਲ ਹੋ ਗਿਆ ਹਾਂ। ਮੇਰਾ ਖਾਣ ਪੀਣ ਦਾ ਕੁਝ ਪ੍ਰਬੰਧ ਕਰੋ।" ਗੁਰੂ ਜੀ ਨੇ ਨੇੜੇ ਹੀ ਇਕ ਪਿੰਡ ਵਲ ਇਸ਼ਾਰਾ ਕਰਕੇ ਆਖਿਆ, "ਉਸ ਪਿੰਡ ਵਿਚ ਉੱਪਲ ਖਤ੍ਰੀ ਦਾ ਘਰ ਹੈ। ਉਹ ਆਪਣਾ ਸ਼ਰਧਾਲੂ ਤੇ ਪ੍ਰੇਮੀ ਹੈ। ਜਦ ਤੂੰ ਸਾਡਾ ਨਾਮ ਲਵੇਂਗਾ ਉਹ ਤੇਰੀ ਬਹੁਤ ਸੇਵਾ ਕਰਨਗੇ। ਪਿੰਡ ਦੇ ਲੋਕ ਵੀ ਬੜੀ ਸੇਵਾ ਕਰਨਗੇ। ਪਰ ਆਪਣੇ ਵਰਤਣ ਵਾਲੀਆਂ ਚੀਜ਼ਾਂ ਸਿਰਫ਼ ਲਵੀਂ। ਨਾਲ ਕੁਝ ਨਾ ਲਿਆਈਂ। ਜੋ ਚੜ੍ਹਾਵਾ ਮਿਲੇ ਓਥੇ ਹੀ ਵੰਡ ਦੇਵੀਂ। ਅਸੀਂ ਏਥੇ ਠਹਿਰਨਾ ਨਹੀਂ। ਇਸ ਲਈ ਸਾਡੀ ਦਸ ਨਾ ਪਾਈਂ।"

ਚੌਪਈ ॥

ਮਰਦਾਨੇ ਕੋ ਬਾਬਾ ਜੀ ਕਹਾ ॥ ਨਿਕਟ ਈਹਾ ਬਸਤੀ ਹੈ ਰਹਾ ॥
ਖਤ੍ਰੀ ਉਪਲ ਰਹੇ ਤਿਹ ਮਾਹਿ ॥ ਚਲੇ ਚਲੇ ਉਹਾ ਤੁਮ ਜਾਹਿ ॥
ਸੇਵ ਟਹਲ ਤੁਮਰੀ ਬਹੁ ਕਰੈ ॥ ਭੋਜਨ ਜਲ ਆਗੇ ਤੁਮ ਧਰੈ ॥
ਬਸਤ੍ਰ ਧਨ ਆਗੇ ਤੁਮ ਰਾਖੈ ॥ ਪ੍ਰੀਤ ਭਾਉ ਕਰਿ ਤੁਮ ਸੋ ਭਾਖੈ ॥
ਕੋਊ ਨਾਮ ਜਾਤ ਨਾਹੀ ਪੂਛੈ ਤੁਮਾਰੀ ॥ ਸੇਵੈ ਜਿਉ ਸਾਧਨ ਅਧਿਕਾਰੀ ॥
ਅਤ ਛੁਧਵੰਤ ਲੇ ਬਚਨ ਮਰਦਾਨਾ ॥ ਉਸੀ ਗਾਉ ਕੋ ਕੀਆ ਪਿਆਨਾ ॥
ਤਿਸ ਬਸਤੀ ਜਾਇ ਪ੍ਰਾਪਤ ਭਇਆ ॥ ਭਾਉ ਭਗਤ ਲੋਕ ਬਹੁ ਕੀਆ ॥
ਸਭ ਰਸ ਖਾਨ ਪਾਨ ਲੇ ਆਏ ॥ ਧਨ ਬਸਤ੍ਰ ਤਿਨ ਪੂਜ ਚੜ੍ਹਾਏ ॥

ਦੋਹਰਾ ॥

ਮਰਦਾਨੇ ਭੋਜਨ ਪਾਏ ਕੈ ਬਸਤ੍ਰ ਧਨ ਲੀਆ ਉਠਾਇ ॥
ਚਲ ਆਇਆ ਬਾਬਾ ਜੀ ਜਹਾਂ, ਆਗੇ ਰਖਿਆ ਜਾਇ ॥

ਮਹਿਮਾ ਪ੍ਰਕਾਸ਼ ੪੦ ॥

ਗੁਰੂ ਨਾਨਕ ਨੇ ਦੇਖਿਆ ਕਿ ਮਰਦਾਨਾਂ ਸਿਰ ਉਤੇ ਇਕ ਪੰਡ ਚੁਕੀ ਆ ਰਿਹਾ ਹੈ। ਚੋਜੀ ਸਤਿਗੁਰੂ ਸਮਝ ਗਏ ਕਿ ਮਰਦਾਨੇ ਦਾ ਹੀਆ ਨਹੀਂ ਪਿਆ ਇਤਨੀਆਂ ਚੀਜ਼ਾਂ ਪਿਛੇ ਛੱਡ ਕੇ ਆਣ ਦਾ। ਗੁਰੂ ਜੀ ਮਰਦਾਨੇ ਦੀ ਇਹ ਭੋਲੇ ਭਾਇ ਕਮਜ਼ੋਰੀ ਦੇਖ ਕੇ ਹੱਸ ਹੱਸ ਦੂਹਰੇ ਹੋ ਗਏ।"[੬] ਉਨ੍ਹਾਂ ਪੁੱਛਿਆ, "ਮਰਦਾਨਿਆਂ, ਇਹ ਕਿਆ ਆਂਦਾ ਹੀ ?" ਤਬ ਮਰਦਾਨੇ ਆਖਿਆ, "ਜੀ ਸਚੇ ਪਾਤਸ਼ਾਹ ਤੇਰੇ ਨਾਮ ਦਾ ਸਦਕਾ ਸਾਰਾ ਸ਼ਹਰ ਸੇਵਾ ਨੂੰ ਉਠ ਖੜਾ ਹੋਆ ਜੀਉ ਪਾਤਸ਼ਾਹ, ਮੈਂ ਆਖਿਆ, ਜੋ ਇਹ ਵਸਤ੍ਰ ਕਪੜੇ ਬਾਬੇ ਪਾਸ ਲੈ ਜਾਵਾਂ।" ਤਬ, ਗੁਰੂ ਬੋਲਿਆ, "ਮਰਦਾਨਿਆ। ਆਂਦੋ, ਭਲਾ ਕੀਤੁ, ਪਰ ਇਹ ਅਸਾਡੇ ਕਿਤੇ ਕੰਮ ਨਾਹੀਂ। ਤਬ ਮਰਦਾਨੇ ਆਖਿਆ, ਜੀਉ ਪਾਤਸ਼ਾਹ, ਕਿ ਕਰੀ ?"[੭] ਗੁਰੂ ਨਾਨਕ ਨੇ ਹੁਕਮ ਦਿਤਾ ਕਿ ਇਹ ਲੋੜਵੰਦਾਂ ਨੂੰ ਵੰਡ ਦੇ। ਸਾਡੇ ਕਿਸੇ ਕੰਮ ਨਹੀਂ ਇਹ ਸਭ ਚੀਜ਼ਾਂ। ਮਰਦਾਨੇ ਨੇ ਇਵੇਂ ਹੀ ਕੀਤਾ।

ਏਮਨਾਬਾਦ ਦੇ ਨੇੜੇ ਘਣੇ ਜੰਗਲ ਸਨ। ਇਨ੍ਹਾਂ ਜੰਗਲਾਂ ਦੀ ਕੁੱਖ ਵਿਚ ਇਕ ਪਧਰਾ ਮੈਦਾਨ ਸੀ। ਇਸ ਮੈਦਾਨ ਵਿਚ ਇਕ ਤਲਾਬ ਸੀ। ਇਸ ਤਲਾਬ ਕਿਨਾਰੇ ਰੋੜਾਂ ਦੀ ਵਿਛਾਈ ਉਤੇ ਆਸਣ ਜਮਾ ਕੇ ਗੁਰੂ ਸਾਹਿਬ ਨੇ ਕਈ ਦਿਨ ਤਪ ਸਾਧਨਾ ਕੀਤੀ। ਨੇੜੇ ਤੇੜੇ ਦੇ ਲੋਕ ਇਨ੍ਹਾਂ ਨੂੰ ਤਪਾ ਨਾਨਕ ਕਹਿ ਕੇ ਪੁਕਾਰਨ ਲਗ ਪਏ। ਜਿਸ ਦਿਨ ਤੋਂ ਮੋਦੀਖਾਨਾਂ ਗੁਰੂ ਸਾਹਿਬ ਨੇ ਛਡਿਆ ਓਸੇ ਦਿਨ ਤੋਂ ਇਸ ਸਹਿਜ ਵਿਸਮਾਦ ਮਸਤੀ ਵਿਚ ਵਿਚਰਦੇ ਸਨ। ਓਸ ਦਿਨ ਤੋਂ ਉਨ੍ਹਾਂ ਦੀ ਰਹੱਸਮਈ ਇਕਾਂਤ

ਰੁਚੀ ਤੇ ਸਹਿਜ ਸਮਾਧ ਦੀ ਘਾਲਣਾ ਕਰਦਿਆਂ ਦੇਖ ਕੇ ਲੋਕ ਗੁਰੂ ਜੀ ਨੂੰ ਤਪਾ ਨਾਨਕ ਆਖਣ ਲਗ ਪਏ ਸਨ। ਜਿਸ ਅਕਾਲ ਪੁਰਖ ਨੇ ਉਨ੍ਹਾਂ ਨੂੰ ਸਨਮੁਖ ਬੁਲਾ ਕੇ ਨਾਮ, ਗ਼ਰੀਬੀ, ਨਿਰੰਕਾਰ ਦੇ ਸਰੂਪ ਦਾ ਤੱਤ ਅਨੁਭਵ ਦਿਤਾ, ਉਸੇ ਪਾਰਬ੍ਰਹਮ ਦੀ ਹਜ਼ੂਰੀ ਨੂੰ ਆਪਣੇ ਧਿਆਨ ਵਿਚ, ਆਪਣੇ ਰੋਮ ਰੋਮ ਵਿਚ ਸਥਿਤ ਕਰਨ ਲਈ ਇਹ ਘਾਲਣਾ ਘਾਲੀ।[੯] ਜੇ ਹੋਰ ਕੁਝ ਨਾ ਮਿਲਦਾ ਤਾਂ ਨੇੜੇ ਰੇਤ ਵਿਚ ਉਗ ਰਿਹਾ ਅੱਕ ਦਾ ਫਲ ਜੋ ਮਿੱਠਾ ਹੁੰਦਾ ਹੈ ਖਾ ਕੇ ਗੁਜ਼ਾਰਾ ਕਰ ਲੈਂਦੇ। ਗੁਰੂ ਨਾਨਕ ਆਪਣੀ ਵਿਸ਼ਾਲ ਆਤਮਾਂ ਨੂੰ ਦੋ ਜਹਾਨਾਂ ਦਰਮਿਆਨ ਇਕ ਪੁਲ ਬਣਾ ਰਹੇ ਸਨ। ਜ਼ਿੰਦਗੀ ਦਾ ਸੋਮਾ ਕਰਤਾਰ ਦੇ ਹੱਥਾਂ ਵਿਚ ਸੀ, ਇਸ ਸੋਮੇ ਦੇ ਉਨ੍ਹਾਂ ਨੇ ਆਪਣੀ ਘਾਲਣਾ ਨਾਲ ਸਾਰੇ ਕੜ ਤੋੜ ਦਿਤੇ। ਦੂਸਰੇ ਪਾਸੇ ਅਗਿਆਨਤਾ ਤੇ ਗਿਲਾਨੀ ਵਿਚ ਫਾਥੀ ਸ੍ਰਿਸ਼ਟੀ ਦੀ ਪੁਕਾਰ ਉਨ੍ਹਾਂ ਦੇ ਹਿਰਦੇ ਨੂੰ ਚੀਰਦੀ ਜਾਂਦੀ ਸੀ। ਇਕ ਪਾਸੇ ਸੱਚ ਖੰਡ ਦਾ ਅਮਰ ਤੇ ਅਟੱਲ ਗਿਆਨ, ਦੂਸਰੇ ਪਾਸੇ ਮਾਨਵ ਸ੍ਰਿਸ਼ਟੀ ਵਿਚ ਘੋਰ ਅੰਧ ਗ਼ੁਬਾਰ। ਇਸ ਧੁੰਧੂਕਾਰ ਵਿਚ ਸੱਚਖੰਡ ਦੀ ਸੱਚੀ ਰੌਸ਼ਨੀ ਪ੍ਰਗਟਾਣਾ ਗੁਰੂ ਸਾਹਿਬ ਨੇ ਆਪਣਾ ਜ਼ਿੰਦਗੀ ਦਾ ਮਿਸ਼ਨ ਬਣਾ ਲਿਆ:

ਪਹਿਲਾ ਬਾਬੇ ਪਾਯਾ ਬਖਸਦਰ, ਪਿਛੋਂ ਦੇ ਫਿਰ ਘਾਲ ਕਮਾਈ॥
ਰੇਤ ਅੱਕ ਆਹਾਰ ਕਰਿ, ਰੋੜਾਂ ਕੀ ਗੁਰ ਕਰੀ ਵਿਛਾਈ॥
ਭਾਰੀ ਕਰੀ ਤਪਸਿਆ, ਬਡੇ ਭਾਗ ਹਰਿ ਸਿਉ ਬਣਿ ਆਈ॥
ਬਾਬਾ ਪੈਧਾ ਸਚ ਖੰਡਿ, ਨਉ ਨਿਧਿ ਨਾਮ ਗਰੀਬੀ ਪਾਈ॥
ਬਾਬਾ ਦੇਖੈ ਧਯਾਨ ਧਰਿ, ਜਲਤੀ ਸਭਿ ਪ੍ਰਿਥਮੀ ਦਿਸ ਆਈ॥
ਬਾਝਹੁ ਗੁਰੂ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੁਕਾਈ॥

ਭਾਈ ਗੁਰਦਾਸ, ਵਾਰ ੧, ੨੪॥

ਗੁਰੂ ਸਾਹਿਬ ਨੇ ਮਰਦਾਨੇ ਦੀ ਗੱਲ ਮੰਨ ਲਈ ਕਿ ਹੁਣ ਸ਼ਹਿਰਾਂ ਤੇ ਪਿੰਡਾਂ ਵਿਚ ਨੇਕ ਪੁਰਸ਼ਾਂ ਦੇ ਘਰ ਜਾਣੋਂ ਸੰਕੋਚ ਨਹੀਂ ਕਰਨਗੇ। ਮਰਦਾਨਾ ਹਮੇਸ਼ਾ ਗੁਰੂ ਸਾਹਿਬ ਦੀ ਰਜ਼ਾ ਤੇ ਖ਼ੁਸ਼ੀ ਵਿਚ ਵਿਘਨ ਪਾਣੋਂ ਸੰਕੋਚ ਕਰਦਾ ਸੀ। ਚਾਹੇ ਉਸ ਨੂੰ ਗੁਰੂ ਸਾਹਿਬ ਦੇ ਅਨੇਕਾਂ-ਚੋਜ ਵਿਨੋਦੀ ਕੌਤਕ ਸਮਝ ਨਹੀਂ ਸਨ ਆਉਂਦੇ, ਪਰ ਬਾਬੇ ਦੀ ਖ਼ੁਸ਼ੀ ਪ੍ਰਾਪਤ ਕਰਨੀ, ਬਾਬੇ ਦਾ ਹੁਕਮ ਮੰਨਣਾ ਉਹ ਆਪਣਾ ਧਰਮ ਸਮਝਦਾ ਸੀ। ਇਸ ਧਰਮ ਨੂੰ ਆਪਣੇ ਸੁਖ ਤੇ ਖ਼ੁਸ਼ੀਆਂ ਤਿਆਗ ਕੇ ਵੀ ਨਿਭਾਣ ਦਾ ਜਤਨ ਕਰਦਾ ਸੀ।[੯]

## ਭਾਈ ਲਾਲੋ:

ਗੁਰੂ ਨਾਨਕ ਦੇ ਇਸ ਤਪੋਬਨ ਤੋਂ ਥੋੜੀ ਦੂਰ ਸੈਦਪੁਰ ਸ਼ਹਿਰ ਸੀ। ਇਥੇ ਅਫ਼ਗਾਨ ਫ਼ੌਜਦਾਰ ਨਵਾਬ ਜ਼ਾਲਮ ਖ਼ਾਨ ਦੀ ਛਾਉਣੀ ਸੀ। ਇਸ ਦਾ ਦੀਵਾਨ

ਇਕ ਬੜਾ ਲੋਭੀ, ਲਾਲਚੀ ਤੇ ਗਰੀਬਾਂ ਉੱਤੇ ਅਫ਼ਗ਼ਾਨ ਹੁਕਮਰਾਨਾਂ ਦੇ ਆਖੇ ਅਤਿਆਚਾਰ ਕਰਨ ਵਾਲਾ ਦੀਵਾਨ ਮਲਿਕ ਭਾਗੋ ਸੀ। ਇਸ ਦਾ ਨਾਮ ਭਾਗ ਮਲ ਵੀ ਲਿਖਿਆ ਮਿਲਦਾ ਹੈ। ਮਹਿਮਾ ਪ੍ਰਕਾਸ਼ ਵਿਚ ਇਸ ਦਾ ਨਾਮ ਗੁਰਸੂ ਲਿਖਿਆ ਹੈ। ਇਹ ਨਾਮ ਹੋਰ ਕਿਸੇ ਇਤਿਹਾਸਕਾਰ ਨੇ ਨਹੀਂ ਲਿਖਿਆ। ਲਾਲੋ ਤ੍ਰਖਾਣ ਸੀ। ਕਈ ਅਣਜਾਣ ਲੇਖਕਾਂ ਨੇ ਅੱਤ ਕਥਨੀ ਦੇ ਜੋਸ਼ ਵਿਚ ਲਾਲੋ ਨੂੰ ਸੂਦਰ ਤੇ ਚੰਡਾਲ ਲਿਖਿਆ ਹੈ। ਮਨੂੰ ਸਿਮ੍ਰਤੀ ਅਨੁਸਾਰ ਹਿੰਦੂ ਸਮਾਜ ਵਿਚ ਜੱਟ, ਤ੍ਰਖਾਣ, ਲੁਹਾਰ, ਸੁਨਿਆਰੇ ਸਭ ਇਕ ਵਰਨ ਜਾਤੀ ਦੇ ਹਨ। ਇਹ ਸੂਦਰਾਂ ਨਾਲੋਂ ਸਮਾਜ ਵਿਚ ਉਚੇਰੀ ਥਾਂ ਰਖਦੇ ਹਨ ਤੇ ਖਤ੍ਰੀਆਂ, ਬ੍ਰਹਮਣਾਂ ਤੋਂ ਨੀਵੀਂ ਸ਼੍ਰੇਣੀ ਦੇ ਹੁੰਦੇ ਹਨ। ਜਿਹੜੇ ਬ੍ਰਾਹਮਣ, ਖਤ੍ਰੀ ਚੌਕੇ ਚੁੱਲ੍ਹੇ ਦੀ ਸੁੱਚਮ ਤੇ ਵਿਚਾਰ ਕਰਦੇ ਸਨ, ਉਹ ਜੱਟ, ਤ੍ਰਖਾਣ, ਸੁਨਿਆਰੇ ਦੇ ਹੱਥੋਂ ਖਾਣਾ ਨਹੀਂ ਸਨ ਖਾਂਦੇ। ਉਨ੍ਹਾਂ ਤੋਂ ਰਸਦ ਲੈ ਕੇ ਆਪ ਪਕਾ ਕੇ ਖਾ ਲੈਂਦੇ ਸਨ। ਪਰ ਉਨ੍ਹਾਂ ਦੇ ਘਰਾਂ ਵਿਚ ਰਹਿਣਾ ਜਾਂ ਉਨ੍ਹਾਂ ਦੀ ਭਿਟ ਨਹੀਂ ਸਨ ਮੰਨਦੇ। ਸੂਦਰ ਤੇ ਚੰਡਾਲ ਅਛੂਤ ਸ਼੍ਰੇਣੀਆਂ ਸਨ। ਜੱਟ, ਤ੍ਰਖਾਣ, ਲੁਹਾਰ, ਸੁਨਿਆਰਾ, ਨਾਈ ਅਛੂਤ ਸ਼੍ਰੇਣੀਆਂ ਨਹੀਂ ਸਨ। ਭਾਈ ਲਾਲੋ ਨਾ ਕੇਵਲ ਮਿਹਨਤੀ ਤ੍ਰਖਾਣਾ ਕਿਰਤ ਕਰਨ ਵਾਲਾ ਮਜ਼ਦੂਰ ਸੀ ਬਲਕਿ ਸੱਚਾ ਸੁਚਾ, ਸਾਧੂ ਸੁਭਾ ਤੇ ਭੈ ਭਾਵਨੀ ਵਾਲੀਆਂ ਰੁਚੀਆਂ ਰਖਣ ਵਾਲਾ ਸੰਤੋਖੀ ਪੁਰਸ਼ ਸੀ। ਇਸ ਦੀ ਸੁਪਤਨੀ ਵੀ ਬੜੀ ਸੁਸ਼ੀਲ, ਆਗਿਆਕਾਰੀ ਤੇ ਨੇਕਬਖ਼ਤ ਇਸਤ੍ਰੀ ਸੀ :

ਲਾਲੋ ਸਾਧ ਬੜਾ ਸੰਤੋਖੀ ॥
ਕਰ ਧਰਮ ਮਜੂਰੀ ਕਾਇਆ ਪੋਖੀ ॥
ਤ੍ਰੀਆ ਤਾਕੀ ਬੜੀ ਸੁਜਾਨ ॥
ਭਰਤਾ ਕੋ ਜਾਨੇ ਭਗਵਾਨ ॥
ਮਿਲ ਪੈਸਾ ਤਬ ਅੰਨ ਲੈ ਖਾਵੈ ॥
ਨਹੀਂ ਤ੍ਰਿਯਾ ਸਾਗ ਚੁਗ ਲਿਆਵੈ ॥

ਮਹਿਮਾ ਪ੍ਰਕਾਸ਼ ੨੯੦ ॥

ਮਰਦਾਨੇ ਨੂੰ ਬੜੀ ਖ਼ੁਸ਼ੀ ਹੋਈ, ਜਦ ਗੁਰੂ ਨਾਨਕ ਸੈਦਪੁਰ ਸ਼ਹਿਰ ਜਾਣ ਦਾ ਫ਼ੈਸਲਾ ਕੀਤਾ। ਸ਼ਹਿਰ ਵਿਚ ਨਾਨਕ ਤਪੇ ਦੀ ਕਾਫ਼ੀ ਚਰਚਾ ਹੋ ਚੁੱਕੀ ਸੀ। ਕਈ ਸ਼ਰਧਾਲੂ ਸਨ। ਪਰ ਗੁਰੂ ਜੀ ਲਾਲੋ ਤਰਖਾਣ ਦੀ ਝੁੱਗੀ ਅਗੇ ਜਾ ਖੜੋਤੇ। "ਲਾਲੋ ਰੱਬ ਦੇ ਪਿਆਰੇ" ਗੁਰੂ ਜੀ ਨੇ ਆਖਿਆ, "ਅਸੀਂ ਤੇਰੀ ਪ੍ਰੇਮਾ ਭਗਤੀ ਦੇ ਖਿੱਚੇ ਆਏ ਹਾਂ। ਬੜੀ ਨਿਘ ਤੇ ਸੁਗੰਧੀ ਹੈ ਤੇਰੀ ਝੌਂਪੜੀ ਵਿਚ।" ਲਾਲੋ ਤੇ ਉਸ ਦੀ ਸੁਪਤਨੀ ਸ਼ਰਧਾ ਤੇ ਸਿਦਕ ਵਿਚ ਸਹਿਮ ਗਏ। ਇਤਨਾ ਮਹਾਨ ਤਪਾ ਅੱਜ ਉਨ੍ਹਾਂ ਦਾ

ਮਹਿਮਾਨ ਬਣ ਕੇ ਆਇਆ। ਲਾਲੋ ਨੂੰ ਅਜੇ ਵੀ ਵਹਿਮ ਸੀ ਕਿ ਸੂਰਜਵੰਸੀ ਖਤ੍ਰੀ ਕੁਲ ਦਾ ਨਾਨਕ ਤਪਾ ਸ਼ਾਇਦ ਬ੍ਰਾਹਮਣਾਂ ਵਾਲਾ ਵਿਵੇਕ ਰਖਦਾ ਹੋਵੇ, ਅਤੇ ਉਚ ਜਾਤੀ ਦਾ ਬਣਾਇਆ ਭੋਜਨ ਹੀ ਖਾਂਦਾ ਹੋਵੇ। ਉਸ ਨੇ ਬੜੀ ਆਜਜ਼ੀ ਨਾਲ ਆਖਿਆ "ਮਹਾਰਾਜ, ਮੈਂ ਸ਼ਹਿਰੋਂ ਰਸਦ ਲਿਆ ਦਿੰਦਾ ਹਾਂ, ਆਪਣੀ ਤੁਛ ਕਮਾਈ ਵਿਚੋਂ। ਤੁਸੀਂ ਇਥੇ ਵਿਹੜੇ ਵਿਚ ਚੌਂਕਾ ਕਰੋ, ਤੇ ਭੋਜਨ ਤਿਆਰ ਕਰ ਕੇ ਛਕੋ। ਮੇਰੇ ਧੰਨ ਭਾਗ ਜੋ ਮੇਰੇ ਜਿਹੇ ਕੰਗਾਲ ਗ਼ਰੀਬ ਦੇ ਘਰ ਦੀਨ ਦੁਨੀ ਦਾ ਪਾਤਸ਼ਾਹ ਆਇਆ ਹੈ।"

"ਸ੍ਰੀ ਮੁਖ ਕਹਤਿ, ਧਰਤ ਹੈ ਜਿਤਨੀ ਤਿਤਨੋ ਚੌਂਕਾ ਜਾਨੋ ॥
ਸਚ ਰਤੇ ਜੋ ਸੂਚੇ ਹੂਏ ਮਨ ਕੇ ਭਰਮ ਮਿਟਾਨੋ ॥

ਨਾਨਕ ਪ੍ਰਕਾਸ਼ ਪੂ: ਅਧਿ: ੩੮,੨੫ ॥

ਗੁਰੂ ਜੀ ਨੇ ਉੱਤਰ ਦਿਤਾ, "ਲਾਲੋ, ਸਾਧ ਪੁਰਖਾ, ਮੇਰੇ ਲਈ ਸਾਰੀ ਧਰਤੀ ਕੁਦਰਤ ਦਾ ਸੁੰਦਰ ਸੁਛ ਚੌਂਕਾ ਹੈ, ਜਿਸ ਵਿਚ ਉਪਜੀ ਖ਼ੁਰਾਕ ਸਾਰੀ ਜੀਵ ਸ੍ਰਿਸ਼ਟੀ ਦਾ ਆਹਾਰ ਹੈ। ਜਿਥੇ ਵੀ ਕੋਈ ਪਾਕ ਹਿਰਦਾ ਕੋਈ ਚੀਜ਼ ਆਪਣੀ ਨੇਕ ਕਮਾਈ ਵਿਚੋਂ ਤਿਆਰ ਕਰੇ ਉਹੀਓ ਪਵਿੱਤਰ ਚੌਂਕਾ ਹੈ। ਜੋ ਧਰਮੀ ਸੱਤ ਪੁਰਸ਼ ਦਸਾਂ ਨਹੁਆਂ ਦੀ ਕਿਰਤ ਕਰਕੇ ਖਾਵੇ ਤੇ ਹੋਰਨਾ ਨੂੰ ਖੁਆਵੇ ਉਹੀਓ ਬ੍ਰਾਹਮਣ ਹੈ। ਮੇਰੇ ਲਈ ਤੂੰ ਸਚਾ ਬ੍ਰਾਹਮਣ ਹੈਂ। ਤੇਰਾ ਚੌਕਾ ਸੁੱਚਾ ਚੌਕਾਂ ਹੈ। ਲੋਕਾਂ ਲਈ ਮਰਦਾਨਾ ਸੂਦਰ ਮਰਾਸੀ ਹੈ। ਮੇਰੇ ਲਈ ਇਹ ਸਭ ਬ੍ਰਾਹਮਣਾਂ ਨਾਲੋਂ ਪਾਕ ਤੇ ਸ੍ਰੇਸ਼ਟ ਹੈ। ਮੈਂ ਉਨ੍ਹਾਂ ਬ੍ਰਾਹਮਣਾਂ ਦੇ ਹੱਥੋਂ ਖਾਣ ਨੂੰ ਤਿਆਰ ਨਹੀਂ, ਜੋ ਨਾ ਧਰਮ ਦੀ ਕਿਰਤ ਕਰਦੇ ਹਨ, ਨਾ ਕੋਈ ਗਰੀਬਾਂ ਲੋੜਵੰਦਾਂ ਨੂੰ ਦਾਨ ਦਿੰਦੇ ਹਨ। ਮੈਂ ਉਨ੍ਹਾਂ ਬ੍ਰਾਹਮਣਾਂ ਦੇ ਹੱਥੋਂ ਖਾਣ ਨੂੰ ਤਿਆਰ ਨਹੀਂ, ਜੋ ਝੂਠੇ ਫਰੇਬ ਕਰ ਕੇ, ਵੇਦਾਂ ਸ਼ਾਸਤਰਾਂ ਦਾ ਵਾਸਤਾ ਪਾ ਕੇ, ਪਖੰਡ ਤੇ ਧੋਖੇ ਦੇ ਜਾਲ ਵਿਛਾ ਕੇ, ਮਿਹਨਤੀ ਮਜ਼ਦੂਰਾਂ, ਕਾਮਿਆਂ, ਕਿਰਤ ਕਰਨ ਵਾਲੇ ਭਲੇ ਲੋਕਾਂ ਨੂੰ ਲੁੱਟਦੇ ਹਨ। ਉਹ ਬ੍ਰਾਹਮਣ ਨਹੀਂ। ਇਹ ਲੋਕ ਤਾਂ ਜਗਤ ਕਸਾਈ ਹਨ, ਜੋ ਨੀਵੀਆਂ ਜਾਤੀਆਂ ਦਾ ਖ਼ੂਨ ਪੀ ਪੀ ਆਪ ਐਸ਼ ਕਰਦੇ ਹਨ। ਸੱਚਾ ਬ੍ਰਾਹਮਣ ਤੂੰ ਹੈਂ, ਜਿਸ ਨੇ ਬ੍ਰਹਮ ਨੂੰ ਹਿਰਦੇ ਵਿਚ ਜਾਣਿਆਂ, ਜਿਸ ਨੇ ਕੋਈ ਪਾਪ ਜਾ ਬੁਰਾਈ ਆਪਣੇ ਨੇੜੇ ਨਹੀਂ ਲਗਣ ਦਿਤੀ, ਜਿਸ ਨੇ ਦੁਖ ਤੇ ਕਸ਼ਟ ਵਿਚ ਵੀ ਰੱਬ ਨੂੰ ਨਹੀਂ ਭੁਲਾਇਆ। ਤੇਰਾ ਘਰ ਹਰੀ ਦਾ ਮੰਦਰ ਹੈ, ਜਿਥੇ ਤੁਸੀਂ ਰਾਤ ਦਿਨ ਪ੍ਰਭੂ ਨੂੰ ਯਾਦ ਰਖਦੇ ਹੋ ਅਤੇ ਆਏ ਗਏ ਦੀ ਤਨੋਂ ਮਨੋਂ ਸੇਵਾ ਕਰਦੇ ਹੋ। ਤੇਰੇ ਘਰ ਦਾ ਚੌਕਾ ਸਭ ਤੋਂ ਪਵਿੱਤਰ ਚੌਕਾ ਹੈ। ਜੋ ਕੁਝ ਘਰ ਵਿਚ ਹੈ ਤਿਆਰ ਕਰ ਲਉ। ਅਸੀਂ ਛੱਕ ਕੇ ਤ੍ਰਿਪਤ ਹੋਵਾਂਗੇ।"

ਕਰ ਉਦਮ ਤ੍ਰਿਆ ਸਾਗ ਚੁਨ ਲਿਆਈ ॥
ਬਿਨ ਲੋਨ ਪਕਾਇ ਪਿੰਡੀ ਬੰਧਾਈ ॥

ਦੁਇ ਦੁਇ ਪਿੰਡੀ ਸਭ ਅਗੇ ਧਰੀ ॥
ਸਭ ਖਾਇ ਤ੍ਰਿਪਤਾਨੇ ਅੰਮ੍ਰਿਤ ਭਰੀ ॥

ਮਹਿਮਾ ਪ੍ਰਕਾਸ਼ ॥

ਸੁਨ ਕਰਿ ਲਾਲੋ ਬਿਕਸਯੋ ਤਬ ਹੀ ਅਨਘੋ ਭੋਜਨ ਧਾਈ ॥
ਬਨੀ ਬਾਜਰੇ ਕੀ ਸੁਭ ਰੋਟੀ ਸਰਖਪ ਸਾਕ ਬਨਾਈ ॥

ਨਾਨਕ ਪ੍ਰਕਾਸ਼ : ਪੂ: ਅਧਿ: ੩੯ ॥

ਲਾਲੋ ਦੇ ਘਰ ਦੀ ਰੁੱਖੀ ਮਿਸੀ ਖਾ ਕੇ ਗੁਰੂ ਸਾਹਿਬ ਬੜੇ ਪ੍ਰਸੰਨ ਹੋਇ। ਲਾਲੋ ਗਦ ਗਦ ਹੋ ਗਿਆ। ਗੁਰੂ ਸਾਹਿਬ ਦੇ ਪਿਆਰ ਤੇ ਮਾਣ ਨਾਲ ਉਸ ਦਾ ਸੈਮਾਣ ਤੇ ਸੁੱਤੀ ਆਤਮਾ ਜਾਗ ਪਈ। ਬਿਹਬਲਤਾ ਵਿਚ ਚਰਨਾਂ ਉਤੇ ਢਹਿ ਪਿਆ। ਜਿਊਂ ਹੀ ਗੁਰੂ ਸਾਹਿਬ ਨੇ ਉਸ ਦੇ ਸਿਰ ਉਤੇ ਬਖ਼ਸ਼ਿਸ਼ਾਂ ਭਰਿਆ ਹੱਥ ਰਖਿਆ, ਲਾਲੋ ਨੇ ਮਹਿਸੂਸ ਕੀਤਾ ਕਿ ਉਸ ਦੇ ਮਨ ਅੰਦਰ ਦਾ ਅੰਧਕਾਰ ਦੂਰ ਹੋ ਗਿਆ ਹੈ। ਉਸ ਦਾ ਅਨੁਭਵ ਖੁਲ੍ਹ ਗਿਆ। ਉਹ ਆਪਣੀ ਆਤਮਾ ਦਾ ਸਾਖੀ ਹੋ ਗਿਆ ਅਤੇ ਉਸ ਦੀ ਆਤਮਾ ਜੋਤਿ ਸਰੂਪ ਸਤਿਗੁਰੂ ਦੀ ਦਿੱਬ ਸ਼ਖ਼ਸੀਅਤ ਨਾਲ ਇਉਂ ਲਿਪਟ ਗਈ, ਜਿਵੇਂ ਭਵਰਾ ਦੀਪਕ ਦੀ ਲਾਟ ਨੂੰ ਜਾ ਧਕਣਦਾ ਹੈ। ਕਵੀ ਸੰਤੋਖ ਸਿੰਘ ਭਾਈ ਲਾਲੋ ਦੀ ਇਸ ਗੁਰੂ ਚਰਨਾਂ ਵਿਚ ਲਿਵ-ਲੀਨਤਾ ਦਾ ਵਰਣਨ ਇਉਂ ਕਰਦਾ ਹੈ :

ਉਪਰ ਸੀਸ ਉਠਾਵਹਿ ਨਾ, ਜਬ ਸ੍ਰੀ ਗੁਰੂ ਹਾਥ ਧਰਾ ਸਿਰ ਤਾਂਹੀ ॥
ਛੂਵਤਿ ਹਾਥ ਕਪਾਟ ਖੁਲੇ ਤਿਹੁ ਲੋਕਨ ਕੀ ਸੁਧ ਭੀ ਮਨ ਮਾਂਹੀ ॥
ਪੰਕਜ ਪਾਨ ਮਕੰਦ ਕੇ ਲਾਗਤ ਭਾਜੁ ਅਨੰਦ ਨਾ ਜਾਇ ਸੁ ਪ੍ਰਾਹੀ ॥
ਪੂਰਨ ਸੋ ਮਿਲ ਪੂਰਨ ਭਾ, ਭਵ ਪੂਰਨ ਆਤਮ ਹੀ ਦਰਸਾਈ ॥ ੩੩ ॥
ਦਿਨ ਤੀਨ ਰਹੇ ਤਿਹ ਭੌਨ ਵਿਖੈ, ਭਲਿ ਭਾਤਿ ਦਲੇ ਦੁਖ, ਕੀਨ ਨਿਹਾਲਾ ॥
ਮਨ ਚੀਨ ਲਈ ਮਹਿਮਾ ਗੁਰ ਕੀ, ਪਦ ਪੰਕਜ ਸੇਵ ਕਰੰਤਿ ਬਿਸਾਲਾ ॥
ਲਿਵ ਲਾਗਿ ਅਨਾਹਦ ਕੀ ਧੁਨਿ ਸੋ ਬਿਨਸੇ ਭਵਬੰਧਨ ਔ ਜਮਜਾਲਾ ॥ ੩੪ ॥

ਨਾਨਕ ਪ੍ਰਕਾਸ਼ ਪੂ: ਅਧਿ: ੩੯ ॥

ਹਰ ਰੋਜ਼ ਗੁਰੂ ਨਾਨਕ ਦੇਵ ਲਾਲੋ ਦੇ ਘਰ ਆਉਂਦੇ, ਉਸ ਦੀ ਰੁੱਖੀ ਮਿਸੀ ਖਾ ਕੇ ਪ੍ਰਸੰਨ ਹੁੰਦੇ। ਜੋ ਵੀ ਨਾਨਕ ਤਪੇ ਤੋਂ ਕੁਝ ਗਿਆਨ ਪ੍ਰਾਪਤ ਕਰਨਾ ਚਾਹੁੰਦਾ, ਉਹ ਲਾਲੋ ਦੀ ਝੌਂਪੜੀ ਦੇ ਬਾਹਰ ਗੁਰੂ ਜੀ ਦੇ ਦਰਸ਼ਨ ਆ ਕਰਦਾ। ਕੋਈ ਉਨ੍ਹਾਂ ਦੇ ਕੀਰਤਨ ਤੇ ਮੋਹਿਤ ਹੁੰਦਾ, ਕੋਈ ਉਨ੍ਹਾਂ ਦੇ ਮਿੱਠੇ ਬਚਨਾਂ ਤੇ। ਆਮ ਜਨਤਾ ਉਨ੍ਹਾਂ ਦੇ ਪਿਛੇ ਇਸ ਕਰ ਕੇ ਟੁਟ ਪਈ ਕਿ ਉਹ ਨੀਵੀਆਂ ਜਾਤੀਆਂ ਦੇ

ਸਤਵਾਦੀ ਪੁਰਸ਼ਾਂ ਨੂੰ ਵੀ ਉਤਨਾ ਮਾਣ ਦੇਣ ਲਗ ਪਏ ਜਿਤਨਾਂ ਬ੍ਰਾਹਮਣਾਂ ਖਤ੍ਰੀਆਂ ਨੂੰ ਮਿਲਦਾ ਸੀ। ਸ਼ਹਿਰ ਦੇ ਬ੍ਰਾਹਮਣ ਤੇ ਸਾਧ ਸੰਤ ਉਨ੍ਹਾਂ ਤੋਂ ਈਰਖਾ ਕਰਨ ਲਗ ਪਏ। ਪਰ ਬੇਪਰਵਾਹ ਤੇ ਬੇਮੁਹਤਾਜ ਬਾਬਾ ਆਪਣੇ ਰੰਗਾਂ ਵਿਚ ਕੁਦਰਤ ਦੀ ਮੌਜ ਮਾਣਨ ਲਈ ਕਦੀ ਜੰਗਲਾਂ ਨੂੰ ਤੁਰ ਜਾਂਦਾ, ਕਦੀ ਲਾਲੋ ਦੇ ਘਰ ਆ ਟਿਕਦਾ। ਹੰਕਾਰੇ ਹੋਏ ਬ੍ਰਾਹਮਣ ਤੇ ਖਤ੍ਰੀ ਗੁਰੂ ਜੀ ਨੂੰ ਕੁਰਾਹੀਆ ਕਹਿਣ ਲਗ ਪਏ।

ਇਨ੍ਹਾਂ ਦਿਨਾਂ ਵਿਚ ਹੀ ਗੁਰੂ ਜੀ ਨੇ ਮਰਦਾਨੇ ਨੂੰ ਘਰ ਦਿਆਂ ਦੀ ਖ਼ਬਰ ਸਾਰ ਲੈਣ ਲਈ ਤਲਵੰਡੀ ਭੇਜਿਆ।[੧੦] ਜਦ ਮਰਦਾਨਾ ਤਲਵੰਡੀ ਪਹੁੰਚਾ ਤਾਂ ਕਾਲੂ, ਚਾਚਾ ਲਾਲੂ, ਮਾਤਾ ਤ੍ਰਿਪਤਾ ਨੇ ਬੜੀ ਉਤਸੁਕਤਾ ਨਾਲ ਗੁਰੂ ਜੀ ਦਾ ਹਾਲ ਚਾਲ ਪੁੱਛਿਆ। ਮਰਦਾਨੇ ਨੇ ਗੁਰੂ ਸਾਹਿਬ ਦੀ ਸਾਧਨਾ ਤੇ ਉਨ੍ਹਾਂ ਦੀ ਕਰਨੀ-ਕਮਾਲ ਦੀ ਦਿਨੋ ਦਿਨ ਵਧਦੀ ਚਰਚਾ ਦਾ ਹਾਲ ਸੁਣਾਇਆ। ਇਨ੍ਹਾਂ ਦਿਨਾਂ ਵਿਚ ਹੀ ਬਾਲਾ ਸੁਲਤਾਨਪੁਰੋਂ ਆਇਆ ਸੀ। ਰਾਇ ਬੁਲਾਰ ਨੇ ਜਦ ਸਾਰਾ ਹਾਲ ਸੁਣਿਆਂ ਤਾਂ ਉਸ ਨੂੰ ਚਿੰਤਾ ਹੋਈ ਕਿ ਗੁਰੂ ਜੀ ਸੰਸਾਰ ਉਤੇ ਰੱਬ ਦਾ ਪੈਗਾਮ ਪਹੁੰਚਾਣ ਲਈ ਨਿਕਲ ਤੁਰੇ ਹਨ ਅਤੇ ਸ਼ਾਇਦ ਜਲਦੀ ਮੁੜ ਕੇ ਨਾ ਆਵਣ। ਰਾਇ ਬੁਲਾਰ ਨੇ ਬੜੀ ਤਾਂਘ ਭਰੀ ਭਾਵਨਾਂ ਨਾਲ ਆਖਿਆ, "ਸੁਣ ਮਰਦਾਨਿਆਂ, ਸਾਡਾ ਇਕ ਸੁਨੇਹਾ ਮੇਰੇ ਪਿਆਰੇ ਨਾਨਕ ਨੂੰ ਦੇਈਂ। ਉਹ ਤਾਂ ਦਿਲਾਂ ਦੀਆਂ ਬੁਝਣ ਵਾਲਾ ਹੈ; ਮੇਰੇ ਦਿਲ ਦੀ ਪੁਕਾਰ ਉਸ ਨੂੰ ਜ਼ਰੂਰ ਪਹੁੰਚਦੀ ਹੋਵੇਗੀ, ਪਰ ਫੇਰ ਵੀ ਮੇਰਾ ਇਹ ਸੁਨੇਹਾ ਜ਼ਰੂਰ ਪਹੁੰਚਾਈਂ। ਮੈਂ ਹੁਣ ਬਿਰਧ ਹੋ ਗਿਆ ਹਾਂ। ਪਤਾ ਨਹੀਂ ਕਿਸ ਵੇਲੇ ਸਰੀਰ ਛੁੱਟ ਜਾਵੇ। ਸਰੀਰ ਢਿੱਲਾ ਰਹਿੰਦਾ ਹੈ। ਨਾਨਕ ਪਿਆਰੇ ਨੂੰ ਮਿਲਣ ਲਈ ਹੁਣ ਮੇਰੀ ਰੂਹ ਮੱਛੀ ਵਾਂਗ ਤੜਪਦੀ ਹੈ। ਮਰਦਾਨਿਆ, ਜਿਵੇਂ ਵੀ ਹੋਵੇ ਨਾਨਕ ਨੂੰ ਇਕ ਵਾਰ ਇਥੇ ਲੈ ਆ। ਮੈਂ ਤੇਰਾ ਅਹਿਸਾਨ ਕਦੀ ਨਹੀਂ ਭੁੱਲਾਵਾਂਗਾ।"[੧੧] ਮਰਦਾਨੇ ਨੇ ਰਾਇ ਬੁਲਾਰ ਦਾ ਹੁਕਮ ਸਿਰ ਮੱਥੇ ਮੰਨਿਆ, ਅਤੇ ਆਖਿਆ, "ਮੇਰੇ ਨਾਲ ਬਾਲਾ ਸੰਧੂ ਨੂੰ ਭੇਜ ਦੇਵੋ। ਉਸ ਦੇ ਆਖੇ ਬਾਬਾ ਨਾਨਕ ਜ਼ਰੂਰ ਭਬਦੋ ਆਵੇਗਾ।" ਰਾਇ ਬੁਲਾਰ ਦੇ ਕਹਿਣ ਤੇ ਬਾਲਾ ਮਰਦਾਨੇ ਦੇ ਨਾਲ ਏਮਨਾਬਾਦ ਨੂੰ ਤੁਰ ਪਿਆ।[੧੨]

ਜ਼ਾਲਮ ਖ਼ਾਨ ਏਮਨਾਬਾਦ ਦਾ ਫ਼ੌਜਦਾਰ ਸੀ। ਮਲਿਕ ਭਾਗੋ ਇਕ ਖਤ੍ਰੀ ਇਸ ਦਾ ਅਹਿਲਕਾਰ ਸੀ। ਮਲਿਕ ਭਾਗੋ ਦਾ ਨਾਮ ਮਹਿਮਾ ਪ੍ਰਕਾਸ਼ ਵਿਚ ਗੁਰਸੂ ਲਿਖਿਆ ਹੈ। ਇਹ ਬੜਾ ਲੋਭੀ, ਵੱਢੀ ਖ਼ੋਰ, ਦੁਸ਼ਟ ਰੁਚੀਆਂ ਵਾਲਾ ਅਹਿਲਕਾਰ ਸੀ, ਜਿਸ ਨੇ ਗ਼ਰੀਬਾਂ ਦਾ ਖ਼ੂਨ ਨਿਚੋੜ ਨਿਚੋੜ ਬੇਸ਼ੁਮਾਰ ਦੌਲਤ ਇਕੱਠੀ ਕੀਤੀ ਹੋਈ ਸੀ। ਇਸ ਨੇ ਇਕ ਵਾਰ ਬ੍ਰਹਮ-ਭੋਜ ਤੇ ਜੱਗ ਕੀਤਾ। ਜਨਮ ਸਾਖੀਆਂ ਵਿਚ ਲਿਖਿਆ ਹੈ ਕਿ ਇਸ ਨੇ ਆਪਣੇ ਲੜਕੇ ਦੀ ਸ਼ਾਦੀ ਦੀ ਖ਼ੁਸ਼ੀ ਵਿਚ ਇਹ ਜਸ਼ਨ ਕੀਤਾ। ਮਹਿਮਾ ਪ੍ਰਕਾਸ਼ ਨੇ ਲਿਖਿਆ ਹੈ ਕਿ ਇਸ ਨੇ ਆਪਣੇ ਪਿਤਾ ਦੀ ਕਲਿਆਨ ਨਮਿਤ ਇਹ ਬ੍ਰਹਮ-ਭੋਜ

ਕੀਤਾ। ਨੇੜੇ ਤੇੜੇ ਦੇ ਸਭ ਬ੍ਰਾਹਮਣ ਤੇ ਖਤ੍ਰੀ ਸਦੇ। ਜਿੰਨੇ ਸਾਧ ਸੰਤ ਫ਼ਕੀਰ ਉਥੇ ਸਨ, ਸਭ ਨੂੰ ਨਿਉਂਦਾ ਭੇਜਿਆ। ਬਾਬੇ ਨਾਨਕ ਨੂੰ ਖ਼ਾਸ ਆਦਮੀ ਭੇਜ ਕੇ ਬ੍ਰਹਮ ਭੋਜ ਵਿਚ ਸ਼ਾਮਲ ਹੋਣ ਲਈ ਬੁਲਾਇਆ। ਗੁਰੂ ਜੀ ਨੇ ਜਾਣੋਂ ਇਨਕਾਰ ਕਰ ਦਿਤਾ। ਉਨ੍ਹਾਂ ਨੇ ਉੱਤਰ ਦਿਤਾ, "ਅਸੀਂ ਇਨ੍ਹਾਂ ਅਮੀਰਾਂ ਵਜ਼ੀਰਾਂ ਦੀ ਕਮਾਈ ਦਾ ਅੰਨ ਨਹੀਂ ਖਾਣਾ। ਅਸੀਂ ਫ਼ਕੀਰ ਦਰਵੇਸ਼ ਹਾਂ। ਸਾਨੂੰ ਮਿਹਨਤੀ ਗ਼ਰੀਬਾਂ ਦੀ ਰੁੱਖੀ ਸੁਖੀ ਹੀ ਚੰਗੀ।"

ਗੁਰੂ ਨਾਨਕ ਦੇਵ ਨੂੰ ਪਤਾ ਲਗਾ ਕਿ ਮਲਿਕ ਭਾਗੋ ਨੇ ਉਨ੍ਹਾਂ ਸਾਧਾਂ ਫ਼ਕੀਰਾਂ ਨੂੰ ਬ੍ਰਹਮ ਭੋਜ ਵਿਚ ਸ਼ਾਮਲ ਨਹੀਂ ਹੋਣ ਦਿਤਾ ਜੋ ਨੀਵੀਆਂ ਜਾਤੀਆਂ ਦੇ ਸਨ। ਜਦ ਉਸ ਨੂੰ ਪਤਾ ਲਗਾ ਕਿ ਗੁਰੂ ਜੀ ਨੇ ਉਸ ਦਾ ਨਿਉਂਦਾ ਠੁਕਰਾ ਦਿਤਾ ਹੈ ਉਹ ਕ੍ਰੋਧ ਵਿਚ ਭੜਕ ਉਠਿਆ। ਉਸ ਨੇ ਬ੍ਰਾਹਮਣਾਂ ਨੂੰ ਭੜਕਾਇਆ ਕਿ ਗੁਰੂ ਜੀ ਨੇ ਸਭ ਬ੍ਰਾਹਮਣਾਂ ਤੇ ਖਤ੍ਰੀਆਂ ਦਾ ਅਪਮਾਨ ਕੀਤਾ ਹੈ। ਉਨ੍ਹਾਂ ਨੇ ਹਿੰਦੂ ਧਰਮ ਦੀ ਰੀਤੀ ਦਾ ਅਪਮਾਨ ਕੀਤਾ ਹੈ। ਉਸ ਨੇ ਭਾਈ ਲਾਲੋ ਨੂੰ ਸ਼ਹਿਰ ਵਿਚੋਂ ਧੱਕੇ ਮਾਰ ਕੇ ਕੱਢ ਦੇਣ ਦੀ ਧਮਕੀ ਦਿਤੀ। ਉਸ ਨੇ ਉਸ ਦਾ ਘਰ ਬਾਰ ਉਜਾੜ ਦੇਣ ਦੀ ਵੀ ਧਮਕੀ ਦਿਤੀ। ਨਾਲ ਹੀ ਚਾਰ ਪਿਆਦੇ ਭੇਜੇ ਕਿ ਬਾਬੇ ਨਾਨਕ ਤੇ ਭਾਈ ਲਾਲੋ ਨੂੰ ਹੁਕਮਨ ਲਿਆਉ।

ਗੁਰੂ ਨਾਨਕ ਦੇਵ ਜੀ ਬੀਰ ਰਸੀ ਦ੍ਰਿੜ੍ਹਤਾ ਧਾਰ ਕੇ ਤੁਰ ਪਏ। ਮਲਿਕ ਭਾਗੋ ਨੇ ਬੜੇ ਕੋਪਵਾਨ ਹੋ ਕੇ ਪੁੱਛਿਆ, "ਤਪਾ ਨਾਨਕ, ਤੂੰ ਬੇਦੀ ਕੁਲ ਦਾ ਖਤ੍ਰੀ ਹੈਂ। ਤੂੰ ਇਸ ਸਗਨਾਂ ਤੇ ਉਤਸ਼ਾਹਾਂ ਭਰੇ ਬ੍ਰਹਮ-ਭੋਜ ਦਾ ਅਪਮਾਨ ਕਿਉਂ ਕੀਤਾ। ਕਿਉਂ ਇਤਨੇ ਸ਼ੁਭ ਅਵਸਰ ਦਾ ਇਤਨਾ ਕੀਮਤੀ ਪ੍ਰੀਤੀ ਭੋਜਨ ਖਾਣੋਂ ਇਨਕਾਰ ਕੀਤਾ ਅਤੇ ਉਲਟਾ ਇਨ੍ਹਾਂ ਨੀਵੀਂ ਜਾਤੀ ਦੇ ਤ੍ਰਖਾਣਾਂ, ਮਰਾਸੀਆਂ, ਜੱਟਾਂ ਦੇ ਹੱਥ ਦੀ ਰੋਟੀ ਖਾ ਕੇ ਆਪਣਾ ਧਰਮ ਭ੍ਰਿਸ਼ਟ ਕੀਤਾ ਅਤੇ ਸਾਡੀ ਬਰਾਦਰੀ ਦਾ ਨੱਕ ਵੱਢਿਆ।

ਬਾਬੇ ਨਾਨਕ ਨੇ ਆਖਿਆ, "ਲਾਲੋ, ਲਿਆ ਆਪਣੀ ਕੋਧਰੇ ਦੀ ਰੋਟੀ, ਮੈਂ ਅੱਜ ਦਸਾਂ ਮਲਿਕ ਭਾਗੋ ਨੂੰ ਕਿ ਇਸ ਦੇ ਅਮੀਰਾਨਾ ਪਕਵਾਨਾਂ ਵਿਚ ਤੇ ਤੇਰੀ ਰੁੱਖੀ ਸੁੱਕੀ ਵਿਚ ਕੀ ਫ਼ਰਕ।" ਮਲਿਕ ਭਾਗੋ ਦੇ ਪਕਵਾਨਾਂ ਦਾ ਪਰੋਸਾ ਉਨ੍ਹਾਂ ਨੇ ਸਾਹਮਣੇ ਰਖਿਆ, ਤੇ ਆਖਿਆ, "ਦੇਖ ਓ ਮਾਇਆ ਦੇ ਦੀਵਾਨੇ ਮਲਿਕ ਭਾਗੋ ਤੇਰੇ ਇਨ੍ਹਾਂ ਪਕਵਾਨਾਂ ਵਿਚ ਤੇਰੇ ਜ਼ੁਲਮਾਂ ਦੀ ਜ਼ਹਿਰ, ਤੇਰੀਆਂ ਕਰੂਰਤਾਂ ਦੀ ਕੁੜੱਤਣ, ਤੇ ਗ਼ਰੀਬਾਂ ਦੀ ਨਿਪੀੜੀ ਜਿੰਦ ਦਾ ਲਹੂ। ਤੇ ਇਸ ਲਾਲੋ ਦੀ ਕੋਧਰੇ ਦੀ ਰੋਟੀ ਉਸ ਦੀ ਮਿਹਨਤ ਦਾ ਅੰਮ੍ਰਿਤ ਹੈ, ਉਸ ਦੀ ਉਪਕਾਰੀ ਰੁਚੀ ਦੀ ਮਿਠਾਸ ਹੈ, ਉਸ ਦੀ ਸਾਦਗੀ ਤੇ ਸੱਚਾਈ ਦਾ ਸਵਾਦ ਹੈ।" ਮਲਿਕ ਭਾਗੋ ਆਪਣੇ ਬ੍ਰਹਮ-ਭੋਜ ਦੇ ਪਕਵਾਨ ਦਾ ਇਹ ਅਪਮਾਨ ਸੁਣ ਕੇ ਭੜਕ ਉਠਿਆ। ਅੱਗ ਬਗੋਲਾ ਹੋ ਕੇ ਅਬਾ ਤਬਾ ਬੋਲਣ ਹੀ ਲਗਾ ਸੀ, ਜਦ

ਕਿ ਗੁਰੂ ਜੀ ਨੇ ਮਲਿਕ ਭਾਗੋ ਦੇ ਪਰੋਸੇ ਵਿਚੋਂ ਘਿਉ ਗੰਨ੍ਹੀਆਂ ਕਚੌਰੀਆਂ ਚੁੱਕੀਆਂ ਅਤੇ ਖੱਬੇ ਹੱਥ ਨਾਲ ਨਿਚੋੜਦਿਆਂ ਆਖਿਆ, "ਆਹ ਦੇਖ ਮਲਿਕ ਭਾਗੋ, ਤੇਰੇ ਪਕਵਾਨਾਂ ਵਿਚੋਂ ਗਰੀਬਾਂ ਦੇ ਖ਼ੂਨ ਦੀ ਧਾਰ ਵਗਦੀ ਹੈ। ਕਿੰਨਿਆਂ ਦੀ ਮਿਹਨਤ ਮਾਰੀ, ਕਿੰਨਿਆਂ ਦਾ ਤੂੰ ਖ਼ੂਨ ਪੀਤਾ, ਦੌਲਤ ਇਕੱਠੀ ਕੀਤੀ, ਤੇ ਉਸ ਪਾਪ ਦੀ ਕਮਾਈ ਵਿਚੋਂ ਅੱਜ ਤੂੰ ਬ੍ਰਹਮ ਭੋਜ ਤਿਆਰ ਕੀਤਾ। ਦੇਖ ਖ਼ੂਨ ਦੀ ਧਾਰ। ਇਹ ਬ੍ਰਹਮ-ਭੋਜਨ ਨਹੀਂ ਇਹ ਪਾਪ ਦੇ ਪਕਵਾਨ ਹਨ। ਇਹ ਗ਼ਰੀਬਾਂ ਦੇ ਖ਼ੂਨ ਤੋਂ ਬਣੀ ਅਮੀਰਾਂ ਦੀ ਖ਼ੁਰਾਕ ਹੈ। ਕੌਣ ਸਤਵਾਦੀ ਇਸ ਨੂੰ ਖਾ ਸਕਦਾ ਹੈ। ਕੌਣ ਇਸ ਨੂੰ ਖਾ ਕੇ ਹਜ਼ਮ ਕਰ ਸਕਦਾ ਹੈ। ਦੂਸਰੇ ਪਾਸੇ ਆਹ ਦੇਖ ਲਾਲੋ ਦੀ ਕੋਧਰੇ ਦੀ ਰੋਟੀ। ਦੇਖ ਇਸ ਵਿਚੋਂ ਕਿਵੇਂ ਉਸ ਦੀ ਨੇਕੀ, ਸੱਚਾਈ ਦਾ ਸੂਚਕ ਦੁੱਧ ਤ੍ਰਿਪ ਤ੍ਰਿਪ ਕਰਦਾ ਹੈ। ਇਸ ਨੂੰ ਖਾ ਕੇ ਕਮਜ਼ੋਰ ਤੋਂ ਕਮਜ਼ੋਰ ਆਤਮਾ ਬਲਸ਼ੀਲ ਹੋ ਜਾਂਦੀ ਹੈ।"[੧੩] ਸਭ ਇਹ ਕ੍ਰਿਸ਼ਮਾਂ ਤੇ ਕੌਤਕ ਦੇਖ ਕੇ ਹੈਰਾਨ ਹੋ ਗਏ। ਮਲਿਕ ਭਾਗੋ ਉਸ ਦੋਸ਼ੀ ਵਾਂਗ ਚੁੱਪ ਹੋ ਗਿਆ, ਜਿਸ ਦੇ ਸਾਰੇ ਪਾਪ ਲੋਕਾਂ ਦੇ ਸਾਹਮਣੇ ਨੰਗੇ ਕਰ ਕੇ ਰਖ ਦਿਤੇ ਜਾਣ, ਅਤੇ ਸ਼ਰਮ ਵਿਚ ਡੁੱਬਾ ਬੋਲ ਨਾ ਸਕੇ।

ਬਾਬਾ ਜੀ ਗੁਰਮੁ ਸਮਝਾਵੈ ॥
ਇਹ ਰਕਤ ਭੋਜਨ ਹਮ ਕੈਸੇ ਖਾਵੈ ॥
ਭਇਆ ਕੋਪਵੰਤ ਯਹ ਬਚਨ ਪੁਕਾਰਾ ॥
ਤੁਮ ਕੋ ਲਾਲੋ ਘਰ ਅਧਿਕਾਰਾ ॥
ਤਬ ਸਤਿਗੁਰ ਲਾਲੋ ਕਾ ਸਾਗ ਮੰਗਾਇਆ ॥
ਜੋ ਰਾਤ ਕੋ ਰਾਖਾ ਥਾ ਕੁਛ ਖਾਇਆ ॥
ਲੇ ਪਿੰਡੀ ਸਾਗ ਕਰ ਮਹਿ ਦਬਾਈ ॥
ਸ੍ਰਵਤ ਦੂਧ ਤਾ ਮੇ ਅਧਕਾਈ ॥
ਭੋਜਨ-ਜਗ ਕਰ ਮੇਂ ਲੇ ਮਲਾ ॥
ਰਕਤ ਕੀ ਧਾਰਾ ਤਾ ਸੇ ਚਲਾ ॥
ਦੇਖ ਗੁਰਮੁ ਬਿਗਮ ਹੋਇ ਗਇਆ ॥
ਦੇਖ ਚਰਿਤ੍ਰ ਗੁਰ ਚਰਨਨ ਪਇਆ ॥ ਮਹਿਮਾ ਪ੍ਰਕਾਸ਼ ॥

ਮਲਿਕ ਭਾਗੋ, ਨੇ ਜਿਸ ਦਾ ਨਾਮ ਮਹਿਮਾ ਪ੍ਰਕਾਸ਼ ਨੇ ਗੁਰਮੁ ਦਿਤਾ ਹੈ, ਪਰੇਸ਼ਾਨ ਹੋ ਕੇ ਪੁੱਛਣ ਲਗਾ, "ਮੇਰੀ ਕਲਿਆਨ ਕਿਵੇਂ ਹੋਵੇ? ਮੇਰੇ ਪਿਤ੍ਰਾਂ ਦੀ ਕਲਿਆਨ ਕਿਵੇਂ ਹੋਵੇ।" ਗੁਰੂ ਨਾਨਕ ਨੇ ਉੱਤਰ ਦਿਤਾ, "ਜਿਸ ਨੂੰ ਧਰਮ ਕਰਮ ਕਹਿੰਦਾ ਹੈਂ, ਇਹ ਘੋਰ ਪਾਪ ਹੈ, ਜ਼ੁਲਮ ਹੈ, ਇਹ ਮਾਰਗ ਛੱਡ। ਜਿਨ੍ਹਾਂ ਗ਼ਰੀਬਾਂ ਦੀਆਂ ਗਊਆਂ ਖੋਹੀਆਂ ਤੇ ਹੁਣ ਬ੍ਰਾਹਮਣਾਂ ਨੂੰ ਪੁੰਨ ਕਰ ਕੇ ਦਾਨੀ ਅਖਵਾਣ ਲਗਾ ਹੈਂ, ਉਨ੍ਹਾਂ ਦੀਆਂ

ਗਊਆਂ ਵਾਪਸ ਕਰ। ਜਿਨ੍ਹਾਂ ਕਿਸਾਨਾਂ ਦੇ ਸਾਲ ਭਰ ਦੀ ਮਿਹਨਤ ਦੇ ਦਾਣੇ ਲੁੱਟ ਕੇ ਆਪਣੇ ਖ਼ਜ਼ਾਨੇ ਪਾ ਲਏ ਉਨ੍ਹਾਂ ਦਾ ਅਨਾਜ ਵਾਪਸ ਕਰ। ਜਿਨ੍ਹਾਂ ਨਿਰਦੋਸ਼ਾਂ ਦੀ ਮਿਹਨਤ ਦੀ ਕਮਾਈ ਦਾ ਧਨ ਇਕੱਠਾ ਕਰ ਕੇ ਤੂੰ ਰਈਸ ਤੇ ਅਮੀਰ ਬਣ ਗਿਆ ਹੈਂ, ਉਨ੍ਹਾਂ ਦਾ ਸਾਰਾ ਰੁਪਿਆ ਵਾਪਸ ਕਰ। ਫੇਰ ਹੀ ਤੂੰ ਸਾਡੇ ਮਾਰਗ ਉਤੇ ਤੇ ਸਾਡੇ ਉਪਦੇਸ਼ਾਂ ਉਤੇ ਚਲ ਸਕਦਾ ਹੈਂ।

ਜਿਨ ਸੋ ਲਈ ਸਮਗ੍ਰੀ ਅਰ ਗਊ ਕਰੀ ਲੇ ਦਾਨ ॥
ਸਭ ਕਾ ਹਿਸਾਬ ਅਬ ਹੀ ਕਰੋ ਦੇਵੋ ਸਭ ਗਿਨ ਦਾਮ ॥ ੨੧ ॥

ਮਹਿਮਾ ਪ੍ਰਕਾਸ਼ ॥

ਮਲਿਕ ਭਾਗੋ ਦੇ ਪਾਪ ਨੰਗੇ ਹੋ ਗਏ। ਗੁਰੂ ਨਾਨਕ ਦੀ ਤੇਜਸ੍ਵੀ ਸ਼ਖ਼ਸੀਅਤ ਅਗੇ ਉਹ ਨਿਰੱਤਰ ਸੀ।

### ਜ਼ਾਲਮ ਖ਼ਾਨ ਦੇ ਜ਼ੁਲਮ

ਅਫ਼ਗ਼ਾਨ ਹੁਕਮਰਾਨ ਅੱਯਾਸ਼ੀ ਦਾ ਸ਼ਿਕਾਰ ਹੋ ਗਏ ਸਨ। ਜ਼ਾਲਮ ਖ਼ਾਨ ਏਮਨਾਬਾਦ ਦਾ ਫ਼ੌਜਦਾਰ ਸੀ। ਤਬੀਅਤ ਦਾ ਇਹ ਸ਼ਕੀ ਵਹਿਮੀ ਸੀ ਅਤੇ ਲੋਕ ਇਸ ਦੇ ਅਤਿਆਚਾਰਾਂ ਤੋਂ ਵੀ ਦੁਖੀ ਸਨ। ਇਨ੍ਹਾਂ ਦਿਨਾਂ ਵਿਚ ਹੀ ਇਸ ਦਾ ਪੁੱਤਰ ਬੀਮਾਰ ਹੋ ਗਿਆ। ਮਲਿਕ ਭਾਗੋ ਦੀ ਚੁੱਕ ਵਿਚ ਆ ਕੇ ਉਸ ਨੇ ਸਾਰੇ ਸੰਤਾਂ ਮਹਾਤਮਾਂ ਤੇ ਫ਼ਕੀਰਾਂ ਨੂੰ ਗ੍ਰਿਫ਼ਤਾਰ ਕਰ ਲਿਆ ਅਤੇ ਆਖਿਆ ਕਿ ਜਦ ਤਕ ਉਹ ਉਸ ਦੇ ਪੁੱਤਰ ਨੂੰ ਰੱਬ ਅਗੇ ਦੁਆ ਕਰ ਕੇ ਜਾਂ ਆਪਣੀ ਕਰਨੀ ਕਮਾਲ ਨਾਲ ਰਾਜ਼ੀ ਨਹੀਂ ਕਰਦੇ, ਉਨ੍ਹਾਂ ਨੂੰ ਛਡਿਆ ਨਹੀਂ ਜਾਏਗਾ। ਗੁਰੂ ਨਾਨਕ ਨੂੰ ਇਕ ਵਾਰ ਫੇਰ ਅਜ਼ਮਾਨ ਲਈ ਮਲਿਕ ਭਾਗੋ ਨੇ ਬਾਬੇ ਨਾਨਕ ਨੂੰ ਵੀ ਗ੍ਰਿਫ਼ਤਾਰ ਕਰਵਾ ਦਿਤਾ।

ਭਾਈ ਲਾਲੋ ਬਾਬਾ ਨਾਨਕ ਨੂੰ ਕੈਦ ਵਿਚ ਦੇਖ ਕੇ ਬੜਾ ਦੁਖੀ ਹੋਇਆ। ਮਹਾਰਾਜ ਹੁਣ ਕੀ ਹੋਵੇਗਾ। ਇਨ੍ਹਾਂ ਨੇ ਤਾਂ ਤੁਹਾਡਾ ਵੀ ਲਿਹਾਜ਼ ਨਹੀਂ ਕੀਤਾ। ਬਾਬੇ ਨਾਨਕ ਨੇ ਆਖਿਆ, "ਭਾਈ ਲਾਲੋ, ਇਹ ਦੁਸ਼ਟ ਪਾਪ ਤੇ ਪਾਪ ਕਰ ਰਹੇ ਹਨ। ਇਨ੍ਹਾਂ ਨੂੰ ਆਪਣੀ ਕੀਤੀ ਦਾ ਫਲ ਮਿਲੇਗਾ। ਅਕਾਲ ਪੁਰਖ ਸਕਤੇ ਨੂੰ ਮਾਰਨ ਲਈ ਸਕਤਾ ਭੇਜਦਾ ਹੈ। ਦੁਸ਼ਟਾਂ ਨੂੰ ਪਛਾੜਨ ਲਈ ਬੜੇ ਭਿਆਨਕ ਜਮ ਰੂਪ ਦੂਤ ਭੇਜਦਾ ਹੈ। ਇਨ੍ਹਾਂ ਪਾਪੀਆਂ ਨੇ ਸ਼ਰਮ ਧਰਮ ਤਿਆਗ ਦਿਤਾ, ਇਨ੍ਹਾਂ ਨੇ ਇਨਸਾਫ਼ ਤੇ ਸਚਾਈ ਤਿਆਗ ਦਿਤੀ। ਮਰਦਾਨੇ ਨੂੰ ਰਬਾਬ ਛੇੜਨ ਲਈ ਆਖਿਆ ਅਤੇ ਬੜੇ ਸਰੂਰ ਵਿਚ ਆ ਕੇ ਗੁਰੂ ਬਾਬੇ ਨੇ ਇਹ ਭਵਿੱਖ ਬਾਣੀ ਰੂਪੀ ਸ਼ਬਦ ਉਚਾਰਿਆ :

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥

ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥
ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥
ਖੂਨ ਕੇ ਸੋਹਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥
ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸਪੁਰੀ ਵਿਚਿ ਆਖੁ ਮਸੋਲਾ ॥
ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵੇਖਿ ਇਕੇਲਾ ॥
ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥
ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ॥
ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥

ਮ : ੧ : ਤਿਲੰਗ : ੭੨੨ ।

ਭਾਈ ਲਾਲੋ ਇਹ ਸ਼ਬਦ ਸੁਣ ਕੇ ਤ੍ਰਭਕਿਆ ਤੇ ਘਬਰਾਹਟ ਵਿਚ ਬੜੀ ਆਜਜ਼ੀ ਨਾਲ ਪੁੱਛਣ ਲਗਾ, "ਮਹਾਰਾਜ, ਕੀ ਤੁਸੀਂ ਸਾਰੇ ਸੈਦਪੁਰ ਨੂੰ ਸਰਾਪ ਦੇ ਦਿਤਾ ? ਕੀ ਸਾਰੇ ਇਸ ਕਿਆਮਤ ਦੀ ਅੱਗ ਵਿਚ ਝੋਕੇ ਜਾਣਗੇ ?" ਬਾਬੇ ਨਾਨਕ ਨੇ ਬੜੀ ਗੰਭੀਰ ਆਵਾਜ਼ ਵਿਚ ਆਖਿਆ, "ਅਸੀਂ ਕਿਸੇ ਨੂੰ ਸਰਾਪ ਨਹੀਂ ਦਿਤਾ। ਇਹ ਜ਼ਾਲਮ, ਇਹ ਦੁਸ਼ਟ ਇਹ ਸਮਝਦੇ ਹਨ ਕਿ ਇਹ ਨਿਝੱਕ ਹੋ ਕੇ ਪਾਪ ਕਰ ਸਕਦੇ ਹਨ, ਨਿਰਦੋਸ਼ਾਂ ਉਤੇ ਜ਼ੁਲਮ ਢਾਹ ਸਕਦੇ ਹਨ, ਪਰ ਇਨ੍ਹਾਂ ਨੂੰ ਸਜ਼ਾ ਦੇਣ ਵਾਲਾ ਕੋਈ ਨਹੀਂ। ਅਸੀਂ ਤਾਂ ਇਹ ਦਸਿਆ ਹੈ, "ਕਿ ਅਕਾਲ ਪੁਰਖ ਸੱਚਾ ਹੈ, ਉਸ ਦਾ ਇਨਸਾਫ਼ ਵੀ ਸੱਚਾ ਤੇ ਅਟੱਲ ਹੈ, ਉਸ ਦਾ ਨਿਆਉ ਹੋ ਕੇ ਰਹੇਗਾ। ਇਹ ਦੁਸ਼ਟਾਂ ਦਾ ਰਾਜ ; ਇਹ ਭ੍ਰਸ਼ਿਟਾਚਾਰ ਸਮਾਜ ਦੇ ਪਾਪਾਂ ਦੀ ਬੇੜੀ ਡੁਬਣ ਵਾਲੀ ਹੈ। ਅਜ ਜਿਥੇ ਮਾਸੂਮਾਂ ਦੀ ਹਾਹਾਕਾਰ ਸੁਣਦੀ ਹੈ ਉਥੇ ਇਨ੍ਹਾਂ ਜ਼ਾਲਮਾ ਦੇ ਕਤਲੇਆਮ ਦੀ ਹਾਹਾਕਾਰ ਦੀ ਆਵਾਜ਼ ਸੁਣਾਈ ਦੇਵੇਗੀ। ਹਿੰਦੁਸਤਾਨ ਮੇਰੇ ਇਨ੍ਹਾਂ ਸਚੇ ਵਾਕਾਂ ਨੂੰ ਯਾਦ ਕਰੇਗਾ। (ਹਿੰਦੁਸਤਾਨ ਸਮਾਲਸੀ ਬੋਲਾ) ਕਿ ਨਾਨਕ ਨੇ ਠੀਕ ਕਿਹਾ ਸੀ। ਅਜ ਮੈਂ ਇਹ ਸੱਚ ਕਹਿਣੋਂ ਰੁਕ ਨਹੀਂ ਸਕਿਆ। ਇਨ੍ਹਾਂ ਜ਼ਾਲਮਾਂ ਨੂੰ ਦੰਡ ਦੇਣ ਵਾਲੇ ਨੂੰ ਵੀ ਰੱਬ ਸੱਚਾ ਸ਼ੀਘਰ ਭੇਜ ਰਿਹਾ ਹੈ।[੧੪]

ਇਸ ਸਮੇਂ ਨਵਾਬ ਜ਼ਾਲਮ ਖ਼ਾਨ ਤੇ ਮਲਿਕ ਭਾਗੋ ਉਥੇ ਕੈਦ ਕੀਤੇ ਸੰਤਾਂ ਦਰਵੇਸ਼ ਪਾਸ ਆਏ। ਬਾਬਾ ਨਾਨਕ ਨੂੰ ਉਨ੍ਹਾਂ ਆਖਿਆ, "ਤੁਸੀਂ ਬੜੇ ਕਰਨੀ ਵਾਲੇ ਮੰਨੇ ਜਾਂਦੇ ਹੋ। ਮੇਰੇ ਪੁੱਤਰ ਨੂੰ ਰਾਜ਼ੀ ਕਰੋ ਤਾਂ ਬੜੇ ਇਨਾਮ ਦਿਆਂਗਾ।" ਗੁਰੂ ਨਾਨਕ ਹੱਸ ਪਏ। ਜ਼ਾਲਮ ਖ਼ਾਨ ਕ੍ਰੋਧ ਵਿਚ ਬੋਲ ਉਠਿਆ, "ਮੇਰੇ ਘਰ ਸੋਗ ਪਿਆ ਹੋਇਆ ਹੈ,

ਪੁੱਤਰ ਬੀਮਾਰ ਹੈ ਤੇ ਤੁਸੀਂ ਹੱਸ ਰਹੇ ਹੋ। ਸਾਡੇ ਜ਼ਖਮਾਂ ਤੇ ਨਿਮਕ ਛਿੜਕ ਰਹੇ ਹੋ।" "ਸੁਣ ਨਵਾਬ," ਬਾਬਾ ਨਾਨਕ ਨੇ ਆਖਿਆ, "ਕਦੀ ਕੋਈ ਮੋਏ ਬੰਦੇ ਨੂੰ ਵੀ ਜ਼ਿੰਦਾ ਕਰ ਸਕਦਾ ਹੈ ?" ਨਵਾਬ ਜ਼ਾਲਮ ਖ਼ਾਨ ਨੇ ਆਖਿਆ, "ਨਹੀਂ, ਮੋਏ ਨੂੰ ਕੌਣ ਜ਼ਿੰਦਾ ਕਰ ਸਕਦਾ ਹੈ।" "ਬਸ ਇਸੇ ਕਰ ਕੇ ਮੈਂ ਹਸਿਆ ਸਾਂ,"[੧੫] ਗੁਰੂ ਬਾਬੇ ਨੇ ਉੱਤਰ ਦਿਤਾ, "ਤੇਰਾ ਪੁੱਤਰ ਮਰ ਚੁੱਕਾ ਹੈ ਤੇ ਤੂੰ ਸਭ ਫ਼ਕੀਰਾਂ ਦਰਵੇਸ਼ਾਂ ਨੂੰ ਜੇਲ ਵਿਚ ਸੁਟ ਕੇ ਆਪਣੇ ਹੁਕਮ ਨਾਲ ਜ਼ਿੰਦਾ ਕਰਾਉਣਾ ਚਾਹੁੰਦਾ ਹੈਂ। ਇਹ ਕਦਾਚਿਤ ਨਹੀਂ ਹੋ ਸਕਦਾ ਹੈ।" ਕੁਝ ਪਲ ਬਾਅਦ ਨਵਾਬ ਨੂੰ ਘਰੋਂ ਖ਼ਬਰ ਮਿਲੀ ਕਿ ਉਸ ਦਾ ਪੁੱਤ੍ਰ ਸੱਚ ਮੁਚ ਹੀ ਮਰ ਚੁੱਕਾ ਹੈ। ਉਸ ਨੇ ਸਾਰਾ ਦੋਸ਼ ਉਸ ਨੂੰ ਗੁਮਰਾਹ ਕਰਨ ਦਾ ਮਲਿਕ ਭਾਗੋ ਉਤੇ ਸੁਟਿਆ।

## ਸੱਜਨ ਠੱਗ

ਬਾਲਾ ਤੇ ਮਰਦਾਨਾ ਰਾਇ ਬੁਲਾਰ ਦਾ ਪਿਆਰ ਸੁਨੇਹਾ ਲੈ ਕੇ ਇਥੇ ਪਹੁੰਚੇ। ਇਸ ਸਮੇਂ ਲੋਕ ਸ਼ੇਖ਼ ਫ਼ਰੀਦ ਦੇ ਪਟਨ (ਪਾਕ ਪਟਨ) ਜਾ ਰਹੇ ਸਨ। ਮਰਦਾਨੇ ਨੇ ਆਖਿਆ, "ਮਹਾਰਾਜ ਅਸੀਂ ਵੀ ਸ਼ੇਖ਼ ਫ਼ਰੀਦ ਦੀ ਤਪ ਭੂਮੀ ਵਿਖੇ ਹੋ ਆਈਏ। ਉਥੇ ਮੇਲਾ ਲਗਿਆ ਹੋਵੇਗਾ। ਗੁਰੂ ਬਾਬਾ ਝਟ ਮੰਨ ਗਿਆ।[੧੬] ਰਸਤੇ ਵਿਚ ਗੁਰੂ ਸਾਹਿਬ ਤਲੰਬੇ ਠਹਿਰੇ। ਇਥੇ ਇਕ ਸੂਫ਼ੀ ਫ਼ਕੀਰ ਸ਼ੇਖ਼ ਸੱਜਨ ਦਾ ਡੇਰਾ ਸੀ, ਜੋ ਆਇਆਂ ਗਿਆਂ ਦੀ ਬੜੀ ਆਉ-ਭਗਤ ਕਰਦਾ ਸੀ। ਇਹ ਯਾਤ੍ਰੀਆਂ ਨੂੰ ਵਰਗਲਾ ਕੇ ਜਾ ਲੁੱਟ ਲੈਂਦਾ ਜਾਂ ਜਾਨੋਂ ਹੀ ਮਾਰ ਦਿੰਦਾ ਤੇ ਉਨ੍ਹਾਂ ਦਾ ਮਾਲ ਅਸਬਾਬ ਸਾਂਭ ਲੈਂਦਾ। ਗੁਰੂ ਸਾਹਿਬ ਇਸ ਠੱਗੀ ਦੀਆਂ ਚਾਲਾਂ ਤੋਂ ਜਾਂਦੇ ਹੀ ਜਾਣੂੰ ਹੋ ਗਏ। ਇਸ ਨੇ ਗੁਰੂ ਸਾਹਿਬ ਦਾ ਬੜਾ ਆਦਰ ਭਾਉ ਕੀਤਾ। ਉਸ ਨੇ ਵਿਉਂਤ ਬਣਾਈ ਸੀ ਕਿ ਇਹ ਨਾਮੀ ਗ੍ਰਾਮੀ ਦਰਵੇਸ਼ਾਂ ਨੂੰ ਰਾਤੋ ਰਤਾ ਮਾਰ ਦੇਣ ਦੀ, ਤੇ ਉਸ ਨੂੰ ਆਸ ਸੀ ਕਿ ਇਨ੍ਹਾਂ ਦੀਆਂ ਪੋਟਲੀਆਂ ਵਿਚ ਜ਼ਿੱਗਰ ਧਨ ਹੋਵੇਗਾ।[੧੭] ਰਾਤ ਪਈ, ਸਾਰੇ ਸੌਂ ਗਏ। ਗੁਰੂ ਸਾਹਿਬ ਨੇ ਬੜੇ ਦਿਲ ਖਿਚਵੀਂ ਸੁਰ ਵਿਚ ਇਹ ਸ਼ਬਦ ਪੜ੍ਹਿਆ :

ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥
ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥
ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥
ਢਠੀਆ ਕੰਮਿ ਨ ਆਵਨੀ ਵਿਚਹੁ ਸਖਣੀਆਹਾ ॥ ੨ ॥

ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ ॥
ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ ॥
ਸਿੰਮਲ ਰੁਖੁ ਸਰੀਰ ਮੈ ਮੈਜਨ ਦੇਖਿ ਭੁਲੰਨਿ ।
ਸੇ ਫਲ ਕੰਮ ਨਾ ਆਵਨੀ ਤੇ ਗੁਣ ਮੈਂ ਤਨਿ ਹੰਨਿ ॥
ਅੰਧਲੈ ਭਾਰ ਉਠਾਇਆ, ਡੂਗਰ ਵਾਟ ਬਹੁਤੁ ॥
ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥
ਚਾਕਰੀਆ ਚੰਗਿਆਈਆਂ ਅਵਰ ਸਿਆਣਪ ਕਿਤੁ ॥
ਨਾਨਕ ਨਾਮ ਸੰਮਾਲਿ ਤੂੰ ਬਧਾ ਛੁਟਹਿ ਜਿਤੁ ॥

ਮ : ੧ : ਸੂਹੀ ੭੨੯ ।

ਇਸ ਸ਼ਬਦ ਨੇ ਸੱਜਨ ਠੱਗ ਦੇ ਇਕ ਇਕ ਪਾਪ ਨੂੰ ਨੰਗਾ ਕਰ ਕੇ ਉਸ ਦੇ ਸਾਹਮਣੇ ਖੜਾ ਕਰ ਦਿਤਾ । ਓਹੀਓ ਬਾਹਰੋਂ ਉਜਲ ਕੈਹਾ ਹੈ ਜਿਸ ਨੂੰ ਛੂੰਹਦਿਆਂ ਹੱਥ ਮੈਲੇ ਹੁੰਦੇ ਹਨ । ਉਸ ਦੇ ਪਾਪ ਇਤਨੇ ਉਘੜੇ ਹੋਏ ਹਨ ਕਿ ਮਾੜੀ ਜਿਹੀ ਛੁਹ ਨਾਲ ਉਸ ਦੇ ਨੇੜੇ ਆਣ ਵਾਲਾ ਮਲੀਨ ਹੋ ਜਾਂਦਾ ਹੈ । ਉਹ ਉਸ ਕੋਠੇ ਵਾਂਗ ਹੈ ਜੋ ਬਾਹਰੋਂ ਬੜਾ ਸੱਜਿਆ ਹੋਇਆ ਹੈ, ਪਰ ਅੰਦਰੋਂ ਭਾਂ ਭਾਂ ਕਰਦਾ ਸਖਣਾ ਤੇ ਖ਼ਾਲੀ ਹੈ । ਉਹਦੇ ਅੰਦਰ ਅੰਧੇਰਾ ਹੀ ਅੰਧੇਰਾ ਹੈ । ਓਸੇ ਨੂੰ ਗੁਰੂ ਸਾਹਿਬ ਨੇ ਆਪਣੇ ਸ਼ਬਦ ਵਿਚ ਬਗਲਾ ਆਖਿਆ ਹੈ ਜਿਹੜਾ ਬਾਹਰੋਂ ਚਿੱਟਾ ਤੇ ਸਾਊ ਸਾਧੂ ਰੂਪ ਧਾਰੀ ਬੈਠਾ ਹੈ, ਪਰ ਅੰਦਰਖ਼ਾਨੇ ਨਿਰਦੋਸ਼ ਜੀਆਂ ਨੂੰ ਘੁਟ ਘੁਟ ਮਾਰਦਾ ਹੈ । ਉਸ ਦੇ ਜੀਆਂ ਘਾਤਕ ਪਾਪ ਉਸ ਦੇ ਸਾਹਮਣੇ ਆ ਗਏ । ਘਬਰਾ ਕੇ ਗੁਰੂ ਸਾਹਿਬ ਦੇ ਚਰਨੀਂ ਢਹਿ ਪਿਆ । "ਤਾਂ ਬਾਬੇ ਨੇ ਉਸ ਨੂੰ ਪ੍ਰਾਸਚਿਤ ਕਰਨ ਲਈ ਆਖਿਆ, "ਪੁਰਖਾ ਇਹ ਮਹੱਲ ਢਾਹ, ਉਥੇ ਹੀ ਬਾਬੇ ਨੇ ਖੜੇ ਹੋ ਕੇ ਮਹਿਲ ਢੁਆਏ ਦੂਰ ਕੀਤੇ । ਜਿਥੇ ਖੂਨ ਹੁੰਦੇ ਓਥੇ ਧਰਮਸਾਲ ਬੱਧਾ ਆਨ, ਜੋ ਜੀਆ ਨੂੰ ਮਾਰਦੇ ਸੇ, ਸੋ ਲਗੇ ਜੀਅਨ ਦੀ ਰੱਖਿਆ ਕਰਨ ।"

ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ, "ਤਬ ਸ਼ੇਖ਼ ਸਜਨ ਹੁਕਮ ਮੰਨਿਆਂ, ਵਸਤ ਲੈ ਆਇਆ ; ਖ਼ੁਦਾਇ ਨਾਇ ਲੁਟਾਈ । ਗੁਰੂ ਗੁਰੂ ਲਗਾ ਜਪਣ, ਨਉਧਰੀਕ ਸਿੱਖ ਹੋਆ ; ਪਹਿਲੀ ਧਰਮ ਸਾਲ ਗੁਰੂ ਨਾਨਕ ਨੇ ਉਥੇ ਬਧੀ ।"੧੯

## ਪਾਕ ਪਟਨ ਦਾ ਸ਼ੇਖ਼ ਇਬਰਾਹੀਮ

ਸ਼ੇਖ਼ ਫ਼ਰੀਦ ਦੀ ਪਾਕ ਪਟਨ ਵਿਚ ਬੜੀ ਪ੍ਰਸਿੱਧ ਖ਼ਾਨਕਾਹ ਸੀ ਜਿਸ ਵਿਚ ਉਸ ਦੀ ਉਲਾਦ ਪੀੜੀ ਦਰ ਪੀੜੀ ਸਜਾਦਾ ਨਸ਼ੀਨ ਰਹੀ । ਗੁਰੂ ਨਾਨਕ ਦੇਵ ਸਮੇਂ

ਸ਼ੇਖ਼ ਇਬਰਾਹੀਮ ਜੋ ਬਾਲਾ ਪੀਰ ਕਰਕੇ ਵੀ ਪ੍ਰਸਿਧ ਸੀ, ਸ਼ੇਖ਼ ਫ਼ਰੀਦ ਪਿਛੋਂ ਬਾਰ੍ਹਵਾਂ ਸ਼ਜਾਦਾ ਨਸ਼ੀਨ ਸੀ।[੧੯] ਜਿਸ ਸਾਲ ਗੁਰੂ ਨਾਨਕ ਪਾਕ ਪਟਨ ਗਏ ਇਹ ਅਜੇ ਨੌਜਵਾਨ ਹੀ ਸੀ, ਪਰ ਇਸ ਦਾ ਗਿਆਨ, ਤਪੀ ਰੁਚੀ ਤੇ ਸ਼ਕਤੀਸ਼ਾਲੀ ਪ੍ਰਭਾਵ ਲੋਕ ਪ੍ਰਸਿਧ ਸੀ। ਗੁਰੂ ਨਾਨਕ ਨੇ ਪਾਕ ਪਟਨ ਦੇ ਬਾਹਰਵਾਰ ਡੇਰਾ ਕੀਤਾ। ਓਥੇ ਬਾਬਾ ਨਾਨਕ ਕੀਰਤਨ ਕਰਦਾ ਸੀ। ਨੇੜੇ ਹੀ ਸ਼ੇਖ਼ ਇਬਰਾਹੀਮ ਦਾ ਸੇਵਕ ਕਮਾਲ ਖਾਨਗਾਹ ਦੇ ਲੰਗਰ ਲਈ ਲੱਕੜੀਆਂ ਚੁਣ ਰਿਹਾ ਸੀ। ਉਸ ਨੇ ਜਦ ਕੀਰਤਨ ਦੀ ਆਵਾਜ਼ ਸੁਣੀ ਤਾਂ ਬਾਬਾ ਨਾਨਕ ਦੇ ਨੇੜੇ ਆਇਆ। ਜੋ ਸਲੋਕ ਉਸ ਦੇ ਕੰਨੀਂ ਪਿਆ ਉਹ ਇਹ ਸੀ[੨੦] :

ਆਪੇ ਪਟੀ ਕਲਮ ਆਪ ਉਪਰ ਲੇਖ ਭੀ ਤੂੰ ॥
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥
ਦੂਜਾ ਕਾਹੇ ਸਿਮਰੀਐ ਜੰਮੇ ਤੇ ਮਰ ਜਾਇ ॥
ਏਕੋ ਸਿਮਰੋ ਨਾਨਕਾ ਜੋ ਜਲ ਥਲ ਰਹਿਆ ਸਮਾਇ ॥

ਕਮਾਲ ਬੜਾ ਪ੍ਰਭਾਵਿਤ ਹੋਇਆ। ਉਸ ਨੇ ਜਾ ਕੇ ਪੀਰ ਸ਼ੇਖ਼ ਇਬਰਾਹੀਮ ਨੂੰ ਕਿਹਾ ਕਿ "ਇਕ ਫ਼ਕੀਰ ਬਨ ਵਿਚ ਬੈਠਾ ਹੈ, ਉਹ ਕਹਿੰਦਾ ਹੈ ਜੋ ਇਕ ਖ਼ੁਦਾਇ ਹੈ ਅਰ ਦੂਜਾ ਕੋਈ ਹੋਆ ਨਹੀਂ।"[੨੧] ਸ਼ੇਖ਼ ਇਬਰਾਹੀਮ ਨੇ ਸੁਣਦੇ ਸਾਰ ਹੀ ਆਖਿਆ ਕਿ ਜੇ ਉਹ ਹਿੰਦੂ ਹੈ ਤਾਂ ਉਸ ਨੂੰ ਸੱਚ ਦਾ ਗਿਆਨ ਨਹੀਂ ਹੋ ਸਕਦਾ, ਪਰ ਜੇ ਉਹ ਮਾਰਫ਼ਤ ਤੇ ਹਕੀਕਤ ਨੂੰ ਪਹੁੰਚਾ ਹੋਇਆ ਹੈ ਤਾਂ ਉਹ ਹਿੰਦੂ ਨਹੀਂ। ਹਿੰਦੂ ਕਿਆ ਤੇ ਖ਼ੁਦਾਇ ਕੀ ਸੂਰਤ ਕਿਆ। ਜਾਹ ਮੇਰਾ ਸਵਾਲ ਲੈ ਜਾ। ਜੇ ਇਸ ਦਾ ਉੱਤਰ ਸਹੀ ਮਿਲਿਆ ਤਾਂ ਉਹ ਹਕੀਕਤ ਨੂੰ ਪਹੁੰਚਿਆ ਹੋਇਆ ਹੈ ਨਹੀਂ ਤਾਂ ਸਭ ਝੂਠ ਹੈ।" ਉਸ ਨੇ ਜੋ ਕਮਾਲ ਨੂੰ ਪ੍ਰਸ਼ਨ ਲਿਖ ਕੇ ਦਿਤਾ ਉਹ ਬਾਬਾ ਨਾਨਕ ਪਾਸ ਲੈ ਆਇਆ। ਕਮਾਲ ਨੇ ਜੋ ਪ੍ਰਸ਼ਨ ਲਿਆਂਦਾ ਉਹ ਇਹ ਸੀ :

ਇਕ ਸਾਹਿਬ ਇਕ ਹਦੀ ॥
ਕਿਹੜਾ ਸੇਵੀ ਕਿਹੜਾ ਰਦੀ ॥

ਗੁਰੂ ਨਾਨਕ ਨੇ ਇਸ ਦਾ ਇਹ ਉੱਤਰ ਲਿਖ ਭੇਜਿਆ :

ਹਿਕੋ ਸਾਹਿਬ ਹਿਕਾ ਹਦਿ ॥
ਹਿਕੋ ਸੇਵੀ ਦੂਜਾ ਰਦਿ ॥
ਦੂਜਾ ਕਾਹੇ ਸਿਮਰੀਐ ਜੰਮੇ ਤੇ ਮਰ ਜਾਇ ॥
ਹਿਕੋ ਸਿਮਰੋ ਨਾਨਕਾ ਘਟ ਘਟ ਰਹਿਆ ਸਮਾਇ ॥

ਸ਼ੇਖ਼ ਇਬਰਾਹੀਮ ਇਹ ਉੱਤਰ ਪੜ੍ਹ ਕੇ ਬੜਾ ਖ਼ੁਸ਼ ਹੋਇਆ। ਉਸ ਨੇ ਕਮਾਲ ਨੂੰ ਆਖਿਆ "ਮੈਨੂੰ ਉਥਾਊ ਘਿਨ ਜੁਲ ਮੈਂ ਉਸ ਦਾ ਦੀਦਾਰ ਕਰੀ।" ਬਾਬੇ ਨਾਨਕ

ਨੂੰ ਦੇਖਦਿਆਂ ਸ਼ੇਖ਼ ਇਬਰਾਹੀਮ ਨੇ ਆਖਿਆ, "ਸਲਾਮਾ ਲੇਕਮ"[੨੨]। ਬਾਬੇ ਨਾਨਕ ਨੇ ਉੱਤਰ ਦਿਤਾ "ਅਲੇਖ ਕੋ ਸਲਾਮ ਹੈ," ਸ਼ੇਖ਼ ਇਬਰਾਹੀਮ ਨੇ ਪੁੱਛਿਆ, ਫ਼ਕੀਰ ਤੂੰ ਹਿੰਦੂ ਕਿ ਮੁਸਲਮਾਨ ?" ਤਾਂ ਬਾਬੇ ਨੇ ਕਿਹਾ, "ਇਹ ਸਰੀਰ ਪੰਜਾਂ ਤਤਾਂ ਕਾ ਪੁਤਲਾ ਹੈ । ਅਰ ਪਰਮਾਤਮਾ ਇਸ ਮੇਂ ਗੁਪਤ ਵਰਤਦਾ ਹੈ। ਪੰਜ ਤੱਤ ਹਿੰਦੂ ਮੁਸਲਮਾਨ ਮੇਂ ਇਕ ਹੀ ਹੈਂ। ਅਰ ਇਕੋ ਪਰਮਾਤਮਾ ਸਭ ਸਰੀਰੋਂ ਮੇਂ ਸੱਤਾ ਦੇ ਰਹਿਆ ਹੈ। ਤਾਂਤੇ ਹਿੰਦੂ ਮੁਸਲਮਾਨ ਕਿਸ ਨੂੰ ਕਹੀਏ।[੨੨] ਮੇਰੇ ਲਈ ਦੋਨੋਂ ਇਨਸਾਨ ਹਨ। ਦੋਨੋਂ ਰੱਬ ਦੇ ਇਕੋ ਰੂਪ ਹਨ। ਦੋਨਾਂ ਨੂੰ ਬਰਕਤਾਂ ਉਸ ਇਕ ਰੱਬ ਤੋਂ ਪ੍ਰਾਪਤ ਹੁੰਦੀਆਂ ਹਨ। ਮੈਂ ਤਾਂ ਉਸ ਰੱਬ ਦੇ ਸਭ ਬੰਦਿਆਂ ਨੂੰ ਇਕੋ ਬੰਦਗੀ ਦਾ ਰਾਹ ਦਸਦਾ ਹਾਂ। ਮਾਰਗ ਹਿੰਦੂਆਂ ਮੁਸਲਮਾਨਾਂ ਦੇ ਚਾਹੇ ਦੋ ਹਨ, ਪਰ ਇਨ੍ਹਾਂ ਦੀ ਮੰਜ਼ਿਲ ਇਕੋ ਹੈ।

ਬਾਬੇ ਨਾਨਕ ਗਿਆਨ ਗੋਸ਼ਟ ਕਰਦਿਆਂ ਸ਼ੇਖ਼ ਫ਼ਰੀਦ ਦਾ ਸਲੋਕ ਪੜ੍ਹਿਆ। ਸ਼ੇਖ਼ ਇਬਰਾਹੀਮ ਨੇ ਦਸਿਆ ਕਿ ਸ਼ੇਖ਼ ਫ਼ਰੀਦ ਦੀ ਬਾਣੀ ਉਨ੍ਹਾਂ ਪਾਸ ਹੈ, ਪਰ ਕਈ ਸਲੋਕ ਹਨ ਜਿਨ੍ਹਾਂ ਦਾ ਭਾਵ ਪੂਰੀ ਤਰ੍ਹਾਂ ਸਮਝ ਨਹੀਂ ਆਉਂਦਾ। "ਕੀ ਇਸ ਸਲੋਕ ਤੇ ਹਰ ਕੋਈ ਅਮਲ ਕਰ ਸਕਦਾ ਹੈ ?" ਸ਼ੇਖ਼ ਇਬਰਾਹੀਮ ਨੇ ਪੁੱਛਿਆ :

ਫਰੀਦਾ ਜੋ ਤੈ ਮਾਰਨ ਮੁਕੀਆਂ ਤਿਨਾ ਨ ਮਾਰੇ ਘੁੰਮਿ ॥
ਆਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ ॥

ਬਾਬੇ ਨਾਨਕ ਨੇ ਇਸ ਦੀ ਸਹੀ ਵਿਆਖਿਆ ਕਰਦੇ ਹੋਏ ਕਿਹਾ, "ਗੁਰਮੁਖ ਆਪ ਕੋ ਸਭ ਤੇ ਨੀਚਾ ਜਾਨਤੇ ਹੈਂ ; ਅਤੇ ਸਭ ਤੇ ਊਚਾ ਹੋਵਤੇ ਹੈਂ, ਤਾਂਤੇ ਫਰੀਦ ਨੇ ਕਹਿਆ, 'ਕਿ ਜੋ ਤੁਝੇ ਦੁਰਬਚਨ ਕਹੇ ਉਸ ਕਾ ਹੀ ਮੂੰਹ ਫਿੱਕਾ ਹੋਇਆ ਹੈ ; ਤੇਰਾ ਤੋ ਕਿਛ ਗਇਆ ਨਹੀਂ ; ਅਰ ਜੋ ਤੁਝ ਤੇ ਮੁਸਟ ਕਾ ਪ੍ਰਹਾਰ ਕੀਆ ਹੈ, ਤਾਂ ਜੈਸੇ ਉਸ ਕੋ ਹੱਥ ਕੋ ਦੁਖ ਹੂਆ ਹੈ, ਤੈਸੇ ਤੇਰੇ ਸਰੀਰ ਕੋ ਹੂਆ ਹੈ। ਤਾਂਤੇ ਉਸ ਕੇ ਪਾਏਂ ਪੜ ਕਿ ਜਾਨੇ ਮੈਨੂੰ ਕਿਸੇ ਨੇ ਦੁਖ ਦੇਣਾ ਥਾ, ਅਬ ਤੇਰੇ ਹੱਥ ਸੇ ਜੋ ਮੁਸ਼ਟ ਲਗੀ ਹੈ ਸੋ ਮੇਰੇ ਦੁਖ ਕਾ ਭਲਾ ਹੂਆ ਹੈ ; ਅਰ ਮੇਰਾ ਸਰੀਰ ਬਜਰ ਸਮਾਨ ਹੈ ਅਰ ਤੇਰਾ ਹੱਥ ਕੋਮਲ ਹੈ, ਸੋ ਜੋ ਆਪ ਨੂੰ ਦੁੱਖ ਪਹੁੰਚਿਆ ਹੈ, ਤਾਂ ਮੁਆਫ਼ ਕਰ ਦੋ'।[੨੩] ਇਸ ਖਿਮਾਂ ਦ੍ਰਿਸ਼ਟੀ ਨਾਲ ਆਤਮਾ ਹੰਕਾਰ ਤੋਂ ਬਿਲਕੁਲ ਮੁਕਤ ਹੁੰਦੀ ਹੈ ਅਤੇ ਜਿਥੇ ਖਿਮਾ ਹੈ ਉਥੇ ਰੱਬ ਦਾ ਨੂਰ ਹੈ।"

ਫੇਰ ਸ਼ੇਖ਼ ਇਬਰਾਹੀਮ ਨੇ ਸ਼ੇਖ਼ ਫ਼ਰੀਦ ਦਾ ਸੂਹੀ ਰਾਗ ਦਾ ਸ਼ਬਦ ਅਲਾਪਿਆ ਅਤੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਇਸ ਦੇ ਅੰਤ੍ਰੀਵ ਭਾਵਾਂ ਦੀ ਗੁੰਝਲ ਖੋਹਲਣ ਦੀ।

ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥

ਹੱਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥
ਇਕ ਆਪੀਨ੍ਹੈ ਪਤਲੀ ਸਹ ਕੇਰੇ ਬੋਲਾ ॥
ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ ॥
ਕਹੈ ਫਰੀਦੁ ਸਹੇਲੀਹੋ ਸਹੁ ਅਲਾਇਸੀ ॥
ਹੰਸ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥

ਸ਼ੇਖ਼ ਫਰੀਦ ਸੂਹੀ, ੭੯੪ ।

ਇਸ ਸ਼ਬਦ ਦੀ ਤੁਕ ਤੁਕ ਦੀ ਵਿਆਖਿਆ ਗੁਰਮਤ ਦ੍ਰਿਸ਼ਟੀਕੋਣ ਤੋਂ ਗੁਰੂ ਨਾਨਕ ਨੇ ਇਕ ਆਪਣਾ ਸ਼ਬਦ ਉਚਾਰ ਕੇ ਕੀਤੀ ਜਿਸ ਤੋਂ ਸਪੱਸ਼ਟ ਹੈ ਕਿ ਬਾਬੇ ਨਾਨਕ ਨੇ ਸ਼ੇਖ਼ ਫਰੀਦ ਦੇ ਪ੍ਰਸ਼ਨ ਤੇ ਉਸ ਦੇ ਸ਼ਬਦ ਦੀ ਗੁੰਝਲ ਖੋਲੀ । ਗੁਰੂ ਸਾਹਿਬ ਨੇ ਫਰਮਾਇਆ :

ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ ॥
ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ ॥
ਤੇਰਾ ਏਕੋ ਨਾਮੁ ਮਜੀਠੜਾ ਰਤਾ ਮੇਰਾ ਚੋਲਾ
ਸਦ ਰੰਗ ਢੋਲਾ ॥੧॥
ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ ॥
ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ ॥੨॥
ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ ॥
ਆਵਾਗਉਣੁ ਨਿਵਾਰਿਆ ਹੈ ਸਾਚਾ ਸੋਈ ॥੩॥
ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ ॥
ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ ॥੪॥
ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ ॥
ਹਮ ਸਹ ਕੇਰੀਆ ਦਾਸੀਆਂ ਸਾਚਾ ਖਸਮੁ ਹਮਾਰਾ ॥੫॥

ਮ: ੧: ਸੂਹੀ, ੭੨੯ ।

ਸ਼ੇਖ਼ ਇਬਰਾਹੀਮ ਇਹ ਵਿਆਖਿਆ ਤੇ ਡੂੰਘੇਰੇ ਭਾਵ ਪ੍ਰਗਟਾਉ ਸੁਣ ਕੇ ਵਿਸਮਾਦ ਦੇ ਘਰ ਆਇਆ । ਉਸ ਨੇ ਗੁਰੂ ਨਾਨਕ ਦੇਵ ਜੀ ਨੂੰ ਆਪਣੀ ਖ਼ਾਨਗਾਹ ਵਿਚ ਦਰਵੇਸ਼ ਮਹਿਮਾਨ ਦੇ ਤੌਰ ਤੇ ਰਖਿਆ ਅਤੇ ਬੜੇ ਅਦਬ ਸਤਿਕਾਰ ਨਾਲ ਸੇਵਾ ਕੀਤੀ । ਬਾਬਾ ਨਾਨਕ ਨੂੰ ਸ਼ੇਖ਼ ਫਰੀਦ ਦੀ ਮੁਕੰਮਲ ਬਾਣੀ ਜੋ ਹੁਣ ਆਦਿ ਗੁਰੂ ਗ੍ਰੰਥ ਵਿਚ ਹੈ ਇਨ੍ਹਾਂ ਪਾਸੋਂ ਹੀ ਮਿਲੀ ਸੀ । ਸ਼ੇਖ਼ ਇਬਰਾਹੀਮ ਨੇ ਬੇਨਤੀ ਕੀਤੀ, "ਮਹਾਰਾਜ ਸਾਨੂੰ ਇਕ ਵਾਰ ਰਚ ਕੇ ਸੁਣਾਉ ।"[੨੪] ਗੁਰੂ ਨਾਨਕ ਦੇਵ ਜੀ ਨੇ ਏਥੇ ਪਾਕ

ਪਟਨ ਵਿਖੇ ਆਸਾ ਦੀ ਵਾਰ ਰਚੀ। ਮੂਲ ਆਸਾ ਦੀ ਵਾਰ ਜੋ ਇਥੇ ਰਚੀ ਗਈ ਸੀ ਉਹ ਕੇਵਲ ਪਉੜੀਆਂ ਸਨ। ਸਲੋਕ ਗੁਰੂ ਅਰਜਨ ਦੇਵ ਜੀ ਨੇ ਸੰਪਾਦਨ ਕਰਨ ਲਗਿਆਂ ਸ਼ਾਮਲ ਕੀਤੇ। ਜਿਸ ਵੇਲੇ ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ ਸੰਪਾਦਨ ਕੀਤਾ ਉਸ ਸਮੇਂ ਆਸਾ ਦੀ ਵਾਰ ਦਾ ਸ਼ੇਖ਼ ਇਬ੍ਰਾਹੀਮ ਦੇ ਡੇਰੇ ਦਾ ਉਤਾਰਾ ਵੀ ਉਨ੍ਹਾਂ ਨੇ ਮੰਗਵਾਇਆ ਸੀ।[੨੫]

ਦੀਵਾਨ ਚਵਾਲੀ ਮਸ਼ਾਇਕ ਸ਼ੇਖ਼ ਇਬਰਾਹੀਮ ਦਾ ਬੜਾ ਨਿਕਟ ਵਰਤੀ ਮਿੱਤਰ ਸੀ। ਉਸ ਨੂੰ ਜਦ ਪਤਾ ਲਗਾ ਕਿ ਬਾਬਾ ਨਾਨਕ ਪਾਕਪਟਨ ਆਏ ਹੋਏ ਹਨ ਤਾਂ ਆਪ ਓਥੇ ਗਿਆ। ਗੁਰੂ ਸਾਹਿਬ ਨੂੰ ਮੁਲਤਾਨ ਆਪਣੇ ਡੇਰੇ ਲਿਆਂਦਾ। ਮੁਲਤਾਨ ਇਸ ਸਮੇਂ ਸੁਹਰਵਰਦੀ ਸਿਲਸਲਾ ਦੇ ਸੂਫ਼ੀ ਮਹਾਪੁਰਸ਼ਾਂ ਦੇ ਅਧੀਨ ਸੀ। ਇਨ੍ਹਾਂ ਨਾਲ ਭੀ ਬਾਬੇ ਦੀ ਗਿਆਨ ਗੋਸ਼ਟ ਹੋਈ। ਦੀਵਾਨ ਚਾਵਲੀ ਮਸ਼ਾਇਕ ਨੇ ਆਪਣੇ ਘਰ ਨੂੰ ਗੁਰੂ ਨਾਨਕ ਦੀ ਸੰਗਤ ਦਾ ਡੇਰਾ ਬਣਾ ਦਿਤਾ ਅਤੇ ਇਹ ਹੁਣ ਤਕ ਕਾਇਮ ਹੈ। ਇਥੇ ਹਰ ਸਾਲ ਉਨ੍ਹਾਂ ਦਿਨ ਵਿਚ ਮੇਲਾ ਲਗਿਆ ਕਰਦਾ ਸੀ ਜਿਨ੍ਹਾਂ ਦਿਨਾਂ ਵਿਚ ਗੁਰੂ ਸਾਹਿਬ ਇਥੇ ਪਹਿਲੀ ਵਾਰ ਆਏ ਸਨ।[੨੬] ਮੁਲਤਾਨ ਤੋਂ ਗੁਰੂ ਸਾਹਿਬ ਤਲਵੰਡੀ ਆਏ। ਤਲਵੰਡੀ ਮੁੜ ਇਕ ਅਨੋਖੀ ਚਹਿਲ ਪਹਿਲ ਨਾਲ ਪ੍ਰਫੁਲਤ ਹੋ ਗਈ।

## ਇਤਿਹਾਸਕ ਹਵਾਲੇ

੧. ਬਾਬੇ ਜੀ ਦੇ ਸਿਰ ਉਤੇ ਸਾਫ਼ਾ ਬੱਧਾ ਹੋਇਆ, ਗਲ ਕਫ਼ਨੀ ਪਹਿਰੀ ਹੋਈ ਅਤੇ ਭਗਵੇ ਰੰਗ ਦੀ ਚਾਦਰ ਉਤੇ ਲਈ ਹੋਈ, ਤੇੜ ਕੁਪੀਨ, ਇਸ ਫ਼ਕੀਰੀ ਵੇਸ ਨੂੰ ਦੇਖ ਚੰਦੋ ਰਾਣੀ ਇਉਂ ਕੜਕੀ ਜਿਵੇਂ ਬਿਜਲੀ ਕੜਕਦੀ ਹੈ।

ਜਨਮ ਸਾਖੀ ਬਾਲਾ (ਲਿ:) ੧੦੭।

੨. ਤਬ ਗੁਰੂ ਬਾਬਾ ਵਸਦੀ ਕਦੇ ਜਾਹ ਨਹੀਂ, ਜੇ ਕਦੇ ਉਖਮਾ ਜਾਗੇ ਤਾਂ ਗੁਰੂ ਬਾਬਾ ਨਾਨਕ ਜੀ ਮਰਦਾਨੇ ਨੂੰ ਕਹੇ : ਪੁਰਖਾ ਤੁਨੂੰ ਕਿਛ ਉਖਮਾ ਜਾਗੀ ਹੈ ਅਤੇ ਸੇਧ ਇਕ ਪਿੰਡ ਹੈ, ਉਤ ਪਿੰਡ ਜਾਇ ਕਰ ਤੂੰ ਬਚਾ ਪ੍ਰਸ਼ਾਦ ਲੈ ਆਉ।

ਜਨਮ ਸਾਖੀ ਮਿਹਰਬਾਨ, ੧੦੯।

ਵੇਖੋ ਪੁਰਾਤਨ ਜਨਮ ਸਾਖੀ ੩੩।

੩. ਬਾਬੇ ਆਖਿਆ, "ਹੇ ਮਰਦਾਨਿਆ, ਅਸਾਨੂੰ ਪਾਰਬ੍ਰਹਮ ਥੋਂ ਨਾਮ ਦੀ ਤੇ ਗਰੀਬੀ ਦੀ ਪਹਿਲੇ ਬਖ਼ਸ਼ ਹੋਈ ਹੈ, ਸੋ ਅਸੀਂ ਜੋ ਤਪ ਕਰਨੇ ਹਾਂ, ਇਸ ਦੇ ਠਹਿਰਾਵਣ ਵਾਸਤੇ ਕਰਦੇ ਹਾਂ। ਅਰ ਹੁਣ ਅਸਾਂ ਧਿਆਨ ਕਰ ਕੇ ਡਿਠਾ ਹੈ ਤਾਂ ਸਾਰਾ ਜਗਤ ਤ੍ਰਿਸ਼ਨਾ ਵਿਚ ਪਿਆ ਹੈ। ਜਨਮ ਸਾਖੀ ਮਨੀ ਸਿੰਘ, (ਹ: ਲਿ:) ੧੩੪।

੪. ਬਾਬਾ ਮਸਤਾਨਾ ਹੀ ਫਿਰੇ ਅਤੇ ਜੇ ਭੁੱਖ ਲਗੇ ਤਾਂ ਰੇਤ ਦੀ ਤਲੀ ਚਾਏ ਮਾਰੇ ਅਰ ਕਦੀ ਕਦੀ ਦੋ ਪਤਰ ਖਾਏ ਤੋੜ੍ਹੇ। ਜਨਮ ਸਾਖੀ ਮਨੀ ਸਿੰਘ, ੧੩੫।

੫. ਬਿਆਸ ਪਾਰ ਹੋ, ਗੋਇੰਦਵਾਲ ਜਿਥੇ ਹੁਣ ਬਉਲੀ ਹੈ ਓਥੇ ਬ੍ਰਿਛ ਹੇਠ ਬੈਠੇ, ਮਰਦਾਨੇ ਨੇ ਪ੍ਰੇਮ ਨਾਲ ਸ਼ਬਦ ਗਾਵਿਆ, ਤੇ ਗੁਰੂ ਜੀ ਬੋਲੇ, ਭਾਈ ਇਥੇ ਇਕ ਸਤਪੁਰਸ਼ ਬੈਠ ਕੇ ਨਾਮ ਦਾ ਤੇ ਅੰਨ ਦਾ ਸਦਾ ਵਰਤ ਚਲਾਵੇਗਾ, ਚੁਰਾਸੀ ਕਟੇਗਾ। ਓਥੋਂ ਤੁਰ ਕੇ ਫ਼ਤਹਾਬਾਦ ਰਾਤ ਕੱਟ ਕੇ ਸੁਲਤਾਨ ਪਿੰਡ ਦੀ ਜੂਹ ਵਿਚ ਇਕ ਢਾਬ ਦੇ ਕਿਨਾਰੇ ਚੰਗੀ ਛਾਇਆ ਦੇਖ ਬਿਰਾਜ ਰਹੇ, ਜਿਥੇ ਹੁਣ ਅੰਮ੍ਰਿਤਸਰ ਹੈ। ਗੁਰੂ ਜੀ ਬੋਲੇ, ਇਥੇ ਭੋਗ ਮੋਖ ਦਾ ਪਰਵਾਹ ਚਲੂ।

ਤਵਾਰੀਖ ਗੁਰੂ ਖ਼ਾਲਸਾ, ੬੬-੬੭।

੬. ਪੁਰਾਤਨ ਜਨਮ ਸਾਖੀ, ੨੪-੨੬।

੭. ਤਪਸਿਆ ਗੁਰੂ ਬਾਬੇ ਥਲੀਆਂ ਵਿਚ ਅਰੰਭੀ, ਮਹਾ ਉਦਿਆਨ ਵਿਚ। ਇਕ ਸਾਹਾ ਸਿਮਰਨ ਕਰਦਾ।

ਜਨਮ ਸਾਖੀ ਮਿਹਰਬਾਨ, ੧੧੧।

੮. ਭਾਰੀ ਕਰੀ ਤਪਸਿਆ ਬਡੇ ਭਾਗ ਹਰ ਸਿਉਂ ਬਣ ਆਈ ॥
ਬਾਬਾ ਪੈਧਾ ਸਚ ਖੰਡ ਨਉ ਨਿਧ ਨਾਮ ਗਰੀਬੀ ਪਾਈ ॥

ਭਾਈ ਗੁਰਦਾਸ ੧ : ੨੪।

੯. ਮੁਸਲਮਾਨ ਨਾਨਕ ਸ਼ਾਹ ਤੇ ਹਿੰਦੂ ਨਾਨਕ ਤਪਾ ਬੋਲਦੇ ਸਨ। ਕਾਜ਼ੀ ਪੰਡਤ ਸਾਰੇ ਹੀ ਬਾਬੇ ਨਾਲ ਦ੍ਵੈਸ਼ ਠਾਨ ਕੇ ਚਰਚਾ ਕਰਨ ਆਵਨ ਤੇ ਹਾਰ ਮੰਨ ਕੇ ਚਲੇ ਜਾਵਨ।

ਜਨਮ ਸਾਖੀ ਬਾਲਾ ੧੨੯।

੧੦. ਜਾਂ ਦੋਇ ਦਿਨ ਹੋਇ ਤਾਂ ਮਰਦਾਨੇ ਆਖਿਆ ਜੀ "ਤੁਸੀਂ ਤਾਂ ਮਹੀਨਾ ਟਿੱਕੇ ਹੋ, ਜੇ ਮੈਨੂੰ ਹੁਕਮ ਹੋਵੇ ਤਾਂ ਤਲਵੰਡੀ ਫਿਰ ਆਵਾਂ।"

ਜਨਮ ਸਾਖੀ ਬਾਲਾ (ਹ: ਲ:) ੧੪੨੬।

੧੧. ਅਸੀਂ ਬਿਰਧ ਹੋਏ ਹਾਂ ਤੇ ਨਾਨਕ ਜੀ ਨੂੰ ਮਿਲਿਆ ਲੋੜਦੇ ਹਾਂ, ਸੋ ਕਿਵੇਂ ਤੂੰ ਨਾਨਕ ਜੀ ਨੂੰ ਏਥੇ ਤੋਰੀ ਲੈ ਆ, ਇਹ ਚੰਗਿਆਈ ਅਸਾਂ ਨਾਲ ਕਰਸੀ ਤਾਂ ਅਸੀਂ ਤੇਰਾ ਅਹਿਸਾਨ ਮੰਨਾਂਗੇ।

ਜਨਮ ਸਾਖੀ ਬਾਲਾ ੧੩੨।

੧੨. ਮੇਰੇ ਨਾਲ ਬਾਲਾ ਸੰਧੂ ਮਿਲੇ ਅਸੀਨ ਦੋਵੇਂ ਜਾਵੀਏਗਾ ਤੇ ਤੁਹਾਡੀ ਤਰਫੋਂ ਬੇਨਤੀ ਕਰੀਏਗਾ।

੧੩. ਸ੍ਰੀ ਗੁਰੂ ਜੀ ਨੇ ਸੱਜੇ ਹੱਥ ਵਿਖੇ ਕੋਧਰੇ ਦੀ ਰੋਟੀ ਲੀਤੀ, ਅਤੇ ਖੱਬੇ ਹੱਥ ਵਿਚ ਲੁਚੀਆਂ ਕਿਚੌਰੀਆਂ ਲੀਤੀਆਂ। ਦੋਨੋ ਹੱਥਾਂ ਨੂੰ ਘੁਟਿਆ, ਤਾਂ ਕੋਧਰੇ ਦੀ ਰੋਟੀ ਵਿਚੋਂ ਦੁੱਧ ਸਿੰਮਿਆਂ, ਤੇ ਲੁਚੀਆਂ ਕਚੌਰੀਆਂ ਵਿਚੋਂ ਲਹੂ ਸਿੰਮਿਆਂ ਜਿਤਨੀ ਮਜਲਿਸ ਹੈ ਸੀ ਸਭ ਦੇਖ ਕਰ ਬਿਸਮਾਦ ਹੋਈ ਅਤੇ ਗੁਰੂ ਨਾਨਕ ਜੀ ਕਹਿਆ, "ਸੁਨ ਮਲਿਕ ਇਹ ਬ੍ਰਹਮ ਭੋਜ ਆਦਮੀਆਂ ਦੇ ਲਹੂ ਦਾ ਕੀਤਾ ਹੈ।"

ਜਨਮ ਸਾਖੀ ਬਾਲਾ ੧੩੩।

ਪੁਰਾਤਨ ਜਨਮ ਸਾਖੀ ਤੇ ਜਨਮ ਸਾਖੀ ਮਿਹਰਬਾਨ ਨੇ ਇਹ ਸਾਖੀ ਨਹੀਂ ਦਿਤੀ।

੧੪. ਹੇ ਲਾਲੋ ਜੇ ਤੂੰ ਆਖੇਂ ਇਨ੍ਹਾਂ ਸਾਧਾਂ ਨੇ ਕੋਪ ਹੋਏ ਸਰਾਪ ਪਠਾਣਾਂ ਨੂੰ ਦਿਤਾ ਹੈ, ਸੋ ਅਸਾਂ ਸਰਾਪ ਨਹੀਂ ਦਿਤਾ। ਅਸੀਂ ਸਰਬ ਨੂੰ ਪਰਮੇਸ਼ਰ ਰੂਪ ਜਾਣਦੇ ਹਾਂ ਪਰ ਜੋ ਅਕਾਲ ਪੁਰਖ ਦੀ ਆਗਿਆ ਹੈ ਤੇਹਾ ਮੈਂ ਕਹਿਨਾਂ ਹਾਂ।

ਅਗੇ ਜਾ ਕੇ ਸਿੱਖ ਪੰਥ ਦੇ ਭਵਿਸ ਬਾਰੇ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ : "ਜੋ ਆਪਸ ਵਿਚ ਇਤਫਾਕ ਕਰਨਗੇ ਤਾਂ ਹੋਰਨਾਂ ਵਲਾਇਤਾਂ ਦਾ ਭੀ ਰਾਜ ਮਾਲ ਲਵਨਗੇ, ਜੇ ਆਪਸ ਮੈ ਵਿਰੋਧ ਕਰਨਗੇ ਤਾਂ ਹਿੰਦੁਸਤਾਨ ਵਿਚ ਹੀ ਪਏ ਦੁੱਖ ਪਾਵਨਗੇ।

ਜਨਮ ਸਾਖੀ ਮਨੀ ਸਿੰਘ (ਹ: ਲਿ:) ੬੬।

੧੫. ਸਿਰਫ ਪੁੱਤਰ ਕੀ ਮੰਗਤੇ ਹੋ, ਔਰ ਕੈਦ ਫ਼ਕੀਰੋਂ ਕੋ ਕਰਦੇ ਹੋ, ਇਹ ਕਉਨ ਸਾ ਨਿਆਉ ਹੈ। ਜਿਸ ਪੁੱਤਰ ਕੇ ਵਾਸਤੇ ਇਹ ਯਤਨ ਕੀਆ ਹੈ ਉਸ ਦੀ ਖ਼ਬਰ ਤੋਂ ਮੰਗਵਾਓ ਵੁਹ ਗੁਜਰ ਚੁਕਾ ਹੈ।"

ਜਨਮ ਸਾਖੀ ਬਾਲਾ (ਹ: ਲਿ:) ੧੫੩।

੧੬. ਮਰਦਾਨਾ ਮਿਰਾਸੀ ਬਾਬਾ ਜੀ ਨੂੰ ਆਨ ਮਿਲਿਆ, ਸੋ ਤਦ ਲੋਕ ਫ਼ਰੀਦ ਜੀ ਦੀ ਜ਼ਿਆਰਤ ਨੂੰ ਜਾਂਦੇ ਸਨ, ਤਾਂ ਮਰਦਾਨੇ ਕਹਿਆ, ਬਾਬਾ ਜੀ ਜੇ ਤੂੰ ਚਲੈਂ ਤਾਂ ਅਸੀਂ ਭੀ ਯਾਤਰਾ ਵਾਲਿਆਂ ਨਾਲ ਜ਼ਿਆਰਤ ਕਰ ਆਈਐ।

ਜਨਮ ਸਾਖੀ ਮਨੀ ਸਿੰਘ (ਹ: ਲਿ:) ੬੮।

੧੭. ਤੁਲੰਬਾ ਮੁਲਤਾਨ ਤੇ ਹੜਪਾ ਦੇ ਦਰਮਿਆਨ ਹੈ। ਇਥੇ ਸੱਜਨ ਠੱਗ ਦਾ ਉਧਾਰ ਕੀਤਾ ਸੀ। ਸ਼ੇਖ਼ ਸੱਜਨ ਦੀ ਸਮਾਧ ਵੀ ਇਥੇ ਹੈ। ਮਿਹਰਬਾਨ ਦੀ ਜਨਮ ਸਾਖੀ ਵਿਚ ਤੁਲੰਬਾ ਦੱਖਣ ਦੀ ਧਰਤੀ ਵਿਚ ਲਿਖਿਆ ਹੈ। ਪ੍ਰੋ: ਕਰਪਾਲ ਸਿੰਘ ਨੇ ਲਿਖਿਆ ਹੈ ਕਿ ਇਹ ਤੁਲੰਬਾ ਵੀ ਹੋਰ ਹੈ ਤੇ ਸੱਜਨ ਠੱਗ ਵੀ ਹੋਰ ਹੈ। ਇਸ ਗੱਲ ਨਾਲ ਕੋਈ ਇਤਿਹਾਸਕਾਰ ਸਹਿਮਤ ਨਹੀਂ ਹੋ ਸਕਦਾ ਕਿਉਂਕਿ ਸਾਖੀ ਓਹੀਓ ਹੈ, ਸ਼ਬਦ ਵੀ ਉਹੀਓ ਉਚਾਰੇ ਹਨ। ਦੱਖਣ ਵਿਚ ਤਲੰਬਾ ਸ਼ਹਿਰ ਕਿਤੇ ਭੀ ਨਹੀਂ। ਨਾ ਹੀ ਦੋ ਸੱਜਨ ਠੱਗ ਕਿਸੇ ਹੋਰ ਜਨਮ ਸਾਖੀ ਜਾਂ ਕਿਸੇ ਹੋਰ ਇਤਿਹਾਸ ਵਿਚ ਆਏ ਹਨ।

੧੮. ਜਨਮ ਸਾਖੀ ਮਿਹਰਬਾਨ ੨੩੯, ਪੁਰਾਤਨ ਜਨਮ ਸਾਖੀ, ੨੬।

੧੯. ਸ਼ੇਖ਼ ਫ਼ਰੀਦ ਦੇ ਜਾਂਨਸ਼ੀਨ ਇਸ ਪ੍ਰਕਾਰ ਹਨ :
(੧) ਸ਼ੇਖ਼ ਬਦਰਉੱਦੀਨ ਸੁਲੇਮਾਨ (੨) ਸ਼ੇਖ਼ ਅਲਾਉੱਦੀਨ (੩) ਸ਼ੇਖ਼ ਮੁਅੱਜ਼ੀਉੱਦੀਨ (੪) ਸ਼ੇਖ਼ ਫ਼ਜ਼ਲ (੫) ਸ਼ੇਖ਼ ਮੁਨੱਵਰ (੬) ਸ਼ੇਖ਼ ਨੂਰਉੱਦੀਨ (੭) ਸ਼ੇਖ਼ ਬਹਾਉੱਦੀਨ (੮) ਸ਼ੇਖ਼ ਮੁਹੰਮਦ (੯) ਸ਼ੇਖ਼ ਅਹਿਮਦ (੧੦) ਸ਼ੇਖ਼ ਅਤਾਉੱਲਾ (੧੧) ਸ਼ੇਖ਼ ਮੁਹੰਮਦ (੧੨) ਸ਼ੇਖ਼ ਇਬਰਾਹੀਮ।

੨੦. ਪਟਨ ਦਾ ਪੀਰ ਸ਼ੇਖ਼ ਫ਼ਰੀਦ ਦੀ ਉਲਾਦ ਸ਼ੇਖ਼ ਬ੍ਰਹਮ ਆਹਾ। ਸ਼ੇਖ਼ ਬ੍ਰਹਮ ਦਾ ਮੁਰੀਦ ਖ਼ੁਦਾਇ ਦਾ ਪਿਆਰਾ ਲਕੜੀਆਂ ਚੁਨਣ ਬਾਹਰਵਾਰ ਆਇਆ ਸੀ,

ਕਮਾਲ ਦਰਵੇਸ਼ । ਜਨਮ ਸਾਖੀ ਬਾਲਾ ।
ਜਨਮ ਸਾਖੀ ਮਨੀ ਸਿੰਘ, ਜਨਮ ਸਾਖੀ ਮਿਹਰਬਾਨ ਵਿਚ ਵੀ ਇਹੀਓ ਕੁਝ ਲਿਖਿਆ ਹੈ ।

੨੧. ਜਨਮ ਸਾਖੀ ਬਾਲਾ (ਹ: ਲਿ:) । ੭੪੧

੨੨. ਸਲਾਮਾਲੇਕਮ ਯਹੂਦੀਆਂ ਦੀ ਭਾਸ਼ਾ ਵਿਚੋਂ ਨਿਕਲਿਆ ਪਹਿਲਾ ਯਹੂਦੀਆਂ ਦਾ ਸਲਾਮ ਕਰਨ ਦਾ ਢੰਗ ਸੀ : ਸ਼ੋਲੋਮ ਅਲੇਕਮ ।

੨੩. ਜਨਮ ਸਾਖੀ ਮਨੀ ਸਿੰਘ (ਹ: ਲਿ:) ੬੨-੬੩ ।

੨੪. ਜਨਮ ਸਾਖੀ ਬਾਲਾ (ਹ: ਲਿ:) ਤੇ ਜਨਮ ਸਾਖੀ ਮਨੀ ਸਿੰਘ ।

੨੫. ਜਨਮ ਸਾਖੀ ਮਨੀ ਸਿੰਘ ਤੇ ਜਨਮ ਸਾਖੀ ਬਾਲਾ ।
ਗੁਰੂ ਸਾਹਿਬ ਸ਼ੇਖ਼ ਇਬਰਾਹੀਮ ਨੂੰ ਮੁੜ ਮਿਲਣ ਗਏ ਸਨ ਦੋ ਤਿੰਨ ਵਾਰ ।

੨੬. ਵਲੀਉਲਾ ਖ਼ਾਨ : ਸਿਖ ਸ਼ਰਾਈਨਜ਼ ਇਨ ਪਾਕਿਸਤਾਨ ।

९

# ਪਹਿਲੀ ਉਦਾਸੀ : ਬਾਬਾ ਆਇਆ ਤੀਰਥੀਂ

ਗੁਰੂ ਨਾਨਕ ਤਲਵੰਡੀ ਪਹੁੰਚੇ। ਆਪ ਉਹ ਬਾਹਰ ਚੰਦਰ ਭਾਨ, ਬਾਲਾ ਸੰਧੂ ਦੇ ਪਿਤਾ ਦੇ ਖੂਹ ਉਤੇ ਹੀ ਠਹਿਰ ਗਏ। ਜਦ ਮਹਿਤਾ ਕਾਲੂ, ਚਾਚਾ ਲਾਲੂ ਤੇ ਮਾਤਾ ਤ੍ਰਿਪਤਾ ਨੂੰ ਪਤਾ ਲਗਾ ਤੇ ਉਹ ਫਲ ਤੇ ਸ਼ਕਰ ਲੈ ਕੇ ਉਥੇ ਪਹੁੰਚੇ। ਮਹਿਤਾ ਕਾਲੂ ਨੂੰ ਇਹ ਦੇਖ ਕੇ ਬੜਾ ਦੁਖ ਹੋਇਆ ਕਿ ਨਾਨਕ ਨੇ ਉਦਾਸੀਆਂ ਵਾਲਾ ਭਗਵਾ ਪਹਿਰਾਵਾ ਪਹਿਨਿਆ ਹੋਇਆ ਹੈ। 'ਸਿਰ ਦੇ ਉਪਰ ਦੋ ਗਜ ਦਾ ਸਾਫ਼ਾ ਬੱਧਾ ਹੋਇਆ ਹੈ, ਇਕ ਚਾਦਰ ਉਤੇ ਤੇ ਇਕ ਚਾਦਰ ਤੇੜ, ਇਕ ਡੂਢ ਗਜ ਦਾ ਸਾਫ਼ਾ ਹੱਥ ਵਿਚ।''[1] ਘਰ ਜਾਣੋਂ ਗੁਰੂ ਸਾਹਿਬ ਸੰਕੋਚ ਕਰਦੇ ਸਨ। ਉਨ੍ਹਾਂ ਦਾ ਮਨ ਲੰਬੀਆਂ ਉਦਾਸੀਆਂ ਵਿਚ ਲੀਨ ਸੀ। ਪਰ ਜਦ ਉਨ੍ਹਾਂ ਨੂੰ ਕਿਸੇ ਨੇ ਰਾਇ ਬੁਲਾਰ ਦੀ ਯਾਦ ਦਿਲਾਈ ਤਾਂ ਗੁਰੂ ਸਾਹਿਬ ਆਪਣੇ ਬਚਪਨ ਦੇ ਅਨਿਨ ਭਗਤ ਨੂੰ ਮਿਲਣ ਗਏ।

ਗੁਰੂ ਨਾਨਕ ਦੀ ਉਮਰ ਇਸ ਸਮੇਂ ਤੀਹ ਵਰ੍ਹਿਆਂ ਦੇ ਲਗਭਗ ਸੀ। ਰਾਇ ਬੁਲਾਰ ਉਠਿਆ ਤੇ ਪਿਆਰ ਨਾਲ ਜੱਫੀ ਪਾਈ, ਮਸਤਕ ਚੁੰਮਿਆ। ਉਸ ਦੀਆਂ ਅੱਖਾਂ ਭਰ ਆਈਆਂ, ''ਸਾਰੀ ਦੁਨੀਆਂ ਤੈਨੂੰ ਸਿਜਦਾ ਕਰਦੀ ਹੈ ਨਾਨਕ ਅਜ ਮੈਨੂੰ ਵੀ ਆਪਣਾ ਮਸਤਕ ਸਫਲਾ ਕਰ ਲੈਣ ਦੇ।'' ''ਨਹੀਂ ਨਹੀਂ ਰਾਇ ਜੀ,'' ਬਾਬਾ ਨਾਨਕ ਨੇ ਆਖਿਆ ''ਇਹ ਕਿਵੇਂ ਹੋ ਸਕਦਾ ਹੈ, ਤੁਸੀਂ ਹਮੇਸ਼ਾਂ ਮੇਰੇ ਪਿਤਾ ਸਮਾਨ ਰਹੇ ਹੋ, ਪਿਤਾ ਨਾਲੋਂ ਵਧ ਪਿਆਰ ਦਿੰਦੇ ਰਹੇ ਹੋ। ਹਮੇਸ਼ਾਂ ਆਪਣੇ ਪਿਆਰ ਤੇ ਅਸ਼ੀਰਵਾਦ ਭਰਿਆ ਹੱਥ ਮੇਰੇ ਸਿਰ ਤੇ ਰਖਿਓ। ਮੈਨੂੰ ਹਮੇਸ਼ਾਂ ਮਾਣ ਰਹੇਗਾ ਤੁਹਾਡਾ ਪੁੱਤਰ ਅਖਵਾਣ ਦਾ ਤੇ ਤੁਹਾਡਾ ਪੁੱਤਰ ਬਣਨ ਦੇ ਲਾਇਕ ਹੋਣ ਦਾ।'' ''ਨਾਨਕ ਪਿਆਰੇ,'' ਰਾਇ ਬੁਲਾਰ ਨੇ ਅੱਖੀਆਂ ਭਰ ਕੇ ਆਖਿਆ, ''ਜਿਥੇ ਵੀ ਜਾਈਂ ਆਪਣੇ ਰਾਇ ਨੂੰ ਨਾ ਭੁਲਾਈਂ। ਅੱਲਾ ਅਗੇ ਹਮੇਸ਼ਾਂ ਦੁਆ ਕਰੀਂ ਮੇਰੇ ਲਈ। ਮੇਰੇ ਗੁਨਾਹ ਬਖਸ਼ੇ ਜਾਣ।'' ਗੁਰੂ ਨਾਨਕ ਦੇਵ ਜੀ ਮੁਸਕਰਾ ਕੇ ਕਹਿਣ ਲਗੇ, ''ਰਾਇ ਜੀ ਪਾਪ ਤੇ ਗੁਨਾਹ ਸਾਰੀ ਉਮਰ ਤੁਹਾਡੇ ਨੇੜੇ ਨਹੀਂ ਆਏ। ਤੁਸੀਂ ਰੱਬ ਦੇ ਭੈ ਵਾਲੇ ਹੋ, ਤੁਸੀਂ ਰੱਬ ਪਛਾਤਾ ਹੈ। ਤੁਹਾਡੇ ਇਨਸਾਫ਼ ਦਇਆ ਧਰਮ ਕਾਰਨ ਇਹ ਨਗਰੀ ਕਲਜੁਗ ਵਿਚ ਵੀ ਸਤਿਜੁਗ

ਬਣੀ ਹੋਈ ਹੈ। ਮੈਂ ਤੁਹਾਨੂੰ ਕੱਦ ਭੁਲਾ ਸਕਦਾ ਹਾਂ ਰਾਇ ਜੀ। ਕਦੀ ਪੁੱਤਰ ਵੀ ਪਿਤਾ ਨੂੰ ਭੁਲਾ ਸਕਦਾ ਹੈ।"

ਰਾਇ ਬੁਲਾਰ ਨੇ ਬੇਨਤੀ ਕੀਤੀ, "ਨਾਨਕ ਮੇਰੇ ਪਿਆਰੇ ਬਾਲਕਾ, ਮੈਨੂੰ ਕਿੰਨੀ ਖੁਸ਼ੀ ਹੋਵੇਗੀ ਜੇ ਕਲ੍ਹ ਮੇਰੇ ਘਰ ਖਾਣਾ ਖਾਵੇਂ। ਜੇ ਚਾਹੇਂ ਤਾਂ ਬ੍ਰਾਹਮਣ ਦੇ ਹੱਥੋਂ ਖਾਣਾ ਬਣਵਾ ਦੇਵਾਂਗਾ। ਪਰ ਸਾਡੇ ਘਰ ਦਾ ਅੰਨ ਜ਼ਰੂਰ ਸਵੀਕਾਰ ਕਰੀਂ।" ਗੁਰੂ ਨਾਨਕ ਨੇ ਆਖਿਆ, "ਰਾਇ ਜੀ ਇਹ ਤੁਸੀਂ ਭਰਮ ਭੇਦ ਦੀ ਗੱਲ ਕਿਉਂ ਕੀਤੀ। ਤੁਹਾਡੇ ਹੱਥ ਦਾ ਖਾਣਾ ਤੇ ਬੇਗਮ ਸਾਹਿਬਾ ਦੇ ਹੱਥ ਦਾ ਪਕਵਾਨ ਮੇਰੇ ਲਈ ਦੇਵਤਿਆਂ ਦੇ ਬ੍ਰਹਮ ਭੋਜਨ ਨਾਲੋਂ ਪਵਿੱਤ੍ਰ ਹੈ। ਜੇ ਬਚਪਨ ਵਿਚ ਮੈਂ ਤੁਹਾਡੇ ਘਰ ਦਾ ਖਾ ਲੈਂਦਾ ਸੀ ਤੇ ਹੁਣ ਜਦ ਮੈਂ ਕਈ ਕਈ ਦਿਨ ਸੂਫ਼ੀ ਫ਼ਕੀਰਾਂ ਦੇ ਡੇਰੇ ਕੱਟਦਾ ਹਾਂ ਤੇ ਮੇਰਾ ਆਹਾਰ ਮਰਦਾਨਾ ਹੀ ਤਿਆਰ ਕਰਦਾ ਜਾਂ ਲਿਆਂਦਾ ਹੈ ਤਾਂ ਤੁਹਾਡੇ ਘਰ ਦਾ ਖਾਣਾ ਤਾਂ ਮੇਰੇ ਲਈ ਅੰਮ੍ਰਿਤ ਹੋਵੇਗਾ। ਤੁਹਾਡੇ ਬਚਨ ਅੰਮ੍ਰਿਤ ਰੂਪ ਹੁੰਦੇ ਹਨ, ਤੁਹਾਡਾ ਪਿਆਰ ਅੰਮ੍ਰਿਤ ਰੂਪ ਹੈ ਤੇ ਤੁਹਾਡਾ ਖਾਣਾ ਸਭ ਬ੍ਰਹਮ ਭੋਜਨਾਂ ਨਾਲੋਂ ਸ੍ਰੇਸ਼ਟ ਹੈ।" ਰਾਇ ਬੁਲਾਰ ਬੜਾ ਖ਼ੁਸ਼ ਹੋਇਆ।[੨]

ਦੂਸਰੇ ਦਿਨ ਸਵੇਰੇ ਰਾਇ ਬੁਲਾਰ ਨੂੰ ਇਕ ਬੜੀ ਦੁਖਦਾਈ ਖ਼ਬਰ ਮਿਲੀ। ਉਸ ਨੂੰ ਪਤਾ ਲਗਾ ਕਿ ਜਦ ਸਵੇਰੇ ਬਾਬਾ ਨਾਨਕ ਇਸ਼ਨਾਨ ਲਈ ਨਿਕਲਿਆ ਤਾਂ ਕੋਈ ਖੂਹ ਨਹੀਂ ਸੀ ਚਲਦਾ। ਕਿਤਿਓਂ ਪਾਣੀ ਨਾ ਮਿਲਿਆ। ਅੰਤ ਘਰ ਦੀ ਖੂਹੀ ਵਿਚੋਂ ਜਲ ਕਢ ਕੇ ਇਸ਼ਨਾਨ ਕੀਤਾ। ਰਾਇ ਬੁਲਾਰ ਨੇ ਉਸੇ ਦਿਨ ਬਾਬੇ ਨਾਨਕ ਦੇ ਇਸ਼ਨਾਨ ਲਈ ਸਰੋਵਰ ਬਣਾਨ ਦਾ ਫ਼ੈਸਲਾ ਕੀਤਾ। ਤਾਕਿ ਜਦ ਵੀ ਬਾਬਾ ਨਾਨਕ ਤਲਵੰਡੀ ਆਵੇ ਉਸ ਵੇਲੇ ਉਨ੍ਹਾਂ ਨੂੰ ਤੇ ਉਨ੍ਹਾਂ ਦੇ ਸਾਥੀਆਂ ਨੂੰ ਇਸ਼ਨਾਨ ਦੀ ਦਿੱਕਤ ਨਾ ਹੋਵੇ।[੩]

ਪੰਜ ਦਿਨ ਤਲਵੰਡੀ ਠਹਿਰ ਕੇ ਗੁਰੂ ਜੀ ਪੂਰਬ ਦੀ ਉਦਾਸੀ ਲਈ ਤੁਰ ਪਏ। ਉਨ੍ਹਾਂ ਦੇ ਨਾਲ ਬਾਲਾ, ਮਰਦਾਨਾ ਤੇ ਇਕ ਦੋ ਹੋਰ ਸਿੱਖ ਸਨ।[੪] ਗੁਰੂ ਨਾਨਕ ਨੇ ਐਸਾ ਉਦਾਸੀਆਂ ਦਾ ਪਹਿਰਾਵਾ ਪਹਿਨਿਆ ਜੋ ਨਾ ਕਿਸੇ ਹਿੰਦੂ ਸੰਪਰਦਾ ਦਾ ਸੂਚਕ ਸੀ ਤੇ ਨਾ ਕਿਸੇ ਮੁਸਲਮਾਨ ਫ਼ਿਰਕੇ ਦਾ। ਪੂਰਬ ਦੀ ਉਦਾਸੀ ਵਿਚ ਉਨ੍ਹਾਂ ਨੇ ਵਿਸ਼ੇਸ਼ ਕਰ ਕੇ ਹਿੰਦੂ ਤੇ ਬੋਧੀ ਤੀਰਥਾਂ ਤੇ ਜਾਣਾ ਸੀ ਇਸ ਲਈ ਭਗਵਾ ਚੋਗਾ ਪਹਿਨਿਆ ਸੀ। ਉਨ੍ਹਾਂ ਦਾ ਉਦਾਸੀ ਬਾਣਾ ਦੇਖ ਕੇ ਸਾਧੂ ਸੰਤ ਇਹੀਓ ਅਨੁਮਾਨ ਲਾਉਂਦੇ ਸਨ ਕਿ ਇਹ ਕਿਸੇ ਨਵੀਂ ਸੰਪਰਦਾ ਦੇ ਹਨ। ਇਸ ਪਹਿਰਾਵੇ ਵਿਚ ਥੋੜੀ ਬਹੁਤ ਤਬਦੀਲੀ ਲੋੜ ਅਨੁਸਾਰ ਉਹ ਕਰਦੇ ਰਹਿੰਦੇ ਸਨ।[੫]

**ਹਰਦਵਾਰ : ਵਸਾਖੀ ਦਾ ਮੇਲਾ :**

ਗੁਰੂ ਨਾਨਕ ਨੇ ਆਪਣੀ ਉਦਾਸੀ ਮਾਰਚ ਦੇ ਮਹੀਨੇ ਵਿਚ ਅਰੰਭ ਕੀਤੀ। ਸਭ ਤੋਂ ਪਹਿਲਾਂ ਉਹ ਹਰਦਵਾਰ ਗਏ ਜਿਥੇ ਵਸਾਖੀ ਦਾ ਮੇਲਾ ਲਗਾ ਹੋਇਆ ਸੀ। ਭਾਰਤ ਦੇ ਹਰ ਇਲਾਕੇ ਤੋਂ ਇਥੇ ਯਾਤ੍ਰੀ ਆਏ ਹੋਏ ਸਨ।[੬] ਅੰਮ੍ਰਿਤ ਵੇਲੇ ਹਿੰਦੂ ਯਾਤ੍ਰੀ ਉਠੇ ਅਤੇ ਗੰਗਾ ਕਿਨਾਰੇ ਇਸ਼ਨਾਨ ਕਰਦੇ ਹੋਏ ਗਾਇਤ੍ਰੀ ਮੰਤ੍ਰ ਪੜ੍ਹਨ ਲਗੇ ਅਤੇ ਸੂਰਜ ਨੂੰ ਪਾਣੀ ਦੇਣਾ ਸ਼ੁਰੂ ਕੀਤਾ। ਗੁਰੂ ਨਾਨਕ ਗੰਗਾ ਕਿਨਾਰੇ ਪੱਛਮ ਵਲ ਮੂੰਹ ਕਰ ਕੇ ਖੜੇ ਹੋ ਗਏ, ਅਤੇ ਦਰਿਆ ਵਿਚੋਂ ਪਾਣੀ ਕਢ ਕਢ ਛਪਾ ਛਪ ਬਾਹਰ ਸੁੱਟਣ ਲਗ ਪਏ। ਬ੍ਰਾਹਮਣ ਇਹ ਸਦੀਆਂ ਪੁਰਾਣੀ ਉਪਾਸਨਾਂ ਦੀ ਅਵੱਗਿਆ ਹੁੰਦੀ ਦੇਖ ਕੇ ਓਥੇ ਆ ਖੜੇ ਹੋਏ ਅਤੇ ਪੁੱਛਿਆ ਕਿ ਇਹ ਦਰਿਆ ਦਾ ਪਾਣੀ ਤੁਸੀਂ ਬਾਹਰ ਕਿਉਂ ਸੁੱਟ ਰਹੇ ਹੋ। ਗੁਰੂ ਨਾਨਕ ਨੇ ਉੱਤਰ ਦਿਤਾ, "ਲਾਹੌਰ ਦੇ ਨੇੜੇ ਮੇਰੀ ਜ਼ਮੀਨ ਹੈ। ਐਤਕੀਂ ਓਥੇ ਬਾਰਸ਼ ਨਹੀਂ ਹੋਈ। ਖੇਤ ਸੁਕ ਗਏ ਹਨ। ਇਸ ਲਈ ਉਨ੍ਹਾਂ ਨੂੰ ਪਾਣੀ ਦੇ ਰਿਹਾ ਹਾਂ।" ਬ੍ਰਾਹਮਣ ਹੈਰਾਨ ਹੋ ਕੇ ਪੁੱਛਣ ਲਗੇ, "ਤੁਹਾਡੀ ਬੁਧੀ ਠੀਕ ਕੰਮ ਕਰਦੀ ਹੈ ਕਿ ਨਹੀਂ। ਗੰਗਾ ਦਾ ਪਾਣੀ ਲਾਹੌਰ ਦੇ ਨੇੜੇ ਖੇਤਾਂ ਤਕ ਕਿਵੇਂ ਪਹੁੰਚੇਗਾ।" ਗੁਰੂ ਸਾਹਿਬ ਮੁਸਕਰਾਏ ਅਤੇ ਤੁਰਤ ਉੱਤਰ ਦਿਤਾ, "ਜੇ ਤੁਹਾਡਾ ਸੂਰਜ ਨੂੰ ਚੜ੍ਹਾਇਆ ਪਾਣੀ ਲੱਖਾਂ ਮੀਲ ਦੂਰ ਤੁਹਾਡੇ ਪਿਤ੍ਰਾਂ ਤੇ ਦੇਵਾਂ ਨੂੰ ਪਹੁੰਚ ਸਕਦਾ ਹੈ ਤਾਂ ਮੇਰਾ ਪਾਣੀ ਤਿੰਨ ਚਾਰ ਸੌ ਮੀਲ ਦੂਰ ਕਿਉਂ ਨਹੀਂ ਜਾ ਸਕਦਾ। ਜੇ ਮੇਰਾ ਜਤਨ ਖੇਤਾਂ ਨੂੰ ਪਾਣੀ ਪਹੁੰਚਾਣ ਦਾ ਨਿਰਾਰਥਕ ਤੇ ਨਿਸਫਲ ਹੈ ਤਾਂ ਤੁਹਾਡੀ ਪੂਜਾ ਉਪਾਸਨਾਂ ਵੀ ਨਿਰਮੂਲ ਤੇ ਨਿਰਾਰਥਕ ਹੈ।" ਪੰਡਤ ਸੋਚੀਂ ਪੈ ਗਏ। ਅਤੇ ਮੁੜ ਓਸ ਦਿਨ ਕਿਸੇ ਦਾ ਹੀਆ ਨਾ ਪਿਆ ਸੂਰਜ ਦੇਵਤਾ ਨੂੰ ਪਾਣੀ ਅਰਪਣ ਦਾ।[੮] ਗੁਰੂ ਸਾਹਿਬ ਨੇ ਦੇਵਤਿਆਂ ਦੀ ਪੂਜਾ ਤੇ ਅਵਤਾਰ ਪੂਜਾ ਦਾ ਖੰਡਨ ਕੀਤਾ। "ਸਭ ਅਵਤਾਰ ਪੈਗੰਬਰ" ਉਨ੍ਹਾਂ ਨੇ ਆਖਿਆ, "ਰੱਬ ਦਾ ਰੂਪ ਹਨ, ਪਰ ਰੱਬ ਨਹੀਂ ਹਨ।"

ਓਸੇ ਦਿਨ ਸ਼ਾਮ ਨੂੰ ਇਕ ਵੈਸ਼ਨਵ ਆਪਣਾ ਭੋਜਨ ਤਿਆਰ ਕਰ ਰਿਹਾ ਸੀ। ਮਰਦਾਨੇ ਨੇ ਉਸ ਤੋਂ ਅੱਗ ਮੰਗੀ।[੯] ਮਰਦਾਨੇ ਦੀ ਸ਼ਕਲ ਸੂਰਤ ਤੋਂ ਉਸ ਨੇ ਅਨੁਮਾਨ ਲਾਇਆ ਕਿ ਉਹ ਉਚੀ ਜਾਤੀ ਦਾ ਨਹੀਂ। ਉਹ ਕੜਕ ਕੇ ਪਿਆ "ਚੰਡਾਲਾ, ਅੰਨ੍ਹਾਂ ਹੋਇਆ ਹੈਂ। ਮੇਰੀ ਰਸੋਈ ਭਿਟ ਦਿਤੀ। ਸਾਰਾ ਚੌਕਾ ਭਰਿਸ਼ਟ ਕਰ ਦਿਤਾ।" ਉਸ ਵੈਸ਼ਨਵ ਦੇ ਨਾਲ ਅੱਠ ਦਸ ਹੋਰ ਰਲ ਗਏ ਅਤੇ ਲਗੇ ਮਰਦਾਨੇ ਨੂੰ ਬੁਰੀਆਂ ਭਲੀਆਂ ਕਹਿਣ। ਮਰਦਾਨਾ ਜਾਨ ਛੁੜਾ ਕੇ ਗੁਰੂ ਜੀ ਪਾਸ ਪਹੁੰਚਾ। ਇਸ ਵੈਸ਼ਨਵ ਨੇ ਮੁੜ ਚੌਂਕਾ ਤਿਆਰ ਕੀਤਾ, ਤੇ ਕਿਉਂਕਿ ਬਾਬਾ ਨਾਨਕ ਦਾ ਜਸ ਚਾਰ ਚੁਫੇਰੇ ਮੇਲੇ ਵਿਚ ਫੈਲ ਚੁਕਾ ਸੀ, ਕੁਝ ਭੋਜਨ ਤਿਆਰ ਕਰਕੇ ਬਾਬੇ ਨਾਨਕ ਲਈ ਲਿਆਇਆ।

ਗੁਰੂ ਸਾਹਿਬ ਨੇ ਕਿਹਾ ਕਿ ਇਹ ਭੋਜਨ ਅਸ਼ੁੱਧ ਹੈ, ਭਰਿਸ਼ਟ ਹੋ ਚੁਕਾ ਹੈ। ਇਹ ਅਸੀਂ ਪਰਵਾਨ ਨਹੀਂ ਕਰਦੇ। ਉਸ ਨੇ ਯਕੀਨ ਦਿਲਾਇਆ ਕਿ ਸਿਵਾਏ ਉਸ ਦੇ ਉਸ ਸੁਚੇ ਚੌਂਕੇ ਵਿਚ ਕੋਈ ਨਹੀਂ ਗਿਆ। ਗੁਰੂ ਸਾਹਿਬ ਨੇ ਕਿਹਾ ਕਿ ਚੌਂਕਾਂ ਤਾਂ ਸੁੱਚਾ ਸੀ, ਜਦ ਤੂੰ ਅੰਦਰ ਕਦਮ ਰਖਿਆ ਤੇਰੇ ਨਾਲ ਚਾਰ ਚੰਡਾਲ ਵੜੇ, ਉਹ ਚੰਡਾਲ ਜੋ ਤੇਰੇ ਨਾਲ ਤੇਰੇ ਸਾਏ ਵਾਂਗ ਰਹਿੰਦੇ ਹਨ, ਤੇ ਜਿਨ੍ਹਾਂ ਤੋਂ ਛੁਟਕਾਰਾ ਪਾਣ ਦਾ ਤੂੰ ਕਦੀ ਭੀ ਜਤਨ ਨਹੀਂ ਕੀਤਾ। ਤੇਰਾ ਸਾਰਾ ਪਕਵਾਨ ਭਰਿਸ਼ਟ ਹੋ ਚੁਕਾ ਹੈ।[੧੦] ਇਹ ਸਾਡੇ ਖਾਣ ਦੇ ਲਾਇਕ ਨਹੀਂ। ਗੁਰੂ ਸਾਹਿਬ ਨੇ ਇਸ ਪ੍ਰਥਾਇ ਇਹ ਸ਼ਬਦ ਉਚਾਰਿਆ :

ਕੁਬੁਧਿ ਡੂਮਣੀ ਕੁਦਇਆ ਕਸਾਇਣਿ ॥
ਪਰਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥
ਕਾਰੀ ਕਢੀ ਕਿਆ ਥੀਐ ਜਾ ਚਾਰੇ ਬੈਠੀਆ ਨਾਲਿ ॥
ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ ॥
ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ ॥

ਮ: ੧: ਸ੍ਰੀ ਰਾਗ, ੯੧।

ਉਸ ਮੇਲੇ ਵਿਚ ਆਏ ਅਨੇਕਾਂ ਸੰਨਿਆਸੀ, ਜੋਗੀ ਬ੍ਰਹਮਚਾਰੀ ਗੁਰੂ ਸਾਹਿਬ ਜੀ ਦਾ ਕੀਰਤਨ ਤੇ ਉਨ੍ਹਾਂ ਦੇ ਅਮ੍ਰਿਤ ਬਚਨ ਸੁਣਨ ਆਏ। ਗੜ੍ਹਵਾਲ ਦਾ ਰਾਜਾ ਵਿਜੈ ਪ੍ਰਕਾਸ਼ ਜਿਸ ਦੀ ਰਿਆਸਤ ਵਿਚ ਹਰਦਵਾਰ ਸੀ, ਉਥੇ ਆਇਆ ਹੋਇਆ ਸੀ। ਉਹ ਦਰਸ਼ਨ ਕਰਕੇ ਨਿਹਾਲ ਹੋਇਆ। ਉਸ ਨੇ ਗੁਰੂ ਸਾਹਿਬ ਨੂੰ ਗੜ੍ਹਵਾਲ ਆਉਣ ਲਈ ਸਦਾ ਦਿਤਾ, ਪਰ ਗੁਰੂ ਸਾਹਿਬ ਨੇ ਦਸਿਆ ਕਿ ਉਹ ਲੰਬੀ ਯਾਤ੍ਰਾ ਲਈ ਪਹਿਲਾਂ ਪੂਰਬ ਵਲ ਜਾ ਰਹੇ ਹਨ। ਰਾਜੇ ਨੇ ਗੁਰੂ ਸਾਹਿਬ ਦੀ ਜਾਤਿ ਪੁੱਛੀ ਅਤੇ ਨਾਲ ਹੀ ਉਨ੍ਹਾਂ ਨੂੰ ਪੁੱਛਿਆ ਕਿ ਤੁਸੀਂ ਘਰ ਬਾਰ ਕਿਉਂ ਤਿਆਗਿਆ।[੧੧] ਗੁਰੂ ਸਾਹਿਬ ਨੇ ਦਸਿਆ ਕਿ ਉਹ ਗ੍ਰਿਹਸਤੀ ਹਨ। ਉਨ੍ਹਾਂ ਦੀ ਪਤਨੀ ਤੇ ਬੱਚੇ ਵੀ ਹਨ। ਉਨ੍ਹਾਂ ਨੇ ਉਦਾਸੀ ਭੇਖ ਅਕਾਲਪੁਰਖ ਦੇ ਪੈਗਾਮ ਤੀਰਥ ਅਸਥਾਨਾਂ ਤੇ ਸਨਿਆਸੀਆਂ ਸਿਧਾਂ ਦੇ ਕੇਂਦਰਾਂ ਵਿਚ ਜਾਣ ਲਈ ਪਹਿਨਿਆ ਹੈ। ਜਾਤ ਪਾਤ ਜਾਂ ਹਿੰਦੂ ਮੁਸਲਮਾਨ ਦੇ ਵਿਤਕਰੇ ਵਿਚ ਉਹ ਬਿਲਕੁਲ ਵਿਸ਼ਵਾਸ ਨਹੀਂ ਰਖਦੇ। ਰਾਜਾ ਵਿਜੈ ਪ੍ਰਕਾਸ਼ ਗੁਰੂ ਸਾਹਿਬ ਤੋਂ ਬੜਾ ਪ੍ਰਭਾਵਤ ਹੋਇਆ।[੧੨]

## ਬਾਬਾ ਨਾਨਕ ਕੁਰੁਖਛੇਤਰ

ਹਰਦਵਾਰ ਤੋਂ ਗੁਰੂ ਨਾਨਕ ਕੁਰੁਖਛੇਤਰ ਗਏ। ਇਥੇ ਸੂਰਜ ਗ੍ਰਹਿਣ ਦਾ ਮੇਲਾ ਸੀ। ਪਹਿਲਾਂ ਗੁਰੂ ਸਾਹਿਬ ਨੂੰ ਇਕ ਸਿਧਾਂ ਦੀ ਟੋਲੀ ਮਿਲੀ। ਗੁਰੂ ਨਾਨਕ ਨੇ ਉਨ੍ਹਾਂ

ਨੂੰ ਸਹਿਜ ਯੋਗ ਦਾ ਉਪਦੇਸ਼ ਦਿਤਾ ਅਤੇ ਉਹ ਬੜੇ ਪ੍ਰਭਾਵਿਤ ਹੋਏ। ਸਾਰੀ ਉਮਰ ਉਨ੍ਹਾਂ ਨੇ ਕਠਿਨ ਹੱਠ ਯੋਗ ਦੀ ਘਾਲਣਾ ਵਿਚ ਗਾਲੀ, ਪਰ ਜਿਸ ਮੰਜ਼ਲ ਤੇ ਉਨ੍ਹਾਂ ਨੇ ਪਹੁੰਚਣ ਲਈ ਸਾਧਨਾਂ ਕੀਤੀ ਉਹ ਦੂਰ ਹੁੰਦੀ ਗਈ। ਅੱਜ ਉਹ ਗੁਰੂ ਨਾਨਕ ਦੇ ਬਚਨ ਸੁਣ ਕੇ, ਉਨ੍ਹਾਂ ਦਾ ਕੀਰਤਨ ਸੁਣ ਕੇ, ਉਨ੍ਹਾਂ ਦੀ ਛੁਹ ਪ੍ਰਾਪਤ ਕਰਕੇ ਉਸ ਲਿਵਲੀਨਤਾ ਤੇ ਸਮਾਧੀ ਵਿਚ ਪਹੁੰਚੇ ਗਏ ਜਿਥੇ ਉਨ੍ਹਾਂ ਦੀ ਕਈ ਸਾਲ ਦੀ ਹੱਠ ਯੋਗ ਘਾਲਣਾ ਉਸ ਉਨਮਨ ਅਵਸਥਾ ਦਾ ਦਰ ਨਾ ਖੜਕਾ ਸਕੀ।

ਕੁਰੁਖਛੇਤਰ ਵਿਚ ਜਦ ਗੁਰੂ ਨਾਨਕ ਦੇਵ ਜੀ ਪਹੁੰਚੇ ਤਾਂ ਉਨ੍ਹਾਂ ਦੀ ਹੈਰਾਨੀ ਦੀ ਹੱਦ ਨਾ ਰਹੀ ਜਦ ਉਨ੍ਹਾਂ ਨੂੰ ਪਤਾ ਲਗਾ ਕਿ ਇਕ ਨਾਨੂੰ ਪੰਡਤ ਕਲਜੁਗ ਦਾ ਨਾਨਕ ਅਵਤਾਰ ਬਣ ਬੈਠਾ ਹੈ। ਵਿਦਵਾਨ ਤੇ ਸ਼ਾਸਤ੍ਰਾਰਥ ਦਾ ਉਹ ਮਾਹਰ ਤਾਂ ਸੀ ਹੀ, ਪਰ ਭਵਿਸ਼ ਪੁਰਾਣ ਵਿਚ ਇਹ ਗੱਲ ਪੜ੍ਹ ਕੇ ਕਿ ਕਲਜੁਗ ਵਿਚ ਨਾਨਕ ਅਵਤਾਰ ਪੈਦਾ ਹੋਵੇਗਾ[੧੩] ਉਹ ਨਾਨਕ ਬਣ ਬੈਠਾ। ਪਰ ਉਸ ਦੀ ਬਦਕਿਸਮਤੀ ਕਿ ਅਸਲੀ ਗੁਰੂ ਨਾਨਕ ਵੀ ਉਥੇ ਪਹੁੰਚ ਗਿਆ। ਗੁਰੂ ਨਾਨਕ ਖਾਮੋਸ਼ ਰਹੇ। ਇਸ ਨਾਨੂੰ ਪੰਡਤ ਦੇ ਇਰਦ ਗਿਰਦ ਬਹੁਤ ਬ੍ਰਾਹਮਣ ਇਕੱਠੇ ਹੋ ਗਏ ਸਨ।

ਕੁਰੁਖਛੇਤਰ ਵਿਚ ਹੀ ਇਕ ਰਾਜਕੁਮਾਰ, ਜਗਤ ਰਾਇ, ਹਾਂਸੀ ਰਿਆਸਤ ਦੇ ਰਾਜੇ ਅਮ੍ਰਿਤ ਰਾਇ ਦਾ ਪੁੱਤਰ, ਪਰਵਾਰ ਸਮੇਤ ਕੁਰੁਖਛੇਤਰ ਦੇ ਮੇਲੇ ਵਿਚ ਆਇਆ। ਗੁਰੂ ਸਾਹਿਬ ਪਾਸੋਂ ਇਸ ਨੇ ਅਸ਼ੀਰਵਾਦ ਮੰਗੀ ਕਿ ਇਸ ਦਾ ਆਪਣੀ ਰਿਆਸਤ ਦਾ ਖੁੱਸਿਆ ਹੋਇਆ ਰਾਜ ਇਸ ਨੂੰ ਮਿਲ ਜਾਏ।[੧੪] ਗੁਰੂ ਸਾਹਿਬ ਨੇ ਇਸ ਨੂੰ ਆਖਿਆ ਕਿ ਉਥੇ ਲੰਗਰ ਸਾਧੂ ਸੰਤਾਂ ਲਈ ਲਾ ਦੇਵੇ ਤਾਂ ਰੱਬ ਦੀ ਉਸ ਉਤੇ ਮਿਹਰ ਹੋਵੇਗੀ। ਬ੍ਰਾਹਮਣਾਂ ਲਈ, ਉਚ ਜਾਤੀ ਵਾਲਿਆਂ ਲਈ ਤਾਂ ਕਈ ਲੰਗਰ ਸਨ, ਪਰ ਗ਼ਰੀਬਾਂ ਲਈ ਕੋਈ ਲੰਗਰ ਨਹੀਂ ਸੀ। ਪਰ ਉਸ ਰਾਜਕੁਮਾਰ ਨੇ ਆਖਿਆ ਕਿ ਉਸ ਪਾਸ ਸਿਵਾਏ ਉਸ ਸ਼ਿਕਾਰ ਕੀਤੇ ਹਰਨ ਦੇ ਹੋਰ ਕੁਝ ਨਹੀਂ ਸੀ। ਜੋ ਥੋੜਾ ਬਹੁਤ ਸੀ ਉਹ ਅਰਪਣ ਕਰਨ ਨੂੰ ਤਿਆਰ ਸੀ। ਗੁਰੂ ਸਾਹਿਬ ਨੇ ਉਸ ਨੂੰ ਹਰਨ ਦਾ ਮਾਸ ਰਿੰਨ੍ਹਣ ਲਈ ਆਖਿਆ। ਉਸ ਨੇ ਚੁੱਲ੍ਹਾ ਤਿਆਰ ਕੀਤਾ ਤੇ ਅੱਗ ਬਾਲ ਕੇ ਹਰਨ ਦਾ ਮਾਸ ਧਰ ਦਿਤਾ।[੧੫]

ਕੁਰੁਖਛੇਤਰ ਵਰਗੀ ਪਵਿੱਤ੍ਰ ਧਰਤੀ ਉਤੇ ਸੂਰਜ ਗ੍ਰਹਿਣ ਵਾਲੇ ਦਿਨ ਜਦ ਉਥੇ ਦੇ ਪੰਡਤਾਂ ਨੇ ਇਹ ਦੇਖਿਆ ਕਿ ਗੁਰੂ ਸਾਹਿਬ ਨੇ ਮਾਸ ਰਿੰਨ੍ਹਿਆ ਹੈ, ਉਹ ਬਰਦਾਸ਼ਤ ਨਾ ਕਰ ਸਕੇ। ਉਹ ਨਾਨੂੰ ਪੰਡਤ ਨੂੰ ਆਪਣਾ ਮੁਖੀ ਬਣਾ ਕੇ ਗੁਰੂ ਸਾਹਿਬ ਨਾਲ ਵਿਦਰੋਹ ਕਰਨ ਆਏ। ਨਾਨੂੰ ਪੰਡਤ ਨੂੰ ਇਸ ਗੱਲ ਦੀ ਵੀ ਹੈਰਾਨੀ ਹੋਈ ਕਿ ਇਥੇ ਤਾਂ ਇਕ ਹੋਰ ਨਾਨਕ ਨਾਮ ਦਾ ਸਾਧੂ ਆਇਆ ਹੋਇਆ ਹੈ। ਜੇ ਉਹ ਇਸ ਨੂੰ ਸ਼ਾਸਤ੍ਰਾਰਥ ਵਿਚ ਹਰਾ ਦੇਵੇ ਤਾਂ ਦੁਨੀਆਂ ਕੇਵਲ ਉਸ ਨੂੰ ਕਲਜੁਗ ਦਾ ਨਾਨਕ

ਅਵਤਾਰ ਮੰਨੇਗੀ। ਬੜੀ ਗਰਮ ਬਹਿਸ ਸ਼ੁਰੂ ਹੋ ਗਈ।[੧੬] ਇਸ ਬਹਿਸ ਦਾ ਤੱਤ ਸਾਰ ਗੁਰੂ ਸਾਹਿਬ ਨੇ ਆਪਣੇ ਇਸ ਸ਼ਬਦ ਵਿਚ ਦਿਤਾ ਹੈ।

ਮਾਸੁ ਮਾਸੁ ਕਰਿ ਮੂਰਖਿ ਝਗੜੇ ਗਿਆਨੁ ਧਿਆਨੁ ਨਹੀਂ ਜਾਣੈ।
ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥
ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ ॥
ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ ॥
ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀਂ ਸੂਝੈ ॥
ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ ॥
ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ ॥
ਮਾਤ ਪਿਤਾ ਕੀ ਰਕਤੁ ਨਿਪੰਨੇ ਮੱਛੀ ਮਾਸੁ ਨ ਖਾਹੀ ॥

ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥
ਗਿਆਨ ਧਿਆਨੁ ਕਛੁ ਸੂਝੈ ਨਾਹੀ ਚਤੁਰ ਕਹਾਵੈ ਪਾਂਡੇ ॥

ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ ॥
ਤੋਇਅਹੁ ਅੰਨ ਕਮਾਦ ਕਪਾਹਾਂ ਤੋਇਅਹੁ ਤ੍ਰਿਭਵਣ ਗੰਨਾ ॥
ਤੋਆ ਆਖੈ ਹਉ ਬਹੁ ਬਿਧਿ ਹੱਛਾ ਹੋਐ ਬਹੁਤ ਬਿਕਾਰਾ ॥
ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕ ਕਹੈ ਵਿਚਾਰਾ ॥

ਮ: ੧: ਵਾਰ ਮਲਾਰ।

ਗੁਰੂ ਸਾਹਿਬ ਨੇ ਆਖਿਆ ਕਿ ਮਾਸ ਖਾਣ ਜਾਂ ਨਾ ਖਾਣ ਦਾ ਝਗੜਾ ਖੜਾ ਕਰਨ ਨੂੰ ਧਰਮ ਦਾ ਮੁਖ ਅੰਗ ਬਣਾਨਾ ਮੂਰਖਤਾ ਹੈ। ਨਿਰੋਲ ਮਾਸ ਤਿਆਗ ਕੇ ਅਤੇ ਵੈਸ਼ਨਵ ਭੋਜਨ ਖਾ ਕੇ ਕੋਈ ਮੁਕਤੀ ਨਹੀਂ ਪ੍ਰਾਪਤ ਕਰ ਸਕਦਾ। ਹਿੰਦੂ ਧਰਮ ਵਿਚ ਹੀ ਹੋਮ ਜਗ ਕਰਨ ਲਗਿਆਂ ਪੁਰਾਣੇ ਜ਼ਮਾਨੇ ਵਿਚ ਗੈਂਡਾ ਤੇ ਹੋਰ ਜਾਨਵਰ ਮਾਰਿਆ ਕਰਦੇ ਸਨ।[੧੭] ਪਰ ਅੱਜ ਕਲ੍ਹ ਦਿਨੇਂ ਤਾਂ ਸਾਧੂ ਸੰਨਿਆਸੀ ਤੇ ਸੰਤ ਲੋਗ ਮਾਸ ਤੋਂ ਨੱਕ ਚੜ੍ਹਾ ਕੇ ਇਹ ਪ੍ਰਗਟ ਕਰਦੇ ਹਨ ਕਿ ਉਹ ਜੀਵ ਹਤਿਆ ਦੇ ਵਿਰੋਧੀ ਹਨ ਪਰ ਰਾਤ ਨੂੰ ਇਹ ਲੋਕ ਲੁਕ ਛਿਪ ਕੇ ਐਸੇ ਪਾਪ ਕਰਦੇ ਹਨ, ਤੇ ਗਰੀਬਾਂ ਦਾ ਖ਼ੂਨ ਇਸ ਹਦ ਤਕ ਨਿਚੋੜਦੇ ਹਨ, ਕਿ ਜੀਅ ਘਾਤਕ ਕਸਾਈ ਬਣ ਜਾਂਦੇ ਹਨ। ਦਿਨੇ ਤਾਂ ਇਹ ਜਾਨਵਰਾਂ ਦੇ ਮਾਸ ਖਾਣ ਤੋਂ ਨਫ਼ਰਤ ਕਰਦੇ ਹਨ, ਪਰ ਰਾਤ ਨੂੰ ਇਹ ਮਾਣਸ ਖਾਣੇ ਬਣ ਜਾਂਦੇ ਹਨ। ਜੇਕਰ ਮਾਸ ਇਸ ਕਰਕੇ ਨਹੀਂ ਖਾਣਾ ਉਚਿਤ ਕਿ ਜੀਵ ਹੱਤਿਆ ਹੁੰਦੀ ਹੈ ਤਾਂ ਇਨ੍ਹਾਂ ਨੂੰ ਜੀਅ ਦਇਆ ਹਰ ਪ੍ਰਾਣੀ ਮਾਤ੍ਰ ਲਈ ਧਾਰਨੀ ਚਾਹੀਦੀ ਹੈ।[੧੮] ਜਨਮ ਸਾਖੀ ਭਾਈ ਮਨੀ ਸਿੰਘ ਅਨੁਸਾਰ ਇਨ੍ਹਾਂ ਪੰਡਤਾਂ ਨੇ ਗੁਰੂ ਨਾਨਕ ਤੋਂ ਚਰਨ ਪਹੁਲ ਦੀਖਿਆ ਲਈ

ਅਤੇ ਗੁਰੂ ਸਾਹਿਬ ਦੇ ਸਿੱਖ ਬਣੇ। ਕੁਰੁਖਛੇਤਰ ਵਿਚ ਗੁਰੂ ਨਾਨਕ ਦੇ ਸਮੇਂ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਦੇ ਸਮੇਂ ਤਕ ਬੜੀ ਭਾਰੀ ਸਿੱਖ ਸੰਗਤ ਰਹੀ।[੧੯]

**ਸ਼ੇਖ਼ ਸ਼ਰਫ਼ : ਪਾਨੀਪੱਤ**

ਕੁਰੁਖਛੇਤਰ ਤੋਂ ਦਿੱਲੀ ਵਲ ਜਾਂਦੇ ਹੋਏ ਗੁਰੂ ਸਾਹਿਬ ਪਾਨੀਪਤ ਠਹਿਰੇ। ਇਥੇ ਇਨ੍ਹਾਂ ਨੂੰ ਪਾਨੀਪਤ ਦੇ ਪ੍ਰਸਿਧ ਸ਼ੇਖ਼ ਸ਼ਰਫ਼ ਦਾ ਚੇਲਾ ਸ਼ੇਖ਼ ਟਟੀਰੀ ਆਇ ਮਿਲਿਆ। ਇਹ ਗੁਰੂ ਸਾਹਿਬ ਦੇ ਬਚਨਾਂ ਤੋਂ ਇਤਨਾ ਪ੍ਰਭਾਵਿਤ ਹੋਇਆ ਕਿ ਉਸ ਨੇ ਆਪਣੇ ਪੀਰ ਪਾਸ ਗੁਰੂ ਸਾਹਿਬ ਦੀ ਬੜੀ ਉਸਤਤ ਕੀਤੀ। ਸ਼ੇਖ਼ ਸ਼ਰਫ਼ ਨੇ ਪਹਿਲਾ ਸੁਆਲ ਪੁੱਛਿਆ "ਕਿ ਕੀ ਹਿੰਦੂਆਂ ਵਿਚ ਤੇ ਕੀ ਮੁਸਲਮਾਨਾਂ ਵਿਚ ਜਿਹੜਾ ਘਰ ਬਾਰ ਤਿਆਗ ਕੇ ਉਦਾਸੀ ਹੁੰਦਾ ਹੈ ਉਹ ਸਿਰ ਜ਼ਰੂਰ ਮੁਨਾਂਦਾ ਹੈ। ਸਿਰ ਦੇ ਵਾਲਾਂ ਦਾ ਤਿਆਗ ਸਮਾਜ ਦੇ ਤਿਆਗ ਦਾ ਸੂਚਕ ਹੈ। ਪਰ ਤੁਸੀਂ ਲੰਬੇ ਵਾਲ ਰਖੇ ਹੋਏ ਹਨ। ਫੇਰ ਤੁਸੀਂ ਉਦਾਸੀ ਪਹਿਰਾਵਾ ਵੀ ਪਹਿਨਿਆ ਹੋਇਆ ਹੈ ਇਹ ਕਿਉਂ ?" ਗੁਰੂ ਸਾਹਿਬ ਨੇ ਉੱਤਰ ਦਿਤਾ, "ਮੈਂ ਮਾਇਆ ਤਿਆਗੀ ਹੈ, ਸੰਸਾਰ ਤੇ ਪਰਵਾਰ ਨਹੀਂ ਤਿਆਗਿਆ।" ਫੇਰ ਸ਼ੇਖ਼ ਸ਼ਰਫ਼ ਨੇ ਪੁੱਛਿਆ "ਤੁਹਾਡਾ ਉਦਾਸੀ ਪਹਿਰਾਵਾ ਕਿਸ ਸੰਪਰਦਾ ਦਾ ਚਿੰਨ੍ਹ ਹੈ।" ਗੁਰੂ ਸਾਹਿਬ ਨੇ ਉੱਤਰ ਦਿਤਾ, "ਮੇਰੇ ਉਦਾਸੀ ਪਹਿਰਾਵੇ ਦਾ ਕਿਸੇ ਉਦਾਸੀ ਪਹਿਰਾਵੇ ਨਾਲ ਸੰਬੰਧ ਨਹੀਂ। ਜਦ ਮੈਂ ਨਵਾਬ ਦੇ ਦਰਬਾਰ ਵਿਚ ਮੋਦੀ ਸਾਂ ਤਾਂ ਰਾਜ ਦਰਬਾਰੀਆਂ ਵਾਲਾ ਪਹਿਰਾਵਾ ਮੈਨੂੰ ਪਹਿਨਣਾ ਪੈਂਦਾ ਸੀ। ਹੁਣ ਮੈਂ ਸਾਧੂਆਂ ਸੰਤਾਂ, ਦਰਵੇਸ਼ਾਂ ਵਿਚ ਵਿਚਰਦਾ ਹਾਂ ਇਸ ਲਈ ਉਦਾਸੀ ਪਹਿਰਾਵਾ ਪਹਿਨਿਆ ਹੈ। ਮੇਰਾ ਪਹਿਰਾਵਾ ਹੀ ਦਸਦਾ ਹੈ ਕਿ ਇਹ ਕਿਸੇ ਸੰਪਰਦਾ ਜਾਂ ਭੇਖ ਨਾਲ ਸਬੰਧਤ ਨਹੀਂ।"[੨੦]

ਸ਼ੇਖ਼ ਸ਼ਰਫ਼ ਬੜਾ ਵੈਰਾਗੀ ਤਿਆਗੀ ਦਰਵੇਸ਼ ਸੀ। ਇਸ ਨੇ ਫੇਰ ਅਧਿਆਤਮਕ ਪ੍ਰਸ਼ਨ ਪੁੱਛਿਆ :

ਸ਼ਾਹ ਸ਼ਰਫ਼ : ਨਿਤ ਪੁਛਾ ਪੰਡਤ ਜੋਇਸੀ ॥
ਪੀਅ ਕਬੀ ਮਿਲਾਵਾ ਹੋਇਸੀ ॥
ਗੁਰੂ ਨਾਨਕ : ਸ਼ਾਹ ਸ਼ਰਫ਼ ਨਾ ਥੀਉ ਉਤਾਵਲਾ ॥
ਇਕ ਚੋਟ ਨਾ ਥੀਵਨ ਚਾਵਲਾ ॥
ਕਿਉਂ ਦਰਸ਼ਨ ਭੂਲਾ ਬਾਵਲਾ ॥

ਗੁਰੂ ਨਾਨਕ ਨੇ ਕਿਹਾ ਕਿ ਵੈਰਾਗ ਵਿਚ ਉਤਾਵਲੇ ਨਹੀਂ ਹੋਈਦਾ। 'ਸਹਿਜ ਪਕੇ ਸੋ ਮੀਠਾ ਹੋਇ' ਵਾਲੀ ਧੀਰਜ ਲੋੜੀਂਦੀ ਹੈ। ਜਿਵੇਂ ਫਲ ਪਹਿਲਾਂ ਹਰਾ ਹੁੰਦਾ ਹੈ, ਫੇਰ ਪੀਲਾ ਹੋ ਜਾਂਦਾ ਹੈ ਤੇ ਫੇਰ ਉਸ ਨੂੰ ਲਾਲੀਆਂ ਚੜ੍ਹਦੀਆਂ ਹਨ, ਤਿਵੇਂ ਹੀ ਵੈਰਾਗ

ਦੇ ਅਰੰਭ ਵਿਚ ਪਹਿਲਾਂ ਜੀਵਨ ਦੀ ਹਰਿਆਵਲ ਅਲੋਪ ਹੁੰਦੀ ਹੈ ਤੇ ਚਿਹਰਾ ਪੀਲਾ ਪੈ ਜਾਂਦਾ ਹੈ, ਤੇ ਫੇਰ ਜਿਉਂ ਜਿਉਂ ਅੰਦਰੋਂ ਅਨੁਭਵ ਦੀ ਜੋਤਿ ਫੁਟਦੀ ਹੈ ਤਿਉਂ ਤਿਉਂ ਲਾਲੀਆਂ ਚੜ੍ਹਦੀਆਂ ਹਨ। ਸੋ ਰੱਬ ਦੇ ਨੂਰ ਦੀ ਦਰਸ਼ਨ ਦੀ ਪ੍ਰਾਪਤੀ ਦਾ ਮਾਰਗ ਸਹਿਜ ਦਾ ਮਾਰਗ ਹੈ, ਇਸ ਵਿਚ ਨਾ ਹੱਠ ਨਾਲ ਕੁਝ ਹੁੰਦਾ ਹੈ ਤੇ ਨਾ ਉਤਾਵਲੇਪਣ ਨਾਲ।[੨੧]

ਫੇਰ ਸ਼ੇਖ ਸ਼ਰਫ਼ ਨੇ ਗੁਰੂ ਨਾਨਕ ਤੋਂ ਸ਼ਰੀਅਤ, ਤਰੀਕਤ, ਤੇ ਮਾਰਫ਼ਤ ਬਾਰੇ ਉਨ੍ਹਾਂ ਦੇ ਵਿਚਾਰ ਪੁੱਛੇ ਤਾਂ ਗੁਰੂ ਸਾਹਿਬ ਨੇ ਉੱਤਰ ਦਿਤਾ : "ਚਹੁ ਕਤੇਬਾ ਦੀ ਕਾਣ ਛਡੇ, ਸਰ੍ਹਾਂ ਸ਼ਰੀਅਤ ਨਾ ਮੰਨੇ, ਤਰੀਕਤ ਮਾਰਫ਼ਤ ਤੇ ਸਿਦਕ ਸਬੂਰੀ ਨਾਲ ਚਲੇ ; ਬਾਹਰੋਂ ਸਹੀ ਤੇ ਅੰਦਰੋਂ ਲਾਲ ਰਹੇ ; ਤਉਂ ਛਤੀ ਮਹਿਲ ਮੈਂ ਪਹੁੰਚੇਗੇ।"[੨੨] ਫੇਰ ਸੇਖ਼ ਸ਼ਰਫ਼ ਨੇ ਪੁੱਛਿਆ, "ਕਰਮਾਂ ਤੇ ਮੁਕਤ ਕਿਵੇਂ ਹੋਈਦਾ ਹੈ?" ਗੁਰੂ ਜੀ ਨੇ ਉੱਤਰ ਦਿਤਾ, "ਖੁਦਾਇ ਦੀ ਮਿਹਰ ਹੋਵੈ, ਦੂਜਾ ਭਾਵ ਛਡੇ, ਤਦੋਂ ਰਾਹ ਓੜਕ ਦਾ ਪਾਵੇ। ਇਹ ਰਹਿਣੀ ਰਹੇ ਤਾਂ ਮਨ ਦਰੁਸਤ ਰਹਿੰਦਾ ਹੈ ; ਜ਼ੋਰ ਜ਼ੁਲਮ ਛਡੋ : ਹਲੇਮੀ ਪਕੜੋ। ਸਭ ਕਰਮਾਂ ਤੋਂ ਬੰਧਨ ਮੁਕਤ ਹੋਵੋਗੇ।[੨੩]

ਸ਼ਾਹ ਸ਼ਰਫ਼ ਸੰਤੁਸ਼ਟ ਹੋ ਕੇ ਕਹਿ ਉਠਿਆ : "ਵਾਹ ਵਾਹ, ਖੁਦਾਇ ਦਿਆ ਸਹੀ ਕਰਣਿ ਵਾਲਿਆਂ ਦਾ ਕਿਆ ਸਹੀ ਕੀਹੈ, ਉਨਕਾ ਦੀਦਾਰੁ ਹੀ ਬਹੁਤ ਹੈ। ਤਬ ਆਇ ਦਸਤਪੋਸੀ ਕੀਤੀਓਸ ਅਤੇ ਪੈਰ ਚੁਮਿਓਸ।"[੨੪]

## ਇਤਿਹਾਸਕ ਹਵਾਲੇ

੧. ਤਾਂ ਦੇਖਣ, ਸਿਰ ਦੇ ਉਪਰ ਦੋ ਗਜ਼ ਦਾ ਸਾਫ਼ਾ ਬੱਧਾ ਹੋਇਆ ਹੈ, ਇਕ ਚਾਦਰ ਉਤੇ ਤੇ ਇਕ ਚਾਦਰ ਤੇੜ, ਇਕ ਡੂਢ਼ ਗਜ਼ ਦਾ ਸਾਫ਼ਾ ਹੱਥ ਵਿਚ।

ਜਨਮ ਸਾਖੀ ਬਾਲਾ (ਹ: ਲਿ:) ੪੧।

੨. ਇਹ ਘਟਨਾ ਜਨਮ ਸਾਖੀ ਬਾਲਾ (੧੪੧-੪੩) ਵਿਚ ਬੜੇ ਵਿਸਥਾਰ ਨਾਲ ਦਿਤੀ ਹੈ।

੩. ਤਾਂ ਗੁਰੂ ਨਾਨਕ ਪਹਿਰ ਰਾਤ ਰਹਿੰਦੀ ਬਾਹਰਵਾਰ ਇਸ਼ਨਾਨ ਕਰਨ ਵਾਸਤੇ ਗਏ ਆਹੇ, ਜਾਇ ਕਰ ਦੇਖਣ ਤਾਂ ਕੋਈ ਖੂਹ ਵੀ ਵਹਿੰਦਾ ਨਹੀਂ। ਤਾਂ ਸ੍ਰੀ ਗੁਰੂ ਜੀ ਦੇ ਮੁਖ ਥੀਂ ਵਚਨ ਹੋਇਆ, ਜੋ ਇਥੇ ਤਾਂ ਟੋਬਾ ਵੀ ਕੋਈ ਨਹੀਂ। ਜਾਂ ਇਹ ਖ਼ਬਰ ਰਾਇ ਬੁਲਾਰ ਨੇ ਸੁਣੀ ਜੋ ਤਪੇ ਦੇ ਮੂਹੋਂ ਟੋਬੇ ਦਾ ਆਵਾਜ਼ ਨਿਕਲਿਆ ਹੈ, ਅਜ ਅਸੀਂ ਨਿਹਾਲ ਹੋਇ ਤਾਂ ਰਾਇ ਬੁਲਾਰ ਨੇ ਕਿਹਾ, ਇਥੇ ਟੋਬਾ ਖੱਟੋ ਤਪੇ ਜੀ ਦੇ ਨਾਉਂ ਦਾ। ਰਾਏ ਨੇ ਬਾਬੇ ਜੀ ਦੇ ਨਾਮ ਦਾ ਤਲਾਓ ਲਵਾਇਆ। (ਇਹ ਤਲਾਓ ਅਜ ਤਕ ਮੌਜੂਦ ਹੈ : ਲੇਖਕ)

ਜਨਮ ਸਾਖੀ ਬਾਲਾ (ਹ: ਲਿ:) ੧੪੪।

੪. ਕੁਝ ਜਨਮ ਸਾਖੀਆਂ ਤਾਂ ਕੇਵਲ ਬਾਲੇ ਤੇ ਮਰਦਾਨੇ ਦਾ ਨਾਮ ਸਾਖੀਆਂ ਵਿਚ ਦਿੰਦੀਆਂ ਹਨ। ਪੁਰਾਤਨ ਜਨਮ ਸਾਖੀ ਵਿਚ ਸੈਦੋ ਘੇਹੋ ਵੀ ਦਿਤਾ ਹੈ । ਇਕ ਕਟਕ ਵਿਖੇ ਮੌਜੂਦ ਲਿਖਤ ਵਿਚ ਗੁਰੂ ਨਾਨਕ ਦੇ ਸਾਥੀਆਂ ਵਿਚ ਸਾਰੰਗ ਵੀ ਦਿਤਾ ਹੈ।

੫. ਫਿਰ ਬਾਬੇ ਆਖਿਆ ਕਿ ਗ੍ਰਿਹਿਸਤ ਦਾ ਭੇਖ ਤੀਰਥਾਂ ਤੇ ਨਿਭਦਾ ਨਹੀਂ, ਸੋ ਤੂੰ ਵੀ ਤੇ ਮੈਂ ਵੀ ਉਦਾਸੀ ਦਾ ਭੇਖ ਕਰ ਲਈਏ।

ਜਨਮ ਸਾਖੀ ਬਾਲਾ, ੧੩੪।

ਚਲੇ ਪ੍ਰਭੂ ਪੁਨ ਇਹ ਸਿਧ ਕਰਕੈ ॥
ਅਵਧੂਤ ਭੇਖ ਤਨ ਬਿਖੇ ਧਰਕੈ ॥
ਕੇਸਰ ਤਿਲਕ ਭਾਲ ਮੈਂ ਲਾਲਾ ।
ਸਿਰ ਪਰ ਊਰਧ ਕੁਲਾ ਬਿਸਾਲਾ ॥
ਭਗਵਾ ਅੰਬਰ ਊਪਰ ਲੀਨਾ ॥
ਨੀਲੋ ਤੇੜ ਲਪੇਟਨ ਕੀਨਾ ॥
ਮਾਲ ਬਿਸਾਲ ਕੰਠ ਮੈਂ ਪਾਈ ॥
ਇਕ ਰੁਮਾਲ ਕਰ ਮਾ ਸੁਹਾਈ ।

ਇਕ ਪਗ ਪਨਹੀ ਨੋਕ ਬਡ ਇਕ ਪਗ ਕੋਸ ਟਿਕਾਇ ।
ਹਿੰਦੂ ਤੁਰਕ ਨਾ ਲਖ ਪਰੇ, ਐਸੋ ਭੇਖ ਬਨਾਇ ॥

ਨਾਨਕ ਪ੍ਰਕਾਸ਼ ਅਧਿ: ੨੦, ੭੦-੩।

੬. (i) ਬਾਬਾ ਜੀ ਗੰਗਾ ਕੋ ਚਲੇ, ਅਰ ਰਮਤੇ ਰਮਤੇ ਬੈਸਾਖੀ ਕੇ ਮੇਲੇ ਜਾਇ ਪਹੁੰਚੇ।

ਜਨਮ ਸਾਖੀ ਭਾਈ ਮਨੀ ਸਿੰਘ, ਪੰ: ੨੦੦।

(ii) ਬਾਬਾ ਨਾਨਕ ਗੰਗਾ ਤੀਰਥ ਕੇ ਊਪਰ ਬੈਠਾ ਥਾ। ਆਗੇ ਪੁਰਬ ਲਗਾ ਬੈਸਾਖ ਕਾ, ਲੋਕ ਬਹੁਤ ਚਾਰ ਕੂਟ ਕਾ ਜੁੜਿਆ।

ਜਨਮ ਸਾਖੀ ਮਿਹਰਬਾਨ, ਪੰ: ੧੧੭।

੭. ਲਾਹੌਰ ਕੇ ਨਜੀਕ ਹਮਾਰਾ ਘਰ ਹੈ ; ਅਰ ਖੇਤਰ ਹੈ, ਮੇਰੇ ਖੇਤਰ ਮੇ ਮੀਂਹ ਕਦੀ ਨਹੀਂ ਪੜਿਆ, ਮੈਂ ਉਸ ਖੇਤਰ ਕੋ ਪਾਣੀ ਦੇਤਾ ਹੂੰ। ਤਬ ਓਇ ਲੋਕ ਹੱਸ ਪੜੇ, ਕੋਈ ਇਹ ਬਾਵਲਾ ਹੈ।

ਜਨਮ ਸਾਖੀ ਮਿਹਰਬਾਨ, ਪੰ: ੧੧੯।

੮. ਜਨਮ ਸਾਖੀ ਭਾਈ ਮਨੀ ਸਿੰਘ, ੨੧੦, ਜਨਮ ਸਾਖੀ ਮਿਹਰਬਾਨ ਪੰ: ੧੧੯।

੯. ਮਰਦਾਨੇ ਨੇ ਉਨ੍ਹਾਂ ਤੋਂ ਅੱਗ ਮੰਗੀ ਤਾਂ ਉਹ ਕ੍ਰੋਧ ਕਰ ਮਾਰਨ ਉਠੇ ਕਿ ਮਲੇਛ ਦੀ ਦ੍ਰਿਸ਼ਟੀ ਨਾਲ ਸਾਡਾ ਚਉਕਾ ਭਰਿਸ਼ਟ ਹੋ ਗਇਆ ਹੈ।

ਗਿਆਨ ਸਿੰਘ। ਤਵਾਰੀਖ਼ ਗੁਰੂ ਖ਼ਾਲਸਾ।

੧੦. ਜਿਚਰ ਤੁਸੀਂ ਨਾ ਸਉਂ ਚੜ੍ਹਦੇ ਚਉਕੇ ਤਿਚਰ ਚਉਕਾ ਸੁੱਚਾ ਸੀ। ਤੁਸਾਂ ਚੜਿਆਨ ਸਾਥ ਚਉਕਾ ਭਿਟਾ, ਤਬ ਗੁਰੂ ਨਾਨਕ ਨੇ ਕਿਹਾ ਤੁਸੀਂ ਚੜ੍ਹਦਿਆਂ

ਨਾਲ ਨੀਹ ਚੜ੍ਹੇ — ਅਜੇ ਤੁਸਾਂ ਹੀ ਨਾਲ ਬੈਠੇ ਹੈਨ, ਮੈਨੂੰ ਦਿਸਦੇ ਹੈਨ ਤੁਸਾਨੋਂ ਨਹੀਂ ਦਿਸਦੇ ।

ਜਨਮ ਸਾਖੀ ਮਿਹਰਬਾਨ ਪ. ੧੧੯ ।

੧੧. ਬਾਬੇ ਦਾ ਜਸ ਸੁਣ ਕੇ ਗੜ੍ਹਵਾਲ ਦੇ ਰਾਜਾ ਵਿਜੈ ਪ੍ਰਕਾਸ਼ ਨੇ ਬਾਬੇ ਦਾ ਦਰਸ਼ਨ ਕਰ ਪੁੱਛਿਆ, ਤੁਮਾਰੀ ਕਿਆ ਜਾਤ ਹੈ ਅਰ ਫ਼ਕੀਰ ਕਿਉਂ ਹੋਏ ?

ਤਵਾਰੀਖ਼ ਗੁਰੂ ਖ਼ਾਲਸਾ, ੭੪ ।

੧੨. ਗਿਆਨ ਸਿੰਘ ਤਵਾਰੀਖ਼ ਗੁਰੂ ਖ਼ਾਲਸਾ, ੭੫ ।

੧੩. ਭਵਿਸ਼ ਪੁਰਾਣ ਦੇ ਪੂਰਵ ਖੰਡ । ਅਧਿ: ੨੮ ਵਿਚ ਇਹ ਭਵਿਸ਼ ਬਾਣੀ ਦਿਤੀ ਹੈ । ਇਸ ਵਿਚ ਇਹ ਲਿਖਿਆ ਹੈ ਕਿ ਸਿੱਖ ਰਾਜ ਪਹਿਲਾਂ ਥੋੜੇ ਅਰਸੇ ਲਈ ਰਹੇਗਾ, ਫੇਰ ਕੁਝ ਕਾਲ ਬਾਅਦ ੩੫੦ ਸਾਲਾਂ ਤਕ ਸਿੱਖ ਰਾਜ ਰਹੇਗਾ ।

੧੪. (i) ਅੰਮ੍ਰਿਤ ਰਾਏ ਹੰਸੀ ਵਾਲੇ ਦੇ ਬੇਟੇ ਰਾਜਾ ਜਗਤ ਰਾਇ ਨੇ ਮਿਰਗ ਜੋ ਆਂਦਾ ਸੋ ਰਿੰਨ੍ਹਣ ਦੀ ਸਮਗਰੀ ਸਮੇਤ ਭੇਟਾ ਰਖ ਕੇ ਅਰਜ ਕੀਤੀ ।

ਤਵਾਰੀਖ਼ ਗੁਰੂ ਖ਼ਾਲਸਾ, ੭੪ ।

(ii) ਰਾਣੀ ਨੇ ਅਰਦਾਸ ਕੀਤੀ, ਸਾਡੇ ਸਰੀਕ ਪ੍ਰਬਲ ਪਏ ਹਨ ਅਤੇ ਸਾਨੂੰ ਦੇਸ ਵਿਚੋਂ ਕੱਢ ਦਿਤਾ ਹੈ ; ਤੁਸੀਂ ਕਿਰਪਾ ਕਰੋ ਅਸੀਂ ਫੇਰ ਦੇਸ ਵਿਚ ਜਾਇ ਵਸੀਏ । ਜਨਮ ਸਾਖੀ ਮਨੀ ਸਿੰਘ, ੧੩੫ ।

(iii) ਜਨਮ ਸਾਖੀ ਬਾਲਾ ਵਿਚ (੫੩੫) ਇਸ ਨੂੰ ਪਟਨੇ ਦਾ ਰਾਜਾ ਲਿਖਿਆ ਹੈ ।

੧੫. ਉਪਰਲੇ ਹਵਾਲੇ ।

੧੬. ਪੰਡਿਤ ਕੁਰੁਖਛੇਤਰ ਦੇ ਇਕੱਠੇ ਹੋ ਆਏ ਤੇ ਨਾਨੂੰ ਚੰਦ ਜੋ ਬਡਾ ਪੰਡਿਤ ਸੀ ਓਹ ਭੀ ਵਿਚ ਆਏ ਬੈਠਾ ।

ਜਨਮ ਸਾਖੀ ਮਨੀ ਸਿੰਘ, ੧੩੯ ।

੧੭. ਰਿਗ ਵੇਦ ਦੇ ਪਹਿਲੇ ਮੰਡਲ ਸਲੋਕ ੧੫੨ ਵਿਚ ਯਗ ਸਮੇਂ ਘੋੜੇ ਦੀ ਕੁਰਬਾਨੀ ਦਾ ਵਿਸਥਾਰ ਦਿਤਾ ਹੈ । ਮਾਸ ਭੁੰਨਿਆਂ ਤੇ ਉਬਾਲਿਆ ਜਾਂਦਾ ਸੀ ।

ਰੁਮੇਸ਼ ਚੰਦਰ ਦੱਤ : ਅਰਲੀ ਹਿੰਦੂ ਸਿਵਲੀਜ਼ੇਸ਼ਨ ੩੭ ।

੧੮. ਗੁਰੂ ਨਾਨਕ ਨੇ ਨਾ ਮਾਸ ਖਾਣਾ ਲਾਜ਼ਮੀ ਦਸਿਆ, ਨਾ ਇਸ ਨੂੰ ਇਸ ਹੱਦ ਤਕ ਵਿਵਰਜਿਤ ਕੀਤਾ ਜਿੰਨਾ ਵੈਸ਼ਨਵ ਇਸ ਤੋਂ ਨਫ਼ਰਤ ਕਰਦੇ ਹਨ । ਲੰਗਰ ਵਿਚ ਮਾਸ ਦੀ ਵਰਤੋਂ ਦੀ ਮਨਾਹੀ ਕੀਤੀ ਗੁਰੂ ਮਹਾਰਾਜ ਦੀ ਹਜ਼ੂਰੀ ਹੋਰ ਸਭ ਖਾਣ ਵਾਲੀਆਂ ਵਸਤੂਆਂ ਚੜ੍ਹਾਈਆਂ ਜਾਂਦੀਆਂ ਹਨ ਸਿਰਫ਼ ਮਾਸ ਚੜ੍ਹਾਨ ਦੀ ਆਗਿਆ ਨਹੀਂ ।

੧੯. (i) ਤਬ ਜੇਤੇ ਪੰਡਤ ਰਿਖੀਸਰ ਅਰ ਰਾਜੇ ਥੇ ਆਨ ਚਰਨੀ ਲਗੇ ਤਿਨ ਕੋ ਸਜੇ ਚਰਨ ਕੇ ਅੰਗੂਠਾ ਧੋਏ ਕਰ ਚਰਨਾਮ੍ਰਿਤ ਦੀਆਂ ਤਿਨ ਕੋ ਸਤਨਾਮ ਦਾ ਅਰ ਭਉ ਭਗਤ ਕਾ ਉਪਦੇਸ਼ ਕੀਆ ।

ਜਨਮ ਸਾਖੀ ਮਨੀ ਸਿੰਘ, ੧੯੫ ।

(ii) ਤਬ ਗੁਰੂ ਨਾਨਕ ਜੀ ਕਿਰਪਾਲ ਭਏ, ਕਿਰਪਾ ਕਰ ਕੇ ਉਨ ਕੋ ਦੀਖਿਆ ਦੀਨੀ ।

ਜਨਮ ਸਾਖੀ ਮਿਹਰਬਾਨ, ੧੨੩ ।

੨੦. ਭਾਈ ਵੀਰ ਸਿੰਘ : ਨਾਨਕ ਚਮਤਕਾਰ ੫੬ ।
੨੧. ਜਨਮ ਸਾਖੀ ਭਾਈ ਮਨੀ ਸਿੰਘ, ੧੯੫ ।
੨੨. ਜਨਮ ਸਾਖੀ ਬਾਲਾ (ਹ: ਲਿ:) ੫੨੪ ।
੨੩. ਉਪਰਲਾ ਹਵਾਲਾ ।
੨੪. ਜਨਮ ਸਾਖੀ ਮਨੀ ਸਿੰਘ, ੧੯੬ ।

## ੧੦

# ਦਿੱਲੀ ਤੋਂ ਬਨਾਰਸ

ਜਦ ੧੪੧੨ ਈ: ਵਿਚ ਮੁਹੰਮਦ ਤੁਗਲਕ ਦੀ ਮੌਤ ਹੋਈ ਤਾਂ ਕੁਝ ਦਿਨ ਦਿੱਲੀ ਦਾ ਤਖ਼ਤ ਖ਼ਾਲੀ ਰਿਹਾ । ਜੋ ਵੀ ਹਕੂਮਤ ਦਾ ਥੋੜਾ ਬਹੁਤ ਪ੍ਰਬੰਧ ਸੀ ਉਹ ਅਫ਼ਗਾਨ ਅਮੀਰ ਦੌਲਤ ਖ਼ਾਨ ਲੋਧੀ ਨੇ ਚਲਾਇਆ[1] । ਇਹ ਉਹੀਓ ਦੌਲਤ ਖ਼ਾਨ ਲੋਧੀ ਸੀ ਜੋ ਪਿੱਛੋਂ ਪੰਜਾਬ ਦਾ ਸੂਬੇਦਾਰ ਬਣਿਆ ਅਤੇ ਜਿਸ ਦੇ ਗੁਰੂ ਨਾਨਕ ਦੇਵ ਪਹਿਲਾਂ ਮੋਦੀ ਰਹੇ ਤੇ ਫੇਰ ਪੀਰ ਬਣੇ । ਦੌਲਤਖ਼ਾਨ ਲੋਧੀ ਨੇ ਤਾਜ ਨਹੀਂ ਪਹਿਨਿਆਂ। ਖ਼ਿਜ਼ਰ ਖ਼ਾਨ ਸੱਯਦ ਨੇ ਦੌਲਤ ਖ਼ਾਨ ਲੋਧੀ ਦਾ ਤਖ਼ਤ ੧੪੫੧ ਵਿਚ ਉਲਟਾ ਦਿਤਾ । ਬਹਿਲੋਲ ਲੋਧੀ, ਜਿਸ ਦਾ ਜਨਮ ਬਚਿਤ੍ਰ ਹਾਲਾਤ ਵਿਚ ਹੋਇਆ ਸੀ, ਇਸ ਸਮੇਂ ਦੀਪਾਲਪੁਰ, ਲਾਹੌਰ, ਪਾਨੀਪਤ, ਤੇ ਸਰਹੰਦ ਤੇ ਕਬਜ਼ਾ ਕਰ ਬੈਠਾ ਸੀ । ਉਸ ਨੇ ੧੪੫੧ ਈ: ਵਿਚ ਦਿੱਲੀ ਤੇ ਕਬਜ਼ਾ ਕਰ ਲਿਆ ਅਤੇ ਦਿੱਲੀ ਦੇ ਤਖ਼ਤ ਤੇ ਬੈਠ ਗਿਆ ।[2]

ਬਹਿਲੋਲ ਲੋਧੀ ਬੜੀਆਂ ਫ਼ਕੀਰਾਨਾਂ ਰੁਚੀਆਂ ਦਾ ਮਾਲਕ ਸੀ। ਸਿਵਾਏ ਰਾਜਸੀ ਦਰਬਾਰ ਦੇ ਉਹ ਤਖ਼ਤ ਉਤੇ ਕਦੀ ਨਹੀਂ ਸੀ ਬੈਠਦਾ । ਤਾਰੀਖ਼ੇ ਦਊਦੀ ਵਿਚ ਲਿਖਿਆ ਹੈ, ਕਿ ਅਮੀਰਾਂ ਵਜ਼ੀਰਾਂ ਜਾਂ ਲੋਕਾਂ ਨੂੰ ਮਿਲਣ ਸਮੇਂ ਉਹ ਤਖ਼ਤ ਉਤੇ ਨਹੀਂ ਸੀ ਬੈਠਦਾ । ਇਕ ਗ਼ਲੀਚੇ ਉਤੇ ਆਪ ਬੈਠਦਾ ਤੇ ਉਸੇ ਉਤੇ ਬਾਕੀ ਦਿਆਂ ਨੂੰ ਬਠਾਉਂਦਾ । ਸਭ ਨਾਲ ਭਰਾਵਾਂ ਵਰਗਾ ਸਲੂਕ ਰਖਦਾ। ਕਿਸੇ ਵਜ਼ੀਰ ਜਾਂ ਅਹਿਲਕਾਰ ਨੂੰ ਖੜੇ ਨਾ ਰਖਦਾ । ਜੇ ਕੋਈ ਬੀਮਾਰ ਹੁੰਦਾ ਉਸ ਦੀ ਖ਼ਬਰ ਲੈਣ ਉਹ ਆਪ ਉਸ ਦੇ ਘਰ ਜਾਂਦਾ ।[3] ੧੪੮੯ ਈ: ਵਿਚ ਉਸ ਦਾ ਤੀਸਰਾ ਪੁੱਤਰ ਨਿਜ਼ਾਮ ਖ਼ਾਨ ਗੱਦੀ ਉਤੇ ਬੈਠਾ ਅਤੇ ਇਸ ਨੇ ਆਪਣਾ ਰਾਜਸੀ ਨਾਮ ਸਿਕੰਦਰ ਲੋਧੀ ਰਖਿਆ ।

ਸਿਕੰਦਰ ਸ਼ਾਹ ਲੋਧੀ (੧੪੮੯-੧੫੧੭) ਦੀ ਮਾਂ ਹਿੰਦੂ ਸੀ ਤੇ ਇਹ ਆਪ ਵੀ ਕੋਈ ਹਿੰਦੂ ਰਾਜਕੁਮਾਰੀ ਵਿਆਹੁਣ ਲਈ ਉਤਾਵਲਾ ਸੀ । ਮਸਲਮਾਨਾਂ ਲਈ ਇਹ ਬੜਾ ਦਿਆਲੂ ਤੇ ਇਨਸਾਫ਼ ਪਸੰਦ ਸੀ । ਇਸ ਦੇ ਸਮੇਂ ਵਿਉਪਾਰ ਤੇ 'ਅਨਾਜ ਦੀ ਉਪਜ ਨੇ ਬੜੀ ਉੱਨਤੀ ਕੀਤੀ । ਆਰਥਕ ਪਹਿਲੂ ਤੋਂ ਲੋਕ ਬੜੇ ਖ਼ੁਸ਼ਹਾਲ ਸਨ । ਅਰਬੀ ਤੇ ਫ਼ਾਰਸੀ ਸਾਹਿੱਤ ਦਾ ਬੜਾ ਕਦਰਦਾਨ ਸੀ । ਆਪ ਵੀ ਇਹ ਕਵੀ ਸੀ ।

ਦੂਰੋਂ ਦੂਰੋਂ ਕਵੀ ਤੇ ਵਿਦਵਾਨ ਇਸ ਦੇ ਦਰਬਾਰ ਵਿਚ ਆਉਂਦੇ ਤੇ ਇਨਾਮ ਪ੍ਰਾਪਤ ਕਰਦੇ ਸਨ।

ਸਿਕੰਦਰ ਸ਼ਾਹ ਲੋਧੀ ਦੀ ਸਭ ਤੋਂ ਵੱਡੀ ਕਮਜ਼ੋਰੀ ਸੀ ਹਿੰਦੂ ਧਰਮ ਵਿਰੁਧ ਉਸ ਦਾ ਤਅੱਸਬ। ਅਜੇ ਗੱਦੀ ਤੇ ਨਹੀਂ ਸੀ ਬੈਠਾ ਜਦ ਕਿ ਉਸ ਨੇ ਥਨੇਸਰ ਤੇ ਹਮਲਾ ਕਰ ਕੇ ਉਥੋਂ ਦੇ ਮੰਦਰ ਢਾਹੁਣੇ ਚਾਹੇ ਅਤੇ ਉਥੇ ਸਰੋਵਰ ਪੂਰਨਾ ਚਾਹਿਆ। ਪਰ ਇਥੋਂ ਦੇ ਪ੍ਰਸਿੱਧ ਸੂਫ਼ੀ ਦਰਵੇਸ਼ ਅਜੋਧਾਨ ਦੇ ਮੀਆਂ ਅਬਦੁੱਲਾ ਨੇ ਸਭ ਮੁਸਲਮਾਨਾਂ ਨੂੰ ਤੇ ਸੂਫ਼ੀ ਦਰਵੇਸ਼ਾਂ ਨੂੰ ਇਕੱਠੇ ਕਰ ਕੇ ਫ਼ਤਵਾ ਦਿਤਾ ਕਿ ਗ਼ੈਰ ਮੁਸਲਮਾਨਾਂ ਦੇ ਮੰਦਰ ਢਾਹੁਣੇ ਇਸਲਾਮ ਦੇ ਵਿਰੁਧ ਹੈ। ਇਉਂ ਇਹ ਅਤਿਆਚਾਰ ਰੋਕਿਆ ਗਿਆ।

ਜਦ ਸਿਕੰਦਰ ਸ਼ਾਹ ਲੋਧੀ ਤਖ਼ਤ ਉਤੇ ਬੈਠਾ ਉਸ ਨੇ ਜਿਥੇ ਵਸ ਲੱਗਾ ਮੰਦਰ ਢਾਹੇ ਤਾਂ ਉਨ੍ਹਾਂ ਦੀ ਥਾਂ ਮਸਜਿਦਾਂ ਬਣਵਾ ਦਿਤੀਆਂ। ਇਤਿਹਾਸ ਵਿਚ ਜਿਨ੍ਹਾਂ ਖ਼ਾਸ ਥਾਵਾਂ ਦਾ ਨਾਮ ਆਇਆ ਹੈ ਉਹ ਹਨ ਮੰਦ੍ਰਿਲ, ਉਤਗਿਹ, ਤੇ ਨਰਵਰ। ਮਥੁਰਾ ਵਿਚ ਉਸ ਨੇ ਹੁਕਮ ਦਿਤਾ ਕਿ ਹਿੰਦੂ ਗੰਗਾ ਘਾਟ ਤੇ ਇਸ਼ਨਾਨ ਨਹੀਂ ਕਰ ਸਕਦੇ, ਅਤੇ ਨਾ ਹੀ ਉਥੇ ਹਜਾਮਤ ਕਰਾ ਸਕਦੇ ਹਨ। ਨਗਰਕੋਟ ਤੋਂ ਜਦ ਇਸ ਦੇ ਸਿਪਾਹੀਆਂ ਨੇ ਬੁੱਤ ਤੋੜ ਕੇ ਇਸ ਪਾਸ ਭੇਜੇ ਤਾਂ ਇਸ ਨੇ ਹੁਕਮ ਦਿਤਾ ਕਿ ਇਹ ਬੁੱਚੜਾਂ ਨੂੰ ਦਿਤੇ ਜਾਣ ਅਤੇ ਉਨ੍ਹਾਂ ਨੂੰ ਆਖਿਆ ਜਾਇ ਕਿ ਮਾਸ ਤੋਲਣ ਲਈ ਵੱਟੇ ਇਨ੍ਹਾਂ ਤੋਂ ਬਣਾਨ। ਭਗਤ ਕਬੀਰ ਨੂੰ ਇਸੇ ਸਿਕੰਦਰ ਸ਼ਾਹ ਲੋਧੀ ਨੇ ਗ੍ਰਿਫ਼ਤਾਰ ਕੀਤਾ ਸੀ ਅਤੇ ਤਸੀਹੇ ਦਿਤੇ ਸਨ ਜਿਨ੍ਹਾਂ ਦਾ ਜ਼ਿਕਰ ਕਬੀਰ ਦੀ ਆਪਣੀ ਬਾਣੀ ਵਿਚ ਵੀ ਹੈ। ਮੁਸਲਮਾਨਾਂ ਵਿਚ ਵੀ ਜਦ ਕੁਝ ਐਸੀਆਂ ਰੀਤੀਆਂ ਦੇਖੀਆਂ ਗਈਆਂ ਜਿਨ੍ਹਾਂ ਵਿਚੋਂ ਉਸ ਨੂੰ ਬੁੱਤ-ਪ੍ਰਸਤੀ ਦਾ ਮੁਸ਼ਕ ਆਇਆ ਸਿਕੰਦਰ ਲੋਧੀ ਨੇ ਫ਼ੌਰਨ ਉਨ੍ਹਾਂ ਵਿਰੁਧ ਹੁਕਮ ਜਾਰੀ ਕਰ ਦਿਤੇ। ਇਉਂ ਮੁਸਲਮਾਨ ਇਸਤ੍ਰੀ ਫ਼ਕੀਰਾਂ ਦੀਆਂ ਕਬਰਾਂ ਨੂੰ ਮੱਥਾ ਟੇਕਣਾ ਅਤੇ ਤਾਜ਼ੀਆਨੇ ਕੱਢਣੇ ਹੁਕਮਨ ਰੋਕ ਦਿਤੇ। ਇਕ ਸਮੇ ਉਹ ਸ਼ਰਕੀ ਬਾਦਸ਼ਾਹ ਦੀ ਮਸਜਿਦ ਵੀ ਇਸੇ ਜਜ਼ਬੇ ਦੇ ਅਧੀਨ ਢਾਉਣ ਲਈ ਤਿਆਰ ਹੋ ਗਿਆ ਸੀ। ਪਰ ਉਲਾਮਾ ਤੇ ਮੁਸਲਮਾਨ ਬੁਧੀਵਾਨਾਂ ਨੇ ਜ਼ੋਰ ਪਾ ਕੇ ਉਸ ਨੂੰ ਰੋਕ ਲਿਆ।

## ਗੁਰੂ ਨਾਨਕ ਤੇ ਸਿਕੰਦਰ ਸ਼ਾਹ ਲੋਧੀ :

ਗੁਰੂ ਨਾਨਕ ਦੀ ਉਮਰ ੨੦ ਸਾਲ ਦੀ ਸੀ ਜਦ ਸਿਕੰਦਰ ਸ਼ਾਹ ਲੋਧੀ ਦਿੱਲੀ ਤਖ਼ਤ ਤੇ ਬੈਠਾ। ਗੁਰੂ ਸਾਹਿਬ ਦੀ ਉਮਰ ਗ਼ਾਲਬਨ ੩੪ ਸਾਲ ਦੀ ਸੀ ਜਦ ਉਹ ਪਹਿਲੀ ਪੰਜਾਬ ਯਾਤ੍ਰਾ ਲਈ ਗਏ। ਦੋ ਸਾਲਾਂ ਬਾਅਦ ਉਨ੍ਹਾਂ ਨੇ ਤਕਰੀਬਨ ੩੬ ਸਾਲ ਦੀ ਆਯੂ ਵਿਚ ਪੂਰਬ ਦੀ ਉਦਾਸੀ ਅਰੰਭ ਕੀਤੀ। ਉਨ੍ਹਾਂ ਦੇ ਨਾਲ ਮਰਦਾਨਾ, ਬਾਲਾ ਤੇ ਇਕ ਦੋ ਹੋਰ ਸਿੱਖ ਸਨ।[੪]

ਮਾਰਚ ਦੇ ਮਹੀਨੇ ੧੫੦੫ ਈ: ਦੇ ਵਿਸਾਖੀ ਦੇ ਮੇਲੇ ਤੇ ਉਹ ਹਰਦਵਾਰ ਪਹੁੰਚੇ। ਤਕਰੀਬਨ ਮਈ ੧੫੦੫ ਈ: ਵਿਚ ਕੁਰੁਖਛੇਤਰ ਦੇ ਸੂਰਜ ਗ੍ਰਹਿਣ ਦੇ ਦਿਹਾੜੇ ਤੇ ਪਹੁੰਚੇ । ਦਿੱਲੀ ਗੁਰੂ ਨਾਨਕ ਦੇਵ ਜੀ ਗਰਮੀਆਂ ਵਿਚ ਗਾਲਬਨ ਜੂਨ ੧੫੦੫ ਵਿਚ ਪਹੁੰਚੇ।

ਦਿੱਲੀ ਦੇ ਬਾਹਰਵਾਰ ਸ਼ਾਹੀ ਸੜਕ ਦੇ ਇਕ ਪਾਸੇ ਹੀ ਗੁਰੂ ਸਾਹਿਬ ਇਕ ਬ੍ਰਿਛ ਥੱਲੇ ਠਹਿਰ ਗਏ। ਕੁਰੁਖਛੇਤਰ ਤੋਂ ਵਾਪਸ ਆ ਰਹੇ ਯਾਤਰੀ ਵੀ ਕੁਝ ਨਾਲ ਸਨ। ਗੁਰੂ ਸਾਹਿਬ ਨੇ ਜਦ ਬੜੀ ਸੁਰੀਲੀ ਆਵਾਜ਼ ਵਿਚ ਕੀਰਤਨ ਅਰੰਭ ਕੀਤਾ ਤਾਂ ਬੜੀ ਸੰਗਤ ਜੁੜੀ ਅਤੇ ਕਾਫ਼ੀ ਚੜ੍ਹਾਵਾ ਚੜ੍ਹਿਆ । ਨੇੜੇ ਹੀ ਬਾਗ ਸੀ । ਇਸ ਬਾਗ ਦੇ ਮਾਲਕ ਨੇ ਗੁਰੂ ਸਾਹਿਬ ਨੂੰ ਉਸ ਸੁਹਾਵਣੇ ਬਾਗ ਵਿਚ ਠਹਿਰਣ ਲਈ ਆਖਿਆ। ਗੁਰੂ ਸਾਹਿਬ ਮੰਨ ਗਏ, ਅਤੇ ਜੋ ਚੜ੍ਹਾਵਾ ਚੜ੍ਹਿਆ ਸੀ ਉਸ ਦਾ ਲੰਗਰ ਜਾਰੀ ਕਰ ਦਿਤਾ। ਗਰਮੀ ਦਾ ਮੌਸਮ ਸੀ। ਮੁਸਾਫ਼ਰਾਂ ਨੂੰ ਪਾਣੀ ਪਿਆਣ ਲਈ ਗੁਰੂ ਸਾਹਿਬ ਨੇ ਇਤਨਾ ਚੰਗਾ ਇੰਤਜ਼ਾਮ ਕੀਤਾ ਕਿ ਕੋਈ ਵੀ ਪਿਆਸਾ ਨਾ ਜਾਂਦਾ। ਜਿਨ੍ਹਾਂ ਨੂੰ ਭੁਖ ਲਗਦੀ ਉਹ ਲੰਗਰ ਵਿਚੋਂ ਤ੍ਰਿਪਤ ਹੋ ਕੇ ਜਾਂਦੇ। ਬਾਗ ਦੇ ਮਾਲਕ ਨੇ ਇਸ ਬਾਗ ਨੂੰ ਗੁਰੂ ਨਾਨਕ ਦੀ ਧਰਮਸਾਲ ਬਣਾ ਦਿਤਾ, ਜਿਥੇ ਸਤਸੰਗ, ਕੀਰਤਨ, ਤੇ ਲੰਗਰ ਦਾ ਉਨ੍ਹਾਂ ਦੇ ਨਵੇਂ ਬਣੇ ਸ਼ਰਧਾਲੂਆਂ ਵਲੋਂ ਪਰਵਾਹ ਚਲਦਾ ਰਹਿੰਦਾ । ਇਸੇ ਅਸਥਾਨ ਦਾ ਨਾਮ ਨਾਨਕ ਪਿਆਉ ਪ੍ਰਸਿੱਧ ਹੋਇਆ। ਇਸ ਦਾ ਪਹਿਲਾ ਨਾਮ ਪਿਆਊ ਸਾਹਿਬ ਪ੍ਰਸਿੱਧ ਹੈ। ਇਥੇ ਗੁਰੂ ਸਾਹਿਬ ਨੇ ਇਕ ਅਖੜ ਸੰਨਿਆਸੀ ਦਾ ਵੀ ਗਿਆਨ ਚਰਚਾ ਕਰ ਕੇ ਹੰਕਾਰ ਤੋੜਿਆ ।[5]

ਇਕ ਦਿਨ ਗੁਰੂ ਨਾਨਕ ਨੇ ਦੇਖਿਆ ਕਿ ਇਕ ਹਾਥੀ ਸੜਕ ਉਤੇ ਮੋਇਆ ਪਿਆ ਹੈ ਤੇ ਉਸ ਦੇ ਮਾਲਕ ਧਾਹੀਂ ਮਾਰ ਮਾਰ ਰੋ ਰਹੇ ਹਨ। ਗੁਰੂ ਸਾਹਿਬ ਨੇ ਜਾ ਕੇ ਹਾਥੀ ਨੂੰ ਨੇੜਿਓਂ ਤੱਕਿਆ ਅਤੇ ਆਖਿਆ ਕਿ ਜੇਠ ਹਾੜ ਦੀ ਘੋਰ ਗਰਮੀ ਦੇ ਕਾਰਨ ਉਹ ਹਾਥੀ ਬੇਹੋਸ਼ ਹੋ ਗਿਆ ਹੈ, ਮਰਿਆ ਨਹੀਂ । ਉਨ੍ਹਾਂ ਨੇ ਪਾਣੀ ਮੰਗਵਾ ਕੇ ਉਸ ਦੇ ਸੁੰਡ ਤੇ ਮੂੰਹ ਦੇ ਇਰਦ ਗਿਰਦ ਛਿੜਕਿਆ । ਕੁਝ ਸਮੇਂ ਬਾਅਦ ਹਾਥੀ ਸੁਰਜੀਤ ਹੋਇਆ ਤੇ ਪਾਣੀ ਪੀ ਕੇ ਨੌ-ਬਰ ਨੌ ਹੋ ਗਿਆ । ਹਾਥੀ ਦੇ ਮਾਲਕ ਬੜੇ ਖ਼ੁਸ਼ ਹੋਏ ਤੇ ਗੁਰੂ ਸਾਹਿਬ ਦੇ ਚਰਨੀਂ ਲਗੇ। ਸ਼ਹਿਰ ਵਿਚ ਗੱਲ ਫੈਲ ਗਈ ਕਿ ਇਕ ਫ਼ਕੀਰ ਨੇ ਮੋਇਆ ਹਾਥੀ ਜਿੰਦਾ ਕਰ ਦਿਤਾ ਹੈ । ਇਹ ਗੱਲ ਉਡਦੀ ਉਡਦੀ ਬਾਦਸ਼ਾਹ ਸਿਕੰਦਰ ਸ਼ਾਹ ਲੋਧੀ ਪਾਸ ਵੀ ਪਹੁੰਚੀ। ਇਨ੍ਹਾਂ ਦਿਨਾਂ ਵਿਚ ਹੀ ਬਾਦਸ਼ਾਹ ਦਾ ਇਕ ਹਾਥੀ ਮਰ ਗਿਆ। ਬਾਦਸ਼ਾਹ ਨੇ ਫ਼ੌਰਨ ਹੁਕਮ ਦਿਤਾ ਕਿ ਉਸ ਫ਼ਕੀਰ ਨੂੰ ਲਿਆਉ ਜਿਸ ਨੇ ਹਾਥੀ ਜ਼ਿੰਦਾ ਕੀਤਾ ਸੀ। ਗੁਰੂ ਨਾਨਕ ਨੂੰ ਹੁਕਮ ਹੋਇਆ ਕਿ ਮੋਏ ਹਾਥੀ ਨੂੰ ਜ਼ਿੰਦਾ ਕੀਤਾ ਜਾਵੇ। ਗੁਰਦੇਵ ਨੇ ਆਖਿਆ ਕਿ ਰੱਬ ਦੀ ਰਜ਼ਾ ਵਿਚ ਉਹ

ਕੋਈ ਵਿਘਨ ਪਾਣ ਨੂੰ ਤਿਆਰ ਨਹੀਂ । ਮੌਤ ਤੇ ਜ਼ਿੰਦਗੀ ਰੱਬ ਦੀ ਦਾਤ ਹੈ। ਸਿਕੰਦਰ ਲੋਧੀ ਨੇ ਕ੍ਰੋਧਵਾਨ ਹੋ ਕੇ ਗੁਰੂ ਨਾਨਕ ਨੂੰ ਜੇਲ ਵਿਚ ਸੁਟ ਦਿਤਾ ।[੬] ਜੇਲ ਵਿਚ ਗੁਰੂ ਸਾਹਿਬ ਨੇ ਹਰ ਕੈਦੀ ਨਾਲ ਇਤਨੀ ਹਮਦਰਦੀ ਪਰਗਟ ਕੀਤੀ ਕਿ ਕੋਤਵਾਲ ਤੇ ਹੋਰ ਅਫ਼ਸਰ ਬੜੇ ਪ੍ਰਭਾਵਿਤ ਹੋਏ । ਉਨ੍ਹਾਂ ਨੇ ਬਾਦਸ਼ਾਹ ਨੂੰ ਯਕੀਨ ਦੁਆਇਆ ਕਿ ਬਾਬਾ ਨਾਨਕ ਇਕ ਅੱਲਾ ਵਿਚ ਵਿਸ਼ਵਾਸ ਰੱਖਣ ਵਾਲਾ ਹੈ ਅਤੇ ਬੁੱਤ ਪੂਜਾ ਦਾ ਵਿਰੋਧੀ ਹੈ । ੩ ਜੁਲਾਈ, ੧੫੦੫ ਨੂੰ ਜਦ ਕਿ ਅਜੇ ਗੁਰੂ ਜੀ ਸਿਕੰਦਰ ਲੋਧੀ ਦੀ ਕੈਦ ਵਿਚ ਹੀ ਸਨ, ਦਿੱਲੀ ਵਿਚ ਇਕ ਜ਼ਬਰਦਸਤ ਭੁਚਾਲ ਆਇਆ । ਉਸ ਸਮੇਂ ਦਾ ਲੇਖਕ ਲਿਖਦਾ ਹੈ ਕਿ ਇਹ ਭੁਚਾਲ ਇਤਨਾ ਭਿਆਨਕ ਸੀ ਕਿ ਪਹਾੜ ਹਿਲ ਗਏ । ਬੜੀਆਂ ਬੜੀਆਂ ਇਮਾਰਤਾਂ ਢਹਿ ਢੇਰੀ ਹੋ ਗਈਆਂ । ਸਭ ਨੇ ਇੰਝ ਮਹਿਸੂਸ ਕੀਤਾ ਕਿ ਸ਼ਾਇਦ ਕਿਆਮਤ ਦਾ ਦਿਨ ਆ ਗਿਆ ਹੈ ।[੭]

ਦਿੱਲੀ ਦੇ ਉਘੇ ਸੂਫ਼ੀ ਫ਼ਕੀਰ ਬਾਦਸ਼ਾਹ ਨੂੰ ਮਿਲੇ ਅਤੇ ਆਖਿਆ ਕਿ ਇਹ ਕਿਆਮਤੀ ਤਬਾਹੀ ਇਸ ਲਈ ਆਈ ਕਿ ਤੁਸੀਂ ਇਕ ਨਿਰਦੋਸ਼ੇ ਦਰਵੇਸ਼ ਮਹਾਂਪੁਰਸ਼ ਨੂੰ ਕੈਦ ਕਰ ਛਡਿਆ ਹੈ । ਜੇ ਤੁਸੀਂ ਉਨ੍ਹਾਂ ਨੂੰ ਰਿਹਾ ਨਾ ਕੀਤਾ ਤਾਂ ਪਤਾ ਨਹੀਂ ਕੀ ਕਹਿਰ ਵਰਤੇ । ਇਨ੍ਹਾਂ ਫ਼ਕੀਰਾਂ ਵਿਚ ਸ਼ੇਖ਼ ਫ਼ਰੀਦ ਦੇ ਚੇਲੇ, ਚਿਸ਼ਤੀ ਸਿਲਸਿਲੇ ਦੇ ਨਿਜ਼ਾਮਉੱਦੀਨ ਅਉਲੀਆ ਦੇ ਗੱਦੀ ਨਸ਼ੀਨ ਵੀ ਸਨ ਜਿਨ੍ਹਾਂ ਦਾ ਬਾਦਸ਼ਾਹ ਉਤੇ ਬੜਾ ਪ੍ਰਭਾਵ ਸੀ । ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਆਪਣੀ ਕੈਦ ਵਿਚੋਂ ਰਿਹਾ ਕਰ ਦਿਤਾ ਤੇ ਉਨ੍ਹਾਂ ਦੀ ਇੱਛਿਆ ਅਨੁਸਾਰ ਉਸ ਜੇਲ ਦੇ ਕੈਦੀ ਵੀ ਛਡ ਦਿਤੇ ।[੮]

## ਸੂਫ਼ੀ ਦਰਵੇਸ਼ ਮਜਨੂੰ :

ਜਮਨਾ ਦੇ ਕਿਨਾਰੇ ਇਕ ਸੂਫ਼ੀ ਮਹਾਂਪੁਰਸ਼ ਇਕ ਕੁਟੀਆ ਵਿਚ ਰਹਿੰਦਾ ਸੀ ਜੋ ਆਪਣੀ ਜ਼ਿੰਦਗੀ ਰੱਬ ਦੀ ਯਾਦ ਤੇ ਘੋਰ ਤਪੱਸਿਆ ਵਿਚ ਬਿਤਾਂਦਾ ਸੀ । ਇਹ ਬਹੁਤ ਘਟ ਖਾਂਦਾ ਤੇ ਬਹੁਤ ਘਟ ਸੌਂਦਾ । ਰੱਬ ਦੇ ਸੱਚੇ ਇਸ਼ਕ ਵਿਚ ਇਸ ਦਾ ਵੈਰਾਗ ਇਤਨਾ ਤੀਬਰ ਹੋ ਗਿਆ ਅਤੇ ਇਸ ਦੀ ਦੇਹ ਇਤਨੀ ਲਿੱਸੀ ਹੋ ਗਈ ਕਿ ਇਹ ਸਚਮੁਚ ਇਸ਼ਕ ਹਕੀਕੀ ਦਾ ਮਜਨੂੰ ਬਣ ਗਿਆ ਅਤੇ ਇਸ ਦਾ ਨਾਂ ਵੀ ਮਜਨੂੰ ਫ਼ਕੀਰ ਕਰਕੇ ਪ੍ਰਸਿਧ ਹੋ ਗਿਆ । ਗੁਰੂ ਨਾਨਕ ਦੇਵ ਨੇ ਇਸ ਦੀ ਘਾਲਣਾ ਦੀ ਸੋ ਸੁਣ ਕੇ ਜਮਨਾ ਦੇ ਕਿਨਾਰੇ ਇਕ ਟਿੱਲੇ ਉਤੇ ਉਸ ਦੀ ਝੁਗੀ ਦਾ ਦਰਵਾਜ਼ਾ ਖੜਕਾਇਆ । ਮਜਨੂੰ ਦਰਸ਼ਨ ਕਰਦਿਆਂ ਨਿਹਾਲ ਹੋਇਆ । ਉਸ ਦੇ ਅੰਦਰ ਉਸ ਨੂਰ ਦੀ ਜੁਆਲਾ ਜਗ ਉਠੀ ਜਿਸ ਦੀ ਖੋਜ ਤੇ ਦੀਦਾਰਿਆਂ ਲਈ ਉਹ ਦੀਵਾਨਾ ਹੋ ਗਿਆ ਸੀ । ਇਸਨੇ ਗੁਰੂ ਨਾਨਕ ਨੂੰ ਆਪਣਾ ਪੀਰ ਧਾਰਿਆ ਅਤੇ ਆਪਣੇ ਟਿਕਾਣੇ ਨੂੰ ਨਾਨਕਸ਼ਾਹ ਦਾ ਦੇਹੁਰਾ ਬਣਾਇਆ । ਇਹ ਅਸਥਾਨ ਅੱਜ ਤਕ ਮਜਨੂੰ ਦਾ ਟਿੱਲਾ ਦੇ ਨਾਮ ਨਾਲ

ਪ੍ਰਸਿਧ ਹੈ ।[੯] ਦਰਵੇਸ਼ ਮਜਨੂੰ ਨੇ ਗੁਰੂ ਨਾਨਕ ਦੀ ਸੰਗਤ ਦੀ ਜੋਤ ਆਪਣੇ ਅੰਤਲੇ ਸਮੇਂ ਤਕ ਜਗਦੀ ਰਖੀ । ਛੇਵੇਂ ਪਾਤਸ਼ਾਹ ਗੁਰੂ ਹਰਗੋਬਿੰਦ ਵੀ ਇਥੇ ਹੀ ਆ ਕੇ ਠਹਿਰੇ ਸਨ । ਦਿੱਲੀ ਦੇ ਹੋਰ ਸੰਤਾਂ, ਮਹਾਂ ਪੁਰਸ਼ਾਂ ਤੇ ਸੂਫੀਆਂ ਨੇ ਗੁਰੂ ਸਾਹਿਬ ਦਾ ਬੜਾ ਮਾਣ ਤੇ ਸਤਿਕਾਰ ਕੀਤਾ ।[੧੦]

## ਗੋਰਖਮਤਾ ਨਾਨਕਮਤਾ ਬਣਿਆ :

ਦਿੱਲੀ ਤੋਂ ਗੁਰੂ ਨਾਨਕ ਦੇਵ ਜੀ ਪੀਲੀ ਭੀਤ ਦੇ ਨੇੜੇ ਗੋਰਖਮਤੇ ਗਏ । ਇਥੇ ਕੋਈ ਗੋਰਖ ਨਾਲ ਸੰਬੰਧਤ ਨਾਥ ਪੰਥੀ ਜੋਗੀਆਂ ਦਾ ਮੇਲਾ ਲਗਦਾ ਸੀ । ਭਾਰਤ ਦੇ ਹਰ ਹਿੱਸੇ ਤੋਂ ਬਾਰਾਂ ਪੰਥਾਂ ਦੇ ਜੋਗੀ ਏਥੇ ਪਹੁੰਚੇ । ਗੁਰੂ ਸਾਹਿਬ ਨੇ ਇਕ ਬ੍ਰਿਛ ਥਲੇ ਟਿਕਾਣਾ ਕੀਤਾ ।[੧੧] ਇਹ ਬ੍ਰਿਛ ਅਜੇ ਵੀ ਇਸ ਇਲਾਕੇ ਦੇ ਲੋਕਾਂ ਲਈ ਬੜਾ ਪੂਜਯ ਮੰਨਿਆ ਜਾਂਦਾ ਹੈ ਅਤੇ ਇਥੋਂ ਦੇ ਲੋਕ ਅਜ ਭੀ ਇਸ ਦੇ ਇਰਦ ਗਿਰਦ ਆਪਣੀ ਭਾਸ਼ਾ ਵਿਚ ਗੁਰੂ ਨਾਨਕ ਦੇ ਜਸ ਦੇ ਕਈ ਗੀਤ ਗਾਉਂਦੇ ਹਨ ਅਤੇ ਇਥੇ ਆਰਤੀ ਕਰਕੇ ਸੁਖਣਾ ਸਖਦੇ ਹਨ ।[੧੨] ਗੁਰੂ ਨਾਨਕ ਦੇ ਦਰਸ਼ਨਾਂ ਨੂੰ ਯਾਤ੍ਰੀ ਟੁਟ ਕੇ ਪਏ । ਦਿਨੇ ਜੋਗੀਆਂ ਨੇ ਆਪਣੀਆਂ ਸਿਧੀਆਂ ਨਾਲ ਉਸ ਬ੍ਰਿਛ ਨੂੰ ਉਖੇੜਨ ਦਾ ਜਤਨ ਕੀਤਾ ਜਿਸ ਥਲੇ ਗੁਰੂ ਨਾਨਕ ਦੇਵ ਜੀ ਸਨ, ਪਰ ਉਹ ਨਾ ਹਿੱਲਿਆ । ਰਾਤ ਨੂੰ ਇਤਨੀ ਜ਼ਬਰਦਸਤ ਹਨੇਰੀ ਕੁਦਰਤ ਵਲੋਂ ਆਈ ਕਿ ਸਭ ਜੋਗੀਆਂ ਦੀਆਂ ਧੂਣੀਆਂ ਬੁਝ ਗਈਆਂ ਕੇਵਲ ਗੁਰੂ ਨਾਨਕ ਦੀ ਧੂਣੀ ਤੇ ਅੱਗ ਲਟਾ ਲਟ ਜਗਦੀ ਰਹੀ । ਇਹ ਕੌਤਕ ਦੇਖ ਕੇ ਜੋਗੀ ਗੁਰੂ ਸਾਹਿਬ ਨੂੰ ਗਿਆਨ ਚਰਚਾ ਨਾਲ ਜਿੱਤਣ ਆਏ । ਉਨ੍ਹਾਂ ਨੇ ਗੁਰੂ ਸਾਹਿਬ ਦੇ ਅਸਥਾਨ ਤੋਂ ਕੁਝ ਫਾਸਲੇ ਤੇ ਆਪਣਾ ਝੰਡਾ ਗੱਡ ਦਿਤਾ ਜਿਸ ਦਾ ਮਤਲਬ ਹੈ ਕਿ ਉਹ ਜੋਗ ਦਰਸ਼ਨ ਦਾ ਸਿਰ ਉੱਚਾ ਰਖਣ ਲਈ ਸ਼ਾਸਤ੍ਰਾਰਥ ਲਈ ਗੁਰੂ ਸਾਹਿਬ ਨੂੰ ਚੈਲੰਜ ਕਰਦੇ ਸਨ । ਗੁਰੂ ਸਾਹਿਬ ਨੇ ਉਸੇ ਵੇਲੇ ਆਪਣੇ ਦਰਸ਼ਨ ਦਾ ਰਾਜ ਸਥਾਪਤ ਕਰਨ ਲਈ ਆਪਣਾ ਝੰਡਾ ਉਨ੍ਹਾਂ ਦੇ ਸਨਮੁਖ ਗੱਡ ਦਿਤਾ ਜਿਸ ਦਾ ਮਤਲਬ ਸੀ ਕਿ ਉਨ੍ਹਾਂ ਨੇ ਜੋਗੀਆਂ ਦਾ ਚੈਲੰਜ ਪਰਵਾਨ ਕਰ ਲਿਆ ।[੧੩] ਬਹਿਸ ਸ਼ੁਰੂ ਹੋਈ । ਗੁਰੂ ਸਾਹਿਬ ਨੇ ਪਹਿਲਾਂ ਉਨ੍ਹਾਂ ਦੇ ਸਿਧਾਂਤਕ ਪ੍ਰਸ਼ਨਾਂ ਦਾ ਉੱਤਰ ਦਿਤਾ ਫੇਰ ਉਨ੍ਹਾਂ ਨੇ ਆਪਣੇ ਸਿਧਾਂਤਾਂ ਦੀ ਰੌਸ਼ਨੀ ਵਿਚ ਜੋਗ ਮਤ ਦੀ ਟੀਕਾ ਟਿਪਣੀ ਤੇ ਸੱਚੇ ਜੋਗ ਮਾਰਗ ਦੀ ਵਿਆਖਿਆ ਕਰਦੇ ਹੋਏ ਇਹ ਸ਼ਬਦ ਉਚਾਰਿਆ :

ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥
ਜੋਗੁ ਨ ਮੁੰਦੀ ਮੂੰਡਿ ਮੁੰਡਾਇਐ ਜੋਗੁ ਨ ਸਿੰਙੀ ਵਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥

ਗਲੀਂ ਜੋਗੁ ਨਾ ਹੋਈ ॥
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥
ਜੋਗੁ ਨ ਬਾਹਰਿ ਮੜੀ ਮਸਾਣੀ ਜੋਗ ਨ ਤਾੜੀ ਲਾਈਐ ॥
ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ॥
ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤਿ ਇਵ ਪਾਈਐ ॥
ਸਤਿਗੁਰ ਭੇਟੈ ਤਾ ਸਹਸਾ ਤੂਟੈ ਧਾਵਤ ਵਰਜਿ ਰਹਾਇਆ ॥
ਨਿਝਰ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥
ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤਿ ਇਵ ਪਾਈਐ ॥
ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥
ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥

ਮ: ੧: ਸੂਹੀ, ੭੩੦।

ਇਹ ਸ਼ਬਦ ਸੁਣ ਕੇ ਕੁਝ ਤੇਜ਼ ਤਰਾਰ ਜੋਗੀ ਭੜਕ ਉਠੇ ਪਰ ਜਿਹੜੇ ਬਜ਼ੁਰਗ ਤੇ ਸੂਝਵਾਨ ਜੋਗੀਆਂ ਨੂੰ ਸਤਿਗੁਰੂ ਦੇ ਸ਼ਬਦ ਸਿਧਾਂਤ ਤੇ ਸ਼ਬਦ ਜੋਤ ਅਨੁਭਵ ਦੀ ਪ੍ਰਤੀਤੀ ਹੋਈ ਉਹ ਚਰਨੀ ਲਗੇ। ਹਠ ਜੋਗ ਛਡ ਕੇ ਉਹ ਗੁਰੂ ਨਾਨਕ ਦੇ ਸਹਿਜ ਜੋਗੀ ਚੇਲੇ ਬਣੇ। ਇਨ੍ਹਾਂ ਨੇ ਹੀ ਆਪਣੇ ਬਲ ਨਾਲ ਗੋਰਖ ਮਤੇ ਦਾ ਨਾਮ ਉਸ ਦਿਨ ਤੋਂ ਨਾਨਕ ਮਤਾ ਰਖ ਦਿਤਾ। ਇਹ ਕੰਨ ਪਾਟੇ ਜੋਗੀਆਂ ਦਾ ਕੇਂਦਰ ਸੀ। ਉਸ ਦਿਨ ਤੋਂ ਗੁਰੂ ਨਾਨਕ ਦੇ ਸਹਿਜ ਜੋਗ ਦਾ ਕੇਂਦਰ ਬਣਿਆ।[੧੪]

ਇਥੋਂ ਗੁਰੂ ਸਾਹਿਬ ਅਯੁਧਿਆ ਤੇ ਬਨਾਰਸ ਵਲ ਨੂੰ ਟੁਰਨ ਲਗੇ ਤਾਂ ਕੁਛ ਜੋਗੀ ਭੀ ਇਨ੍ਹਾਂ ਦੇ ਨਾਲ ਚਲ ਪਏ। ਰਸਤੇ ਵਿਚੇ ਇਕ ਰੀਠੇ ਦੇ ਬ੍ਰਿਛ ਥਲੇ ਗੁਰੂ ਸਾਹਿਬ ਬਰਾਜੇ।[੧੫] ਜਿਸ ਪਾਸੇ ਗੁਰੂ ਸਾਹਿਬ ਬੈਠੇ ਸਨ ਉਸ ਪਾਸੇ ਦੇ ਰੀਠੇ ਮਿਠੇ ਹੋ ਗਏ। ਦੂਸਰੇ ਪਾਸੇ ਦੇ ਇਸੇ ਬ੍ਰਿਛ ਦੇ ਰੀਠੇ ਅਜ ਤਕ ਕੌੜੇ ਹਨ। ਜੋਗੀ ਇਹ ਕੌਤਕ ਦੇਖ ਕੇ ਹੋਰ ਪ੍ਰਭਾਵਿਤ ਹੋਏ, ਕਿ ਗੁਰੂ ਸਾਹਿਬ ਦੇ ਚਰਨ ਪੈਣ ਨਾਲ ਸਹਿਜ ਸੁਭਾਇ ਕੁਦਰਤ ਦੀਆਂ ਕੌੜੀਆਂ ਚੀਜ਼ਾਂ ਭੀ ਮਿੱਠੀਆਂ ਹੋ ਜਾਂਦੀਆਂ ਹਨ।[੧੬]

**ਬਾਬਾ ਅਯੁਧਿਆ ਪਹੁੰਚਿਆ :**

ਬਨਾਰਸ ਨੂੰ ਜਾਂਦੇ ਹੋਏ ਗੁਰੂ ਸਾਹਿਬ ਕੁਝ ਦਿਨ ਅਲਾਹਾਬਾਦ ਠਹਿਰੇ ਤੇ ਉਥੋਂ ਅਗੇ ਅਯੁਧਿਆ ਗਏ। ਇਥੋਂ ਦੇ ਪੰਡਤਾਂ ਨੇ ਪੁੱਛਿਆ ਗੁਰੂ ਕਿੰਨੇ ਪ੍ਰਕਾਰ ਦੇ ਹਨ, ਤੇ ਸ੍ਰੇਸ਼ਟ ਗੁਰੂ ਕੌਣ ਹੈ। ਬਚਨ ਹੋਇਆ, "ਗੁਰੂ ਤਿੰਨ ਪ੍ਰਕਾਰ ਦੇ ਹੈਨ ; ਇਕ ਪੰਡਿਤ ਗੁਰੂ ਹੈਨ, ਅਉਰ ਇਕ ਅਉਧੂਤ ਗੁਰੂ ਹੈਨ, ਅਉਰ ਇਕ ਮਹਾਪੁਰਖ ਗੁਰੂ ਹੈਨ। ਜੋ

ਪੰਡਤ ਗੁਰੂ ਹੈਨ ਸੋ ਅਉਰੋਂ ਕੋ ਉਪਦੇਸ਼ ਕਰਤੇ ਹੈਨ, ਅਰ ਆਪ ਨਹੀਂ ਕਮਾਵਤੇ ; ਜੈਸੇ ਅੰਧਾ ਜੋ ਮੁਹਾਣਾ ਹੈ, ਤਰਨਾ ਕੋ ਜਾਨਤਾ ਹੈ ਪਰ ਪਾਰ ਪਰ ਕੰਢੇ ਨਹੀਂ ਆਵਤਾ। ਦੂਸਰਾ ਅਉਧੂਤ ਗੁਰੂ ਹੋਤਾ ਹੈ ਜਿਸ ਕਿ ਵਿਦਿਆ ਰੂਪੀ ਹਾਥ ਅਰ ਪਾਉਂ ਨਹੀਂ ਹੋਤੇ। ਓਹ ਆਪ ਤਾਂ ਤਰ ਜਾਤੇ ਹਨ, ਪਰ ਹੋਰ ਕਿਸੇ ਦੀ ਬੇੜੀ ਪਾਰ ਨਹੀਂ ਤਰ ਸਕਦੇ। ਉਹ ਪਿੰਗਲੇ ਮੁਹਾਣੇ ਹਨ। ਮਹਾਪੁਰਖ ਗੁਰੂ ਜੋ ਹੈਨ ਸੋ ਵਿਦਿਆ ਕਰ ਭੀ ਸਪੰਨ ਹੈਨ ਅਰ ਗਿਆਨ ਅਰ ਜੋਗ ਕਰ ਭੀ ਸਪੰਨ ਹੈਨ। ਓਹ ਆਪ ਭੀ ਕਲਿਆਣ ਰੂਪ ਹੈਨ ਅਰ ਜੋ ਉਨ ਕੋ ਮਿਲਤੇ ਹਨ ਤਿਨਕਾ ਭੀ ਉਧਾਰ ਹੋਤਾ ਹੈ। ਜੋ ਉਨਕਾ ਉਪਦੇਸ਼ ਸੁਣਤੇ ਹੈਨ ਤਿਨ ਕਉ ਗਿਆਨ ਹੋਤਾ ਹੈ। ਉਹ ਐਸੇ ਹੈਂ ਜੈਸੇ ਸੁਜਾਣ ਮੁਹਾਣਾ ਨਦੀ ਪਾਰ ਕਰਾਤਾ ਹੈ, ਜਿਸ ਕੋ ਬੇੜੀ ਪਰ ਲੰਘਾਵਣਾ ਹੋਤਾ ਹੈ ਤਿਸ ਕੋ ਬੇੜੀ ਪਰ ਲੰਘਾਵਤਾ ਹੈ। ਕਿਸੇ ਕੋ ਸਰ ਨਹੀਂ ਪਰ ਕਿਸੇ ਕੋ ਤੁਲਹੇ ਪਰ ਸੋ ਜਿਵੇਂ ਪਾਰ ਲੰਘਾਵਣਾ ਹੋਤਾ ਹੈ ਤਿਵੇਂ ਲੰਘਾਵਤਾ ਹੈ। ਤਾਂ ਇਤਨੀ ਬਾਤ ਸੁਣ ਕਰ ਸਭ ਲੋਕ ਬਾਬੇ ਕੇ ਚਰਨੀ ਗਿਰ ਪੜੇ ਅਰ ਕਹਿਆ, ਕਿ ਸਾਡਾ ਉਧਾਰ ਕਰੀਏ। ਤਾਂ ਬਚਨ ਹੋਇਆ, ਕਿ ਜਗਤ ਨੂੰ ਅਨਿਤ ਜਾਨਣਾ ਅਰ ਸਤਿਨਾਮ ਦਾ ਜਾਪ ਕਰਨਾ ਸੋ ਇਹ ਉਪਦੇਸ਼ ਕਰਕੇ ਬਾਬਾ ਜੀ ਅਗੇ ਗਏ।''੧੭

### ਬਨਾਰਸ ਵਿਚ ਚਤੁਰਦਾਸ ਪੰਡਤ ਨਾਲ ਮੇਲ :

ਇਸ ਤੋਂ ਉਪਰੰਤ ਬਾਬਾ ਨਾਨਕ ਬਨਾਰਸ ਗਏ। ਸ਼ਹਿਰੋਂ ਬਾਹਰ ਉਸ ਅਸਥਾਨ ਠਹਿਰੇ ਜਿਥੇ ਗੁਰੂ ਨਾਨਕ ਸੰਗਤ ਧਰਮਸਾਲ ਅੱਜ ਤਕ ਕਾਇਮ ਹੈ। ਬਨਾਰਸ ਦੇਵੀ ਦੇਵਤਿਆਂ, ਸ਼ਿਵ ਤੇ ਗਨੇਸ਼, ਕ੍ਰਿਸ਼ਨ ਅਤੇ ਹਨੂਮਾਨ ਤੇ ਰਾਮ ਦੀਆਂ ਮੂਰਤੀਆਂ ਦੇ ਮੰਦਰਾਂ ਨਾਲ ਭਰਿਆ ਸ਼ਹਿਰ ਸੀ। ਭਾਰਤ ਦੇ ਹਰ ਹਿੰਦੂ ਫ਼ਿਰਕੇ ਦਾ ਇਥੇ ਕੋਈ ਨਾ ਕੋਈ ਤੀਰਥ ਅਸਥਾਨ ਸੀ ਅਤੇ ਹਿੰਦੁਸਤਾਨ ਦੇ ਕੋਨੇ ਕੋਨੇ ਤੋਂ ਇਥੇ ਯਾਤ੍ਰੀ ਆਏ ਹੋਏ ਸਨ। ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ : ' ਬਨਾਰਸ ਕਾ ਪੰਡਤ ਚਤੁਰਦਾਸ ਥਾਂ, ਸੋ ਇਸ਼ਨਾਨ ਕਉ ਆਇਆ ਥਾ। ਆਇ ਰਾਮ ਰਾਮ ਕੀਤੀਓਸੁ। ਭੇਖ ਦੇਖ ਕੇ ਬੈਠ ਗਇਆ; ਆਖਿਓਸੁ ''ਏ ਭਗਤ, ਤੇਰੇ ਸਾਲਗਰਾਮ ਨਹੀਂ, ਤੁਲਸੀ ਨਾਹੀ, ਸਿਮਰਣੀ ਨਹੀਂ, ਗੋਪੀ ਚੰਦਨ ਕਾ ਟਿਕਾ ਨਹੀਂ। ਅਤੇ ਤੂੰ ਭਗਤ ਕਿਵੇਂ ਕਹਾਵਦਾ ਹੈ ; ਤੁਸਾਂ ਕਿਆ ਭਗਤ ਪਾਈ ਹੈ ?੧੮ ਤਾਂ ਮਰਦਾਨੇ ਰਬਾਬ ਬਜਾਇਆ ਬਾਬੇ ਇਹ ਸ਼ਬਦ ਉਚਾਇਆ :

ਸਾਲਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ ॥
ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ ॥
ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ ॥
ਕਾਚੀ ਢਹਿਗਿ ਦਿਵਾਲ ਕਾਹੇ ਗਚੁ ਲਾਵਹੁ ॥

ਕਰ ਹਰਿ ਹਟ ਮਾਲ ਟਿੰਡ ਪਰੋਵਹੁ ਤਿਸ ਭੀਤਰ ਮਨੁ ਜੋਵਹੁ ॥
ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤ ਭਾਈ ॥
ਜਿਉ ਗੋਡਹੁ ਤਿਉ ਤੁਮ ਸੁਖ ਪਾਵਹੁ ਕਿਰਤ ਨ ਮੇਟਿਆ ਜਾਈ ॥
ਬਗਲੇ ਤੇ ਫੁਨ ਹੰਸਲਾ ਹੋਵੈ ਜੇ ਤੂੰ ਕਰਹਿ ਦਇਆਲਾ ॥
ਪ੍ਰਣਵਤਿ ਨਾਨਕੁ ਦਾਸਨਿ ਦਾਸ ਦਇਆ ਕਰਹੁ ਦਇਆਲਾ ॥

ਚਤਰ ਦਾਸ ਇਹ ਸ਼ਬਦ ਸੁਣਦਿਆਂ ਮਹਿਸੂਸ ਕਰਨ ਲਗਾ ਕਿ ਜੋ ਸਾਲਗਰਾਮ ਤੁਲਸੀ ਮਾਲਾ ਨੂੰ ਉਹ ਭਗਤੀ ਦੇ ਚਿੰਨ੍ਹ ਕਹਿੰਦਾ ਹੈ, ਉਸ ਨੂੰ ਗੁਰੂ ਸਾਹਿਬ ਕੱਚੀ ਕੰਧ ਤੇ ਕੱਲਰ ਸਿੰਜਣ ਵਾਂਗ ਜਤਨ ਮੰਨਦੇ ਹਨ। ਉਨ੍ਹਾਂ ਨੇ ਨਾਲ ਹੀ ਭਗਤੀ ਦਾ ਸੱਚਾ ਸਾਧਨ ਦਸਿਆ। ਜਿਸ ਵਿਚ ਕਰਮ ਰੂਪੀ ਧਰਤੀ ਵਿਚ ਸ਼ੁਭ ਅਮਲਾਂ ਦੇ ਬੀਜ ਬੀਜੇ ਜਾਣ, ਬੰਦਗੀ ਨਾਲ ਇਹ ਸਿੰਜੀ ਜਾਵੇ। ਇਉਂ ਬਗਲਾ ਵੀ ਪਰਮ ਹੰਸ ਬਣ ਜਾਏਗਾ। ਚਤਰ ਦਾਸ ਗੁਰੂ ਸਾਹਿਬ ਦੇ ਚਰਨੀ ਲਗਾ।[੧੯] ਬਨਾਰਸ ਵਿਚ ਰਾਜਾ ਹਰੀਨਾਥ ਗੁਰੂ ਜੀ ਨੂੰ ਮਿਲਿਆ ਜੋ ਵੈਰਾਗ ਵਿਚ ਆ ਕੇ ਸੰਸਾਰ ਤਿਆਗਣ ਲਈ ਤਿਆਰ ਹੋ ਗਿਆ। ਗੁਰੂ ਜੀ ਨੇ ਆਖਿਆ "ਅਸੀਂ ਨਹੀਂ ਚਾਹੁੰਦੇ ਕਿ ਰਾਜ ਤਿਆਗ ਕੇ ਮੰਗਤਾ ਬਣ ਜਾਏਂ। ਰਾਜ ਵਿਚ ਹੀ ਜੋਗ ਕਮਾ ਅਤੇ ਪਰਮ ਪੱਦ ਪ੍ਰਾਪਤ ਕਰ।"[੨੦]

## ਕੀ ਗੁਰੂ ਨਾਨਕ ਕਬੀਰ ਨੂੰ ਮਿਲੇ :

ਬਨਾਰਸ ਵਿਖੇ ਜਦ ਗੁਰੂ ਜੀ ਪਹੁੰਚੇ ਉਥੇ ਕਬੀਰ ਦੇ ਉਤਰਾਧਿਕਾਰੀ ਸਨ। ਕਬੀਰ ਜੀ ਦੀ ਬਾਣੀ ਇਨ੍ਹਾਂ ਉਤਰਾਧਿਕਾਰੀਆਂ ਤੋਂ ਜਾਂ ਗੁਰੂ ਨਾਨਕ ਨੇ ਪ੍ਰਾਪਤ ਕੀਤੀ ਜਾਂ ਤੀਸਰੇ ਪਾਤਸ਼ਾਹ ਗੁਰੂ ਅਮਰਦਾਸ ਜੀ ਨੇ ਇਕੱਠੀ ਕੀਤੀ, ਜੋ ਇਧਰ ਆਏ। ਪਰ ਹੈਰਾਨੀ ਦੀ ਗੱਲ ਹੈ ਕਿ ਇਕ ਜਨਮ ਸਾਖੀਆਂ ਨੇ ਤਾਂ ਲਿਖਿਆ ਹੈ ਕਿ ਗੁਰੂ ਨਾਨਕ ਤੇ ਕਬੀਰ ਦਾ ਮੇਲ ਹੋਇਆ ਤਾਂ ਕਬੀਰ ਨੇ ਬਾਬੇ ਨਾਨਕ ਨੂੰ ਜਗਤ ਗੁਰੂ ਮੰਨਿਆ। ਕਈਆਂ ਗੁਰੂ ਘਰ ਵਿਰੋਧੀ ਲੇਖਕਾਂ ਨੇ ਕਬੀਰ ਨੂੰ ਗੁਰੂ ਨਾਨਕ ਦਾ ਗੁਰੂ ਬਣਾ ਦਿਤਾ। ਇਨ੍ਹਾਂ ਲਿਖਤਾਂ ਦੇ ਪਿਛੇ ਲਗ ਕੇ ਅੱਜ ਕਲ੍ਹ ਦੇ ਬਹੁਤ ਸਾਰੇ ਹਿੰਦੀ ਦੇ ਵਿਦਵਾਨਾਂ ਨੇ ਕਬੀਰ ਨੂੰ ਬਾਬਾ ਨਾਨਕ ਦਾ ਗੁਰੂ ਲਿਖਿਆ ਹੈ। ਇਨ੍ਹਾਂ ਲਿਖਤਾਂ ਕਥਨਾਂ ਦੀ ਇਤਿਹਾਸਕ ਕਚਿਆਈ ਪਰਗਟ ਕਰਕੇ ਅਸੀਂ ਇਸ ਗੱਲ ਦੇ ਇਤਿਹਾਸਕ ਸਬੂਤ ਦਿਆਂਗੇ ਕਿ ਕਬੀਰ ਤੇ ਗੁਰੂ ਨਾਨਕ ਦਾ ਇਸ ਸੰਸਾਰ ਵਿਚ ਮੇਲ ਨਹੀਂ ਹੋਇਆ।

## ਗੁਰੂ ਨਾਨਕ ਤੇ ਕਬੀਰ ਦੇ ਮੇਲ ਬਾਰੇ ਲਿਖਣ ਵਾਲੇ ਲੇਖਕ —

### (੧) ਜਨਮ ਸਾਖੀ ਮਿਹਰਬਾਨ :

ਭਾਈ ਮਨੀ ਸਿੰਘ ਆਪਣੀ ਜਨਮ ਸਾਖੀ ਅਰੰਭ ਕਰਨ ਲਗੇ ਲਿਖਦੇ ਹਨ : ਗੋਸ਼ਟ

ਜਨਮ ਸਾਖੀ ਪਹਿਲੀ ਪਾਤਸ਼ਾਹੀ ਦੀ ਅਰ ਉਸ ਦੇ ਵਿਚ ਛੋਟੇ ਮੇਲ ਵਾਲਿਆਂ (ਮੀਣਿਆਂ) ਨੇ ਕਈ ਜੁਗਤਾਂ ਅਣ ਬਣਦੀਆਂ ਪਾਇ ਦਿਤੀਆਂ ਹੈਨ। ਜਿਸ ਨੂੰ ਸੁਣ ਕੇ ਸਿੱਖ ਦਾ ਸਿਦਕ ਗੁਰੂ ਵਲੋਂ ਘਟ ਜਾਂਦਾ ਹੈ, ਜੈਸੇ ਦੂਧ ਮੈ ਪਾਨੀ ਰਲਾਇ ਦਿਤੇ। ਤੇ ਹੰਸ ਉਸ ਨੂੰ ਭਿੰਨ ਭਿੰਨ ਕਰ ਲੈਂਦਾ ਹੈ, ਤੈਸੇ ਤੁਸੀਂ ਮਹਾ ਹੰਸ ਹੋ। ਕ੍ਰਿਪਾ ਕਰਕੇ ਗੁਰੂ ਕੇ ਬਚਨ ਤੇ ਮੀਣਿਆਂ ਦੇ ਬਚਨ ਭਿੰਨ ਭਿੰਨ ਕਰ ਦੇਵੋ। ਤਾਂ ਭਾਈ ਮਨੀ ਸਿੰਘ ਜੀ ਬਚਨ ਕੀਤਾ ਕਿ ਜਿਸ ਸਮੇਂ ਪੰਜਵੇਂ ਪਾਤਸ਼ਾਹ ਸ੍ਰੀ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਕੀਤੀ ਹੈ, ਤਿਸ ਸਮੇਂ ਸਿਖਾਂ ਅਰਦਾਸ ਕੀਤੀ ਜੋ ਗੋਸ਼ਟ ਦੀ ਮਰਯਾਦਾ ਕੋਈ ਨਹੀਂ, ਮਤਿ ਪੰਜਾ ਮੇਲਾ ਵਾਲੇ (ਮੀਣੇ) ਜਨਮਸਾਖੀ ਵਿਚ ਅਜੁਗਤਾ ਪਾਇਕੇ ਸਿਖਾਂ ਨੂੰ ਭਰਮਾਇ ਦੇਂਦੇ ਹੋਵਨ ਤਾਂ ਭਾਈ ਗੁਰਦਾਸ ਜੀ ਨੂੰ ਬਚਨ ਹੋਇਆ ਕਿ ਤੁਸਾਂ ਜਨਮ ਸਾਖੀ ਦੀ ਇਕ ਵਾਰ ਕਰਨੀ ਜੋ ਗੁਰੂ ਦੇ ਸਿਖ ਉਸ ਵਾਰ ਦੇ ਅਨੁਸਾਰੀ ਸਾਖੀ ਸੁਣਨ ਪੜ੍ਹਨਗੇ।"[੨੧]

ਇਸ ਮਹਤ੍ਵ ਪੂਰਨ ਇਤਿਹਾਸਕ ਕਥਨ ਤੋਂ ਇਹ ਗੱਲਾਂ ਸਿਧ ਹੁੰਦੀਆਂ ਹਨ : (੧) ਸ੍ਰੀ ਗੁਰੂ ਅਰਜਨ ਦੇਵ ਤੋਂ ਪਹਿਲਾਂ "ਗੋਸ਼ਟ ਜਨਮ ਸਾਖੀ ਪਾਤਸ਼ਾਹੀ ਪਹਿਲੀ ਦੀ ਸੀ" ਇਹ ਗ਼ਾਲਬਨ ਉਹੀਓ ਜਨਮ ਸਾਖੀ ਸੀ ਜੋ ਗੁਰੂ ਅੰਗਦ ਨੇ ਲਿਖਵਾਈ। (੨) ਗੁਰੂ ਅਰਜਨ ਦੇਵ ਜੀ ਨੇ ਇਹ ਦੇਖਦਿਆਂ ਕਿ ਮੀਣਿਆਂ ਨੇ ਬਾਣੀ ਵਿਗਾੜ ਕੇ ਲਿਖਣੀ ਸ਼ੁਰੂ ਕਰ ਦਿਤੀ ਹੈ ਸੱਚੀ ਬਾਣੀ ਤੇ ਪ੍ਰਮਾਣਿਕ ਬਾਣੀ ਮਰਯਾਦਾ ਬੱਧ ਕਰ ਦਿਤੀ। ਇਹ ਕੰਮ ਉਨ੍ਹਾਂ ਨੇ ਸ਼ਹੀਦੀ ਤੋਂ ਥੋੜ੍ਹਾ ਚਿਰ ਪਹਿਲਾਂ ਹੀ ਮੁਕੰਮਲ ਕੀਤਾ। (੩) ਪਰ ਸਿੱਖਾਂ ਨੇ ਤੇ ਗੁਰੂ ਸਾਹਿਬ ਨੇ ਵੀ ਇਹ ਦੇਖਿਆ ਕਿ ਜਨਮ ਸਾਖੀ ਮਰਯਾਦਾ ਬੱਧ ਨਹੀਂ ਹੋਈ। ਉਸ ਵਿਚ ਵਾਧੇ ਘਾਟੇ ਹੋ ਗਏ ਸਨ ਤੇ ਹੁਣ ਮੀਣੇ (ਪ੍ਰਿਥੀਆਂ ਤੇ ਮਿਹਰਬਾਨ) ਉਸ ਵਿਚ ਐਸੀਆਂ ਅਣਹੋਈਆਂ ਗਲਾਂ ਪਾ ਰਹੇ ਸਨ ਜੋ ਸਿੱਖਾਂ ਦੇ ਸਿਦਕ ਨੂੰ ਵੀ ਠੇਸ ਲਾਉਂਦੀਆਂ ਸਨ। (੪) ਭਾਈ ਗੁਰਦਾਸ ਨੂੰ ਹੁਕਮ ਹੋਇਆ ਇਕ ਵਾਰ ਜਨਮ ਸਾਖੀ ਦੀ ਕਰਨੀ ਜਿਸ ਵਿਚ ਮੀਣਿਆਂ ਦੇ ਭੁਲੇਖੇ ਦੂਰ ਕਰਨੇ, ਜਿਵੇਂ ਕਿ ਮਿਹਰਬਾਨ ਨੇ ਬਾਬੇ ਨਾਨਕ ਨੂੰ ਜਨਕ ਦਾ ਅਵਤਾਰ ਲਿਖਿਆ ਹੈ ਪਰ ਭਾਈ ਗੁਰਦਾਸ ਨੇ ਨਿਰੰਕਾਰ ਦੇ ਨਿਜ ਰੂਪ ਦੀ ਜੋਤਿ-ਅੰਸ ਦਸਿਆ ਹੈ। (੫) ਇਉਂ ਮੀਣੇ ਮਿਹਰਬਾਨ ਦੀ ਰਚਨਾ ਦਾ ਭੀ ਖੰਡਨ ਕੀਤਾ ਤੇ ਉਸਦੀ ਜਨਮ ਸਾਖੀ ਦਾ ਭੀ। ਮੀਣਿਆ (ਪ੍ਰਿਥੀਚੰਦ ਤੇ ਮਿਹਰਬਾਨ) ਦਾ ਹੋਰ ਪੋਲ ਖੋਲ੍ਹਣ ਲਈ ਮੀਣਿਆਂ ਬਾਰੇ ਭਾਈ ਗੁਰਦਾਸ ਨੇ ਇਹ ਲਿਖਿਆ :

ਮੁਹਹੁ ਘੁਥਹੁ ਮੀਣਿਆ ਤੁਧ ਜਮ ਪੁਰ ਜਾਣਾ ॥ ੩੬,੪।
ਖੋਟੀ ਸੰਗਤ ਮੀਣਿਆਂ ਦੁਖ ਦੇਂਦੀ ਮਿਤੇ ॥ ੩੬.੫।
ਨਰਕ ਪੰਥ ਹੈ ਮੀਣਿਆ ਮਿਲ ਨਰਕ ਨਿਬਾਹੇ ॥
ਰਲੇ ਜ ਸੰਗਤਿ ਮੀਣਿਆ ਉਠਿ ਚਲੈ ਨਿਰਾਸਾ ॥
ਕਿਆ ਨੀਸਾਣੀ ਮੀਣਿਆਂ ਖੋਟ ਸਾਲੀ ਸਿੱਕੇ ॥

ਸਿਰੇ ਸਿਰ ਪਹਣੀ ਮਾਰੀਅਨ ਉਇ ਪੀਰ ਫਿਟਿਕੇ ॥ ੮ ॥
ਵਿਣ ਗੁਣ ਗੁਰੂ ਸਦਾਇੰਦੇ ਓਇ ਖੋਟੇ ਮੱਠੇ ॥ ੯ ॥

ਮੀਣੇ ਉਨ੍ਹਾਂ ਠਗਾਂ ਨੂੰ ਕਹਿੰਦੇ ਸਨ ਜੋ ਮਾਰ ਧਾੜ ਕਰਕੇ, ਚੋਰੀ ਕਰਕੇ ਗੁਜ਼ਾਰਾ ਕਰਦੇ ਸਨ। ਗੁਰੂ ਸਾਹਿਬ ਨੇ ਇਨ੍ਹਾਂ ਨੂੰ ਮੀਣੇ ਤਾਂ ਕਿਹਾ ਕਿ ਇਹ ਬਾਣੀ ਚੋਰੀ ਕਰਕੇ ਆਪਣੇ ਨਾਮ ਤੇ ਲਿਖੀ ਜਾਂਦੇ ਸਨ ਤੇ ਸਚੇ ਸਤਿਗੁਰਾਂ ਦੀਆਂ ਸਾਖੀਆਂ ਵਿਗਾੜ ਕੇ ਉਨ੍ਹਾਂ ਨੂੰ ਛੁਟਿਆਂਦੇ ਸਨ ਅਤੇ ਉਨ੍ਹਾਂ ਦੇ ਮਿਸ਼ਨ ਦੇ ਮੂਲ ਸਿਧਾਂਤਾਂ ਨੂੰ ਵਿਗਾੜਦੇ ਸਨ। ਸਭ ਤੋਂ ਪਹਿਲਾ ਮਿਹਰਬਾਨ ਨੇ ਗੁਰੂ ਨਾਨਕ ਅਤੇ ਕਬੀਰ ਦੇ ਮੇਲ ਬਾਰੇ ਗ਼ਲਤ ਬਿਆਨੀ ਕੀਤੀ ਹੈ।

ਕਬੀਰ ਤੇ ਗੁਰੂ ਨਾਨਕ ਦੀ ਗੋਸ਼ਟ ਮਿਹਰਬਾਨ ਨੇ ਇਸ ਪ੍ਰਕਾਰ ਲਿਖੀ ਹੈ। ਕਬੀਰ ਨੂੰ ਦੇਖ ਕੇ ਬਾਬਾ ਉਠਿ ਖੜੇ ਹੋਏ!

**ਕਬੀਰ :** ਬੈਠੇ ਰਹੀਐ ਹਰਿ ਬੋਲੀਐ। ਹਮ ਐਸੇ ਕਵਨ ਕਹਾਵਹਿ ਜਿਨ ਕਉ ਉਠ ਉਠ ਠਾਂਢੇ ਭਏ ਤੁਮ।

**ਬਾਬਾ ਨਾਨਕ :** ਅਮਰ ਆਏ ਲੋਕੀ ਤਾਂ ਕਿਉਂ ਬੈਠੇ ਰਹੇ ?

**ਕਬੀਰ :** ਨਾ ਜੀ ਤੂੰ ਜਗਤ ਗੁਰੂ ਹੈਂ, ਹਮ ਤੇਰੇ ਦਾਸ ਹੈਂ।

**ਬਾਬਾ ਨਾਨਕ :** ਹਉਂ ਬਲਿਹਾਰ ਜਾਉਂ ਗੁਸਾਈਂ ਜੀ। ਐਸਾ ਦਾਸੁ ਤਉ ਹੀ ਮਿਲੈ ਜਉ ਆਪਿ ਕਿਰਪਾਲ ਹੋਇ। ਆਜ ਹਮਾਰੇ ਉਗ੍ਰ ਭਾਗ ਥੇ ਜੀ ਜਿ ਦੁਰਲੰਭ ਦਰਸ਼ਨ ਹਮ ਕਉ ਹੂਆ। ਤੇਰਾ ਦਰਸ਼ਨ ਕਰਨੇ ਸਾਧਿ ਹਮਾਰੀ ਮਤਿ ਪੂਰੀ ਭਈ ਜੀ। ਇਹ ਚਰਨ ਕੀ ਧੂਰ ਮੁਝ ਕਉ ਪ੍ਰਾਪਤ ਭਈ ਅਠਸਠ ਕਾ ਇਸ਼ਨਾਨ ਹੂਆ। ਧੰਨ ਹਮਾਰੇ ਭਾਗ ਜੀ ਏਹ ਦਰਸ਼ਨ ਹਮ ਕਉ ਹੂਆ।

**ਕਬੀਰ :** ਬਾਬਾ ਜੀ, ਆਗਿਆ ਪਾਰਬ੍ਰਹਮ ਕੀ ਹੈ ਜਿ ਤੁਮਹਾਰੇ ਪੀਛੇ ਜਗਤ ਨਿਸਤਰੈਗਾ।[੨੨]

ਇਹ ਗੋਸ਼ਟ ਬੜੀ ਲੰਬੀ ਹੈ। ਟੂਕ ਮਾਤਰ ਹੀ ਦਿਤੀ ਹੈ। ਇਨ੍ਹਾਂ ਸਤਰਾਂ ਵਿਚ ਹੀ ਸਾਰੀ ਗੋਸ਼ਟ ਦਾ ਤੱਤ ਸਾਰ ਹੈ। ਅੰਤ ਵਿਚ ਲਿਖਿਆ ਹੈ "ਤਬ ਗੁਰੂ ਬਾਬਾ ਨਾਨਕ ਤੇ ਕਬੀਰ ਗੁਸਾਈਂ ਆਪ ਮਹਿ ਬਿਦਾ ਕਰ ਕਰ ਰਾਮ ਰਾਵਤ ਭਏ।"

ਇਸ ਜਨਮ ਸਾਖੀ ਅਨੁਸਾਰ ਬਨਾਰਸ ਵਿਚ ਕਬੀਰ ਨੂੰ ਜੀਉਂਦੇ ਦਸਿਆ ਹੈ। ਪਰ ਅਗੇ ਜਾ ਕੇ ਲਿਖਿਆ ਹੈ ਕਿ ਜਦ ਬਾਬਾ ਅਯੁਧਿਆ ਗਿਆ ਤਾਂ ਨਿਰੰਕਾਰ ਨੇ ਉਨ੍ਹਾਂ ਨੂੰ ਸੱਚ ਖੰਡ ਬੁਲਾਇਆ ਤੇ ਸੱਚ ਖੰਡ ਵਿਚ "ਸ੍ਰੀ ਪਾਰਬ੍ਰਹਮ ਕੀ ਆਗਿਆ ਸਾਥਿ ਸਭਿ ਭਗਤ ਮਿਲੈ, ਮਿਲ ਕਰ ਮਿਲਨੇ ਆਏ — ਨਾਮਾ, ਜੈ ਦਿਉ, ਕਬੀਰ, ਤ੍ਰਿਲੋਚਨ, ਰਵਿਦਾਸੁ, ਸੈਨ, ਸਧਨਾ ਧੰਨਾ, ਬੇਣੀ।"[੨੩] ਇਸ ਕਾਂਡ ਵਿਚ ਮਿਹਰਬਾਨ ਅਨੁਸਾਰ ਕਬੀਰ ਗੁਜ਼ਰ ਚੁਕਾ ਸੀ। ਅਜੁਧਿਆ ਗੁਰੂ ਜੀ ਬਨਾਰਸ ਤੋਂ ਪਹਿਲਾਂ ਗਏ। ਇਉਂ ਇਹ

ਜਨਮ ਸਾਖੀ ਦੇ ਲੇਖਕ ਨੂੰ ਇਹ ਪਤਾ ਨਹੀਂ ਕਿ ਮੈਂ ਪਿਛੇ ਕੀ ਲਿਖ ਆਇਆ ਹਾਂ ਅਤੇ ਆਪਣੇ ਲਿਖੇ ਦਾ ਵਿਰੋਧ ਆਪ ਹੀ ਕਰ ਰਿਹਾ ਹੈ, ਪਰ ਮਿਹਰਬਾਨ ਕਬੀਰ ਨੂੰ ਬਾਬੇ ਨਾਨਕ ਦਾ ਗੁਰੂ ਨਹੀਂ ਮੰਨਦਾ ।

## (੨) ਗਿਆਨ ਸਿੰਘ : ਤਵਾਰੀਖ਼ ਗੁਰੂ ਖ਼ਾਲਸਾ :

ਗਿਆਨੀ ਗਿਆਨ ਸਿੰਘ, ਧਰਮ ਦਾਸ ਦੀ ਲਿਖਤ "ਨਾਨਕ ਪ੍ਰਬੋਧ" ਦੇ ਆਧਾਰ ਤੇ ਲਿਖਦਾ ਹੈ ਕਿ ਗੁਰੂ ਨਾਨਕ ਦਾ ਕਬੀਰ ਨਾਲ ਬਨਾਰਸ ਦੇ ਨੇੜੇ ਮੇਲ ਹੋਇਆ । ਧਰਮ ਦਾਸ ਕਬੀਰ ਦਾ ਚੇਲਾ ਸੀ । ਇਸ ਦੀ ਲਿਖੀ 'ਨਾਨਕ ਪ੍ਰਬੋਧ' ਸਾਨੂੰ ਕੋਈ ਨਹੀਂ ਮਿਲੀ । ਧਰਮਦਾਸ ਕਾਸ਼ੀ ਬਹੁਤ ਥੋੜਾ ਚਿਰ ਰਿਹਾ ਹੈ । ਜਿਸ ਸਾਲ ਗੁਰੂ ਜੀ ਕਾਸ਼ੀ ਆਏ ਉਹ ਇਥੇ ਨਹੀਂ ਸੀ । ਬੜੀ ਗੰਭੀਰ ਇਤਿਹਾਸਕ ਗ਼ਲਤੀ ਗਿਆਨ ਸਿੰਘ ਨਾਲ ਹੀ ਇਹ ਲਿਖ ਕੇ ਕਰਦਾ ਹੈ ਕਿ ਕਬੀਰ ਦੇ ਨਾਲ ਨਾਮਦੇਵ ਵੀ ਗੁਰੂ ਨਾਨਕ ਨੂੰ ਮਿਲੇ । ਇਹੀਓ ਗੱਲ ਪ੍ਰੋਫ਼ੈਸਰ ਕਰਤਾਰ ਸਿੰਘ ਆਪਣੇ ਅੰਗਰੇਜ਼ੀ ਤੇ ਪੰਜਾਬੀ ਵਿਚ ਲਿਖੇ ਗੁਰੂ ਨਾਨਕ ਦੇ ਜੀਵਨ ਚਰਿਤ੍ਰ ਵਿਚ ਲਿਖ ਜਾਂਦੇ ਹਨ ।[੨੪] ਇਕ ਅਧੁਨਿਕ ਲੇਖਕ ਤੋਂ ਇਤਨੀ ਭਾਰੀ ਗਲਤੀ ਦੀ ਆਸ ਨਹੀਂ ਸੀ । ਨਾਮਦੇਵ ਦੇ ਸਾਰੇ ਪ੍ਰਮਾਣਿਕ ਜੀਵਨ ਚਰਿਤ੍ਰਾਂ ਵਿਚ ਉਨ੍ਹਾਂ ਦੇ ਜਨਮ ਦਾ ਸਾਲ ੧੨੭੦ ਈ: ਦਿਤਾ । ਨਾਮਦੇਵ ਦੀ ਗੁਰੂ ਗ੍ਰੰਥ ਤੋਂ ਬਾਹਰ ਪ੍ਰਕਾਸ਼ਤ ਰਚਨਾ ਵਿਚ ਭਗਤ ਨੇ ਆਪਣਾ ਜਨਮ ੧੨੭੦ ਈ: ਵਿਚ ਹੋਇਆ ਲਿਖਿਆ ਹੈ । ਨਾਮਦੇਵ ਦੀ ਮ੍ਰਿਤੂ ੧੩੫੦ ਈ: ਵਿਚ ਗੁਰੂ ਨਾਨਕ ਦੇਵ ਦੇ ਜਨਮ ਤੋਂ ੧੧੯ ਵਰ੍ਹੇ ਪਹਿਲਾਂ ਹੋਈ । ਬਾਬੇ ਨਾਨਕ ਨੂੰ ਨਾਮਦੇਵ ਬਨਾਰਸ ਵਿਖੇ ੧੫੦੭ ਈ: ਵਿਚ ਕਿਵੇਂ ਮਿਲ ਪਿਆ ?

ਇਕ ਗੱਲ ਹੋਰ ਗਿਆਨੀ ਗਿਆਨ ਸਿੰਘ ਲਿਖਦਾ ਹੈ ਜੋ ਇਤਿਹਾਸ ਦੀ ਰੌਸ਼ਨੀ ਵਿਚ ਠੀਕ ਨਹੀਂ । ਉਹ ਲਿਖਦਾ ਹੈ ਕਿ ਜਦ ਗੁਰੂ ਨਾਨਕ ਕਬੀਰ ਨੂੰ ਮਿਲਣ ਕਾਸ਼ੀ ਗਏ ਤਾਂ ਭਗਤ ਕਬੀਰ ਉਥੇ ਨਹੀਂ ਸੀ । ਉਹ ਆਪਣੇ ਸ਼ਿਸ਼ ਬਜਲੀ ਖ਼ਾਨ ਪਾਸ ਰਘੁਨਾਥਪੁਰੇ ਗਿਆ ਹੋਇਆ ਸੀ । ਕਬੀਰ ਕਾਸ਼ੀ ਵਲ ਨੂੰ ਤੁਰ ਪਿਆ ਤੇ ਗੁਰੂ ਸਾਹਿਬ ਰਘੁਨਾਥਪੁਰੇ ਵਲ । ਰਸਤੇ ਵਿਚ ਉਨ੍ਹਾਂ ਦਾ ਮੇਲ ੧੫੦੧ ਈ: ਕਤਕ ਨੂੰ ਪੁਸਾਂ ਵਿਖੇ ਹੋਇਆ ਜਿਥੇ ਬਾਬੇ ਦੀ ਤੇ ਕਬੀਰ ਦੀ ਗੋਸ਼ਟ ਹੋਈ ।[੨੫]

ਬਿਜਲੀ ਖਾਨ ਬਾਰੇ ਇਕੋ ਹੀ ਇਤਿਹਾਸਕ ਤੱਥ ਸਾਨੂੰ ਪ੍ਰਾਪਤ ਹੈ । ਆਰਕੀਆਲਾਜੀਕਲ ਸਰਵੇ ਆਫ਼ ਇੰਡੀਆ ਮੁਤਾਬਕ ਬਿਜਲੀ ਖ਼ਾਨ ਮਘਹਰ ਦਾ ਨਵਾਬ ਸੀ, ਅਤੇ ਕਬੀਰ ਦਾ ਬੜਾ ਸ਼ਰਧਾਲੂ ਸੀ । ਕਬੀਰ ਦੇ ਚੜ੍ਹਾਈ ਕਰਨ ਮਗਰੋਂ ਉਸ ਨੇ ਭਗਤ ਜੀ ਦੀ ਮਘਹਰ ਵਿਚ (ਜਿਥੇ ਉਹ ਗੁਜ਼ਰੇ) ਸਮਾਧ ਬਣਾਈ ਜਿਸ ਉਤੇ ਕਬੀਰ ਦੇ ਗੁਜ਼ਰਨ ਦਾ ਸੰਮਤ ੧੪੪੯ ਈ: (੧੫੦੫ ਬਿ:) ਲਿਖਿਆ ਹੈ । ਨਵਾਬ ਫ਼ਟਲ ਖਾਂ

ਨੇ ਇਸ ਸਮਾਧ ਦੀ ਮੁਰੰਮਤ ੧੯੬੭ ਈ: ਵਿਚ ਕਰਵਾਈ।[੩੯] ਇਨ੍ਹਾਂ ਇਤਿਹਾਸਕ ਸਚਾਈਆਂ ਤੋਂ ਸਪੱਸ਼ਟ ਹੈ ਕਿ ਕਬੀਰ ਜੀ ਗੁਰੂ ਨਾਨਕ ਦੇ ਉਦਾਸੀਆਂ ਅਰੰਭ ਹੋਣ ਤੋਂ ਪਹਿਲਾਂ ਚੜ੍ਹਾਈ ਕਰ ਗਏ ਸਨ। ਬਿਜਲੀ ਖ਼ਾਨ ਮਘਹਰ ਦਾ ਨਵਾਬ ਸੀ, ਨਾ ਕਿ ਰਘੁਨਾਥਪੁਰੇ ਦਾ। ਸੋ ਗਿਆਨ ਸਿੰਘ ਦੀ ਸਾਰੀ ਕਹਾਣੀ ਕਿਸੇ ਮਨੋਕਲਪਤ ਗੱਲਾਂ ਲਿਖਣ ਵਾਲੇ ਲੇਖਕ ਤੇ ਆਧਾਰਿਤ ਹੈ।

## ਹੰਦਾਲੀਆਂ ਦੀ ਜਨਮ ਸਾਖੀ :

ਹੰਦਾਲ ਗੁਰੂ ਅਮਰ ਦਾਸ ਦਾ ਮਸੰਦ ਸੀ। ਇਸ ਦਾ ਪੋਤ੍ਰਾ ਸਿੱਖੀ ਤੋਂ ਇਤਨੀ ਦੂਰ ਹੋ ਗਿਆ ਕਿ ਹੰਦਾਲੀਏ ਸਿੱਖਾਂ ਦੇ ਸਭ ਤੋਂ ਵਡੇ ਦੁਸ਼ਮਨ ਬਣ ਗਏ। ਮਿਸਲਾਂ ਦੇ ਵਕਤ ਤਕ ਇਹ ਮੁਸਲਮਾਨਣਾਂ ਵਿਆਹ ਕੇ ਮੁਸਲਮਾਨਾਂ ਨੂੰ ਖ਼ੁਸ਼ ਕਰਦੇ ਰਹੇ, ਭਾਵੇਂ ਆਪਣੇ ਆਪ ਨੂੰ ਹਿੰਦੂ ਕਹਿੰਦੇ ਸਨ, ਗਊ ਹੱਤਿਆ ਕਰਨੋਂ ਜ਼ਰਾ ਸੰਕੋਚ ਨਹੀਂ ਸਨ ਕਰਦੇ। ਜੰਡਿਆਲਾ ਇਨ੍ਹਾਂ ਦਾ ਕੇਂਦਰ ਸੀ। ਇਨ੍ਹਾਂ ਨੇ ਜਨਮ ਸਾਖੀਆਂ ਨੂੰ ਖ਼ਾਸ ਕਰ ਕੇ ਜਨਮ ਸਾਖੀ ਬਾਲਾ ਨੂੰ ਹੱਦ ਤੋਂ ਜ਼ਿਆਦਾ ਵਿਗਾੜਿਆਂ। ਸਭ ਤੋਂ ਪਹਿਲਾਂ ਇਨ੍ਹਾਂ ਨੇ ਕਬੀਰ ਨੂੰ ਗੁਰੂ ਨਾਨਕ ਦਾ ਗੁਰੂ ਦਸਿਆ। ਗੁਰੂ ਨਾਨਕ ਨੂੰ ਕਬੀਰ ਦੇ ਮੁਕਾਬਲੇ ਵਿਚ ਘਟੀਆ ਮਹਾਤਮਾ ਦਸਿਆ, ਅਤੇ ਗੁਰੂ ਨਾਨਕ ਨਾਲ ਬੜੀਆਂ ਬੇਹੂਦਾ ਸਾਖੀਆਂ ਸੰਬੰਧਤ ਕੀਤੀਆਂ।

ਸਭ ਤੋਂ ਪਹਿਲਾਂ ਸਾਨੂੰ ਹੰਦਾਲੀਆ ਦੀਆਂ ਵਿਗਾੜੀਆਂ ਜਨਮ ਸਾਖੀਆਂ ਵਿਰੁਧ ਕਵੀ ਸੰਤੋਖ ਸਿੰਘ ਚਉਕੰਨੇ ਕਰਦੇ ਹਨ : ਜੋ ਜਨਮ ਸਾਖੀ ਗੁਰੂ ਅੰਗਦ ਨੇ ਲਿਖਵਾਈ ਸੀ ਉਸ ਬਾਰੇ ਕਵੀ ਜੀ ਲਿਖਦੇ ਹਨ :

ਸ੍ਰੀ ਨਾਨਕ ਜਸ ਖੀਰ ਸਮ, ਬਿਦਤ ਦੇਹ ਅਹਿਲਾਦ ॥
ਛੰਦ ਚਉਪਈ ਬੰਦ ਜੋ ਮਿਸ਼ਟ ਸਿਹਤ ਭਾ ਸਵਾਦ ॥

ਪਰ ਜੋ ਹੰਦਾਲੀਆਂ ਨੇ ਵਿਗਾੜ ਕੇ ਲਿਖੀ ਉਸ ਬਾਰੇ ਲਿਖਦੇ ਹਨ :

ਜੋ ਸਾਕਤ ਕੀ ਕਹੀ ਕੁਸਾਖੀ ॥
ਖੀਰ ਬੀਚ ਸੋ ਜਾਨੋ ਮਾਖੀ ॥
ਕਾਢੇ ਮਾਖੀ ਦੇਖੇ ਜਊ ॥
ਪੀਵਹਿ ਪਾਏ ਮਿਸ਼ਟ ਸਿਖ ਸੌਊ ॥
ਦੇਖ ਬੂਝ ਮਾਖੀ ਜੋ ਖਾਵੈ ॥
ਸੂਮ ਹੋਵੈ ਤਾਂ ਪਾਏ ਨਾ ਪਚਾਵੈ ॥
ਕੀਰਤ ਨਿਰਮਲ ਜੋ ਉਰਧਾਰੇ ॥ ਕਹੀ ਕੁਸਾਖੀ ਸੋ ਨਿਵਾਰੇ ॥

ਕਵੀ ਸੰਤੋਖ ਸਿੰਘ : ਨਾਨਕ ਪ੍ਰਕਾਸ਼, ਪੂ: ਅਧਿ: ੩੭, ੩੨-੩੩।

ਕਰਮ ਸਿੰਘ ਹਿਸਟੋਰੀਅਨ ਨੇ ਇਸ ਹੰਦਾਲੀਆਂ ਵਾਲੀ ਜਨਮ ਸਾਖੀ ਨੂੰ ਪੜ੍ਹ ਕੇ ਸਾਰੀਆਂ ਬਾਲੇ ਦੀਆਂ ਜਨਮ ਸਾਖੀਆਂ ਦੀ ਬੜਾ ਅਯੋਗ, ਬੇਬੁਨਿਆਦੀ ਤੇ ਨਫਰਤ ਪੈਦਾ ਕਰਨ ਵਾਲੀ ਆਲੋਚਨਾ ਕੀਤੀ। ਉਨ੍ਹਾਂ ਦੀ ਕੋਈ ਵੀ ਇਹ ਘਿਰਣਿਤ ਤਰਕ ਅਸਲੀ ਪੁਰਾਣੀਆਂ ਬਾਲੇ ਦੀਆਂ ਜਨਮ ਸਾਖੀਆਂ ਉਤੇ ਲਾਗੂ ਨਹੀਂ। ਜਦ ਕਵੀ ਸੰਤੋਖ ਸਿੰਘ ੧੮੩੪ ਈ: ਵਿਚ ਨਿਰਣਾ ਕਰ ਦਿੰਦੇ ਹਨ ਕਿ ਹੰਦਾਲੀਆਂ ਵਾਲੀ ਜਨਮ ਸਾਖੀ ਹੋਰ ਹੈ ਤੇ ਬਾਲੇ ਵਾਲੀ ਪ੍ਰਾਚੀਨ ਜਨਮ ਸਾਖੀ ਹੋਰ ਹੈ ਤਾਂ ਫੇਰ ਪੂਰੇ ਸੌ ਸਾਲ ਬਾਅਦ ਦੋਨਾਂ ਨੂੰ ਇਕੋ ਸਾਹੇ ਖੰਡਨ ਕਰ ਕੇ ਪ੍ਰਾਚੀਨ ਬਾਲੇ ਵਾਲੀ ਜਨਮ ਸਾਖੀ ਲਈ ਜਾਣ ਬੁਝ ਕੇ ਘਿਰਣਾ ਪੈਦਾ ਕਰਨੀ ਕਰਮ ਸਿੰਘ ਹਿਸਟੋਰੀਅਨ ਵਰਗੇ ਲੇਖਕ ਨੂੰ ਸੋਭਦਾ ਨਹੀਂ ਸੀ।

ਹੰਦਾਲੀਆਂ ਦੀ ਜਨਮ ਸਾਖੀ ਦੇ ਆਧਾਰ ਉਤੇ ਵੈਸਟਕਾਟ[੨੭] ਤੇ ਹੋਰ ਪੱਛਮੀ ਲੇਖਕਾਂ ਨੇ ਕਬੀਰ ਨੂੰ ਗੁਰੂ ਨਾਨਕ ਦਾ ਗੁਰੂ ਲਿਖਿਆ ਹੈ। ਹਿੰਦੀ ਲੇਖਕ ਵੀ ਇਨ੍ਹਾਂ ਪੱਛਮੀ ਗੁਮਰਾਹ ਹੋਏ ਲੇਖਕਾਂ ਦੀ ਲਕੀਰ ਦੇ ਫ਼ਕੀਰ ਬਣੇ ਰਹੇ ਹਨ। ਉਨ੍ਹਾਂ ਵਿਚੋਂ ਭੀ ਕਈਆਂ ਨੇ ਕਬੀਰ ਨੂੰ ਨਾਨਕ ਦਾ ਗੁਰੂ ਸਾਬਤ ਕੀਤਾ ਹੈ।

## ਇਤਿਹਾਸਕ ਲਿਖਤਾਂ ਜਿਹੜੀਆਂ ਸਾਬਤ ਕਰਦੀਆਂ ਹਨ ਕਿ ਕਬੀਰ ਤੇ ਗੁਰੂ ਨਾਨਕ ਕਦੀ ਨਹੀਂ ਮਿਲੇ :

### (੧) **ਸ੍ਰੀ ਗੁਰੂ ਅਮਰਦਾਸ :** (੧੪੭੯–੧੫੭੪ ਈ:)

ਗੁਰੂ ਨਾਨਕ ਨਾਲੋਂ ਤੀਸਰੇ ਪਾਤਸ਼ਾਹ ਕੇਵਲ ਦਸ ਸਾਲ ਛੋਟੇ ਸਨ। ਬਾਬੇ ਨਾਨਕ ਨੂੰ ਮਿਲਣ ਤੋਂ ਪਹਿਲਾਂ ਉਹ ਹਰਦਵਾਰ ਤੇ ਬਨਾਰਸ ਜਾਂਦੇ ਰਹੇ। ਗੁਰੂ ਨਾਨਕ ਨਾਲ ਵੀ ਭਾਣੇ ਅੰਦਰ ਇਨ੍ਹਾਂ ਦਾ ਮੇਲ ਨਹੀਂ ਹੋਇਆ। ਗੁਰੂ ਸਾਹਿਬ ਕਬੀਰ ਦਾ ਜ਼ਿਕਰ ਉਨ੍ਹਾਂ ਭਗਤਾਂ ਵਿਚ ਕਰਦੇ ਹਨ ਜੋ ਗੁਰੂ ਨਾਨਕ ਤੋਂ ਪਹਿਲਾਂ ਹੋ ਚੁੱਕੇ ਸਨ।

ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ ॥
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥
ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥
'ਮ: ੩ : ਸ੍ਰੀ ਰਾਗ।

ਸ੍ਰੀ ਅਮਰ ਦਾਸ ਵੈਸ਼ਨਵ ਸਨ, ਗੁਰੂ ਨਾਨਕ ਦੀ ਹੀ ਉਮਰ ਦੇ ਸਨ ਅਤੇ ਬਨਾਰਸ ਵੀ ਜਾਂਦੇ ਰਹੇ। ਉਨ੍ਹਾਂ ਦੀ ਗੁਆਹੀ ਕਿ ਕਬੀਰ ਉਨ੍ਹਾਂ ਦੇ ਸਮੇਂ ਨਾਮਦੇਵ ਵਾਂਗ ਇਤਿਹਾਸਕ ਵਿਅਕਤੀ ਹਨ ਸਭ ਤੋਂ ਪ੍ਰਮਾਣਿਕ ਹੈ।

## (੨) **ਗੁਰੂ ਰਾਮਦਾਸ** (੧੫੩੪-੧੫੮੧) :

ਜਦ ਗੁਰੂ ਨਾਨਕ ਦੇਵ ਜੀ ਜੋਤੀ ਜੋਤਿ ਸਮਾਏ ਤਾਂ ਗੁਰੂ ਰਾਮਦਾਸ ਜੀ ਪੰਜ ਸਾਲ ਦੇ ਸਨ। ਜਿਵੇਂ ਭਾਈ ਗੁਰਦਾਸ ਜੀ ਪੰਜਵੇਂ ਪਾਤਸ਼ਾਹ ਦੇ ਲਿਖਾਰੀ ਸਨ, ਗੁਰੂ ਰਾਮਦਾਸ ਤੀਸਰੇ ਪਾਤਸ਼ਾਹ ਦੇ ਲਿਖਾਰੀ ਸਨ। ਅਕਬਰ ਦੇ ਦਰਬਾਰ ਵਿਚ ਵੀ ਆਗਰੇ ਗੁਰਸਿਖੀ ਦੀ ਵਿਲੱਖਣਤਾ ਪ੍ਰਗਟ ਕਰਨ ਲਈ ਇਨ੍ਹਾਂ ਨੂੰ ਭੇਜਿਆ ਗਿਆ ਸੀ। ਗੁਰੂ ਰਾਮਦਾਸ ਵੀ ਕਬੀਰ ਨੂੰ ਬਾਬੇ ਨਾਨਕ ਤੋਂ ਪਹਿਲਾਂ ਹੋ ਚੁੱਕੇ ਭਗਤਾਂ ਵਿਚ ਸ਼ਾਮਲ ਕਰਦੇ ਹਨ।

ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾਂ ਉਧਰੇ ॥
ਨਾਮਾ ਜੈਦੇਉ ਕਬੀਰ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ ॥

ਮਾਰੂ ਮ: ੪, ੯੯੫

ਨਾਮਾ ਜੈਦੇਉ ਕੰਬੀਰ ਤ੍ਰਿਲੋਚਨੁ ਅਉਜਾਤਿ ਰਵਿਦਾਸੁ
ਚਮਿਆਰ ਚਮਈਆ ॥
ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ
ਮਿਲਿਆ ਹਰਿ ਦਈਆ ॥

ਮ: ੪ ਬਿਲਾਵਲ, ੧੫੧।

## (੩) **ਗੁਰੂ ਅਰਜਨ ਦੇਵ ਜੀ** (੧੫੬੩-੧੬੦੬ ਈ:) :

ਪੰਚਮ ਪਾਤਸ਼ਾਹ ਵੀ ਆਪਣੇ ਸ਼ਬਦ ਵਿਚ ਕਬੀਰ ਦਾ ਨਾਮ ਉਨ੍ਹਾਂ ਭਗਤਾਂ ਵਿਚ ਵਰਣਨ ਕਰਦੇ ਹਨ ਜੋ ਗੁਰੂ ਨਾਨਕ ਤੋਂ ਪਹਿਲਾਂ ਹੋ ਚੁੱਕੇ ਹਨ। ਹਰ ਇਕ ਭਗਤ ਦਾ ਖ਼ਾਸ ਗੁਣ ਵੀ ਦਸਦੇ ਹਨ :

ਧੰਨੈ ਸੇਵਿਆ ਬਾਲ ਬੁਧਿ ॥
ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥
ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥
ਰੇ ਮਨ ਤੂੰ ਭੀ ਹੋਹਿ ਦਾਸੁ ॥
ਜੈਦੇਵ ਤਿਆਗਿਓ ਅਹੰਮੇਵ ॥
ਨਾਈ ਉਧਰਿਓ ਸੈਨੁ ਸੇਵ ॥
ਮਨੁ ਡੀਗਿ ਨ ਡੋਲੈ ਕਹੂ ਜਾਇ ॥
ਮਨ ਤੂੰ ਭੀ ਤਰਸਹਿ ਸਰਣਿ ਪਾਇ ॥
ਕਬੀਰ ਧਿਆਇਓ ਏਕ ਰੰਗ ॥
ਨਾਮਦੇਵ ਹਰਿ ਜੀਉ ਬਸਹਿ ਸੰਗਿ ॥

ਰਵਿਦਾਸ ਧਿਆਏ ਪ੍ਰਭ ਅਨੂਪ ॥
ਗੁਰੂ ਨਾਨਕ ਦੇਵ ਗੋਵਿੰਦ ਰੂਪ ॥

ਬਸੰਤ ਮ: ੫, ੧੧੯੨ ।

ਇਸ ਸ਼ਬਦ ਤੋਂ ਇਹ ਵੀ ਸਪਸ਼ਟ ਹੋਇਆ ਕਿ ਭਗਤਾਂ ਦੇ ਦੇਹਧਾਰੀ ਗੁਰੂ ਸਨ। ਗੁਰੂ ਨਾਨਕ ਜਨਮ ਤੋਂ ਗਿਆਨ ਨਿਸ਼ਠ ਤੇ ਗੋਬਿੰਦ ਰੂਪ ਹੋ ਕੇ ਜਨਮੇ ।

## (੪) ਭਾਈ ਗੁਰਦਾਸ :

ਭਾਈ ਸਾਹਿਬ ਤੀਸਰੇ, ਚੌਥੇ, ਪੰਜਵੇਂ, ਛੇਵੇਂ ਪਾਤਸ਼ਾਹ ਦੇ ਸਮਕਾਲੀ ਸਨ । ਕਈ ਸਾਲ ਬਨਾਰਸ ਤੇ ਆਗਰੇ ਵੀ ਰਹੇ ਤੇ ਜਿਵੇਂ ਇਨ੍ਹਾਂ ਨੂੰ ਉਹ ਪੁਰਸ਼ ਮਿਲੇ ਜਿਨ੍ਹਾਂ ਨੇ ਗੁਰੂ ਨਾਨਕ ਦੇ ਨਾਲ ਜੀਵਨ ਬਿਤਾਇਆ ਤਿਵੇਂ ਸੰਭਾਵਨਾ ਹੈ ਕਿ ਇਨ੍ਹਾਂ ਨੂੰ ਕਬੀਰ ਜੀ ਦੇ ਬਿਰਧ ਸਮਕਾਲੀਆਂ ਦੇ ਵੀ ਦਰਸ਼ਨ ਕੀਤੇ ਹੋਣ । ਪਰ ਫੇਰ ਵੀ ਭਾਈ ਗੁਰਦਾਸ ਦੀ ਵਾਕਫ਼ੀਅਤ ਕਬੀਰ ਬਾਰੇ ਬੜੇ ਨਿਕਟਵਰਤੀਆਂ ਤੋਂ ਪ੍ਰਾਪਤ ਹੋਈ ਹੋਈ ਸੀ । ਭਾਈ ਗੁਰਦਾਸ ਦੀ ਇਤਿਹਾਸਕ ਗਵਾਹੀ ਸਭ ਤੋਂ ਪੁਰਾਣੀ ਹੈ । ਇਨ੍ਹਾਂ ਤੋਂ ਪਹਿਲਾਂ ਦੀ ਕਬੀਰ ਬਾਰੇ ਕੋਈ ਇਤਿਹਾਸਕ ਲਿਖਤ ਨਹੀਂ ਮਿਲਦੀ । ਉਹ ਲਿਖਦੇ ਹਨ :

ਹੋਇ ਬਿਰਕਤ ਬਨਾਰਸੀ ਰਹਿੰਦਾ ਰਾਮਾਨੰਦ ਗੁਸਾਈਂ ॥
ਅੰਮ੍ਰਿਤ ਵੇਲੇ ਉਠ ਕੇ ਜਾਂਦਾ ਗੰਗਾ ਨ੍ਹਾਵਣ ਤਾਈਂ ॥
ਅਗੋਂ ਹੀ ਦੇ ਜਾਇਕੇ ਲੰਮਾ ਪਿਆ ਕਬੀਰ ਤਿਥਾਈਂ ॥
ਪੈਰੀਂ ਟੁੰਬ ਉਠਾਲਿਆ ਬੋਲਹੁ ਰਾਮ ਸਿਖ ਸਮਝਾਈ ॥
ਜਿਉ ਲੋਹਾ ਪਾਰਸ ਛੁਹੇ ਚੰਦਨ ਵਾਸ ਨਿੰਮ ਮਹਿਕਾਈ ॥
ਪਸੂ ਪਰੇਤਹੁ ਦੇਵ ਕਰ ਪੂਰੇ ਸਤਿਗੁਰ ਦੀ ਵਡਿਆਈ ॥
ਅਚਰਜ ਨੋਂ ਅਚਰਜ ਮਿਲੈ ਵਿਸਮਾਦੇ ਵਿਸਮਾਦ ਮਿਲਾਈ ॥
ਝਰਣਾ ਝਰਦਾ ਨਿਝਰਹੁ ਗੁਰਮੁਖ ਬਾਣੀ ਅਘੜ ਘੜਾਈ ॥
ਰਾਮ ਕਬੀਰੈ ਭੇਦ ਨ ਭਾਈ ॥ ੧੦ ॥ ੧੫ ॥

ਭਾਈ ਗੁਰਦਾਸ ਦੀ ਗਵਾਹੀ ਤੋਂ ਸਪਸ਼ਟ ਹੈ ਕਿ ਕਬੀਰ ਰਾਮਾਨੰਦ ਦਾ ਚੇਲਾ ਸੀ, ਕੁਝ ਅਜ ਕਲ੍ਹ ਦੇ ਲੇਖਕਾਂ ਨੇ ਬੜੀਆਂ ਅਜੀਬ ਦਲੀਲਾਂ ਦੇ ਕੇ ਸਾਬਤ ਕਰਨ ਦੀ ਕੋਸ਼ਸ਼ ਕੀਤੀ ਹੈ ਕਿ ਰਾਮਾਨੰਦ ਕਬੀਰ ਦਾ ਗੁਰੂ ਨਹੀਂ ਸੀ ।[੨੯] ਪਰ ਜਿਨ੍ਹਾਂ ਲਿਖਤਾਂ ਦੇ ਉਹ ਹਵਾਲੇ ਦਿੰਦੇ ਹਨ ਉਨ੍ਹਾਂ ਤੋਂ ਭਾਈ ਗੁਰਦਾਸ ਦੀ ਗਵਾਹੀ ਬਹੁਤ ਪੁਰਾਣੀ ਹੈ । ਭਾਈ ਗੁਰਦਾਸ ਦੀ ਰਚਨਾ ਤੋਂ ਇਕ ਹੋਰ ਗੱਲ ਵੀ ਸਪੱਸ਼ਟ ਹੁੰਦੀ ਹੈ । ਉਹ ਲਿਖਦੇ ਹਨ ਕਿ "ਸੁਣ ਪਰਤਾਪ ਕਬੀਰ ਦਾ ਦੂਜਾ ਸਿੱਖ ਹੋਆ ਸੈਣ ਨਾਈ।" ਇਸ ਤੋਂ ਸਪੱਸ਼ਟ ਹੈ ਕਿ ਨੀਚ ਜਾਤ ਦੇ ਭਗਤਾਂ ਵਿਚੋਂ ਸਭ ਤੋਂ ਪਹਿਲਾ ਕਬੀਰ ਰਾਮਾਨੰਦ ਦਾ ਸਿੱਖ

ਬਣਿਆ । ਉਸ ਦੀ ਸੋਭਾ ਸੁਣ ਕੇ ਦੂਜਾ ਸਿੱਖ ਰਾਮਾਨੰਦ ਦਾ ਸੈਣ ਨਾਈ ਬਣਿਆ । ਰਵਿਦਾਸ ਆਦਿ ਪਿੱਛੋਂ ਉਸ ਦੀ ਸਰਨ ਆਏ ।[੨੯] ਇਸ ਤੋਂ ਇਹ ਵੀ ਸਪੱਸ਼ਟ ਹੁੰਦਾ ਹੈ ਕਿ ਰਾਮਾਨੰਦ ਦੇ ਜੀਉਂਦੇ ਜੀਅ ਕਬੀਰ ਨੇ ਪ੍ਰਸਿੱਧਤਾ ਵੀ ਹਾਸਲ ਕਰ ਲਈ ਸੀ । ਕਬੀਰ ਤਾਹੀਓਂ ਗੁਰੂ ਨਾਨਕ ਨੂੰ ਮਿਲ ਸਕਦੇ ਸਨ ਜੇ ਉਨ੍ਹਾਂ ਦੀ ਉਮਰ ੧੫੦ ਸਾਲ ਤੋਂ ਉਪਰ ਹੁੰਦੀ ।

ਭਾਈ ਗੁਰਦਾਸ ਜੀ ਇਕ ਹੋਰ ਵਾਰ ਵਿਚ ਕਬੀਰ ਦਾ ਜ਼ਿਕਰ ਕਰਦੇ ਹਨ : ਜਿਥੋਂ ਸਪੱਸ਼ਟ ਹੁੰਦਾ ਹੈ ਕਿ ਕਬੀਰ ਜੀ ਗੁਰੂ ਨਾਨਕ ਤੋਂ ਪਹਿਲੇ ਭਗਤਾਂ ਵਾਂਗ ਉਨ੍ਹਾਂ ਲਈ ਇਕ ਇਤਿਹਾਸਕ ਵਿਅਕਤੀ ਸਨ । ਗੁਰੂ-ਕਾਲ ਦੇ ਸਮਕਾਲੀ ਨਹੀਂ ਸਨ :

ਕਲਿਜੁਗ ਨਾਮਾ ਭਗਤ ਹੋਇ ਫੇਰ ਦੇਹਰਾ ਗਾਇ ਜਿਵਾਈ ॥
ਭਗਤ ਕਬੀਰ ਵਖਾਣੀਐ ਬੰਦੀ ਖਾਨੇ ਤੇ ਉਠ ਜਾਈ ॥
ਧੰਨਾ ਜਟ ਉਧਾਰਿਆ ਸਧਨਾ ਜਾਤ ਅਜਾਤਿ ਕਸਾਈ ॥
ਜਨ ਰਵਦਾਸ ਚਮਾਰ ਹੋਇ ਚਹੁੰ ਵਰਨਾਂ ਵਿਚ ਕਰਿ ਵਡਿਆਈ ॥
ਬੇਣੀ ਹੋਆ ਅਧਿਆਤਮੀ ਸੈਣ ਨੀਚ ਕੁਲ ਅੰਦਰ ਨਾਈ ॥
ਪੈਰੀਂ ਪੈ ਪਾਖਾਕ ਹੋਇ ਗੁਰਸਿਖਾਂ ਵਿਚ ਵਡੀ ਸਮਾਈ ॥
ਅਲਖ ਲਖਾਇਨ ਅਲਖ ਲਖਾਈ ॥

ਇਸ ਪਉੜੀ ਵਿਚ ਭਾਈ ਗੁਰਦਾਸ ਐਸੀ ਇਤਿਹਾਸਕ ਘਟਨਾ ਕਬੀਰ ਦੇ ਜੀਵਨ ਦੀ ਦਿੰਦੇ ਹਨ ਜੋ ਹੋਰ ਕਿਸੇ ਇਤਿਹਾਸ ਵਿਚ ਨਹੀਂ । ਉਹ ਸੀ ਜਦ ਕਬੀਰ ਜੀ ਬੰਦੀ ਖਾਨੇ ਵਿਚ ਪਾਏ ਗਏ, ਉਨ੍ਹਾਂ ਨੇ ਆਪਣੀ ਕਰਨੀ ਕਮਾਲ ਨਾਲ ਬੰਦੀ ਖ਼ਾਨੇ ਦੇ ਦਰਵਾਜ਼ੇ ਖੋਲ੍ਹੇ ਤੇ ਬਾਹਰ ਆ ਗਏ । ਇਹ ਕਰਾਮਾਤ ਦੇਖ ਕੇ ਉਨ੍ਹਾਂ ਨੂੰ ਮੁੜ ਨਹੀਂ ਗ੍ਰਿਫ਼ਤਾਰ ਕੀਤਾ ਗਿਆ । ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਗੁਰਸਿੱਖਾਂ ਵਿਚ ਇਸ ਤੋਂ ਵੀ ਜ਼ਿਆਦਾ ਸਮਾਈ ਤੇ ਭਾਣਾ ਮੰਨਣ ਦੀ ਸ਼ਕਤੀ ਹੋਣੀ ਚਾਹੀਦੀ ਹੈ ਜਿੰਨੀ ਇਨ੍ਹਾਂ ਭਗਤਾਂ ਨੇ ਦਿਖਾਈ । ਇਸ ਤਰ੍ਹਾਂ ਗੁਰੂ ਨਾਨਕ ਦੇ ਪੁਜ ਖਲੋਤੇ ਸਿੱਖਾਂ ਨੂੰ ਜਰਨ ਸਕਤੀ ਵਿਚ ਇਨ੍ਹਾਂ ਭਗਤਾਂ ਤੋਂ ਵੀ ਉੱਚਾ ਦਰਜਾ ਦਿੰਦੇ ਹਨ । ਇਥੋਂ ਸਪੱਸ਼ਟ ਹੈ ਕਿ ਨਾ ਕਬੀਰ ਜੀ ਬਾਬਾ ਨਾਨਕ ਦੇ ਸਿੱਖ ਬਣੇ ਤਾਂ ਨਾ ਬਾਬਾ ਨਾਨਕ ਨੇ ਕਬੀਰ ਨੂੰ ਗੁਰੂ ਧਾਰਿਆ ।

(੫) **ਪ੍ਰਾਣ ਸੰਗਲੀ** ਦੀ ਰਚਨਾ ਚਾਹੇ ਪ੍ਰਮਾਣਿਕ ਬਾਣੀ ਨਹੀਂ ਮੰਨੀ ਗਈ, ਪਰ ਇਹ ਪੁਰਾਣੀ ਰਚਨਾ ਜ਼ਰੂਰ ਮੰਨੀ ਗਈ ਹੈ । ਇਸ ਵਿਚ ਵੀ ਕਬੀਰ ਨੂੰ ਗੁਰੂ ਨਾਨਕ ਤੋਂ ਪਹਿਲਾਂ ਹੋਏ ਭਗਤਾਂ ਵਿਚੋਂ ਇਕ ਇਤਿਹਾਸਕ ਵਿਅਕਤੀ ਮੰਨਿਆ ਗਿਆ ਹੈ :

ਨਾਮਦੇਵ, ਤ੍ਰਿਲੋਚਨ ਕਬੀਰ ਦਾਸਰਾ
ਹਰੀ ਭਗਤ ਭਏ ਗੁਨ ਗਾਇਆ ॥
ਉਸਤਤ ਸੰਤ ਹਰਿ ਨਾਮ ਤਰਾਇਆ ॥
ਹਰਿ ਸੰਤ ਜਨਾ ਭਗਤ ਜਸ ਗਾਇਆ ॥

ਪ੍ਰਾਣ ਸੰਗਲੀ ੨੪੬ ।

**ਜਨਮ ਸਾਖੀ ਬਾਲਾ ਤੇ ਜਨਮ ਸਾਖੀ ਮਨੀ ਸਿੰਘ :**

ਇਨ੍ਹਾਂ ਦੋਨਾਂ ਜਨਮ ਸਾਖੀਆਂ ਵਿਚ ਇਕ ਸਾਖੀ ਦਿਤੀ ਹੋਈ ਹੈ ਜਿਸ ਵਿਚ ਕਬੀਰ ਦਾ ਜ਼ਿਕਰ ਆਉਂਦਾ ਹੈ। ਦੋਹਾਂ ਜਨਮ ਸਾਖੀਆਂ ਵਿਚ ਇਬਾਰਤ ਵੀ ਕਰੀਬਨ ਇਕ ਸਮਾਨ ਹੈ। ਥੋੜੇ ਲਫ਼ਜ਼ਾਂ ਦਾ ਹੀ ਫ਼ਰਕ ਹੈ। ਬਨਾਰਸ ਦਾ ਇਕ ਪੰਡਤ ਗੁਰੂ ਨਾਨਕ ਨੂੰ ਕਹਿੰਦਾ ਹੈ ਕਿ ਕਾਸ਼ੀ ਦੀ ਧਰਤੀ ਹੀ ਇਤਨੀ ਪਵਿੱਤ੍ਰ ਹੈ ਕਿ ਜੋ ਇਥੇ ਆਉਂਦਾ ਹੈ ਉਸ ਦੇ ਪਾਪ ਧੋਤੇ ਜਾਂਦੇ ਹਨ। ਤਾਂ ਗੁਰੂ ਜੀ ਉਸ ਪੰਡਤ ਨੂੰ ਕਹਿੰਦੇ ਹਨ : "ਸੁਣੋ ਪੰਡਤ ਜੀ, ਪਰਮੇਸ਼ਰ ਕਾ ਨਾਮ ਕੈਸਾ ਕਹੇ । ਭਾਵੇਂ ਕਿਸੇ ਸਮੇਂ ਪੜ੍ਹੇ ਸੁਣੇ ਓਥੇ ਹੀ ਮੁਕਤੀ ਕਰਤਾ ਹੈ। ਕਬੀਰ ਭਗਤ ਕਾਸ਼ੀ ਨੂੰ ਤਿਆਗ ਕੇ ਮਗਹਰ ਦੇਸ ਮੇਂ ਜਾਏ ਬਸੇ। ਉਹਾ ਸਾਧ ਸੰਗਤ ਕਰ ਜੀਵਨ ਮੁਕਤ ਹੋਤੇ ਹੈਂ। ਭਗਵਾਨ ਕਾ ਨਾਮ ਮੁਕਤਾ ਕਰਤਾ ਹੈ। ਕਾਸ਼ੀ ਨਹੀਂ ਮੁਕਤ ਕਰਤੀ।"[੨੦]

ਇਥੋਂ ਸਪਸ਼ਟ ਹੈ ਕਿ ਜਦ ਗੁਰੂ ਸਾਹਿਬ ਮਗਹਰ ਪਹੁੰਚੇ ਕਬੀਰ ਮਗਹਰ ਜਾ ਕੇ ਪ੍ਰਲੋਕ ਪਧਾਰ ਚੁਕਾ ਸੀ।

**ਸ਼ੇਖ਼ ਵਜੀਦ :**

ਮਰਦਾਨਾ ਇਤਨੇ ਸਰਲ ਸੁਭਾ ਦਾ ਸੀ ਕਿ ਉਸ ਦੇ ਦਿਲ ਵਿਚ ਕੋਈ ਖ਼ਿਆਲ ਆਵੇ, ਉਹ ਪਰਗਟ ਕਰਨੋਂ ਝਕਦਾ ਨਹੀਂ ਸੀ। ਜਿੰਨਾ ਗੁਰੂ ਨਾਨਕ ਸੰਸਾਰ ਤੋਂ ਨਿਰਲੇਪ ਰਹਿੰਦੇ ਸਨ ਉਤਨਾ ਹੀ ਮਰਦਾਨੇ ਦੇ ਪੈਰ ਧਰਤੀ ਉਤੇ ਜੰਮੇ ਹੋਏ ਸਨ। ਗੁਰੂ ਨਾਨਕ ਕੁਦਰਤ ਦੇ ਹਰ ਪੱਖ ਦਾ ਜਸ ਗਾਉਂਦੇ, ਪਰ ਮਰਦਾਨੇ ਨੂੰ ਕੁਦਰਤ ਤੇ ਕਾਦਰ ਦੀ ਸ੍ਰਿਸ਼ਟੀ ਦਾ ਜਿਹੜਾ ਪੱਖ ਚੰਗਾ ਨਾ ਲਗਦਾ ਉਸ ਉਤੇ ਉਹ ਨਿਝਕ ਟੀਕਾ ਟਿਪਣੀ ਕਰ ਦਿੰਦਾ।

ਬਨਾਰਸ ਤੋਂ ਪਟਨੇ ਵਲ ਜਾਂਦਿਆਂ ਮਰਦਾਨੇ ਦੀ ਨਿਗਾਹ ਇਕ ਪਾਲਕੀ ਜਿਸ ਨੂੰ ਛੇ ਕਹਾਰ ਚੁਕੀ ਲਈ ਜਾਂਦੇ ਸਨ, ਉਤੇ ਪਈ। ਗਰਮੀ ਵਿਚ ਇਹ ਕਹਾਰ ਮੁੜ੍ਹਕੋ ਮੁੜ੍ਹਕੀ ਹੋਏ ਹੋਏ ਸਨ। ਇਕ ਦਰਖ਼ਤ ਦੀ ਛਾਂ ਵਿਚ ਇਨ੍ਹਾਂ ਨੇ ਪਾਲਕੀ ਰਖੀ ਅਤੇ ਉਸ ਵਿਚੋਂ ਇਕ ਅਮੀਰਾਨਾ ਠਾਠ ਵਾਲਾ ਸੂਫ਼ੀ ਨਿਕਲਿਆ । ਇਹ ਬੜਾ ਹਟਾ ਕੱਟਾ ਸੀ

ਅਤੇ ਇਸ ਦੇ ਸਿਲਕ ਦੇ ਕਪੜੇ ਪਹਿਨੇ ਹੋਏ ਸਨ । ਕਹਾਰਾਂ ਨੇ ਇਸ ਲਈ ਗਲੀਚੇ ਵਿਛਾ ਦਿਤੇ ਸਿਰਹਾਣੇ ਲਾ ਦਿਤੇ । ਜਦ ਇਹ ਲੇਟਿਆ ਤਾਂ ਕਹਾਰ ਇਸ ਨੂੰ ਘੁਟਣ ਦੱਬਣ ਲਗ ਪਏ । ਇਹ ਸਯਦ ਸ਼ੇਖ਼ ਵਜੀਦ ਸੂਫ਼ੀ ਸੀ ।

ਮਰਦਾਨੇ ਨੇ ਇਹ ਨਜ਼ਾਰਾ ਦੇਖ ਕੇ ਬਾਬੇ ਤੋਂ ਪੁੱਛਿਆ, "ਜੀ ਖ਼ੁਦਾਇ ਏਕ ਹੈ ਕਿ ਦੋ ?" ਗੁਰੂ ਨਾਨਕ ਬੜੇ ਹੈਰਾਨ ਹੋਏ ਕਿ ਮਰਦਾਨੇ ਨੇ ਇਹ ਸਵਾਲ ਕਿਉਂ ਪੁੱਛਿਆ । ਉਨ੍ਹਾਂ ਨੇ ਆਖਿਆ, "ਹੇ ਮਰਦਾਨਿਆ ! ਖ਼ੁਦਾਇ ਏਕ ਹੈ । ਤੈਨੂੰ ਇਹ ਦੁਬਿਧਾ ਕਿਥੋਂ ਪਈ ।" ਮਰਦਾਨੇ ਨੇ ਆਖਿਆ, "ਜੀ ਸੱਚੇ ਪਾਤਸ਼ਾਹ, ਮੈਨੂੰ ਇਹ ਤਾਂ ਸਮਝਾਉ ਕਿ ਉਹ ਕਹਾਰ ਜਿਹੜੇ ਗਰਮੀ ਵਿਚ ਮੁੜ੍ਹਕੋ ਮੁੜ੍ਹਕੀ ਪਾਲਕੀ ਚੁਕੀ ਆਉਂਦੇ ਹਨ ਤੇ ਹੁਣ ਉਸ ਮਾਲਕ ਨੂੰ ਘੁਟਦੇ ਦਬਦੇ ਹਨ, ਉਹ ਕਿਸ ਦੀ ਪੈਦਾਇਸ਼ ਹਨ, ਤੇ ਉਹ ਮੋਟਾ ਤਾਜ਼ਾ ਸੂਫ਼ੀ ਜੋ ਪਾਲਕੀ ਤੇ ਚੜ੍ਹਿਆ ਆਇਆ ਤੇ ਫੇਰ ਵੀ ਘੁਟਾਉਣ ਦਬਾਉਣ ਲਗ ਪਿਆ, ਉਹ ਕਿਸ ਦੀ ਪੈਦਾਇਸ਼ ਹੈ ।"[੩੧]

ਗੁਰੂ ਸਾਹਿਬ ਨੇ ਉੱਤਰ ਦਿਤਾ, ਮਰਦਾਨਿਆ ਸਭ ਨੰਗੇ ਆਉਂਦੇ ਹਨ, ਨੰਗੇ ਜਾਂਦੇ ਹਨ । ਰੱਬ ਬੰਦਿਆਂ ਦੇ ਕਰਮ ਦੇਖਦਾ ਹੈ ਉਨ੍ਹਾਂ ਦੀ ਅਮੀਰੀ ਗਰੀਬੀ ਨਹੀਂ । ਜਿਹੜੇ ਗਰੀਬਾਂ ਦਾ ਖ਼ੂਨ ਪੀਂਦੇ ਹਨ ਚਾਹੇ ਉਹ ਦਰਵੇਸ਼ਾਂ ਦੇ ਚੋਗੇ ਪਹਿਨੀ ਫਿਰਦੇ ਹਨ, ਉਨ੍ਹਾਂ ਦਾ ਅੰਤ ਬੁਰਾ ਹੋਵੇਗਾ । ਜੋ ਮਿਹਨਤ ਵੀ ਕਰਦੇ ਹਨ ਅਤੇ ਨੇਕ ਵੀ ਹਨ ਉਨ੍ਹਾਂ ਉਤੇ ਕਈ ਪਰਕਾਰ ਦੀਆਂ ਬਰਕਤਾਂ ਰੱਬ ਦੀਆਂ ਹੁੰਦੀਆਂ ਹਨ ।

ਗੁਰੂ ਨਾਨਕ ਸ਼ੇਖ਼ ਵਜੀਦ ਪਾਸ ਗਏ, ਅਤੇ ਉਸ ਨੂੰ ਸਮਝਾਇਆ ਕਿ ਸੂਫ਼ੀ ਦਰਵੇਸ਼ਾਂ ਨੂੰ ਐਸ਼ਵਰਯ ਦੀ ਜ਼ਿੰਦਗੀ ਸ਼ੋਭਦੀ ਨਹੀਂ । ਮੁਹੰਮਦ ਸਾਹਿਬ ਨੇ ਵੀ ਆਖਿਆ ਹੈ, "ਗ਼ਰੀਬੀ ਉਤੇ ਮੈਨੂੰ ਮਾਣ ਹੈ ।" ਇਸ ਪ੍ਰਕਾਰ ਦਾ ਸ਼ਾਹੀ ਜੀਵਨ ਤੇ ਗ਼ਰੀਬਾਂ ਨੂੰ ਦੁਖ ਦੇ ਕੇ ਆਪ ਸੁਖ ਵਿਚ ਰਹਿਣਾ ਸੂਫ਼ੀ ਮੱਤ ਨੂੰ ਖ਼ਤਮ ਕਰ ਦੇਵੇਗਾ । ਸੂਫ਼ੀ ਦਰਵੇਸ਼ ਦਾ ਜੀਵਨ ਸ਼ੇਖ਼ ਫ਼ਰੀਦ ਵਰਗਾ ਜਪੀ ਤਪੀ ਤੇ ਸਾਦਾ ਹੋਣਾ ਚਾਹੀਦਾ ਹੈ । ਸ਼ੇਖ਼ ਵਜੀਦ ਗੁਰੂ ਜੀ ਦੇ ਚਰਨੀਂ ਪਿਆ ਅਤੇ ਉਸ ਨੇ ਬਚਨ ਦਿਤਾ ਕਿ ਉਹ ਇਹ ਸੁਖ-ਰਹਿਣਾ ਜੀਵਨ ਸਹਿਜੇ ਸਹਿਜੇ ਤਿਆਗ ਦੇਵੇਗਾ ।[੩੨]

## ਇਤਿਹਾਸਕ ਹਵਾਲੇ

੧. ਲੋਧੀਆਂ ਦੀ ਸੰਤਾਨ ਦਾ ਅਰੰਭ ਇਉਂ ਹੋਇਆ । ਸੁਲਤਾਨ ਸੁਲੇਮਾਨ ਨੇ ਆਪਣੇ ਅਹਿਲਕਾਰਾਂ ਨੂੰ ਕੁਝ ਗ਼ੁਲਾਮ ਲੜਕੀਆਂ ਖ਼ਰੀਦਣ ਲਈ ਭੇਜਿਆ । ਵਾਪਸੀ ਤੇ ਇਕ ਅਹਿਲਕਾਰ ਦੇ ਇਕ ਲੜਕੀ ਨਾਲ ਤੁਅੱਲਕ ਹੋ ਗਏ । ਇਸ ਲੜਕੀ ਦਾ ਨਾਮ ਲੋਲੀਆ ਸੀ । ਇਹ ਲੜਕੀ ਗਰਭਵਤੀ ਹੋ ਗਈ । ਸੁਲਤਾਨ ਨੇ ਲੋਲੀਆ ਇਸ ਅਹਿਲਕਾਰ ਨੂੰ ਦੇ ਦਿਤੀ । ਇਸ ਦੇ ਬੱਚੇ ਦਾ

ਨਾਮ ਲੋਧ ਰਖਿਆ ਗਿਆ ਅਤੇ ਇਸ ਦੀ ਸੰਨਤਾਨ 'ਚੋਂ ਲੋਧੀ ਸੁਲਤਾਨ ਪੈਦਾ ਹੋਏ। ਅਲੀ ਸ਼ੇਰਖਾਨ : ਤੁਹਫਾਤੁ-ਇ-ਕਿਰਾਮ।

੨. ਬਹਿਲੋਲ ਲੋਧੀ ਦੀ ਪੈਦਾਇਸ਼ ਅਜੀਬ ਢੰਗ ਨਾਲ ਹੋਈ। ਜਦ ਇਹ ਅਜੇ ਮਾਂ ਦੇ ਪੇਟ ਵਿਚ ਹੀ ਸੀ, ਇਸ ਦੀ ਮਾਂ ਕੋਠੇ ਤੋਂ ਡਿਗ ਕੇ ਮਰ ਗਈ। ਹਕੀਮਾਂ ਨੇ ਇਸ ਦੀ ਮਾਂ ਦਾ ਉਪਰੇਸ਼ਨ ਕਰ ਕੇ ਬੱਚਾ ਬਾਹਰ ਕੱਢ ਲਿਆ। ਇਸ ਬੱਚੇ ਨੂੰ ਇਸ ਦੇ ਚਾਚੇ ਨੇ ਪਾਲਿਆ। ਵੱਡਾ ਹੋ ਕੇ ਇਹੀਓ ਬੱਚਾ ਸੁਲਤਾਨ ਬਹਿਲੋਲ ਲੋਧੀ ਬਣਿਆ :

ਆਰ. ਸੀ. ਮਜੁਮਦਾਰ : ਦੀ ਹਿਸਟਰੀ ਐਂਡ ਕਲਚਰ ਆਫ਼ ਦੀ ਇੰਡੀਅਨ ਪੀਪਲ ੧੫੧।

੩. ਇਸ ਨੇ ਗ਼ੈਰ ਮੁਸਲਮਾਨਾਂ ਦਾ ਪਿਆਰ ਤੇ ਸਤਿਕਾਰ ਵੀ ਜਿੱਤਿਆ। ਕੋਈ ਵੀ ਜਾਚਕ ਇਸ ਦੇ ਦਰ ਤੋਂ ਖ਼ਾਲੀ ਨਹੀਂ ਸੀ ਜਾਂਦਾ।

ਉਪਰਲਾ ਹਵਾਲਾ : ੧੫੧।

੪. ਮਰਦਾਨੇ ਤੋਂ ਇਲਾਵਾ ਗੁਰੂ ਨਾਨਕ ਨਾਲ ਉਦਾਸੀ ਉਤੇ ਜਾਣ ਵਾਲੇ ਇਨ੍ਹਾਂ ਸਿੱਖਾਂ ਦੇ ਨਾਮ ਜਨਮ ਸਾਖੀਆਂ ਵਿਚ ਮਿਲਦੇ ਹਨ : ਬਾਲਾ ਸੰਧੂ ਘੇਹੋ, ਹਾਸੂ ਲੁਹਾਰ, ਸ਼ੀਹਾਂ ਛੀਂਬਾ, ਝੰਡਾ ਤਰਖਾਣ।

੫ (i) ਕਾਹਨ ਸਿੰਘ : ਮਹਾਨ ਕੋਸ਼; ਗਿਆਨੀ ਠਾਕਰ ਸਿੰਘ : ਗੁਰਦਵਾਰਾ ਦਰਸ਼ਨ।

੬. ਪੁਰਾਤਨ ਜਨਮ ਸਾਖੀ (ਹ: ਲਿ:) ੪੩, ਜਨਮ ਸਾਖੀ ਮਨੀ ਸਿੰਘ, ੧੯੯।

੭. ਤਾਰੀਖ਼ਿ–ਦਾਊਦੀ।

੮.(i) ਜਨਮ ਸਾਖੀ ਮਿਹਰਬਾਨ ਇਸ ਸਮੇਂ ਸਲੀਮ ਬਾਦਸ਼ਾਹ ਦਾ ਦਿੱਲੀ ਵਿਚ ਰਾਜ ਦਸਦਾ ਹੈ ਜੋ ਗ਼ਲਤ ਹੈ। ਪੁਰਾਤਨ ਜਨਮ ਸਾਖੀ ਸੁਲਤਾਨ ਇਬਰਾਹੀਮ ਲਿਖਦੀ ਹੈ ਜੋ ਠੀਕ ਨਹੀਂ। ਜਨਮ ਸਾਖੀ ਬਾਲਾ (੧੯੪੮) ਵਿਚ ਸਿਕੰਦਰ ਲੋਧੀ ਲਿਖਿਆ ਹੈ ਜੋ ਠੀਕ ਹੈ।

(ii) ਬਾਦਸ਼ਾਹ ਨੇ ਕਾਜ਼ੀਆਂ ਦੇ ਕਹੇ ਖ਼ੁਦਾਇ ਦਾ ਹੁਕਮ ਮੇਟਣ ਦੇ ਜੁਲਮ ਵਿਚ ਬਾਬੇ ਜੀ ਨੂੰ ਸਾਥੀਆਂ ਸਮੇਤ ਪਕੜ ਕੇ ਪੀਸਣ ਲਾ ਦਿਤਾ। ਬਾਬੇ ਨੇ ਰਬਾਬ ਵਜਾਈ, ਸ਼ਬਦ ਗਾਵਿਆ। ਤਵਾਰੀਖ਼ ਗੁਰੂ ਖ਼ਾਲਸਾ ੭੭।

੯. ਮਜਨੂੰ ਦਾ ਟਿੱਲਾ : ਇਥੇ ਜਗਤ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਵਿਰਾਜੇ ਹਨ, ਅਰ ਬਾਦਸ਼ਾਹ ਔਰੰਗਜ਼ੇਬ ਦੇ ਦਰਬਾਰ ਵਿਚ ਰਹਿਣ ਸਮੇਂ ਬਾਬਾ ਰਾਮ ਰਾਇ ਜੀ ਦਾ ਨਿਵਾਸ ਵੀ ਇਥੇ ਹੀ ਰਿਹਾ ਹੈ। ਕਾਹਨ ਸਿੰਘ : ਮਹਾਨ ਕੋਸ਼।

੧੦. ਇਨ੍ਹਾਂ ਦੀ ਮਹਿਮਾ ਸੁਣ ਕੇ ਨਿਜ਼ਾਮਉੱਦੀਨ ਅਉਲੀਏ ਦਾ ਚੇਲਾ ਹਸਨ ਅਬਦੁਲ ਜੀ ਸੰਨ ੯੬੬ ਹਿਜਰੀ ਵਿਚ ਮੀਆਂ ਮਦੂਫ ਜੋ ਸੰਨ ੧੬੪੭ ਹਿਜਰੀ ਵਿਚ ਓਥੇ ਹੀ ਗੁਜਰੇ ਹਨ, ਰਾਘੋਦਾਸ ਉਦੇਨਾਥ ਜੋਗੀ, ਓਘਰ ਨਾਥ, ਸੱਯਦ ਮਧੋ ਸ਼ਾਹ ਇਤਾਦਿਕ ਅਨੇਕਾਂ ਪੀਰ ਫ਼ਕੀਰ ਚਰਚਾ ਕਰਨ ਆਏ। ਪਰ ਗੁਰੂ

ਜੀ ਦੀ ਬਾਣੀ ਸੁਣ ਕੇ ਸਭ ਨੇ ਜ਼ਿਦ ਬਾਦ ਛਡ ਦਿਤਾ ਤੇ ਰੱਬ ਦੇ ਰਾਹ ਦੀ ਚਰਚਾ ਵਾਰਤਾ ਕਰ ਕੇ ਖ਼ੁਸ਼ੀ ਹੋ ਕੇ ਗਏ। ਤਵਾਰੀਖ਼ ਗੁਰੂ ਖ਼ਾਲਸਾ, ੭੮।

੧੧. ਬਾਬਾ ਜੀ ਓਥੇ ਜਾਏ ਪਿਪਲ ਹੇਠ ਆਸਣ ਕੀਤਾ, ਸਿੱਧਾਂ ਪੁੱਛਿਆ, ਤੁਸਾਂ ਕਉਣ ਤਪ ਕੀਤਾ ਹੈ ਜੋ ਸਭ ਜਗਤ ਤੁਹਾਡੇ ਵਸ ਕੀਤਾ ਹੈ।

ਜਨਮ ਸਾਖੀ ਭਾਈ ਮਨੀ ਸਿੰਘ, ੨੦੨।

੧੨. ਨਾਨਕ ਪ੍ਰਕਾਸ਼ ਉਤ: ਅਧਿ: ੨੦।

੧੩. ਜਨਮ ਸਾਖੀ ਭਾਈ ਮਨੀ ਸਿੰਘ, ੨੦੭।

੧੪. ਗੋਰਖ ਮਤਾ ਹਟਾਯੋ ਨਾਮੂ ॥
ਨਾਨਕ ਮਤਾ ਰਾਖ ਅਭਿਰਾਮੂ ॥ ਨਾਨਕ ਪ੍ਰਕਾਸ਼ ਉਤ: ਅਧਿ: ੨੦।

੧੫. ਜਨਮ ਸਾਖੀ ਭਾਈ ਮਨੀ ਸਿੰਘ ੨੦੭।

੧੬. ਫੇਨਲ ਕੋ ਤਰੁ ਇਹ ਹੁਤੋ ਤਬ ਹੀ ਗੁਰ ਸਿਧ ਮਾਹ ॥
ਏਕ ਤੇਛਨੋ ਪ੍ਰਭੂ ਕੀ ਦਿਸਾ, ਇਕ ਸਿਧਾਂ ਦਿਸ ਆਹ ॥
ਤਿਹਨੋ ਅਪਨੀ ਦਿਸ ਕੋ ਜੋਊ ॥
ਸ੍ਰੀ ਗੁਰ ਪਿਖ ਅਧੂਰੇ ਕੀਏ ਸੋਊ ॥ ਨਾਨਕ ਪ੍ਰਕਾਸ਼ ਉਤ: ਅਧਿ: ੨੦।

੧੭. ਜਨਮ ਸਾਖੀ ਭਾਈ ਮਨੀ ਸਿੰਘ (ਹ: ਲਿ:) ੨੫੬।

੧੮. ਆਪ ਨ ਕਰੇ ਦੇਤ ਉਪਦੇਸਾ ॥
ਪੰਡਿਤ ਗੁਰ ਜਾਨੋ ਤੁਮ ਐਸਾ ॥
ਬੇਦ ਪੁਰਾਨ ਕਰੇ ਬਿਖਿਆਨ ॥
ਲੋਭ ਮੋਹ ਮਹਿ ਬੈਸ ਬਿਹਾਨਾ ॥
ਪੁਨ ਮਿਲਨ ਕੇ ਜਾਨੀਐ, ਹੋਤ ਨ ਰਿਦੇ ਗਿਯਾਨ ॥
ਪੁਨ ਜੋ ਹੈ ਅਵ ਧੂਤ ਗੁਰੂ ਵਿਦਿਆ ਤੇ ਅਣਜਾਨ ॥
ਪੁਨ ਜੋ ਮਹਾਪੁਰਖ ਗੁਰੂ ਜਾਨੋ ॥
ਸਭ ਵਿਦਿਆ ਮੈ ਨਿਪੁੰਨ ਮਾਨੋ ॥ ਨਾਨਕ ਪ੍ਰਕਾਸ਼ ਅਧਿ: ੧੦, ੬੦, ੬੧।

੧੯. ਜਨਮ ਸਾਖੀ ਮਿਹਰਬਾਨ, ੧੨੮।

੨੦. ਜਨਮ ਸਾਖੀ ਮਿਹਰਬਾਨ ੧੫੩।

੨੧. ਜਨਮ ਸਾਖੀ ਭਾਈ ਮਨੀ ਸਿੰਘ, ੨।

੨੨. ਜਨਮ ਸਾਖੀ ਮਿਹਰਬਾਨ ੧੫੪।

੨੩. ਜਨਮ ਸਾਖੀ ਮਿਹਰਬਾਨ, ੧੬੦।

੨੪. ਪ੍ਰੋਫ਼ੈਸਰ ਕਰਤਾਰ ਸਿੰਘ ਆਪਣੀ "ਲਾਈਫ਼ ਆਫ਼ ਗੁਰੂ ਨਾਨਕ ਦੇਵ" ਵਿਚ ਇਹ ਗ਼ਲਤ ਬਿਆਨੀ ਕਰਦੇ ਹਨ ਦੇਖੋ ਸਫ਼ਾ :

੨੫. ਤਵਾਰੀਖ਼ ਗੁਰੂ ਖ਼ਾਲਸਾ, ੭੬।

੨੬. ਆਰਕੀਆਲਿਜਿਕਲ ਸਰਵੇ ਆਫ਼ ਇੰਡੀਆ ; ਨਾਰਥ ਵੈਸਟ ਪ੍ਰਾਵਿੰਸ ਭਾਗ ੨।

੨੭. ਵੈਸਟ ਕਾਟ ਆਪਣੀ ਪੁਸਤਕ 'ਕਬੀਰ ਤੇ ਕਬੀਰ ਪੰਥੀ ਵਿਚ (ਪੰਨਾ ੨) ਲਿਖਦਾ ਹੈ ਕਿ ਗੁਰੂ ਨਾਨਕ ਦੇਵ ਕਬੀਰ ਨੂੰ ੨੭ ਸਾਲਾਂ ਦੀ ਉਮਰ ਵਿਚ ਮਿਲੇ। ਇਹ ਸੰਮਤ ੧੫੫੬ ਬਣਦਾ ਹੈ। ਗੁਰੂ ਨਾਨਕ ਇਸ ਸਾਲ ਸੁਲਤਾਨਪੁਰ ਨਵਾਬ ਦੌਲਤਖਾਨ ਲੋਧੀ ਦੇ ਮੋਦੀ ਸਨ। ਇਕ ਗੁਜਰਾਤੀ ਪੰਡਤ ਜੋ ਈਸਾਈ ਬਣ ਗਿਆ ਸੀ। ਆਪਣੀ ਪੁਸਤਕ "ਕੀ ਟੂ ਆਦਿ ਗ੍ਰੰਥ" ਵਿਚ ਸਾਬਤ ਕਰਨ ਦਾ ਜਤਨ ਕਰਦਾ ਹੈ ਕਿ ਗੁਰੂ ਨਾਨਕ ਈਸਾਈ ਮੱਤ ਤੋਂ ਪ੍ਰਭਾਵਤ ਹੋਏ। ਮਿਸਟਰ ਕੇਯ ਆਪਣੀ ਪੁਸਤਕ "ਕਬੀਰ ਐਂਡ ਹਿਜ਼ ਫੋਲੋਅਰਜ਼" ਵਿਚ ਕਬੀਰ ਨੂੰ ਗੁਰੂ ਨਾਨਕ ਦਾ ਗੁਰੂ ਲਿਖਦਾ ਹੈ। ਹਿੰਦੀ ਲੇਖਕਾਂ ਨੇ ਵੀ ਇਨ੍ਹਾਂ ਦੀ ਰਾਇ ਨੂੰ ਅਪਣਾਇਆ ਹੈ। ਇਹ ਵਿਚਾਰ ਹੰਦਾਲੀਆਂ ਦੀ ਜਨਮ ਸਾਖੀਆਂ ਤੇ ਨਿਰਭਰ ਹਨ ਜਿਨ੍ਹਾਂ ਦਾ ਹਵਾਲਾ ਵੈਸਟ ਕਾਟ ਤੇ ਮਿ: ਕੇਯ ਦਿੰਦੇ ਹਨ।

੨੮. ਡਾ: ਭੰਡਾਰਕਾਰ ਆਪਣੀ ਪੁਸਤਕ "ਵੈਸ਼ਨਵਿਜ਼ਮ, ਸ਼ੈਵਿਜ਼ਮ ਐਂਡ ਆਇਨਰ ਰਿਲਿਜਿਸ ਸਿਸਟਿਮਜ਼" ਵਿਚ ਤੇ ਡਾ: ਮੋਹਨ ਸਿੰਘ ਆਪਣੀ "ਕਬੀਰ ਦੇ ਬਾਇਗ੍ਰਾਫ਼ੀ ਵਿਚ ਰਾਮਾਨੰਦ ਨੂੰ ਕਬੀਰ ਦਾ ਗੁਰੂ ਨਹੀਂ ਮੰਨਦੇ। ਪਰ ਇਨ੍ਹਾਂ ਦੀ ਕੋਈ ਵੀ ਦਲੀਲ ਇਤਿਹਾਸਕ ਤੱਥ ਉਤੇ ਨਿਰਭਰ ਨਹੀਂ। ਪਰ ਡਾ: ਹਜ਼ਾਰੀ ਪ੍ਰਸ਼ਾਦ ਦ੍ਵੇਦੀ, ਡਾ: ਸਿਆਮ ਸੁੰਦਰ ਦਾਸ, ਡਾ: ਰਾਮ ਕੁਮਾਰ ਵਰਮਾ, ਡਾ: ਰਾਮਜੀ ਲਾਲ, ਡਾ: ਗੋਬਿੰਦ ਤ੍ਰਿਗੁਣਿਯਾਤ ਸਭ ਰਾਮਨੰਦ ਨੂੰ ਕਬੀਰ ਦਾ ਗੁਰੂ ਮੰਨਦੇ ਹਨ। ਕਬੀਰ ਦੇ ਨਿਕਟ ਸਮਕਾਲੀ ਤੇ ਸੰਪਰਦਾਈ ਰਾਮਾਨੰਦ ਨੂੰ ਕਬੀਰ ਦਾ ਗੁਰੂ ਮੰਨਦੇ ਹਨ, ਹੋਰ ਪ੍ਰਮਾਣਿਕ ਇਤਿਹਾਸ ਜੋ ਰਾਮਾਨੰਦ ਨੂੰ ਕਬੀਰ ਦਾ ਗੁਰੂ ਮੰਨਦੇ ਹਨ ਉਹ ਇਹ ਹਨ: ਦਾਬਿਸਤਾਨੇ ਮਜ਼ਾਹਿਬ, ਬਖਤਮਲ, ਤਜਕੀਰੁਲ ਫਕੂਰਾ, ਗੁਲਾਮ ਸਰਵਰ ਦੀ ਖਜੀਨਿਤ-ਉਲ ਅਸਫੀਆ, ਗਰੀਬਦਾਸ ਦਾ ਗ੍ਰੰਥ।

੨੯. ਪੁੰਨ ਹਰਿ ਰਾਮਾਨੰਦ ਕੋ ਕਰਾ ॥
ਭੇਸ ਬੈਰਾਗੀ ਕੋ ਜਿਨ ਧਰਾ ॥

ਪ: ੧੦ : ਬਚਿਤ੍ਰ ਨਾਟਕ ੧੨੫।

੩੦. ਜਨਮ ਸਾਖੀ ਭਾਈ ਮਨੀ ਸਿੰਘ ੨੧੨, ਜਨਮ ਸਾਖੀ ਬਾਲਾ (ਹ: ਲਿ:) ੪੯।

੩੧. ਪੁਰਾਤਨ ਜਨਮ ਸਾਖੀ ੩੪।

੩੨. ਸ਼ੇਖ ਵਜੀਦ ਦਾ ਅਸਲੀ ਨਾਮ ਬਯਜਿਦ ਸੀ। ਪੰਜਾਬੀ ਵਿਚ ਵਜੀਦ ਬਣ ਗਿਆ।

# ਗੁਰੂ ਨਾਨਕ ਪਟਨਾ ਵਿਖੇ

ਬਨਾਰਸ ਤੋਂ ਗੁਰੂ ਸਾਹਿਬ ਪਟਨੇ ਗਏ । ਰਸਤੇ ਵਿਚ ਉਨ੍ਹਾਂ ਨੂੰ ਕਈ ਪ੍ਰਕਾਰ ਦੇ ਆਦਮੀ ਮਿਲੇ : ਯਾਤ੍ਰੀ, ਮੁਸਾਫ਼ਰ, ਆਜੜੀ, ਚੋਰ, ਠੱਗ, ਕਿਸਾਨ । ਜਿਹੋ ਜਿਹੀ ਭਾਵਨੀ ਗੁਰੂ ਸਾਹਿਬ ਵੇਖਦੇ ਤੇ ਜਿਹੋ ਜਿਹੀ ਮਾਨਸਕ ਰੁਚੀ ਦੇਖਦੇ ਤੇਹੋ ਜਿਹਾ ਉਪਦੇਸ਼ ਕਰਦੇ । ਸਾਧਾਰਨ ਆਦਮੀਆਂ ਨੂੰ ਬੜੇ ਸਾਧਾਰਨ ਬਣ ਕੇ ਮਿਲਦੇ । ਹੌਲੇ ਹੌਲੇ ਉਨ੍ਹਾਂ ਦੇ ਬਚਨ ਉਨ੍ਹਾਂ ਦੇ ਮਨ ਦੇ ਪੜਦੇ ਖੋਲ੍ਹਣੇ ਸ਼ੁਰੂ ਕਰਦੇ । ਉਨ੍ਹਾਂ ਦੀ ਬੁਧੀ ਤੇ ਆਤਮਾ ਦੇ ਅੰਧਕਾਰ ਵਿਚ ਇਕ ਰੌਸ਼ਨੀ ਧਸਦੀ ਜਾਂਦੀ । ਦੁਸ਼ਟ ਆਤਮਾ ਆਪਣੇ ਕੀਤੇ ਉਤੇ ਪਛਤਾਂਦੀ । ਭੋਲੇ ਲੋਕ ਆਪਣੇ ਹਿਰਦੇ ਦੀ ਅਮੀਰੀ ਦੀ ਦਮਕ ਦੇਖ ਕੇ ਸ੍ਵੈਮਾਨ ਵਿਚ ਤੱਤਪਰ ਹੋ ਜਾਂਦੇ ।

## ਪਾਲੀ ਨੂੰ ਪਾਤਿਸਾਹੀ

ਇਸ ਮਾਰਗ ਉਤੇ ਜਾਂਦਿਆਂ ਗੁਰੂ ਨਾਨਕ ਇਕ ਛੋਲਿਆਂ ਦੇ ਖੇਤ ਪਾਸ ਆ ਵਿਸ਼ਰਾਮ ਕੀਤਾ । ਇਕ ਪਾਲੀ ਦੀ ਨਿਗਾਹ ਜਦ ਨੂਰਾਨੀ ਚਿਹਰੇ ਵਾਲੇ ਮਹਾਂਪੁਰਸ਼ ਉਤੇ ਪਈ ਤਾਂ ਉਹ ਝਟਪਟ ਕੁਝ ਹੋਲਾਂ ਭੁੰਨ ਕੇ ਲਿਆਇਆ । ਉਸ ਪਾਲੀ ਨੇ ਬੜੇ ਅਦਬ ਨਾਲ ਬਾਬੇ ਅਗੇ ਆਣ ਰਖੇ, ਤੇ ਆਖਿਆ, "ਮਹਾਰਾਜ ਤੁਸੀਂ ਸਫ਼ਰ ਕਰਦੇ ਆਏ ਹੋ । ਇਹ ਹੋਲਾਂ ਪਰਵਾਨ ਕਰੋ । ਜਦ ਤਕ ਤੁਸੀਂ ਇਹ ਖਾਂਦੇ ਹੋ ਮੈਂ ਤੁਹਾਡੇ ਲਈ ਕੁਝ ਖਾਣ ਲਈ ਲੈ ਆਵਾਂ ।" ਬਾਬਾ ਨਾਨਕ ਇਸ ਫਟੇ ਪੁਰਾਣੇ ਕਪੜਿਆਂ ਵਾਲੇ ਗਰੀਬ ਪਾਲੀ ਦੇ ਦਿਲ ਦੀ ਅਮੀਰੀ ਦੇਖ ਕੇ ਬੜੇ ਦਿਆਲ ਹੋਏ ਅਤੇ ਅਸੀਸ ਦਿੰਦੇ ਹੋਏ ਕਹਿਣ ਲਗੇ, "ਬੱਚਾ ਤੇਰਾ ਤਾਂ ਪਾਤਸ਼ਾਹਾਂ ਵਾਲਾ ਦਿਲ ਹੈ । ਅਕਾਲ ਪੁਰਖ ਤੈਨੂੰ ਪਾਤਸ਼ਾਹੀ ਦੇਵੇ । ਤੇਰਾ ਦਲਿੱਦਰ ਦੂਰ ਕਰੇ । ਨਾਮ ਜਪੀਂ, ਦੀਨ ਦੁਖੀਆਂ ਦੀ ਸੇਵਾ ਕਰੀਂ ਤੇ ਨੇਕੀ ਦਾ ਮਾਰਗ ਨਾ ਛਡੀਂ ।" ਕਿਹਾ ਜਾਂਦਾ ਹੈ ਇਹ ਪਾਲੀ ਬੜਾ ਜਾਗੀਰਦਾਰ ਬਣਿਆ ਅਤੇ ਦਾਨੀ ਅਤੇ ਧਰਮੀ ਪੁਰਸ਼ ਪ੍ਰਸਿਧ ਹੋਇਆ ।[੧]

**ਵਣਜਾਰਿਆਂ ਦੇ ਟਾਂਡੇ :**

ਇਕ ਗ੍ਰੋਹ ਵਣਜਾਰਿਆਂ ਦੇ ਟਾਂਡੇ ਦਾ ਆਇ ਨਿਕਲਿਆ, ਅਤੇ ਆਪਣੇ ਮਾਲਕ ਦੇ ਮਕਾਨ ਸਾਹਮਣੇ ਟਿਕਾਣਾ ਕੀਤਾ। ਇਸ ਮਾਲਕ ਦੇ ਘਰ ਪੁੱਤਰ ਹੋਇਆ ਸੀ। ਘਰ ਵਿਚ ਬੜੀ ਚਹਿਲ ਪਹਿਲ ਸੀ। ਕੋਈ ਵਧਾਈਆਂ ਦੇਵੇ, ਕੋਈ ਸਗਨ ਦੇਵੇ ਕੋਈ ਅਸੀਸਾਂ ਦੇਵੇ। ਮਰਦਾਨੇ ਨੂੰ ਭੁੱਖ ਲਗੀ ਸੀ। ਉਹ ਬਾਬੇ ਤੋਂ ਆਗਿਆ ਲੈ ਕੇ ਉਸ ਘਰੋਂ ਕੁਝ ਖਾਣ ਪੀਣ ਦੀ ਖ਼ਾਤਰ ਗਿਆ। ਪਰ ਅਗੋਂ ਉਸ ਕਰਾੜ ਨੇ ਜਾਂ ਉਸ ਦੇ ਨੌਕਰਾਂ ਨੇ ਮਰਦਾਨੇ ਵਲ ਕੋਈ ਧਿਆਨ ਨਾ ਦਿਤਾ। ਨਾ ਕੁਝ ਖਾਣ ਪੀਣ ਨੂੰ ਦਿਤਾ। ਜਦ ਉਸ ਨੇ ਨਿਰਾਸ਼ ਹੋ ਕੇ ਆ ਕੇ ਬਾਬੇ ਨਾਨਕ ਨੂੰ ਸ਼ਕਾਇਤ ਕੀਤੀ ਤਾਂ ਗੁਰੂ ਸਾਹਿਬ ਨੇ ਆਖਿਆ, "ਮਰਦਾਨਿਆਂ ਇਸ ਦੇ ਘਰ ਪੁੱਤਰ ਨਹੀਂ ਹੋਇਆ, ਇਸ ਦੇ ਘਰ ਇਕ ਕਰਜ਼ਾਈ ਆਇਆ ਹੈ ਚੁੱਪ ਕਰਕੇ ਰਹੁ। ਭਲਕੇ ਉਠ ਜਾਏਗਾ।" ਦੂਸਰੇ ਦਿਨ ਉਸ ਕਰਾੜ ਦਾ ਪੁੱਤਰ ਮਰ ਗਿਆ ਤੇ ਉਸ ਦੇ ਘਰ ਰੋਣਾ ਪਿਟਣਾ ਸ਼ੁਰੂ ਹੋ ਗਿਆ। ਬਾਬਾ ਤੇ ਮਰਦਾਨਾ ਅਗੇ ਟੁਰ ਪਏ।[੨]

**ਬਾਬਾ ਨਾਨਕ ਗਯਾ, ਰਜਉਲੀ, ਨਾਲੰਦਾ ਤੇ ਰਾਜਗ੍ਰਹਿਆ ਵਿਖੇ।**

ਗੁਰੂ ਨਾਨਕ ਇਥੋਂ ਗਯਾ ਤੇ ਬੁਧ-ਗਯਾ ਗਏ। ਇਹ ਉਹ ਮਹਾਨ ਅਸਥਾਨ ਹਨ ਜੋ ਮਹਾਤਮਾ ਬੁਧ ਦੇ ਜੀਵਨ ਨਾਲ ਸਬੰਧਤ ਹਨ। ਬੁਧ-ਗਯਾ ਵਿਖੇ ਮਹਾਤਮਾ ਬੁਧ ਨੂੰ ਗਿਆਨ ਪ੍ਰਕਾਸ਼ ਹੋਇਆ ਸੀ। ਪਰ ਸਦੀਆਂ ਦਾ ਬੋਧੀ ਪ੍ਰਭਾਵ ਇਥੋਂ ਅਲੋਪ ਹੋ ਰਿਹਾ ਸੀ ਅਤੇ ਇਥੇ ਮਾਧਵਾਚਾਰੀਆਂ ਸੰਪਰਦਾ ਦੇ ਵੈਸ਼ਨਵਾਂ ਦਾ ਬੜਾ ਜ਼ੋਰ ਸੀ। ਗਯਾ, ਬੁਧ ਗਯਾ, ਰਾਜਗ੍ਰਹਿਆ ਤੇ ਰਜਾਉਲੀ ਹੁਣ ਤਕ ਗੁਰੂ ਨਾਨਕ ਦੀ ਸੰਗਤ ਕਾਇਮ ਰਹੀ ਹੈ ਜਿਨ੍ਹਾਂ ਦੀ ਹੋਂਦ ਸਪੱਸ਼ਟ ਸਬੂਤ ਹੈ ਕਿ ਗੁਰੂ ਨਾਨਕ ਦੇਵ ਜੀ ਇਥੇ ਆਏ ਅਤੇ ਆਪਣੇ ਸਿਧਾਂਤਾਂ ਤੇ ਸਿੱਖੀ ਨੂੰ ਇਥੇ ਕਾਇਮ ਕੀਤਾ।

ਇਨ੍ਹਾਂ ਦਿਨਾਂ ਵਿਚ ਹਿੰਦੂ ਯਾਤ੍ਰੀ ਪਿਤਰਾਂ ਦੇ ਸ਼ਰਾਧ ਕਰਵਾਣ ਆਇਆ ਕਰਦੇ ਸਨ, ਜਦ ਪਾਂਡਿਆਂ ਨੇ ਗੁਰੂ ਜੀ ਨੂੰ ਆਖਿਆ ਕਿ ਉਹ ਵੀ ਦੀਵਾ ਬਾਲ ਦੇਣ ਤੇ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਿਆ :

ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥
ਉਨਿ ਚਾਨਣਿ ਓਹੁ ਸੋਖਿਆ, ਚੂਕਾ ਜਮ ਸਿਉ ਮੇਲੁ ॥
ਲੋਕਾ ਮਤ ਕੋ ਫਕੜਿ ਪਾਇ ॥
ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ॥
ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ ॥

ਗੰਗ ਬਨਾਰਸ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥
ਸਚਾ ਨਾਵਣ ਤਾਂ ਥੀਐ ਜਾ ਅਹਿਨਿਸਿ ਲਾਗੈ ਭਾਉ ॥
ਇਕ ਲੋਕੀ ਹੋਰ ਛਿਮਛਰੀ ਬ੍ਰਹਮਣੁ ਵਟਿ ਪਿੰਡੁ ਖਾਇ ॥
ਨਾਨਕ ਪਿੰਡੁ ਬਖਸੀਸ ਕਾ ਕਬਹੂ ਨਿਖੂਟਸਿ ਨਾਹਿ ॥

ਮ: ੧: ਆਸਾ, ੩੫੮ ।

ਗੁਰੂ ਸਾਹਿਬ ਨੇ ਆਖਿਆ, "ਇਕ ਪ੍ਰਭੂ ਦਾ ਨਾਮ ਹੀ ਮੇਰਾ ਦੀਵਾ ਹੈ, ਅਤੇ ਇਸ ਦੀਵੇ ਨੂੰ ਮੈਂ ਆਪਣੇ ਜੀਵਨ ਦੇ ਦੁਖਾਂ ਦਾ ਤੇਲ ਪਾ ਕੇ ਬਾਲ ਰਿਹਾ ਹਾਂ। ਇਸ ਦੀਵੇ ਦੀ ਲਾਟ ਮੇਰੇ ਕਲੇਸ਼ਾਂ ਦਾ ਦੁਖ ਜਿਉਂ ਜਿਉਂ ਖਤਮ ਕਰੀ ਜਾਂਦੀ ਹਨ ਤਿਉਂ ਤਿਉਂ ਇਸ ਦੀ ਲਾਟ ਮੇਰਾ ਚਾਨਣ ਮੁਨਾਰਾ ਬਣੀ ਜਾਂਦੀ ਹੈ। ਹੇ ਪਾਂਡਿਓ ਮਤ ਤੁਸੀਂ ਦੁਰਾਚਾਰੀ ਕਰਕੇ ਕੁਕਰਮਾਂ ਦੇ ਅੰਬਾਰ ਲਾਈ ਜਾਵੋ। ਇਹ ਪਾਪਾਂ ਦੇ ਅੰਬਾਰ ਉਨ੍ਹਾਂ ਲੱਕੜੀਆਂ ਵਾਂਗ ਹਨ ਜਿਨ੍ਹਾਂ ਨੂੰ ਮਾੜੀ ਜਿਹੀ ਚੰਗਿਆੜੀ ਲਗਦਿਆਂ ਸਭ ਕੁਝ ਸੜ ਬਲ ਜਾਏਗਾ। ਮੇਰੇ ਦੀਵੇ ਦੀ ਲਾਟ ਨੇ ਮੈਨੂੰ ਰੌਸ਼ਨੀ ਦਾ ਮਾਰਗ ਦਿਖਾਇਆ। ਜਮ ਮੇਰੇ ਨੇੜੇ ਨਹੀਂ ਆ ਸਕਦੇ। ਮੇਰੀ ਪਿੰਡ ਪਤਲ ਕਿਰਿਆ ਸਭ ਕੁਝ ਰੱਬ ਦੀ ਬੰਦਗੀ ਹੈ। ਇਹੀਓ ਨਾਮ ਦੀ ਜੋਤਿ ਲੋਕ ਪ੍ਰਲੋਕ ਵਿਚ, ਅਗੇ ਪਿਛੇ ਮੇਰਾ ਉਧਾਰ ਕਰੇਗੀ।[੩] ਇਸ ਸ਼ਬਦ ਨਿਧਿਆਸਨ ਦੇ ਗਿਆਨ ਵਿਚ ਆਤਮ-ਇਸ਼ਨਾਨ ਕਰਨਾ ਹੀ ਮੇਰੀ ਗੰਗਾ ਤੇ ਬਨਾਰਸ ਯਾਤਰਾ ਹੈ। ਪਿੰਡ (ਪਿੰਨੀਆਂ) ਜੋ ਲੋਕ ਪਿਤਰਾਂ ਲਈ ਤਿਆਰ ਕਰਦੇ ਹਨ ਉਹ ਬ੍ਰਾਹਮਣ ਖਾ ਜਾਂਦੇ ਹਨ। ਆਤਮ ਗਿਆਨ ਦਾ ਪਿੰਡ (ਪਿੰਨਾ) ਨਾਲੇ ਉਸ ਦਾ ਉਧਾਰ ਕਰਦਾ ਹੈ ਨਾਲੇ ਉਸ ਦੇ ਪਿੱਤਰਾਂ ਦਾ ਨਾਸ ਕਦੀ ਨਹੀਂ ਹੁੰਦਾ।"[੪] ਸਭ ਪਾਂਡੇ ਸਤਿਗੁਰਾਂ ਦੇ ਚਰਨੀ ਲਗੇ ਅਤੇ ਕਿਹਾ, "ਅਸਾਨੂੰ ਆਪਣਾ ਸਿੱਖ ਕਰੋ ਜੋ ਸਾਡਾ ਕਲਿਆਨ ਹੋਵੇ ਤਾਂ ਬਚਨ ਹੋਇਆ ਕਿ ਤੁਸੀਂ ਬੰਦਗੀ ਰਾਹੀਂ ਮਨੋਂ ਨਾਸ ਵਾਸਨਾ ਖੈ ਕਰਨੀ ਅਰ ਤੱਤ ਗਿਆਨ (ਸਬਦ) ਕਾ ਅਭਿਆਸ ਕਰਨਾ।"[੫] ਬੁਧ ਗਯਾ ਵਿਖੇ ਬਾਬਾ ਨਾਨਕ ਨੂੰ ਭਿਖੂ ਦੇਵਗ੍ਰਿਹਾ ਮਿਲਿਆ ਅਤੇ ਗੁਰੂ ਸਾਹਿਬ ਦਾ ਅਨਿਨ ਭਗਤ ਬਣ ਗਿਆ। ਇਤਿਹਾਸ ਵਿਚ ਲਿਖਿਆ ਹੈ ਕਿ ਇਹ ਭਿਖੂ ਗ੍ਰਿਹਸਥੀ ਬਣਿਆ ਤੇ ਇਸ ਦਾ ਪੋਤਰਾ ਗੁਰੂ ਹਰਿ ਰਾਇ ਦੇ ਦਰਸ਼ਨਾਂ ਲਈ ਪੰਜਾਬ ਆਇਆ। ਗੁਰੂ ਹਰਿ ਰਾਇ ਨੇ ਇਸ ਦਾ ਨਾਮ ਭਗਤ ਭਗਵਾਨ ਰਖਿਆ।[੬]

ਇਥੇ ਗੁਰੂ ਜੀ ਨਾਲੰਦਾ ਤੇ ਰਾਜਗ੍ਰਿਹਾ ਗਏ। ਇਹ ਗਯਾ ਤੋਂ ਥੋੜੇ ਫ਼ਾਸਲੇ ਤੇ ਹੀ ਹਨ। ਇਥੇ ਤਿੰਨ ਗਰਮ ਪਾਣੀ ਦੇ ਚਸ਼ਮੇ ਸਨ। ਠੰਢੇ ਪਾਣੀ ਦਾ ਚਸ਼ਮਾ ਕੋਈ ਨਹੀਂ ਸੀ। ਇਥੋਂ ਦੇ ਲੋਕਾਂ ਦੀ ਇੱਛਿਆ ਪੂਰੀ ਕਰਨ ਲਈ ਗੁਰੂ ਸਾਹਿਬ ਨੇ ਇਥੇ ਠੰਢੇ ਪਾਣੀ ਦਾ ਚਸ਼ਮਾ ਉਸਾਰਿਆ। ਇਸ ਚਸ਼ਮੇ ਦੇ ਪਾਸ ਹੀ ਗੁਰੂ ਨਾਨਕ ਦੀ ਸੰਗਤ ਹੈ। ਨਿਰਮਲੇ ਸਿੱਖ ਅੱਜ ਕਲ੍ਹ ਵੀ ਇਥੇ ਮੇਲਿਆਂ ਤਿਉਹਾਰਾਂ ਨੂੰ ਆਪਣਾ ਝੰਡਾ ਗੱਡ

ਕੇ ਪ੍ਰਚਾਰ ਕਰਿਆ ਕਰਦੇ ਹਨ? । ਰਜਾਉਲੀ ਵਿਖੇ ਇਕ ਕਾਹਲਨ ਸ਼ਾਹ ਸੂਫ਼ੀ ਦਰਵੇਸ਼ ਸੀ। ਇਹ ਗੁਰੂ ਨਾਨਕ ਦੇ ਦਰਸ਼ਨ ਕਰਕੇ ਇਤਨਾਂ ਪ੍ਰਭਾਵਿਤ ਹੋਇਆ ਕਿ ਇਸ ਨੇ ਸਤਿਗੁਰਾਂ ਨੂੰ ਕਈ ਦਿਨ ਆਪਣੀ ਖ਼ਾਨਕਾਹ ਵਿਚ ਰਖਿਆ ਅਤੇ ਆਪਣੇ ਅਸਥਾਨ ਨੂੰ ਪੀਰ ਨਾਨਕਸ਼ਾਹ ਦਾ ਅਸਥਾਨ ਬਣਾਇਆ। ਕਾਹਲਨ ਸ਼ਾਹ ਦੀ ਉਲਾਦ ਇਥੇ ਹੁਣ ਤਕ ਸੇਵਾ ਤੇ ਪ੍ਰਚਾਰ ਕਰਦੀ ਰਹੀ। ਜਿਥੇ ਗੁਰੂ ਸਾਹਿਬ ਨੇ ਡੇਰਾ ਕੀਤਾ ਸੀ ਉਸ ਥਾਂ ਦਾ ਨਾਮ ਹੀ ਬੜੀ ਸੰਗਤ ਤੇ ਜਿਥੇ ਕਾਹਲਨਸ਼ਾਹ ਦੀ ਖ਼ਾਨਗਾਹ ਸੀ ਉਸ ਦਾ ਨਾਮ ਹੈ ਛੋਟੀ ਸੰਗਤ। ਕਾਹਲਨਸ਼ਾਹ ਦੀ ਸੰਗਤ ਵਿਚ ਧੂਣੀ ਬਲਦੀ ਰਖੀ ਜਾਂਦੀ ਸੀ। ਇਹ ਗੁਰੂ ਨਾਨਕ ਦੇ ਆਵਣ ਦੀ ਯਾਦ ਹਰੀ ਰਖਣ ਦਾ ਚਿੰਨ੍ਹ ਸੀ। ਗੁਰੂ ਤੇਗ ਬਹਾਦਰ ਵੀ ਇਸੇ ਅਸਥਾਨ ਤੇ ਠਹਿਰੇ।[੮]

## ਪਟਨਾ (ਪਾਤਲਿਪੁੱਤਰ) :

ਗੁਰੂ ਨਾਨਕ ਪਟਨੇ ਪਹੁੰਚੇ। ਇਸ ਸ਼ਹਿਰ ਦੇ ਪ੍ਰਾਚੀਨ ਸਮੇਂ ੬੪ ਦਰਵਾਜ਼ੇ ਸਨ ਤੇ ੬੭੦ ਬੁਰਜ। ਇਹ ਸ਼ਹਿਰ ਕਲਾ, ਚਿਤ੍ਰਸ਼ਿਲਪੀ ਸੋਨੇ ਚਾਂਦੀ ਦੇ ਗਹਿਣੇ ਤੇ ਖ਼ੂਬਸੂਰਤ ਮਿੱਟੀ ਦੇ ਭਾਂਡਿਆਂ ਲਈ ਪ੍ਰਸਿਧ ਸੀ।[੯] ਜਦ ਇਸ ਸ਼ਹਿਰ ਦੀ ਉਸਾਰੀ ਸਦੀਆਂ ਪਹਿਲਾਂ ਅਜਿਤਾ ਸ਼ਤਰੂ ਨੇ ਕੀਤੀ ਸੀ ਤਾਂ ਉਸ ਨੇ ਮਹਾਤਮਾਂ ਬੁਧ ਨੂੰ ਇਥੇ ਚਰਨ ਪਾਉਣ ਲਈ ਲਿਆਂਦਾ ਸੀ।[੧੦] ਪੂਰੇ ਦੋ ਹਜ਼ਾਰ ਵਰ੍ਹੇ ਮਹਾਤਮਾਂ ਬੁਧ ਦੇ ਪਿਛੋਂ ਅੱਜ ਗੁਰੂ ਨਾਨਕ ਨੇ ਪਟਨੇ ਵਿਖੇ ਚਰਨ ਪਾਏ।

ਪਟਨੇ ਸ਼ਹਿਰ ਦੇ ਬਾਹਰਵਾਰ ਗੁਰੂ ਸਾਹਿਬ ਨੇ ਟਿਕਾਣਾ ਕੀਤਾ। ਉਨ੍ਹਾਂ ਦੀ ਮਹਿਮਾ ਲੋਕਾਂ ਵਿਚ ਗਯਾ ਦੇ ਯਾਤ੍ਰੀਆਂ ਨੇ ਪਹਿਲਾਂ ਹੀ ਫੈਲਾ ਦਿਤੀ ਸੀ। ਭਾਈ ਮਨੀ ਸਿੰਘ ਦੀ ਜਨਮ ਸਾਖੀ ਅਨੁਸਾਰ ਗੁਰੂ ਸਾਹਿਬ ਨੂੰ ਉਹ ਰਾਜਾ ਤੇ ਰਾਣੀ ਆਇ ਮਿਲੇ ਜਿਨ੍ਹਾਂ ਨੇ ਕੁਰੂਖਸ਼ੇਤਰ ਵਰ ਮੰਗਿਆ ਸੀ ਕਿ ਉਨ੍ਹਾਂ ਦੀ ਖੁਸੀ ਹੋਈ ਰਿਆਸਤ ਉਨ੍ਹਾਂ ਨੂੰ ਮਿਲ ਜਾਇ। ਇਨ੍ਹਾਂ ਨੇ ਬੜੇ ਕੀਮਤੀ ਹੀਰੇ ਗੁਰੂ ਸਾਹਿਬ ਨੂੰ ਭੇਟਾ ਕੀਤੇ।[੧੧] ਉਸ ਦਿਨ ਗੁਰੂ ਸਾਹਿਬ ਨੇ ਸੰਗਤ ਨੂੰ ਉਪਦੇਸ਼ ਦਿਤਾ ਕਿ ਸਾਡੇ ਅੰਦਰ ਜੋ ਰੱਬ ਨੇ ਜੋਤਿ ਧਰੀ ਹੈ ਇਹ ਇਕ ਅਮੁੱਲ ਹੀਰਾ ਹੈ। ਇਸ ਦੀ ਕੀਮਤ ਕਹੀ ਨਹੀਂ ਜਾਂਦੀ। ਬੰਦਗੀ ਨਾਲ ਇਸ ਦਾ ਪ੍ਰਕਾਸ਼ ਹੁੰਦਾ ਹੈ ਤੇ ਸਭ ਮਨੋਕਾਮਨਾ ਪੂਰੀਆਂ ਹੁੰਦੀਆਂ ਹਨ। ਮਰਦਾਨੇ ਨੇ ਪੁੱਛਿਆ, "ਸਚੇ ਪਾਤਸ਼ਾਹ, ਜੇ ਇਹ ਕੀਮਤੀ ਹੀਰਾ ਸਭ ਦੇ ਅੰਦਰ ਹੈ ਤਾਂ ਲੋਕ ਇਸ ਦਾ ਫ਼ਾਇਦਾ ਕਿਉਂ ਨਹੀਂ ਉਠਾਂਦੇ। ਕਿਉਂ ਕੰਗਾਲਾਂ ਵਾਂਗ ਬੇਆਸਰਾ ਭਟਕਦੇ ਫਿਰਦੇ ਹਨ।" ਗੁਰੂ ਨਾਨਕ ਨੇ ਮਰਦਾਨੇ ਨੂੰ ਇਕ ਬੜਾ ਕੀਮਤੀ ਪੱਥਰ ਦਿਤਾ ਅਤੇ ਆਖਿਆ ਕਿ ਇਸ ਨੂੰ ਵਧ ਤੋਂ ਵਧ ਕੀਮਤ ਤੇ ਵੇਚ ਆ ਅਤੇ ਕੁਝ ਖਾਣ ਪੀਣ ਲਈ ਲੈ ਆ।"[੧੨]

ਮਰਦਾਨਾ ਇਹ ਹੀਰਾ ਇਕ ਸਬਜ਼ੀ ਵਾਲੇ ਪਾਸ ਲੈ ਕੇ ਗਿਆ ਤਾਂ ਉਸ ਨੇ ਇਕ ਮੂਲੀ ਫੜਾ ਦਿਤੀ। ਇਸ ਤੋਂ ਵਧ ਉਹ ਕੁਝ ਦੇਣ ਨੂੰ ਤਿਆਰ ਨਹੀਂ ਸੀ, ਕਪੜੇ ਵਾਲਾ ਦੋ ਗਜ਼ ਕਪੜਾ ਦੇਣ ਲਈ ਰਾਜ਼ੀ ਹੋ ਗਿਆ, ਤੇ ਹਲਵਾਈ ਨੇ ਅਧ ਸੇਰ ਮਠਿਆਈ ਵਧ ਤੋਂ ਵਧ ਕੀਮਤ ਪਾਈ। ਮਰਦਾਨਾ ਘਬਰਾਇਆ। ਗੁਰੂ ਸਾਹਿਬ ਕਹਿੰਦੇ ਸਨ ਕਿ ਇਹ ਕੀਮਤੀ ਲਾਲ ਹੈ, ਪਰ ਇਸ ਦੀ ਕੀਮਤ ਪੇਟ ਭਰਵੀਂ ਕੋਈ ਖਾਣ ਵਾਲੀ ਚੀਜ਼ ਵੀ ਨਹੀਂ ਮਿਲਦੀ। ਆਖ਼ਰ ਕਿਸੇ ਨੇ ਉਸ ਨੂੰ ਜੌਹਰੀਆਂ ਦੇ ਬਾਜ਼ਾਰ ਜਾਣ ਦੀ ਸਲਾਹ ਦਿਤੀ। ਇਕ ਜੌਹਰੀ ਨੇ ਇਸ ਲਾਲ ਨੂੰ ਦੇਖ ਕੇ ਆਖਿਆ ਕਿ ਇਸ ਦੀ ਕੀਮਤ ਕੇਵਲ ਸਾਲਿਸ ਰਾਇ ਜੌਹਰੀ ਪਾ ਸਕਦਾ ਹੈ।[੧੩]

ਨੇੜੇ ਹੀ ਸਾਲਸ ਰਾਇ ਜੌਹਰੀ ਦੀ ਦੁਕਾਨ ਸੀ ਜਿਥੇ ਉਸ ਦਾ ਇਕ ਬੜਾ ਈਮਾਨਦਾਰ ਨੌਕਰ ਅਧਰਕਾ ਬੈਠਿਆਂ ਕਰਦਾ ਸੀ। ਅਧਰਕੇ ਨੂੰ ਜਦ ਮਰਦਾਨੇ ਨੇ ਇਹ ਕੀਮਤੀ ਲਾਲ ਦਿਖਾਇਆ ਤਾਂ ਉਸ ਨੇ ਆਖਿਆ, "ਮੈਂ ਮਾਲਕ ਨੂੰ ਦਿਖਾ ਆਵਾਂ। ਉਹੀਓ ਇਸ ਦੀ ਪੂਰੀ ਕੀਮਤ ਪਾ ਸਕਦਾ ਹੈ।" ਕੁਝ ਦੇਰ ਬਾਅਦ ਅਧਰਕਾ ਆਇਆ ; ਉਸ ਨੇ ਮਰਦਾਨੇ ਨੂੰ ਉਹ ਲਾਲ ਵੀ ਵਾਪਸ ਕਰ ਦਿਤਾ ਅਤੇ ਨਾਲ ਸੌ ਰੁਪਏ ਨਜ਼ਰਾਨੇ ਵਜੋਂ ਦਿਤੇ।

ਮਰਦਾਨਾ ਹੱਕਾ ਬੱਕਾ ਰਹਿ ਗਿਆ। ਉਹ ਹੈਰਾਨ ਹੋ ਕੇ ਪੁੱਛਣ ਲਗਾ ਕਿ ਤੁਸੀਂ ਲਾਲ ਵੀ ਵਾਪਸ ਕਰ ਦਿਤਾ ਤੇ ਰੁਪਏ ਕਾਸਦੇ ਦਿਤੇ। ਅਧਰਕੇ ਨੇ ਉੱਤਰ ਦਿਤਾ, "ਕਿ ਇਸ ਲਾਲ ਉਤੇ ਲਿਖਿਆ ਹੈ ਕਿ ਜੋ ਇਸ ਦੇ ਦਰਸ਼ਨ ਕਰੇ ਉਹ ੧੦੦ ਰੁਪਿਆ ਨਜ਼ਰਾਨਾ ਦੇਵੇ। ਸਾਲਿਸ ਰਾਇ ਵਿਚ ਇਤਨੀ ਸਮਰਥਾ ਨਹੀਂ ਕਿ ਉਹ ਇਸ ਨੂੰ ਖ਼ਰੀਦ ਸਕੇ। ਸੋ ਉਸ ਨੇ ਇਹ ਨਜ਼ਰਾਨਾ ਦੇ ਕੇ ਵਾਪਸ ਕਰ ਦਿਤਾ ਹੈ।" ਅਧਰਕੇ ਦੇ ਮਜਬੂਰ ਕਰਨ ਤੇ ਵੀ ਮਰਦਾਨੇ ਨੇ ਉਹ ਸੌ ਰੁਪਏ ਨਹੀਂ ਲਏ ਕਿਉਂਕਿ ਉਸ ਨੂੰ ਪਤਾ ਸੀ ਕਿ ਬਾਬਾ ਨਾਨਕ ਨਾਰਾਜ਼ ਹੋਵੇਗਾ। ਸੌ ਰੁਪਏ ਨੂੰ ਮਰਦਾਨਾ ਉਹ ਲਾਲ ਦੇਣ ਲਈ ਤਿਆਰ ਸੀ।

ਸਾਲਸ ਰਾਇ ਤੇ ਅਧਰਕੇ ਨੇ ਸੋਚਿਆ ਕਿ ਇਸ ਲਾਲ ਦਾ ਮਾਲਕ ਜਾ ਤਾਂ ਕੋਈ ਕਰੋੜ-ਪਤੀ ਹੈ ਜਿਸ ਲਈ ਇਹ ਲਾਲ ਵੀ ਤੁਛ ਹੈ ਜਾਂ ਉਹ ਕੋਈ ਮਹਾਪੁਰਸ਼ ਹੈ ਜੋ ਮਾਇਆ ਤੋਂ ਨਿਰਲੇਪ ਹੈ। ਦੋਨੋਂ ਮਾਲਕ ਸਾਲਸ ਰਾਇ ਤੇ ਅਧਰਕਾ ਮਰਦਾਨੇ ਦੇ ਮਗਰ ਮਗਰ ਤੁਰ ਪਏ। ਜਦ ਸਾਲਿਸ ਰਾਇ ਗੁਰੂ ਸਾਹਿਬ ਦੀ ਸ਼ਰਨ ਪਹੁੰਚਾ ਤੇ ਉਨ੍ਹਾਂ ਦਾ ਤੇਜਸ੍ਵੀ ਪ੍ਰਭਾਵ ਦੇਖ ਕੇ ਬਹੁਤ ਖ਼ੁਸ਼ ਹੋਇਆ। ਉਸ ਦਾ ਕਿਆਸ ਠੀਕ ਸੀ ਕਿ ਉਸ ਲਾਲ ਦਾ ਮਾਲਕ ਕੋਈ ਮਾਇਆ ਤੋਂ ਅਤੀਤ ਮਹਾਪੁਰਸ਼ ਵੀ ਹੋ ਸਕਦਾ ਹੈ। ਗੁਰੂ ਸਾਹਿਬ ਨੇ ਇਹ ਸ਼ਬਦ ਪੜ੍ਹਿਆ ਤੇ ਮਰਦਾਨੇ ਨੇ ਰਬਾਬ ਵਜਾਈ :

ਬਿਮਲ ਮਝਾਰਿ ਬਸਹਿ ਨਿਰਮਲ ਜਲ ਪਦਮਨ ਜਾਵਲ ਰੇ ॥
ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀਂ ਰੇ ॥
ਦਾਦਰ ਤੂੰ ਕਬਹਿ ਨ ਜਾਨਸ ਰੇ ॥
ਭਖਸਿ ਸਿਬਾਲੁ ਬਸਿਸ ਨਿਰਮਲ ਜਲ ਅੰਮ੍ਰਿਤ ਨ ਲਖਸ ਰੇ ॥
ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਰਚਾ ਗੁਨ ਰੇ ॥
ਚੰਦ ਕੁਮਦਨੀ ਦੂਰਹੁ ਨਿਵਸਸਿ ਅਨਭਉ ਕਾਰਨਿਰੇ ॥
ਅਪਨਾ ਆਪ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤ ਜਿਉ ਰੇ ॥
ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ ॥
ਆਪਨਾ ਆਪੁ ਤੂੰ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ ॥
ਇਕ ਪਾਖੰਡੀ ਨਾਮ ਨ ਰਾਚਹਿ ਇਕ ਹਰਿ ਹਰਿ ਚਰਣੀ ਰੇ ॥
ਪੂਰਬ ਲਿਖਿਆ ਪਾਵਸ ਨਾਨਕ ਰਸਨਾ ਨਾਮ ਜਪਿ ਰੇ ॥

ਮ: ੧: ਮਾਰੂ ੯੯੦ ।

ਇਹ ਸ਼ਬਦ ਸਾਲਿਸ ਰਾਇ ਤੇ ਅਧਰਕੇ ਦੇ ਦਿਲ ਦੀਆਂ ਗਹਿਰਾਈਆਂ ਵਿਚ ਉਤਰ ਗਿਆ । ਉਨ੍ਹਾਂ ਦੇ ਹਿਰਦੇ ਦਾ ਕੰਵਲ ਅਗਿਆਨਤਾ ਦੇ ਚਿੱਕੜ ਵਿਚੋਂ ਨਿਕਲ ਕੇ ਖਿੜ ਗਿਆ ਅਤੇ ਉਸ ਦੀ ਖ਼ੁਸ਼ਬੋ ਨੇ ਉਨ੍ਹਾਂ ਦਾ ਅੰਦਰ ਮਹਿਕਾ ਦਿਤਾ । ਅੱਜ ਉਨ੍ਹਾਂ ਦੇ ਅੰਦਰੋਂ ਅੰਮ੍ਰਿਤ ਦਾ ਸੋਮਾ ਫੁਟ ਪਿਆ ।[੧੪]

ਗੁਰੂ ਨਾਨਕ ਦੇਵ ਸਾਲਿਸ ਰਾਇ ਪਾਸ ਪਟਨੇ ਚਾਰ ਮਹੀਨੇ ਦੇ ਕਰੀਬ ਰਹੇ ।[੧੫] ਸਾਲਿਸ ਰਾਇ ਤੇ ਅਧਰਕੇ ਨੂੰ ਦੀਖਿਆ ਦਿਤੀ ਅਤੇ ਪਟਨੇ ਵਿਚ ਆਪਣੀ ਮੰਜੀ ਥਾਪੀ । ਇਸ ਮੰਜੀ ਦਾ ਪਹਿਲਾ ਪ੍ਰਚਾਰਕ ਸਾਲਿਸ ਰਾਇ ਥਾਪਿਆ । ਉਸ ਨੂੰ ਹੁਕਮ ਕੀਤਾ, "ਸੁਣ ਸਾਲਿਸ ਰਾਇ ਜਿਤਨਾ ਚਿਰ ਤੂੰ ਜੀਵੇਂਗਾ ਉਤਨਾ ਚਿਰ ਤੇਰੀ ਮੰਜੀ ਰਹੇਗੀ । ਜਦ ਤੇਰੀ ਦੇਹ ਛੁਟੇਗੀ ਤਾਂ ਅਧਰਕਾ ਗੁਲਾਮ ਮੰਜੀ ਤੇ ਬਹੇਗਾ ।"[੧੬] ਜਾਂ ਤਾਂ ਸਾਲਿਸ ਰਾਇ ਦੇ ਕੋਈ ਉਲਾਦ ਨਹੀਂ ਸੀ, ਜਾਂ ਗੁਰੂ ਸਾਹਿਬ ਚਾਹੁੰਦੇ ਸਨ ਕਿ ਮੰਜੀ ਉਤੇ ਅਧਿਕਾਰੀ ਹੀ ਬੈਠੇ । ਸਾਲਿਸ ਰਾਇ ਨੇ ਆਪਣਾ ਲੱਕੜੀ ਦਾ ਬੰਗਲਾ ਗੁਰੂ ਸਾਹਿਬ ਦਾ ਪਵਿੱਤ੍ਰ ਅਸਥਾਨ ਤੇ ਸੰਗਤ ਬਣਾਈ । ਜਿਸ ਸਾਲ ਸ੍ਰੀ ਗੁਰੂ ਤੇਗ਼ ਬਹਾਦਰ ਪਟਨੇ ਗਏ ਹਨ ਤਾਂ ਓਥੇ ਅਧਰਕੇ ਦਾ ਪੋਤਰਾ ਮਹੰਤ ਸੀ । ਗੁਰੂ ਸਾਹਿਬ ਇਸੇ ਬੰਗਲੇ ਵਿਚ ਪਹਿਲੇ ਆ ਕੇ ਠਹਿਰੇ ਸਨ ।[੧੭]

ਸਾਲਿਸ ਰਾਇ ਵਿਦਵਾਨ ਤੇ ਕਵੀ ਵੀ ਸੀ । ਜਨਮ ਸਾਖੀ ਭਾ: ਮਨੀ ਸਿੰਘ ਵਿਚ ਇਸ ਦੀ ਗੁਰੂ ਜਸ ਉਤੇ ਇਕ ਕਵਿਤਾ ਵੀ ਦਿਤੀ ਹੋਈ ਹੈ । ਇਹ ਸਾਲਿਸ ਰਾਇ ਨੇ ਉਸ ਸਮੇਂ ਲਿਖੀ ਜਦ ਗੁਰੂ ਸਾਹਿਬ ਨੇ ਆਪਣਾ ਅੰਗੋਛਾ ਸਾਲਿਸ ਰਾਇ ਦੇ ਸਿਰ ਤੇ ਬੰਨ੍ਹਿਆ । ਕਿਹਾ ਜਾਂਦਾ ਹੈ ਜਿਸ ਸਮੇਂ ਉਸ ਦੇ ਸਿਰ ਤੇ ਇਹ ਅੰਗੋਛਾ ਬੰਨ੍ਹਿਆ ਉਸ ਦੇ

ਕਪਾਟ ਖੁਲ੍ਹ ਗਏ ।[੧੭] ਸਾਲਿਸ ਰਾਇ ਨੇ ਇਹ ਕਵਿਤਾ ਰਚੀ :

ਸਤਿਗੁਰ ਦਾਤਾ ਨਾਮ ਕਾ ਦੀਨੇ ਖੋਲ ਕਪਾਟ ॥
ਏਕ ਜੋ ਵਣਜ ਵਣੰਜਿਆ ਬਹੁਰ ਨਾ ਆਵੇ ਘਾਟ ॥
ਸਤਿਗੁਰ ਨਾਨਕ ਪੂਰਾ ॥
ਬਚਨ ਕਾ ਸੂਰਾ ॥
ਅਗਮ ਨਿਗਮ ਦਿਖਾਵਤਾ ਖੁਲੇ ਨੇਤ੍ਰ ਕਪਾਟ ਅਨੰਤਾ ॥
ਵਣਜਾਰਾ ਜਗ ਸਗਲ ਹੈ ਸਾਹੁ ਏਕ ਭਗਵੰਤਾ ॥
ਵਣਜ ਹਮਾਰਾ ਸਤਿਗੁਰੂ ਪੂੰਜੀ ਹਮਾਰੀ ਨਾਮ ॥
ਆਠ ਪਹਿਰ ਧੁੰਨ ਲਗ ਰਹੇ ਸੋਈ ਹਮਾਰੇ ਕਾਮ ॥
ਸਾਲਸ ਬਿਨਵੈ ਬੇਨਤੀ ਸੁਣਿ ਲੇਵਹੁ ਕਰਤਾਰ ॥
ਕਚਾ ਰੰਗ ਉਤਾਰ ਕੇ ਚਾੜਿਓ ਰੰਗ ਅਪਾਰ ॥

ਸਾਲਿਸ ਰਾਇ ਦੀ ਇਸ ਕਵਿਤਾ ਤੋਂ ਸਪੱਸ਼ਟ ਹੈ ਕਿ ਬਾਬੇ ਨਾਨਕ ਦਾ ਇਸ ਉਤੇ ਕਿਤਨਾ ਡੂੰਘਾ ਪ੍ਰਭਾਵ ਪਿਆ । ਉਸ ਨੇ ਆਪਣੇ ਹੀਰੇ ਜਵਾਹਰਾਤਾਂ ਦੀ ਦੁਕਾਨ ਸਭ ਗੁਰੂ ਘਰ ਦੇ ਪਰਚਾਰ ਲੇਖੇ ਲਾ ਦਿਤੀ । ਜਦ ਤਕ ਉਹ ਜ਼ਿੰਦਾ ਰਿਹਾ ਅਤੁਟ ਲੰਗਰ ਚਲਦਾ ਰਿਹਾ ।[੧੮]

## ਠੱਗਾਂ ਦਾ ਉਧਾਰ :

ਪਟਨੇ ਸਾਹਿਬ ਤੋਂ ਗੁਰੂ ਨਾਨਕ ਮੁੰਗੇਰ, ਭਾਗਲਪੁਰ, ਤੇ ਮਾਲਦਾ ਗਏ । ਇਹ ਬਿਖੜਾ ਰਸਤਾ ਸੀ । ਰਸਤੇ ਵਿਚ ਠੱਗ, ਡਾਕੂ, ਚੋਰ ਤੇ ਧਾੜਵੀ ਆਮ ਮਿਲ ਜਾਇਆ ਕਰਦੇ ਸਨ । ਦੋ ਠੱਗਾਂ ਨੇ ਗੁਰੂ ਸਾਹਿਬ ਨੂੰ ਘੇਰ ਲਿਆ ਅਤੇ ਮਾਰਨ ਦੀ ਧਮਕੀ ਦਿਤੀ । ਗੁਰੂ ਜੀ ਨੇ ਆਖਿਆ ਜੇ ਮਾਰਨਾ ਹੀ ਹੈ ਸਾਨੂੰ ਤਾਂ ਉਹ ਸਾਹਮਣੇ ਅੱਗ ਬਲਦੀ ਹੈ । ਥੋੜੀ ਜੇਹੀ ਲੈ ਆਉ ਤਾਂ ਕਿ ਮੇਰੇ ਸਾਥੀ ਮੇਰਾ ਦਾਹ ਕਰ ਸਕਣ । ਉਨ੍ਹਾਂ ਧਾੜਵੀਆਂ ਨੂੰ ਇਸ ਗੱਲ ਦੀ ਹੈਰਾਨੀ ਹੋਈ ਕਿ ਅੱਜ ਤਕ ਉਨ੍ਹਾਂ ਨੂੰ ਐਸਾ ਪੁਰਸ਼ ਕੋਈ ਨਹੀਂ ਮਿਲਿਆ ਜੋ ਹੱਸ ਕੇ ਮਰਨ ਲਈ ਤਿਆਰ ਹੋਵੇ । ਜਦ ਉਹ ਉਥੇ ਪਹੁੰਚੇ ਤਾਂ ਉਥੇ ਐਸੇ ਆਦਮੀ ਨੂੰ ਦਾਗ ਦੇ ਰਹੇ ਸਨ ਜਿਸ ਨੇ ਠੱਗੀ ਚੋਰੀ ਕਈ ਵਾਰ ਕੀਤੀ ਸੀ ਤੇ ਹੁਣ ਉਸ ਨੂੰ ਫਾਹੇ ਦੇ ਕੇ ਦਾਗ ਦੇ ਰਹੇ ਸਨ । ਹਰ ਕੋਈ ਉਨ੍ਹਾਂ ਦੇ ਬੁਰੇ ਕੰਮਾਂ ਦੀ ਨਿੰਦਿਆ ਕਰਦਾ ਸੀ, ਅਤੇ ਆਖਣ ਚੰਗਾ ਹੋਇਆ ਇਨ੍ਹਾਂ ਨੂੰ ਸਜ਼ਾ ਮਿਲੀ । ਉਹ ਠੱਗ ਆ ਕੇ ਪੈਰੀਂ ਪੈ ਗਿਆ, "ਮਹਾਰਾਜ ਸਾਨੂੰ ਬਖਸ਼ੋ । ਤੁਸੀਂ ਮਹਾਂਪੁਰਸ਼ ਹੋ । ਤੁਹਾਨੂੰ ਅਗਰ ਅਸੀਂ ਮਾਰ ਦਿਤਾ ਤਾਂ ਲੋਕ ਪਰਲੋਕ ਵਿਚ ਸਾਡੀ ਬਦਨਾਮੀ ਹੋਵੇਗੀ ।

ਉਨ੍ਹਾਂ ਨੇ ਬੇਨਤੀ ਕੀਤੀ, "ਜੀ ਅਸਾਂ ਨੂੰ ਨਾਉਧਰੀਕ ਸਿੱਖ ਕਰ। ਅਸਾਡੇ ਪਾਪ ਬਿਨਾਸ ਕਰ ਅਸਾਂ ਮਹਾਂ ਘੋਰ ਪਾਪ ਕਮਾਏ ਹਨ।" ਤਬ ਗੁਰੂ ਨਾਨਕ ਮਿਹਰਵਾਨ ਹੋਆ। ਆਖਿਓਸੁ "ਤੁਹਾਡੇ ਪਾਪ ਤਬ ਹੀ ਬਿਨਾਸ ਹੋਵਨਿ ਜਾਂ ਇਹ ਕਿਰਤ ਛੋਡਹਿ। ਕਿਰਸਾਣੀ ਕਰਹੁ, ਅਤੇ ਜੋ ਕੁਝ ਵਸਤ ਰਹਿੰਦੀ ਹੈ, ਸੋ ਪਰਮੇਸ਼ਰ ਦੇ ਨਾਇ ਦੇਹ। ਅਤੀਤਾਂ ਭਗਤਾਂ ਦੇ ਮੂੰਹ ਪਾਵਹੁ।"[੧੯]

## ਇਕ ਵਸਦਾ ਰਹੇ, ਇਕ ਉਜੜ ਜਾਹਿ

ਇਕ ਨਗਰ ਗੁਰੂ ਨਾਨਕ ਦੇਵ ਜੀ ਗਏ ਤਾਂ ਉਥੇ ਦੇ ਲੋਕ ਇਤਨੇ ਨਾਸਤਕ ਤੇ ਸ਼ਰਮ ਧਰਮ ਤੋਂ ਕੋਰੇ ਸਨ ਕਿ ਉਨ੍ਹਾਂ ਦੇ ਮਖੌਲ ਉਡਾਣ ਲਗੇ, ਟਿਚਰਾਂ ਕਰਨ, ਤੇ ਅਕਾਰਣ ਬੁਰਾ ਭਲਾ ਕਹਿਣ। ਇਕ ਵੀ ਐਸਾ ਆਦਮੀ ਨਗਰ ਵਿਚ ਨਹੀਂ ਸੀ ਜਿਸ ਨੇ ਸਤਿਕਾਰ ਨਾਲ ਉਨ੍ਹਾਂ ਨੂੰ ਬੁਲਾਇਆ ਹੋਵੇ ਜਾਂ ਪਾਣੀ ਧਾਣੀ ਪੁਛਿਆ ਹੋਵੇ। ਗੁਰੂ ਨਾਨਕ ਨੇ ਇਸ ਪਿੰਡ ਦੀ ਗਿਰੀ ਹੋਈ ਦਸ਼ਾ ਦੇਖ ਕੇ ਕਿਹਾ ਇਹ ਇਥੇ ਹੀ ਵਸਦੇ ਰਹਿਣ।

ਜਦ ਇਕ ਹੋਰ ਨਗਰ ਗੁਰੂ ਸਾਹਿਬ ਗਏ ਤਾਂ ਉਥੇ ਦੇ ਲੋਕ ਇਤਨੇ ਨੇਕ ਸੱਚੇ ਸੁਚੇ ਤੇ ਭਾਉ ਭਗਤੀ ਵਾਲੇ ਸਨ ਕਿ ਉਨ੍ਹਾਂ ਨੇ ਵਿਤੋਂ ਬਾਹਰੀ ਗੁਰੂ ਸਾਹਿਬ ਦੀ ਸੇਵਾ ਕੀਤੀ। ਤਾਂ ਗੁਰੂ ਸਾਹਿਬ ਨੇ ਕਿਸੇ ਰੰਗ ਵਿਚ ਆ ਕੇ ਕਿਹਾ ਇਹ ਨਗਰ ਉਜੜ ਜਾਵੇ। ਤਾਂ ਮਰਦਾਨਾ ਹੈਰਾਨ ਹੋ ਕੇ ਕਹਿਣ ਲਗਾ, "ਜੀ, ਤੇਰੇ ਦਰਿ ਭਲਾ ਨਿਆਉ ਡਿਠਾ, ਜਿਥੇ ਬੈਠਣ ਨਾ ਮਿਲੈ ਸੋ ਵਸਾਇਆ, ਤੇ ਜਿਨ੍ਹਾਂ ਸੇਵਾ ਬੰਦਗੀ ਬਹੁਤ ਕੀਤੀ ਸੁ ਉਜਾੜਿਆ। ਤਦ ਗੁਰੂ ਬਾਬੇ ਆਖਿਆ, ਮਰਦਾਨਿਆਂ; ਉਸ ਸ਼ਹਿਰ ਦਾ ਆਦਮੀ ਅਵਰ ਸ਼ਹਿਰ ਜਾਵੇਗਾ ਤਾਂ ਹੋਰ ਵੀ ਵਿਗੜਨਗੇ। ਸੋ ਉਹ ਵਸਦੇ ਹੀ ਭਲੇ। ਇਸ ਸ਼ਹਿਰ ਦਾ ਆਦਮੀ ਹੋਰ ਸ਼ਹਿਰ ਜਾਵੇਗਾ ਤਾਂ ਉਨ੍ਹਾਂ ਦੀ ਵੀ ਗਤੀ ਕਰੇਗਾ ਅਤੇ ਸੁਮਤ ਦੇਵੇਗਾ",[੨੦] ਸੋ ਨੇਕ ਆਦਮੀ ਜਿਥੇ ਜਿਥੇ ਜਾਣਗੇ ਅਪਣੀ ਖ਼ੁਸ਼ਬੂ ਫੈਲਾਣਗੇ। ਉਹ ਆਪ ਭੀ ਮੁਕਤਿ ਹੋਣਗੇ ਤੇ ਹੋਰਨਾਂ ਦਾ ਵੀ ਉਧਾਰ ਕਰਨਗੇ।

## ਰਾਜ ਮਹਿਲ ਤੇ ਮਾਲਦਾ

ਗੁਰੂ ਸਾਹਿਬ ਹੁਣ ਉਸ ਸ਼ਾਹੀ ਸੜਕ ਤੇ ਜਾ ਰਹੇ ਸਨ ਜੋ ਢਾਕੇ ਨੂੰ ਜਾਂਦੀ ਸੀ। ਪਹਿਲਾਂ ਰਾਜਮਹਿਲ ਠਹਿਰੇ ਇਥੇ ਇਕ ਹਫ਼ਤਾ ਠਹਿਰੇ ਤੇ ਮੰਜੀ ਥਾਪੀ। ਇਸੇ ਮੰਜੀ ਦਾ ਗੁਰਮੁਖ ਪ੍ਰਚਾਰਕ ਭਾਈ ਭਾਨੂ ਗੁਰੂ ਹਰਗੋਬਿੰਦ ਸਾਹਿਬ ਦੇ ਦਰਸ਼ਨ ਕਰਨ ਲਈ ਪੰਜਾਬ ਆਇਆ ਸੀ।[੨੧] ਸ੍ਰੀ ਗੁਰੂ ਤੇਗ ਬਹਾਦਰ ਸਮੇਂ ਵੀ ਇਹ ਸੰਗਤ ਕਾਇਮ ਸੀ।

ਮਾਲਦਾ ਸੂਫੀਆਂ ਦਾ ਮਹਾਨ ਕੇਂਦਰ ਸੀ। ਇਥੋਂ ਦੇ ਕਈ ਸੂਫ਼ੀ ਗੁਰੂ ਸਾਹਿਬ ਦੇ

ਅਨਿਨ ਸੇਵਕ ਬਣੇ । ਇਕ ਰਾਮ ਦੇਵ ਨਾਮੇ ਇਥੋਂ ਦੇ ਸੇਵਕ ਨੇ ਗੁਰੂ ਨਾਨਕ ਦੇ ਦਰਸ਼ਨਾਂ ਤੇ ਗਿਆਨ ਤੋਂ ਪ੍ਰਭਾਵਿਤ ਹੋ ਕੇ ਬਾਬੇ ਦੀ ਧਰਮਸ਼ਾਲਾ ਬਣਾਈ ਮਾਲਦਾ ਸਿਖੀ ਦੇ ਪ੍ਰਚਾਰ ਦਾ ਵੀ ਕੇਂਦਰ ਰਿਹਾ ।

## ਇਤਿਹਾਸਕ ਹਵਾਲੇ

੧. ਪੁਰਾਤਨ ਜਨਮ ਸਾਖੀ, ੫੫੭ ।

੨. ਪੁਰਾਤਨ ਜਨਮ ਸਾਖੀ ।

੩. ਅਸਾਂ ਐਸੀ ਕਿਰਿਆ ਕੀਤੀ ਹੈ, ਜੋ ਅਗਿਆਨ ਦਾ ਅੰਧੇਰਾ ਸਭ ਮਿਟ ਗਿਆ ਹੈ, ਸੁਰਗ ਅਰ ਨਰਕ ਜੋ ਹੈ ਸੋ ਅਗਿਆਨ ਵਿਖੇ ਹੈਨ । ਤਾਂਤੇ ਜਿਨ੍ਹਾਂ ਨੇ ਨਾਮ ਰੂਪੀ ਦੀਵਾ ਬਾਲਿਆ ਹੈ ਤਿਨਕਾ ਉਧਾਰ ਹੋਇਆ ਹੈ ।
ਜਨਮ ਸਾਖੀ ਮਨੀ ਸਿੰਘ (ਹ: ਲਿ:) ੨੯੦ ।

੪. ਪਿਤਰ ਭੀ ਬਪੁਰੇ ਕਾਹੂ ਕੋ ਪਾਵਹਿ
ਕਊਆ ਕੂਕਰ ਖਾਹੀ ॥ ਆਦਿ ਗ੍ਰੰਥ ਗਉੜੀ ੩੨੨ ।

੫. ਤਵਾਰੀਖ਼ ਗੁਰੂ ਖ਼ਾਲਸਾ, ੯੪-੯੫ ।

੬. ਦੇਵਗਿਰ ਤੋਂ ਤੀਜੀ ਪੀੜ੍ਹੀ ਦੇ ਮਹੰਤ ਸ੍ਰੀ ਗੁਰੂ ਹਰਿ ਰਾਇ ਜੀ ਦੀ ਸ਼ਰਨ ਪ੍ਰਾਪਤ ਹੋਏ ਅਤੇ ਆਪਣੇ ਅਸ਼ਾਂਤ ਮਨ ਨੂੰ ਸੁਖੀ ਕਰ ਕੇ ਸਿੱਖ ਬਣੇ । ਇਹ ਵਡੇ ਮਹਾਂ ਪੁਰਖ ਹੋਏ । ਲੱਖਾਂ ਨਾਨਕ ਪੰਥੀ ਆਪ ਨੇ ਬਣਾਏ ਤੇ ਪੂਰਬ ਵਿਚ ਤ੍ਰੈ ਚਾਰ ਸੌ ਗੁਰਧਾਮ ਬਣਾਏ । ਗੁਰੂ ਨਾਨਕ ਚਮਤਕਾਰ ੧੯੦ ।

੭. ਠੰਢਾ ਜਲ ਪੀਣ ਵਾਸਤੇ ਬਾਬੇ ਅਗੇ ਬੇਨਤੀ ਕੀਤੀ, ਤਾਂ ਗੁਰੂ ਜੀ ਸੀਰੇ ਜਲ ਦਾ ਚਸ਼ਮਾ ਨਿਕਾਲਿਆ । ਤਵਾਰੀਖ਼ ਗੁਰੂ ਖ਼ਾਲਸਾ ੧੯੧ ।

੮. ਰਜਾਉਲੀ ਵਿਚ ਉਸ ਸਮੇਂ ਤੋਂ ਦੋ ਗੱਦੀਆਂ ਚਲੀਆਂ ਆ ਰਹੀਆਂ ਹਨ । ਜਿਥੇ ਬਾਬਾ ਕਾਹਲਨ ਸ਼ਾਹ ਬੈਠਾ ਸੀ ਓਥੇ ਇਕ ਸੁੰਦਰ ਅਸਥਾਨ ਬਣਿਆ ਹੋਇਆ ਹੈ । ਤਵਾਰੀਖ਼ ਗੁਰੂ ਖ਼ਾਲਸਾ ੯੪ ।
ਭਾਈ ਵੀਰ ਸਿੰਘ, ਨਾਨਕ ਚਮਤਕਾਰ : ੧੯੧ ।

੯. ਕੰਪਰੀਹੈਨਸਿਵ ਹਿਸਟਰੀ ਆਫ਼ ਇੰਡੀਆ : ਲੌਂਗਮੈਨਜ਼ : ੫੦੨-੦੩ ।

੧੦. ਆਰ. ਸੀ. ਮਜੂਮਦਾਰ : ਹਿਸਟਰੀ ਐਂਡ ਕਲਚਰ ਆਫ਼ ਦੀ ਪੀਪਲ : ਦੀ ਇੰਪੀਰੀਅਲ ਏਜ ੨੩ ।

੧੧. ਜਨਮ ਸਾਖੀ ਭਾਈ ਮਨੀ ਸਿੰਘ ੨੯੬ ।

੧੨. ਤਵਾਰੀਖ਼ ਗੁਰੂ ਖ਼ਾਲਸਾ ੮੦ ।

੧੩. ਜਨਮ ਸਾਖੀ ਮਨੀ ਸਿੰਘ ਵਿਚ ਲਿਖਿਆ ਹੈ ਕਿ ਸਾਲਿਸ ਰਾਇ ਬਿਸੰਭਰ ਪੁਰ

ਗੁਰੂ ਜੀ ਨੂੰ ਮਿਲਿਆ, ਪਰ ਬਾਕੀ ਸਾਰੀਆਂ ਜਨਮ ਸਾਖੀਆਂ ਵਿਚ ਮੇਲ ਪਟਨੇ ਹੋਇਆ ਲਿਖਿਆ ਹੈ ।

੧੪. ਜਨਮ ਸਾਖੀ ਭਾਈ ਮਨੀ ਸਿੰਘ ੨੫੧ ।

੧੫. ਤਵਾਰੀਖ਼ ਗੁਰੂ ਖ਼ਾਲਸਾ ਤੇ ਗੁਰੂ ਨਾਨਕ ਚਮਤਕਾਰ ਵਿਚ ਲਿਖਿਆ ਹੈ ਕਿ ਏਥੇ ੨ ਸਾਲ ੭ ਮਹੀਨੇ ਰਹੇ ਜੋ ਸੰਭਵ ਨਹੀਂ ।

੧੬. ਜਨਮ ਸਾਖੀ ਭਾਈ ਮਨੀ ਸਿੰਘ ੨੫੮ ।
ਨਾਨਕ ਪ੍ਰਕਾਸ਼ ਪੂ: ਅਧਿਆਇ ੫੨ : ੯੬ ।

੧੭. (i) ਗੁਰੂ ਜੀ ਨੇ ਆਪਣੇ ਸਿਰ ਥੀ ਸਾਲਿਸ ਰਾਇ ਨੂੰ ਅੰਗੋਛਾ ਲਾਹਿ ਦਿਤਾ ਅਤੇ ਫੇਰ ਗੁਰੂ ਜੀ ਨੇ ਕਿਹਾ, ਹੇ ਸਾਲਿਸ ਰਾਏ ਇਹ ਅੰਗੋਛਾ ਸਿਰ ਤੇ ਬੰਨ੍ਹ ਲੈ, ਤਾਂ ਸਾਲਿਸ ਰਾਇ ਨੇ ਸਿਰ ਤੇ ਅੰਗੋਛਾ ਬੰਨ੍ਹ ਲੀਤਾ । ਅਰ ਸਿਰ ਤੇ ਬੰਨ੍ਹਣ ਸਾਰ ਹੀ ਸਾਲਿਸ ਰਾਇ ਦੇ ਕਪਾਟ ਖੁਲ੍ਹ ਗਏ ।

ਜਨਮ ਸਾਖੀ ਭਾਈ ਮਨੀ ਸਿੰਘ ੨੫੭ ।

(ii) ਸਾਲਿਸ ਰਾਇ ਬਾਂਧਿਓ ਸੀਸ ਪਰ ਸ਼ੀਘਰ ਖੁਲੇ ਕਪਾਟ ॥
ਗਿਆਨਾਨੰਦ ਪੂਰਨ ਭਇਓ ਨਾਟਿਓ ਅਉਰ ਹੀ ਨਾਟ ॥

ਨਾਨਕ ਪ੍ਰਕਾਸ਼ ਅਧਿ : ੫੨, ੯੬ ।

੧੮. ਉਸ ਨੇ ਆਪਣੀ ਧਰਮਸਾਲਾ ਕਾਨ ਦੇ ਬੰਗਲੇ ਵਿਚ ਚਾਰ ਮਹੀਨੇ ਬਾਬੇ ਨੂੰ ਰਖਿਆ, ਅਤੇ ਪ੍ਰੇਮ ਦੇਖ ਕੇ ਮਹਾਰਾਜ ਟਿਕੇ ਰਹੇ । ਉਸ ਅਧਰਕੇ ਦੀ ਔਲਾਦ ਭਾਈ ਗੁਲਾਬ ਸਿੰਘ ਆਦਿਕ ਸਿੱਖ ਓਥੇ ਦੇ ਪੁਜਾਰੀ ਹਨ ।

ਤਵਾਰੀਖ਼ ਗੁਰੂ ਖ਼ਾਲਸਾ ੯੧ ।

੧੯. ਪੁਰਾਤਨ ਜਨਮ ਸਾਖੀ ੩੭ ।

੨੦. ਪੁਰਾਤਨ ਜਨਮ ਸਾਖੀ ੪੭ ।

੨੧. (i) ਭਾਈ ਮਨੀ ਸਿੰਘ : ਸਿੱਖਾਂ ਦੀ ਭਗਤਮਾਲ : ੧੯੮ ।

੨੨. (ii) ਰਾਮ ਦੇਵ ਰਾਜ ਮਹਿਲ ਦਾ ਰਾਜਾ ਸੀ । "ਉਸ ਨੇ ਬਾਬੇ ਨੂੰ ਇਕ ਬਾਗ ਅਰਪਣ ਕੀਤਾ ਜੋ ਹੁਣ ਤਕ ਗੁਰੂ ਕਾ ਬਾਗ ਸਦਾਉਂਦਾ ਹੈ ।"

ਤਵਾਰੀਖ਼ ਗੁਰੂ ਖ਼ਾਲਸਾ ੯੪ ।

# ਗੁਰੂ ਨਾਨਕ ਬੰਗਾਲ ਤੇ ਕਾਮਰੂਪ ਵਿਚ

ਪੰਦਰ੍ਹਵੀਂ ਸੋਲ੍ਹਵੀਂ ਸਦੀ ਵਿਚ ਸਾਰਾ ਆਸਾਮ ਦਾ ਇਲਾਕਾ ਤੇ ਬਹੁਤ ਸਾਰਾ ਉਤਰੀ ਬੰਗਾਲ ਦਾ ਹਿੱਸਾ ਕਾਮਰੂਪ ਅਖਵਾਉਂਦਾ ਸੀ। ਪਰ ਸਾਰੇ ਕਾਮਰੂਪ ਵਿਚ ਇਸ ਸਮੇਂ ਬਰਮਾ ਦੇ ਸ਼ਾਨ ਕਬੀਲਿਆਂ ਦੇ ਹਮਲਿਆਂ ਕਾਰਨ ਬੜੀ ਜ਼ਬਰਦਸਤ ਉਥਲ-ਪੁਥਲ ਮਚੀ ਹੋਈ ਸੀ। ਧਾਰਮਕ ਖੇਤਰ ਵਿਚ ਵੀ ਤਾਂਤ੍ਰਿਕ ਮੱਤ ਦੇ ਸ਼ਕਤੀ ਉਪਾਸ਼ਕਾਂ ਤੇ ਵੈਸ਼ਨਵ ਮੱਤ ਦੇ ਭਗਤਾਂ ਦਰਮਿਆਨ ਜ਼ਬਰਦਸਤ ਸਭਿਆਚਾਰਕ ਟੱਕਰ ਸੀ। ਉਪਰੋਂ ਦੀ ਮੁਸਲਮਾਨਾਂ ਨੇ ਵੀ ਆਪਣੇ ਪੈਰ ਜਮਾਣੇ ਸ਼ੁਰੂ ਕਰ ਦਿਤੇ ਸਨ।

ਕਾਮਰੂਪ ਵਿਚ ਵਾਮਾਚਾਰੀ ਤਾਂਤ੍ਰਿਕ ਮੱਤ ਦਾ ਬਹੁਤ ਜ਼ੋਰ ਸੀ ਤੇ ਇਸ ਦਾ ਅਸਰ ਸਾਰੇ ਬੰਗਾਲ ਉਤੇ ਪਿਆ ਹੋਇਆ ਸੀ। ਇਤਿਹਾਸਕਾਰਾਂ ਨੇ ਕਾਮਰੂਪ ਤੇ ਬੰਗਾਲ ਦੇ ਕੇਵਲ ਰਾਜਸੀ ਇਤਿਹਾਸ ਵਿਚ ਦਿਲਚਸਪੀ ਲਈ ਹੈ। ਇਸ ਇਲਾਕੇ ਦੇ ਧਾਰਮਕ ਤੇ ਸਭਿਆਚਾਰਕ ਇਤਿਹਾਸ ਦੀ ਸਮੇਂ ਸਿਰ ਤਸੱਲੀ ਬਖਸ਼ ਖੋਜ ਹੁੰਦੀ ਤਾਂ ਗੁਰੂ ਨਾਨਕ ਦਾ ਇਲਾਕੇ ਉਤੇ ਜੋ ਪ੍ਰਭਾਵ ਪਿਆ, ਉਸ ਦੀ ਵਧੇਰੇ ਵਾਕਫੀਅਤ ਪ੍ਰਾਪਤ ਹੋ ਸਕਦੀ ਸੀ। ਜਨਮ ਸਾਖੀਆਂ ਵਿਚ ਕਾਮਰੂਪ ਤੇ ਢਾਕੇ ਬਾਰੇ ਕੁਝ ਸੁਣੀ ਸੁਣਾਈ ਅਧੂਰੀ ਵਾਕਫੀਅਤ ਹੈ, ਜਿਸ ਦਾ ਇਤਿਹਾਸਕ ਪਿਛੋਕੜ ਨਹੀਂ ਦਿਤਾ, ਪਰ ਉਨ੍ਹਾਂ ਸਾਖੀਆਂ ਦੀ ਅਧੂਰੀ ਤੇ ਟੂਕ ਮਾਤ੍ਰ ਵਾਕਫੀਅਤ ਪਿਛੇ ਵੀ ਇਕ ਅਸਲੀਅਤ ਛਿਪੀ ਪਈ ਹੈ।

ਗੁਰੂ ਨਾਨਕ ਦੇਵ ਮਾਲਦਾ ਤੋਂ ਮੁਰਸ਼ਦਾਬਾਦ ਗਏ, ਜਿਥੇ ਇਕ ਨੌਜਵਾਨ ਕਵੀ ਸ਼ਾਹ ਸ਼ੁਜਾ ਗੁਰੂ ਨਾਨਕ ਦਾ ਸਿਖ ਬਣਿਆ। ਉਸ ਨੇ ਬਾਬੇ ਦੀ ਬਾਣੀ ਦਾ ਬਹੁਤ ਸਾਰਾ ਉਤਾਰਾ ਆਪਣੇ ਪਾਸ ਸਾਂਭ ਕੇ ਰਖਿਆ ਤੇ ਆਪ ਵੀ ਇਕ ਬੜੀ ਸੁੰਦਰ ਕਵਿਤਾ ਗੁਰੂ ਸਾਹਿਬ ਦੇ ਸਿਧਾਂਤਾਂ ਤੇ ਸ਼ਖ਼ਸੀਅਤ ਬਾਰੇ ਲਿਖਦਾ ਹੁੰਦਾ ਸੀ।[1] ਢਾਕੇ ਨੂੰ ਜਾਂਦੇ ਹੋਏ ਗੁਰੂ ਜੀ ਗੌਦਾਗਿਰੀ, ਗੋਪਾਲਪੁਰ, ਕ੍ਰਿਸ਼ਨ ਗੰਜ ਤੇ ਪਬਨਾ ਸ਼ਹਿਰਾਂ ਵਿਖੇ ਠਹਿਰੇ। ਰਸਤੇ ਵਿਚ ਗੁਰੂ ਸਾਹਿਬ ਨੂੰ ਇਕ ਸਿੱਧ ਜੋਗੀਆਂ ਦੀ ਟੋਲੀ ਮਿਲੀ। ਇਨ੍ਹਾਂ ਦਾ ਆਗੂ ਰਾਮਦੇਵ ਬੜਾ ਤਪੱਸਵੀ ਤੇ ਸੂਝਵਾਨ ਪੁਰਸ਼ ਸੀ। ਇਹ ਗੁਰੂ ਨਾਨਕ ਤੋਂ ਬੜਾ ਪ੍ਰਭਾਵਿਤ ਹੋਇਆ ਅਤੇ ਉਨ੍ਹਾਂ ਦੇ ਚਰਨੀ ਲਗਾ।[2]

**ਬਾਬਾ ਨਾਨਕ ਢਾਕੇ ਵਿਖੇ :**

ਢਾਕੇ ਵਿਚ ਪਚ ਬਾਜ਼ਾਰ ਤੇ ਪਚ ਗਲੀਆਂ ਸਨ। ਇਸ ਲਈ ਸ਼ਹਿਰ ਦਾ ਨਾਮ ਬਉਨਾਂ ਬਾਜ਼ਾਰ ਤਿਪਨ ਗਲੀ ਪੈ ਗਿਆ। ਢਾਕੇ ਨੂੰ ਹੀ ਕਈ ਮੱਧ ਕਾਲ ਦੇ ਪੱਛਮੀ ਲੇਖਕ ਬੰਗਲਾ ਕਹਿੰਦੇ ਹਨ ਤੇ ਬੰਗਾਲ ਨੂੰ ਢਾਕਾ-ਬੰਗਲਾ ਕਹਿ ਕੇ ਪੁਕਾਰਦੇ ਹਨ।[3] ਇਸੇ ਸ਼ਹਿਰ ਨੂੰ ਯੂਰਪ ਦੇ ਯਾਤਰੀ ਢਾਕਾ ਕਹਿੰਦੇ ਸਨ, ਇਸੇ ਨੂੰ ਬੰਗਲਾ ਕਹਿੰਦੇ ਸਨ। ਜਨਮ ਸਾਖੀ ਬਾਲਾ ਵਿਚ ਵੀ ਇਸ ਨੂੰ ਢਾਕਾ ਬੰਗਲਾ ਆਖਿਆ ਹੈ।

ਢਾਕਾ ਸ਼ਹਿਰ ਢਾਕੇਸ਼੍ਵਰੀ ਮੰਦਰ ਲਈ ਪ੍ਰਸਿੱਧ ਸੀ। ਗੁਰੂ ਨਾਨਕ ਸਮੇਂ ਨਾ ਇਹ ਬੰਗਾਲ ਦੀ ਰਾਜਧਾਨੀ ਸੀ ਤੇ ਨਾ ਹੀ ਬਹੁਤਾ ਆਬਾਦ ਸੀ। ਢਾਕੇਸ਼੍ਵਰੀ ਮੰਦਰ ਦੇ ਇਰਦ ਗਿਰਦ ਇਸ ਵੇਲੇ ਵੀ ਘਣੇ ਜੰਗਲ ਸਨ। ਸ਼ਬਦ ਢਾਕੇਸ਼੍ਵਰੀ ਦਾ ਅਰਥ ਹੈ, "ਉਹ ਦੇਵੀ ਜੋ ਜੰਗਲਾਂ ਤੇ ਬ੍ਰਿਛਾਂ ਨਾਲ ਘਿਰੀ ਤੇ ਛਿਪੀ ਹੋਈ ਹੈ। ਬੰਗਾਲ ਵਿਚ ਇਸ ਸਮੇਂ ਛੋਟੀਆਂ ਰਿਆਸਤਾਂ ਸਨ, ਤੇ ਹਰ ਇਕ ਰਿਆਸਤ ਖ਼ੁਦਮੁਖ਼ਤਿਆਰ ਸੀ। ਢਾਕੇ ਵਿਚ ਪਾਣੀ ਦੀ ਬੜੀ ਕਮੀ ਸੀ। ਦਰਿਆ ਦੇ ਪਾਣੀ ਤੋਂ ਇਲਾਵਾ ਕਿਤਿਉਂ ਪਾਣੀ ਨਿਕਲਦਾ ਵੀ ਸੀ ਤਾਂ ਉਹ ਖਾਰਾ ਪਾਣੀ ਹੁੰਦਾ ਸੀ। ਗੁਰੂ ਸਾਹਿਬ ਨੇ ਇਥੇ ਇਕ ਖੂਹ ਲੁਆਇਆ। ਇਸ ਖੂਹ ਦਾ ਪਾਣੀ ਬੜਾ ਮਿੱਠਾ ਸੀ।[4] ਗੁਰੂ ਸਾਹਿਬ ਚੇਤ ਦੇ ਮਹੀਨੇ ਆਏ ਸਨ। ਏਸੇ ਲਈ ਹੁਣ ਤਕ ਚੇਤ ਦੇ ਮਹੀਨੇ ਇਸ ਖੂਹ ਤੇ ਹਿੰਦੂ ਮੁਸਲਮਾਨ ਗੁਰੂ ਨਾਨਕ ਦੇ ਢਾਕੇ ਵਿਖੇ ਚਰਨ ਪਾਉਣ ਦੀ ਖ਼ੁਸ਼ੀ ਵਿਚ ਇਕੱਠੇ ਹੁੰਦੇ ਹਨ। ਹੁਣ ਤਕ ਲੋਕਾਂ ਦਾ ਵਿਸ਼ਵਾਸ ਹੈ ਕਿ ਇਸ ਖੂਹ ਦੇ ਪਾਣੀ ਵਿਚ ਕਈ ਕਰਾਮਾਤੀ ਸ਼ਕਤੀ ਹੈ।[5] ਸਭ ਤੋਂ ਵਡੀ ਕਰਾਮਾਤ ਗੁਰੂ ਨਾਨਕ ਦੇਵ ਜੀ ਦੀ ਇਹ ਸੀ ਕਿ ਢਾਕੇ ਵਿਖੇ ਜੋ ਉਨ੍ਹਾਂ ਦੇ ਸਮੇਂ ਮਾਮੂਲੀ ਜਿਹਾ ਨਗਰ ਸੀ, ਉਨ੍ਹਾਂ ਨੇ ਆਪਣਾ ਕੇਂਦਰ ਸਥਾਪਤ ਕੀਤਾ, ਅਤੇ ਇਹ ਛੋਟਾ ਜਿਹਾ ਪਿੰਡ ਦਿਨੋ ਦਿਨ ਪ੍ਰਫੁਲਤ ਹੁੰਦਾ ਗਿਆ ਅਤੇ ਪੂਰਬ ਦੀ ਰਾਜਧਾਨੀ ਤੇ ਹਿੰਦੁਸਤਾਨ ਦਾ ਸਭ ਤੋਂ ਖ਼ੁਸ਼ਹਾਲ ਤੇ ਦੌਲਤਮੰਦ ਸ਼ਹਿਰ ਬਣਿਆ। ਸਦੀਆਂ ਤਕ ਇਥੇ ਗੁਰੂ ਨਾਨਕ ਦੀ ਜੋਤ ਜਗਦੀ ਰਹੀ ਅਤੇ ਗੁਰਸਿੱਖੀ ਦਾ ਪ੍ਰਚਾਰ ਇਤਨਾ ਪ੍ਰਫੁਲਤ ਹੋਇਆ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਇਥੇ ਬਾਰਾਂ ਸੰਗਤਾਂ ਸਨ ਅਤੇ ਇਥੋਂ ਦੇ ਰਾਜਿਆਂ, ਨਵਾਬਾਂ, ਤੇ ਦੀਵਾਨਾਂ ਨੇ ਗੁਰੂ ਘਰ ਨੂੰ ਇਤਨੀ ਜ਼ਮੀਨ ਦਾਨ ਕੀਤੀ ਕਿ ਅੱਜ ਦੀ ਢਾਕਾ ਯੂਨੀਵਰਸਿਟੀ, ਢਾਕਾ ਹਸਪਤਾਲ ਆਦਿ ਸਭ ਅਦਾਰੇ ਗੁਰਦਵਾਰੇ ਦੇ ਮਹੰਤਾਂ ਤੋਂ ਜ਼ਮੀਨ ਖ਼ਰੀਦ ਕੇ ਬਣਾਏ ਗਏ ਹਨ। ਢਾਕਾ ਨਗਰ ਦੇ ਇਰਦ-ਗਿਰਦ ਥਾਂ ਬੜੀ ਰਮਣੀਕ ਹੋਣ ਕਰ ਕੇ ਜੰਗਲਾਂ ਵਿਚ ਸਿੱਧ ਜੋਗੀਆਂ ਤਾਂਤ੍ਰਿਕ ਸਾਧੂਆਂ ਤੇ ਜਪੀ ਤਪੀ ਸੂਫ਼ੀਆਂ ਦੇ ਡੇਰੇ ਸਨ। ਇਨ੍ਹਾਂ ਡੇਰਿਆਂ ਦੇ ਬਹੁਤ ਸਾਰੇ ਪੀਰ ਫ਼ਕੀਰ ਤੇ ਸਾਧੂ

ਗੁਰੂ ਨਾਨਕ ਨੂੰ ਮਿਲੇ ।[੬] ਇਨ੍ਹਾਂ ਵਿਚ ਕੁਝ ਮਹਾਂਪੁਰਸ਼ਾਂ ਦੇ ਨਾਮ ਇਤਿਹਾਸ ਵਿਚ ਆਏ ਹਨ, ਜਿਵੇਂ ਲੁਟੀਆਸਿਧ, ਮੈਲਨਾਥ, ਰਵਿਦਾਸ, ਨਰੈਣ ਦਾਸ, ਚਾਂਦ ਨਾਥ ।[੭]

ਢਾਕੇ ਤੋਂ ਕੁਝ ਫ਼ਾਸਲੇ ਤੇ ਸੋਨਾਰ ਗਾਉਂ (ਸਵਰਨਗ੍ਰਾਮ : ਸੁਨਹਿਰੀ ਸ਼ਹਿਰ) ਨਗਰ ਹੈ। ਇਥੇ ਪੰਚ ਪੀਰਾਂ ਦਾ ਡੇਰਾ ਸੀ । ਇਹ ਪੰਜ ਪੀਰ ਗੁਰੂ ਨਾਨਕ ਸਮੇਂ ਜੀਉਂਦੇ ਸਨ । ਹੋਰ ਸੂਫ਼ੀ ਜਿਹੜੇ ਢਾਕੇ ਦੇ ਇਰਦ ਗਿਰਦ ਰਹਿੰਦੇ ਸਨ, ਉਨ੍ਹਾਂ ਦੇ ਨਾਮ ਇਹ ਹਨ :

ਨੁਸਰਤ ਸ਼ਾਹ (ਮ੍ਰਿ: ੧੫੨੦ ਈ:) ਬਾਬਾ ਸਲੀਹ (ਮ੍ਰਿ: ੧੫੧੯) ਹਜ਼ਰਤ ਸ਼ਾਹ ਅਲੀ, ਜੋ ਬਗ਼ਦਾਦ ਤੋਂ ਪੰਜਾਹ ਸੂਫ਼ੀ ਫ਼ਕੀਰਾਂ ਸਮੇਤ ਆਇਆ ਸੀ ; ਅਹਿਮਦ ਸ਼ਾਹ ਜਿਸ ਦਾ ਨਾਮ ਸਿੱਖ ਇਤਿਹਾਸਕ ਲਿਖਤਾਂ ਵਿਚ ਵੀ ਆਇਆ ਹੈ ।[੮] ਸੰਭਵ ਹੈ ਕਿ ਬਹੁਤ ਸਾਰੇ ਇਨ੍ਹਾਂ ਸੂਫ਼ੀਆਂ ਦਾ ਗੁਰੂ ਸਾਹਿਬ ਨਾਲ ਮੇਲ ਹੋਇਆ ਹੋਵੇਗਾ । ਇਥੇ ਗੁਰੂ ਸਾਹਿਬ ਦਾ ਪ੍ਰਭਾਵ ਇਤਨਾਂ ਪਿਆ ਕਿ ਉਹ ਇਥੇ ਮੰਜੀ ਥਾਪ ਗਏ, ਅਤੇ ਇਹ ਮੰਜੀ ਦਿਨੋ ਦਿਨ ਗੁਰਸਿਖੀ ਦਾ ਇਕ ਭਾਰੀ ਕੇਂਦਰ ਬਣ ਗਈ ।[੯] ਗੁਰੂ ਹਰਿਗੋਬਿੰਦ ਸਾਹਿਬ ਸਮੇਂ ਢਾਕੇ ਦਾ ਮਹੰਤ ਭਾਈ ਮੋਹਨ ਸੀ ਜੋ ਗੁਰੂ ਸਾਹਿਬ ਦੇ ਦਰਸ਼ਨ ਕਰਨ ਪੰਜਾਬ ਆਇਆ ।[੧੦] ਸੋਨਾਗ੍ਰਾਮ ਦੇ ਪਾਸ ਗੁਰੂ ਸਾਹਿਬ ਦਾ ਇਕ ਦਮਦਮਾ ਹੈ । ਛੇਵੇਂ ਪਾਤਸ਼ਾਹ ਨੇ ਉਦਾਸੀ ਆਗੂ ਅਲਮਸਤ ਨੂੰ ਇਸ ਇਲਾਕੇ ਵਿਚ ਭੇਜਿਆ ਸੀ । ਉਸ ਨੇ ਤੇ ਉਸ ਦੇ ਉਤਰਾਅਧਿਕਾਰੀ ਉਦਾਸੀਆਂ ਨੇ ਬੰਗਾਲ ਵਿਚ ਗੁਰਸਿੱਖੀ ਦਾ ਬੜਾ ਪ੍ਰਚਾਰ ਕੀਤਾ ।[੧੧] ਢਾਕੇ ਵਿਚ ਐਸ ਵੇਲੇ ਵੀ ਗੁਰੂ ਨਾਨਕ ਨਾਲ ਸੰਬੰਧਤ ਦੋ ਮੰਦਰ ਤੇ ਦੋ ਖੂਹ ਹਨ । ਜਿਹੜਾ ਦੂਸਰਾ ਖੂਹ ਸ਼ਹਿਰ ਵਿਚ ਹੈ ਉਹ ਅਲਮਸਤ ਜਾਂ ਉਸ ਦੇ ਪਿਛੋਂ ਕਿਸੇ ਉਦਾਸੀ ਨੇ ਪੁਟਵਾਇਆ ਜਾਪਦਾ ਹੈ ।

**ਬਾਬਾ ਸਿਲਹੱਟ ਗਿਆ :**

ਗੁਰੂ ਗੋਬਿੰਦ ਸਿੰਘ ਜੀ ਦਾ ਇਕ ਹੁਕਮਨਾਮਾ ਸਾਡੇ ਪਾਸ ਹੈ, ਜੋ ਉਨ੍ਹਾਂ ਨੇ ਢਾਕਾ, ਸਿਲਹੱਟ, ਚਿੱਟਾਗਾਂਗ ਤੇ ਸੋਨਦੀਪ ਸੰਗਤ ਨੂੰ ਲਿਖਿਆ । ਇਸ ਹੁਕਮਨਾਮੇ ਦੇ ਵਿਚ ਮੁਖੀ ਮਸੰਦਾਂ ਨੂੰ ਤੇ ਸੰਗਤਾਂ ਨੂੰ ਇਉਂ ਸੰਬੋਧਨ ਕੀਤਾ ਹੈ : "ਸ੍ਰੀ ਗੁਰੂ ਜੀ ਦੀ ਆਗਿਆ ਹੈ, ਭਾਈ ਹੁਲਾਸ ਚੰਦ ਬਖ਼ਸ਼ੀ ਚੰਦ ਸਰਬਤ ਢਾਕੇ ਦੀ ਸੰਗਤ, ਚਿਟਾਗਾਂਵ ਦੀ ਸੰਗਤ, ਸੋਨਦੀਪ ਦੀ ਸੰਗਤ, ਸਿਲਹੱਟ ਦੀ ਸੰਗਤ, ਸਰਬਤ ਸੰਗਤ ਗੁਰੂ ਰਖੇਗਾ, ਅੱਛਾ ਹਾਥੀ ਜੰਗੀ ਭੇਜਣਾ ਅਵਲ ; ਸੰਗਤ ਨਿਹਾਲ ਹੋਗ ।"[੧੨] ਇਸ ਤੋਂ ਸਪੱਸ਼ਟ ਹੈ ਕਿ ਸਿਲਹੱਟ, ਚਿਟਾਗਾਂਵ, ਸੋਨਦੀਪ ਬੜੀਆਂ ਭਾਰੀਆਂ ਸੰਗਤਾਂ ਸਨ, ਜੋ ਗੁਰੂ ਗੋਬਿੰਦ ਸਿੰਘ ਜੀ ਨੂੰ ਹਾਥੀ ਭੇਜਦੀਆਂ ਰਹੀਆਂ । ਇਹ ਸੰਗਤਾਂ ਪਹਿਲਾਂ ਗੁਰੂ ਨਾਨਕ ਨੇ ਥਾਪੀਆਂ ਤੇ ਫੇਰ ਗੁਰੂ ਤੇਗ ਬਹਾਦਰ ਨੇ ਸੁਰਜੀਤ ਕੀਤੀਆਂ । ਗਿਆਨੀ ਠਾਕਰ ਸਿੰਘ ਆਪਣੀ

ਪੁਸਤਕ ਗੁਰਦਵਾਰਾ ਦਰਸ਼ਨ (ਪੰ: ੩੩) ਵਿਚ ਲਿਖਦੇ ਹਨ ਕਿ ਗੁਰੂ ਸਾਹਿਬ ਨੇ ਇਕ ਵਾਮਾਚਾਰੀ ਬੰਗਾਲੀ, ਜਿਸ ਦਾ ਨਾਮ ਦੇਵੀ ਪ੍ਰਸਾਦ ਬੋਸ ਸੀ, ਨੂੰ ਗੁਰਸਿੱਖੀ ਦ੍ਰਿੜਾਈ। ਤਾਂਤ੍ਰਿਕ ਮੱਤ ਦਾ ਇਸ ਸਮੇਂ ਬੰਗਾਲ ਵਿਚ ਬਹੁਤ ਪ੍ਰਭਾਵ ਸੀ।

ਸਿਲਹੱਟ ਦੇ ਇਲਾਕੇ ਵਿਚ ਇਥੇ ਤਿੰਨ ਸਟੇਟਾਂ ਸਨ, ਲਉਰ, ਗਉਰ ਤੇ ਜੈਂਤੀਆ। ਇਨ੍ਹਾਂ ਸਟੇਟਾਂ ਵਿਚ ਇਹ ਸ਼ਹਿਰ ਆ ਜਾਂਦੇ ਸਨ : ਸੁਨਾਮਗੰਜ, ਖਾਸੀਆ ਪਹਾੜੀਆਂ, ਹਬੀਬਗੰਜ ਅਮੀਰਗੰਜ, ਨਬੀਗੰਜ, ਸੰਕਰਪਾਸਾਚ, ਜਾਤੀਆ ਤੇ ਸਿਲਹੱਟ। ਸਿਲਹੱਟ ਕਰਾਮਾਤੀ ਸੂਫ਼ੀਆਂ ਲਈ ਤੇ ਖੁਸਰਿਆਂ ਲਈ ਮਸ਼ਹੂਰ ਸੀ। ਇਥੋਂ ਖੁਸਰੇ ਮੁਗਲ ਦਰਬਾਰਾਂ ਵਿਚ ਭੇਜੇ ਜਾਂਦੇ ਸਨ। ਸਭ ਤੋਂ ਪਹਿਲਾਂ ਸ਼ਾਹ ਜਲਾਲ ਨੇ ਸੂਫ਼ੀ ਮੱਤ ਦਾ ਪ੍ਰਚਾਰ ਕੀਤਾ। ਇਹ ਨਿਜ਼ਾਮਉੱਦੀਨ ਔਲੀਆ ਦਾ ਸਮਕਾਲੀ ਸੀ।[੧੩] ਚਿਸ਼ਤੀ ਫ਼ਕੀਰਾਂ ਵਿਚ ਤਾਂ ਗੁਰੂ ਨਾਨਕ ਅਗੇ ਹੀ ਬੜਾ ਮਾਣ ਸਤਿਕਾਰ ਪ੍ਰਾਪਤ ਕਰ ਚੁਕੇ ਸਨ। ਸ਼ਾਹ ਜਲਾਲ ਜਿਹੇ ਸੂਫ਼ੀ ਪੀਰਾਂ ਨਾਲ ਇਨ੍ਹਾਂ ਦਾ ਮੇਲ ਮਹੱਤਵਪੂਰਨ ਹੋਵੇਗਾ, ਪਰ ਇਤਿਹਾਸ ਵਿਚ ਕੋਈ ਸਾਖੀ ਨਹੀਂ ਆਈ। ਸਿਲਹੱਟ ਦੀ ਪ੍ਰਸਿੱਧਤਾ ਹੋਰ ਕਾਰਨ ਕਰ ਕੇ ਵੀ ਸੀ। ਇਹ ਸ਼ਹਿਰ ਸ੍ਰੀ ਚੈਤਨਿਆ ਮਹਾਂ ਪ੍ਰਭੂ ਦੀ ਜਨਮ-ਭੂਮੀ ਸੀ। ਇਸੇ ਸ਼ਹਿਰ ਵਿਚ ਨਿਆਯ ਸ਼ਾਸਤ੍ਰਾਂ ਦਾ ਪੰਡਤ ਰਘੁਨਾਥ ਸ਼੍ਰੋਮਣੀ ਵਿਆਕ੍ਰਣਵੇਤਾ ਵਾਨੀਨਾਥ ਵਿਦਿਆ ਸਾਗਰ ਤੇ ਹੋਰ ਪ੍ਰਸਿੱਧ ਵਿਦਵਾਨ ਹੋਏ ਹਨ।[੧੪] ਗੁਰੂ ਨਾਨਕ ਸ੍ਰੀ ਚੈਤਨਿਆਂ ਨੂੰ ਜਗਨਨਾਥ ਪੁਰੀ ਵਿਖੇ ਇਕ ਸਾਲ ਬਾਅਦ ਮਿਲੇ। ਉਹ ਬੰਗਾਲ ਛੱਡ ਗਏ ਸਨ ਅਤੇ ਜਗਨ ਨਾਥ ਪੁਰੀ ਵਿਖੇ ਉਨ੍ਹਾਂ ਨੇ ਪੱਕੀ ਰਿਹਾਇਸ਼ ਕਰ ਲਈ ਸੀ।"[੧੫] ਸਿਲਹਟ ਸ਼ਹਿਰ ਤੋਂ ਕਰੀਬਨ ਇਕ ਮੀਲ ਬਾਹਰ ਗੁਰੂ ਨਾਨਕ ਦਾ ਇਤਿਹਾਸਕ ਸਥਾਨ ਹੈ।

ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਸ਼ੇਖ਼ ਇਬਰਾਹੀਮ ਨੂੰ ਆਸਾ ਦੇਸ ਵਿਚ ਮਿਲੇ। ਭਾਈ ਵੀਰ ਸਿੰਘ ਦਾ ਖ਼ਿਆਲ ਹੈ ਕਿ ਆਸਾ ਦੇਸ ਕਾਮਰੂਪ ਜਾਂ ਅਸਾਮ ਹੈ। ਕਾਮਰੂਪ ਜਾਂ ਆਸਾਮ ਵਿਚ ਬਹੁਤ ਘਟ ਸੂਫ਼ੀ ਫ਼ਕੀਰ ਗਏ ਹਨ। ਹੋ ਸਕਦਾ ਹੈ ਕਿ ਸ਼ੇਖ ਇਬਰਾਹੀਮ ਢਾਕੇ ਜਾਂ ਸਿਲਹੱਟ ਗਏ ਹੋਣ ਪਰ ਚਿਸ਼ਤੀ ਸੂਫ਼ੀਆਂ ਦੇ ਇਤਿਹਾਸ ਵਿਚ ਇਸ ਗੱਲ ਦਾ ਕੋਈ ਸਬੂਤ ਨਹੀਂ ਮਿਲਦਾ। ਹੋ ਸਕਦਾ ਹੈ ਕਿ ਗੁਰੂ ਸਾਹਿਬ ਦੇ ਸ਼ਾਹ ਜਲਾਲ ਨਾਲ ਮੇਲ ਨੂੰ ਹੀ ਜਨਮ ਸਾਖੀ ਵਾਲਿਆਂ ਨੇ ਸ਼ੇਖ਼ ਇਬਰਾਹੀਮ ਨਾਲ ਮੇਲ ਲਿਖ ਦਿਤਾ ਹੋਵੇ। ਦੋਵੇਂ ਚਿਸ਼ਤੀ ਸਿਲਸਿਲੇ ਦੇ ਫ਼ਕੀਰ ਸਨ।

### ਚਿਟਾਗਾਂਵ ਤੇ ਸੋਨਦੀਪ :

ਚਿਟਾਗਾਂਵ, ਸੋਨਦੀਪ ਤੇ ਨਾਲ ਦੇ ਛੋਟੇ ਛੋਟੇ ਬਰਮਾ ਤੇ ਅਰਾਕਾਨ ਸਮੁੰਦਰ ਕਿਨਾਰੇ ਉਤੇ ਦੀਪ ਸੁਤੰਤਰ ਰਾਜਧਾਨੀਆਂ ਸਨ। ਜਨਮ ਸਾਖੀਆਂ ਵਿਚ ਚਿਟਾਗਾਂਵ ਨੂੰ ਚਿੱਟਾ

ਘਟਿਕਾ ਲਿਖਿਆ ਹੈ, ਸੋਨਦੀਪ ਨੂੰ ਸੁਰਨਪੁਰ ਤੇ ਬਰਮਾ ਨੂੰ ਬ੍ਰਹਮ ਦੀਪ ਲਿਖਿਆ ਹੈ। ਸੁਧਰ ਸੈਨ ਚਿਟਾਗਾਂਵ ਤੇ ਸੈਨਦੀਪ ਦਾ ਬੜਾ ਬਲੀ ਰਾਜਾ ਦਸਿਆ ਹੈ।੧੬

ਸ਼ਹਿਰ ਤੋਂ ਬਾਹਰ ਗੁਰੂ ਸਾਹਿਬ ਬਿਰਾਜਮਾਨ ਸਨ। ਇਨ੍ਹਾਂ ਨੂੰ ਪਹਿਲੇ ਦਿਨ ਕਿਸੇ ਨੇ ਨਹੀਂ ਪੁੱਛਿਆ। ਦੂਸਰੇ ਦਿਨ ਝੰਡਾ ਤਰਖਾਣ ਗੁਰੂ ਸਾਹਿਬ ਲਈ ਕੁਝ ਖਾਣ ਲਈ ਤਿਆਰ ਕਰ ਕੇ ਲਿਆਇਆ। ਨੇੜੇ ਦੇ ਬਾਗ ਵਿਚੋਂ ਉਸ ਨੇ ਫਲ ਖ਼ਰੀਦੇ। ਗੁਰੂ ਸਾਹਿਬ ਝੰਡਾ ਤਰਖਾਣ ਨੂੰ ਆਖਣ ਲਗੇ, "ਤੇਰਾ ਕੀ ਖ਼ਿਆਲ ਹੈ ਅਸੀਂ ਇਤਨੀ ਦੂਰੋਂ ਇਹ ਸਿਰਫ਼ ਤੇਰੇ ਹੱਥ ਦੀ ਰੋਟੀ ਖਾਣ ਆਏ ਹਾਂ।"੧੭ ਝੰਡਾ ਇਸ ਪ੍ਰਸ਼ਨ ਦੀ ਰਮਜ਼ ਸਮਝ ਗਿਆ। ਆਖਣ ਲਗਾ, "ਸਚੇ ਪਾਤਸ਼ਾਹ ਤਨ ਮਨ ਧਨ ਸਭ ਤੇਰਾ ਹੈ। ਇਸ ਨੂੰ ਲੇਖੇ ਲਾਵੋ। ਜੋ ਹੁਕਮ ਹੋਵੇਗਾ ਕਰਾਂਗਾ। ਜਨਮ ਸਾਖੀ ਵਿਚ ਲਿਖਿਆ ਹੈ ਕਿ "ਝੰਡੇ ਦੇ ਕਪਾਟ ਖੁਲ੍ਹ ਗਏ, ਝੰਡਾ ਬਿਦੇਹ ਹੋ ਗਿਆ। ਝੰਡੇ ਨੂੰ ਸਭ ਕੁਛ ਵਿਸਰ ਗਿਆ।"੧੮

ਇੰਦਰ ਸੈਨ ਉਥੋਂ ਦੇ ਰਾਜੇ ਦਾ ਭਤੀਜਾ ਸੀ। ਉਹ ਸ਼ਹਿਰ ਦੇ ਤਰਖਾਣ ਪਾਖਰ ਦਾ ਪੁੱਤਰ ਝੰਡੇ ਨੂੰ ਸਮਾਧ ਸਥਿਤ ਤੇ ਨਵੇਂ ਸਰੂਰ ਅਰ ਰੰਗਾਂ ਵਿਚ ਦੇਖ ਕੇ ਬੜਾ ਹੈਰਾਨ ਹੋਇਆ। ਉਹ ਬੜਾ ਸੂਝਵਾਨ ਨੌਜਵਾਨ ਸੀ। ਝੰਡੇ ਨੂੰ ਸਮਾਧੀ ਤੋਂ ਸਾਵਧਾਨ ਕਰਨ ਲਈ ਇਸ਼ਨਾਨ ਕਰਵਾਇਆ। ਇੰਦਰ ਸੈਨ ਨੇ ਭਗਤੀ ਦਾਨ ਮੰਗਿਆ। ਕਿਰਪਾਲੂ ਸਤਿਗੁਰੂ ਨੇ ਆਖਿਆ ਜਿਸ ਨੇ ਮਨ ਜਿੱਤ ਲਿਆ ਉਸ ਨੇ ਸਭ ਕੁਝ ਪ੍ਰਾਪਤ ਕਰ ਲਿਆ। ਜਿਸ ਨੇ ਪ੍ਰੇਮ ਸਾਧਨਾਂ ਦੇ ਅਧੀਨ ਨਾਮ ਜੱਪਿਆ, ਉਸ ਨੇ ਅਕਾਲ ਪੁਰਖ ਦੀ ਹਜ਼ੂਰੀ ਪ੍ਰਾਪਤ ਕੀਤੀ। ਸੋ ਤੁਸੀਂ ਇਨਸਾਫ਼ ਤੇ ਧਰਮ ਦਾ ਪੱਲਾ ਨਾ ਛਡੋ। ਤੁਹਾਡਾ ਕਲਿਆਨ ਹੋਵੇਗਾ। ਝੰਡੇ ਨੂੰ ਬੰਗਾਲ ਦੇ ਇਸ ਇਲਾਕੇ ਵਿਚ ਗੁਰਸਿੱਖੀ ਫੈਲਾਣ ਲਈ ਮੰਜੀ ਬਖ਼ਸ਼ੀ।੧੯

ਦੂਸਰੇ ਦਿਨ ਸਾਰੇ ਸ਼ਹਿਰ ਵਿਚ ਖ਼ਬਰ ਫੈਲ ਗਈ ਕਿ ਪੰਜਾਬ ਤੋਂ ਇਕ ਮਹਾਪੁਰਸ਼ ਆਇਆ ਹੈ। ਝੰਡੇ ਨੂੰ ਉਸ ਨੇ ਗਿਆਨ ਤੇ ਆਤਮ ਪ੍ਰਕਾਸ਼ ਦਿਤਾ ਹੈ ਤੇ ਇੰਦਰ ਸੈਨ ਵੀ ਇਸ ਮਹਾਪੁਰਸ਼ ਦਾ ਸਿੱਖ ਬਣਿਆ ਹੈ। ਚਿਟਾਗਾਂਵ ਦਾ ਰਾਜਾ ਸੁਧਰਸੈਨ ਬੜਾ ਜ਼ਿੱਦੀ ਤੇ ਹੰਕਾਰੀ ਰਾਜਾ ਸੀ, ਉਸ ਨੂੰ ਇਸ ਗੱਲ ਦੀ ਬੜੀ ਹੈਰਾਨੀ ਹੋਈ ਕਿ ਜਿਸ ਮਹਾਂਪੁਰਸ਼ ਦੀ ਚਰਚਾ ਸਾਰੇ ਸ਼ਹਿਰ ਵਿਚ ਹੋ ਰਹੀ ਹੈ, ਅਮੀਰ ਗ਼ਰੀਬ ਉਸ ਦੀ ਪ੍ਰਸ਼ੰਸਾ ਕਰਦੇ ਹਨ ਉਹ ਦਰਬਾਰ ਵਿਚ ਨਹੀਂ ਪੇਸ਼ ਹੋਇਆ। ਇਹ ਉਸ ਨੇ ਆਪਣੀ ਹਤਕ ਸਮਝੀ ਕਿ ਉਸ ਨੇ ਰਿਆਸਤ ਦੇ ਰਾਜੇ ਨੂੰ ਬੰਦਨਾ ਨਹੀਂ ਕੀਤੀ। ਉਸ ਨੇ ਆਪਣੇ ਦਰਬਾਰ ਦੇ ਅਹਿਲਕਾਰਾਂ ਨੂੰ ਹੁਕਮ ਦਿਤਾ ਕਿ ਬਾਬੇ ਨਾਨਕ ਨੂੰ ਹਾਜ਼ਰ ਹੋਣ ਲਈ ਆਖੋ, ਜੇ ਉਹ ਨਾ ਆਵੇ ਤਾਂ ਗ੍ਰਿਫ਼ਤਾਰ ਕਰ ਕੇ ਲੈ ਆਓ। ਜਿਸ ਵੇਲੇ ਇਹ ਸੁਧਰ ਸੈਨ ਦੇ ਦਰਬਾਰੀ ਗੁਰੂ ਨਾਨਕ ਪਾਸ ਆਏ ਰਾਜੇ ਦਾ ਭਾਣਜਾ ਇੰਦਰਸੈਨ ਗੁਰੂ ਨਾਨਕ ਪਾਸ ਬੈਠਾ ਸੀ। ਉਸ ਨੇ ਰਾਜ ਦਰਬਾਰ ਦੇ ਅਹਿਲਕਾਰਾਂ ਨੂੰ ਆਖਿਆ, "ਰਾਜਾ ਸੁਧਰ ਸੈਨ

ਮੇਰਾ ਮਾਮਾ ਹੈ। ਗੁਰੂ ਨਾਨਕ ਇਸ ਤਰ੍ਹਾਂ ਦਰਬਾਰ ਵਿਚ ਨਹੀਂ ਜਾਣਗੇ। ਤੁਸੀਂ ਜਾਉ ਮੈਂ ਉਨ੍ਹਾਂ ਨੂੰ ਸਮਝਾ ਦੇਵਾਂਗਾ।'' ਇੰਦਰਸੈਨ ਨੂੰ ਡਰ ਸੀ ਕਿ ਅਹਿਲਕਾਰ ਕੁਝ ਹੋਰ ਦਾ ਹੋਰ ਕਹਿ ਕੇ ਰਾਜੇ ਨੂੰ ਭੜਕਾ ਨਾ ਦੇਣ। ਉਹ ਤੁਰਤ ਹੀ ਦਰਬਾਰ ਵਿਚ ਪਹੁੰਚ ਗਿਆ।

ਇੰਦਰ ਸੈਨ ਨੇ ਆਪਣੇ ਮਾਮੇ ਸੁਧਰ ਸੈਨ ਨੂੰ ਸਮਝਾਇਆ ਕਿ ਗੁਰੂ ਨਾਨਕ ਇਕ ਬੜੇ ਕਲਾਧਾਰੀ ਮਹਾਪੁਰਸ਼ ਹਨ। ਉਸ ਨੇ ਦਸਿਆ ਕਿ ਕਿਵੇਂ ਉਨ੍ਹਾਂ ਨੇ ਭੂੰਡੇ ਤਰਖਾਣ ਦੀ ਤੇ ਉਸ ਦੀ ਕਾਇਆ ਪਲਟ ਦਿਤੀ। ਉਹ ਨਾ ਜਾਤ ਪਾਤ ਵਿਚ ਵਿਸ਼ਵਾਸ ਰਖਦੇ ਹਨ ਤੇ ਨਾ ਹੀ ਕਿਸੇ ਧਰਮ ਜਾਂ ਸ਼੍ਰੇਣੀ ਨਾਲ ਵਿਤਕਰਾ ਰਖਦੇ ਹਨ। ਰਾਜਾ ਸੁਧਰ ਸੈਨ ਨੂੰ ਜਦ ਸਾਰੀਆਂ ਗੱਲਾਂ ਦਾ ਪਤਾ ਲਗਾ ਤਾਂ ਉਹ ਨੰਗੇ ਪੈਰੀਂ ਭੇਟਾ ਲੈ ਕੇ ਗੁਰੂ ਸਾਹਿਬ ਦੀ ਸਰਨ ਆਇਆ। ਸੁਧਰ ਸੈਨ ਨੇ ਲੰਗਰ ਚਲਾਇਆ। ਆਪ ਸਿੱਖਿਆ ਦੀਖਿਆ ਲਈ। ਭਾਈ ਭੂੰਡੇ ਨੂੰ ਧਰਮਸਾਲਾ ਬਣਾਨ ਲਈ ਖੁਲ੍ਹੀ ਮਾਇਆ ਦਿਤੀ। ਗੁਰੂ ਸਾਹਿਬ ਵਰ ਦੇ ਗਏ ਕਿ ਇਨ੍ਹਾਂ ਅਠਾਰਾਂ ਦੀਪਾਂ ਦੇ ਰਾਜੇ ਤੇਰੇ ਅਧੀਨ ਹੋਣਗੇ।[੨੦] ਗੁਰੂ ਸਾਹਿਬ ਦਾ ਬਚਨ ਪੂਰਾ ਹੋਇਆ। ਚਿਟਾਗਾਂਵ ਦੀ ਤੇ ਸੋਨਦੀਪ ਦੀ ਇਤਨੀ ਮਜ਼ਬੂਤ ਰਾਜਧਾਨੀ ਬਣੀ ਕਿ ਇਨ੍ਹਾਂ ਦਾ ਰਾਜ ਕਾਫ਼ੀ ਅਰਸਾ ਕਾਇਮ ਰਿਹਾ। ਇਕ ਹੋਰ ਰਾਜਾ ਮਧੁਰ ਬੈਨ ਸਤਿਗੁਰੂ ਦੇ ਚਰਨੀਂ ਲਗਾ। ਗੁਰੂ ਸਾਹਿਬ ਦਾ ਸਹਿਜ ਮਾਰਗ ਇਸ ਨੇ ਵੀ ਅਪਣਾਇਆ।

## ਗੁਰੂ ਨਾਨਕ ਕਾਮਰੂਪ ਵਿਚ :

ਪ੍ਰਾਚੀਨ ਸਮੇਂ ਆਸਾਮ ਨੂੰ ਪ੍ਰਾਗਜੋਤਿਸ਼ (ਜੋਤਿਸ਼ ਦਾ ਦੇਸ) ਕਹਿੰਦੇ ਸਨ। ਪਿਛੋਂ ਇਸ ਦਾ ਨਾਮ ਕਾਮਰੂਪ ਪੈ ਗਿਆ।[੨੧] ਜਦ ਬਰਮਾ ਦੇ ਸ਼ਾਨ ਕਬੀਲਿਆਂ ਨੇ ਇਸ ਇਲਾਕੇ ਉਤੇ ਕਬਜ਼ਾ ਕੀਤਾ ਇਸ ਨੂੰ ਅਹੋਮ ਜਾਂ ਆਸਾਮ ਕਹਿਣ ਲਗ ਪਏ।[੨੨] ਪੁਰਾਣਾਂ ਵਿਚ ਕਹਾਣੀ ਹੈ ਕਿ ਸ਼ਿਵਾਂ ਨੇ ਸਰਾਪ ਦੇ ਕੇ ਕਾਮ ਦੇਵਤਾ ਨੂੰ ਫ਼ਨਾਂ ਕਰ ਦਿਤਾ ਪਰ ਉਹ ਮੁੜ ਸੁਰਜੀਤ ਹੋ ਕੇ ਪੂਰਨ ਜੋਬਨ ਵਿਚ ਕਾਮਰੂਪ ਵਿਚ ਆ ਗਿਆ। ਕਾਲੀਦਾਸ ਆਪਣੇ ਨਾਟਕ ਵਿਚ ਇਸ ਨੂੰ ਕਾਮਰੂਪ ਹੀ ਲਿਖਦਾ ਹੈ। ਚੀਨੀ ਯਾਤ੍ਰੀ ਯੁਆਨ ਚੁਆਂਗ ਇਸ ਨੂੰ ਸਤਵੀਂ ਸਦੀ ਵਿਚ ਕਾਮਾਲੂਪ ਲਿਖਦਾ ਹੈ।[੨੩] ਜਨਮ ਸਾਖੀਆਂ ਵਿਚ ਕਾਮਰੂਪ ਜਾਂ ਕਉਰੂ ਦੇਸ ਲਿਖਿਆ।

ਕਾਮਰੂਪ ਦੇ ਤਾਂਤ੍ਰਿਕ ਸਿਧਾਂਤ ਤੇ ਉਪਾਸਨਾਂ ਦਾ ਕੇਂਦਰ ਕਾਮਾਖਿਆਂ ਮੰਦਰ ਹੈ ਜੋ ਗੁਹਾਟੀ ਦੇ ਨੇੜੇ ਇਕ ਪਹਾੜੀ ਉਤੇ ਬਣਿਆ ਹੋਇਆ ਹੈ ਹਿਊਨ ਤਸਾਂਗ ਇਕ ਹੋਰ ਚੀਨੀ ਯਾਤ੍ਰੀ ਲਿਖਦਾ ਹੈ ਕਿ ਕਾਮਰੂਪ ੧੭,੦੦੦ ਮੀਲ ਦੇ ਘੇਰੇ ਵਿਚ ਅਜ ਦਾ ਆਸਾਮ, ਨਾਗਾਲੈਂਡ ਲੁਸ਼ਾਈ ਪਹਾੜੀ, ਮਨੀਪੁਰ, ਭੁਟਾਨ, ਤੇ ਉਤਰੀ ਬੰਗਾਲ

ਦਾ ਇਲਾਕਾ ਸ਼ਾਮਲ ਸੀ।[੨੪] ਕਾਮਾਖਿਆ ਤੇ ਕਾਮਰੂਪ ਦਾ ਆਰੰਭ ਇਸ ਮਿਥਿਹਾਸਕ ਕਹਾਣੀ ਰਾਹੀਂ ਦਸਿਆ ਜਾਂਦਾ: ਸ਼ਿਵਾ ਦੇ ਸਹੁਰੇ ਦਖਸ਼ਾ ਨੇ ਇਕ ਵਾਰ ਸ਼ਿਵਾ ਦਾ ਇਤਨਾ ਨਿਰਾਦਰ ਕੀਤਾ ਕਿ ਸ਼ਿਵਾ ਦੀ ਪਤਨੀ ਸਤੀ ਦੁੱਖ ਤੇ ਗ਼ਮ ਨਾਲ ਮਰ ਗਈ। ਸ਼ਿਵਾ ਨੂੰ ਉਸ ਦੇ ਮਰਨ ਦਾ ਇਤਨਾ ਦੁੱਖ ਹੋਇਆ ਕਿ ਉਹ ਸਤੀ ਦੀ ਲਾਸ਼ ਸਿਰ ਤੇ ਰਖ ਕੇ ਥਾਂ ਥਾਂ ਫਿਰਦਾ ਰਿਹਾ। ਉਸ ਦਾ ਗ਼ਮ ਤੇ ਗ਼ੁਸਾ ਦਿਨੋਂ ਦਿਨ ਵਧਦਾ ਜਾਂਦਾ ਸੀ। ਦੇਵਤਿਆਂ ਨੂੰ ਡਰ ਹੋ ਗਿਆ ਕਿ ਇਸ ਗ਼ਮ ਦੀ ਤਪੱਸਿਆ ਉਪਰੰਤ ਸ਼ਿਵਾ ਕੁਝ ਕਰ ਨਾ ਬੈਠੇ। ਵਿਸ਼ਨੂੰ ਨੇ ਸੁਦਰਸ਼ਨ ਚੱਕਰ ਨਾਲ ਸਤੀ ਦੇ ਅੰਗ ਅੰਗ ਕਟਣੇ ਸ਼ੁਰੂ ਕਰ ਦਿਤੇ, ਸਤੀ ਦੀਆਂ ਅੱਖੀਆਂ ਨੈਨਾ ਦੇਵੀ ਆ ਡਿਗੀਆਂ। ਉਸ ਦੀ ਭੱਗ (ਇੰਦਰੀ) ਗੁਹਾਟੀ ਦੇ ਨੇੜੇ ਨੀਲਾਚਲ ਪਹਾੜੀ ਉਤੇ ਜਾ ਡਿਗੀ। ਇਸ ਪਹਾੜੀ ਨੂੰ ਕਾਮਗਿਰੀ ਕਹਿਣ ਲਗ ਪਏ ਤੇ ਦੇਵੀ ਦੀ ਭਗ ਕਾਮਾਖਿਆ ਮੰਦਰ ਵਿਚ ਇਕ ਪੂਜਯ ਵਸਤੂ ਬਣ ਗਈ।"[੨੫] ਸਤੀ ਦੇ ਅੰਗਾਂ ਦੇ ਬਾਕੀ ਹਿੱਸੇ ਜਵਾਲਾਮੁਖੀ, ਵਿੰਦਿਆ, ਵਸਾਨੀ ਤੇ ਕਾਲੀਘਾਟ (ਕਲਕੱਤਾ) ਡਿਗੇ। ਜਿਸ ਸਮੇਂ ਗੁਰੂ ਨਾਨਕ ਕਾਮਰੂਪ ਪਹੁੰਚੇ ਇਥੇ ਬਰਮਾ ਦੀ ਸ਼ਾਨ ਨਸਲ ਦੇ ਅਹੋਮ ਬਾਦਸ਼ਾਹ ਸੁਹੰਗਮੰਗ (੧੪੯੭-੧੫੩੯ ਈ:) ਰਾਜ ਕਰਦਾ ਸੀ। ਬ੍ਰਾਹਮਣਾਂ ਦੇ ਪ੍ਰਭਾਵ ਅਧੀਨ ਇਸ ਨੇ ਆਪਣਾ ਨਾਮ ਸਵਰਗ ਨਾਰਾਇਣ ਰਖ ਲਿਆ।[੨੬]

## ਨੂਰ ਸ਼ਾਹ :

ਕਾਮਰੂਪ ਵਿਚ ਤਾਂਤ੍ਰਿਕ ਜਾਦੂ, ਟੂਣੇ, ਜੰਤ੍ਰ ਮੰਤ੍ਰ ਘਰ ਘਰ ਅਸਰ ਕਰ ਚੁੱਕਾ ਸੀ। ਜਾਦੂ ਜੰਤ੍ਰ ਮੰਤ੍ਰ ਵੇਦਾਂ ਤੋਂ ਹੀ ਭਾਰਤ ਵਿਚ ਪ੍ਰਚਲਿਤ ਸੀ। ਇੰਗਲੈਂਡ ਤੇ ਯੂਰਪ ਵਿਚ ਅਜ ਵੀ ਜਾਦੂ ਟੂਣੇ, ਜੰਤ੍ਰ ਮੰਤ੍ਰ ਦੇ ਅਖਾੜੇ ਹਨ। ਰਿਗ ਵੇਦ ਵਿਚ ਵੀ ਐਸੇ ਮੰਤ੍ਰ ਹਨ ਜਿਨ੍ਹਾਂ ਰਾਹੀਂ ਭੂਤ ਪ੍ਰੇਤ ਵਸ ਵਿਚ ਕੀਤਾ ਜਾਂਦਾ ਸੀ।[੨੭] ਤਾਂਤ੍ਰਿਕ ਮੱਤ ਦਾ ਕਾਮਰੂਪ ਤੇ ਬੰਗਾਲ ਤੇ ਜ਼ਬਰਦਸਤ ਪ੍ਰਭਾਵ ਰਿਹਾ। ਇਕ ਮੁਸਲਮਾਨ ਲੇਖਕ ਲਿਖਦਾ ਹੈ, ਬਾਕੀ ਹਿੰਦੁਸਤਾਨ ਦੇ ਲੋਕ ਕਾਮਰੂਪ ਦੇ ਮਰਦਾਂ ਇਸਤ੍ਰੀਆਂ ਨੂੰ ਜਾਦੂਗਰ ਸਮਝਦੇ ਹਨ। ਉਨ੍ਹਾਂ ਦਾ ਖ਼ਿਆਲ ਹੈ ਕਿ ਜਿਹੜਾ ਵੀ ਕਾਮਰੂਪ ਵਿਚ ਕਦਮ ਰਖਦਾ ਹੈ ਉਹ ਇਨ੍ਹਾਂ ਦੇ ਜਾਦੂ ਦਾ ਸ਼ਿਕਾਰ ਹੋ ਜਾਂਦਾ ਹੈ।[੨੮]

ਇਕ ਹੋਰ ਮੁਸਲਮਾਨ ਲੇਖਕ ਸ਼ਿਹਾਬਉੱਦੀਨ ਤਾਲਿਸ਼ ਸਤਾਰ੍ਹਵੀਂ ਸਦੀ ਵਿਚ ਲਿਖਦਾ ਹੈ। "ਤੰਗ ਹਨ ਇਸ ਦੇਸ਼ ਦੇ ਦਰਵਾਜ਼ੇ ਜਿਨ੍ਹਾਂ ਰਾਹੀਂ ਬਾਹਰਲੇ ਲੋਕ ਅੰਦਰ ਆ ਸਕਣ। ਲੰਗੜੇ ਹਨ ਉਹ ਕਦਮ ਜੋ ਕਾਮਰੂਪ ਵਿਚ ਰਹਿ ਕੇ ਬਾਹਰ ਜਾਣ ਦੀ ਸਮਰਥਾ ਰਖਣ। ਜਿਹੜੀ ਵੀ ਫ਼ੌਜ ਕਾਮਰੂਪ ਵਿਚ ਆਈ ਉਹ ਵਾਪਸ ਮੌਤ ਦੇ ਦਰ ਰਾਹੀਂ ਹੀ ਇਥੋਂ ਨਿਕਲੀ। ਜਿਹੜੇ ਵੀ ਕਾਰਵਾਂ ਇਥੇ ਆਏ, ਉਨ੍ਹਾਂ ਨੇ ਮੌਤ ਦੀ

ਦਹਿਲੀਜ਼ ਤੇ ਹੀ ਜਾ ਕੇ ਸਾਹ ਲਿਆ। ਕਿਉਂਕਿ ਜਿਹੜਾ ਵੀ ਇਸ ਦੇਸ਼ ਆਇਆ ਜੀਉਂਦਾ ਵਾਪਸ ਨਹੀਂ ਗਆ। ਇਸ ਲਈ ਬਾਹਰਲੇ ਲੋਕਾਂ ਨੂੰ ਇਸ ਦਾ ਬਹੁਤਾ ਇਲਮ ਨਹੀਂ। ਇਸ ਲਈ ਇਹ ਗੱਲ ਪ੍ਰਸਿੱਧ ਹੈ ਕਿ ਆਸਾਮ ਦੇ ਲੋਕ ਜਾਦੂਗਰ ਤੇ ਜੰਤ੍ਰ ਮੰਤ੍ਰ ਕਰਨ ਵਾਲੇ ਹਨ।[੨੯] "ਇਥੋਂ ਦੀਆਂ ਲੜਕੀਆਂ ਬੜੀਆਂ ਖ਼ੂਬਸੂਰਤ ਹਨ। ਇਹ ਜਾਦੂ ਇਤਨਾ ਚਲਾਉਂਦੀਆਂ ਹਨ ਜਿੰਨਾ ਅਸੀਂ ਕਿਆਸ ਵੀ ਨਹੀਂ ਕਰ ਸਕਦੇ। ਜਾਦੂ ਨਾਲ ਹੀ ਐਸੇ ਮਕਾਨ ਬਣਾ ਦਿੰਦੀਆਂ ਹਨ ਜਿਨ੍ਹਾਂ ਦੇ ਖੰਭੇ ਤੇ ਛੱਤ ਆਦਮੀਆਂ ਦੀਆਂ ਸਰੀਰਾਂ ਦੇ ਬਣੇ ਹੋਏ ਹੋਣ। ਇਹ ਆਦਮੀ ਸਾਹ ਲੈ ਸਕਦੇ ਹਨ। ਪਰ ਹਿਲਜੁਲ ਨਹੀਂ ਸਕਦੇ। ਜਾਦੂ ਨਾਲ ਹੀ ਇਹ ਮਨੁੱਖਾਂ ਨੂੰ ਭੇਡਾਂ, ਸ਼ੇਰ ਜਾਂ ਪੰਛੀ ਬਣਾ ਦਿੰਦੀਆਂ ਹਨ। ਮਨੁੱਖਾਂ ਦੇ ਜਾਨਵਰਾਂ ਵਾਂਗ ਕੰਨ ਤੇ ਪੂਛ ਬਣ ਜਾਂਦੀ ਹੈ। ਇਹ ਔਰਤਾਂ ਜਾਦੂਗਰੀ ਨਾਲ ਜਿਸ ਦਾ ਜੀ ਚਾਹੇ ਦਿਲ ਜਿੱਤ ਲੈਂਦੀਆਂ ਹਨ।"[੩੦]

ਕਰੀਬਨ ਸਾਰੀਆਂ ਜਨਮ ਸਾਖੀਆਂ ਵਿਚ ਲਿਖਿਆ ਹੈ ਕਿ ਕਾਮਰੂਪ ਵਿਚ ਇਕ ਨੂਰ ਸ਼ਾਹ ਜਾਦੂਗਰਨੀ ਨਾਲ ਗੁਰੂ ਸਾਹਿਬ ਦਾ ਮੇਲ ਹੋਇਆ। ਇਸ ਨੇ ਮਰਦਾਨੇ ਨੂੰ ਭੇਡੂ ਬਣਾ ਦਿਤਾ ਸੀ ਤੇ ਗੁਰੂ ਸਾਹਿਬ ਨੇ ਇਸ ਦੀ ਜੰਤਰ ਮੰਤਰ ਦੀ ਸਾਰੀ ਕਲਾ ਤੇ ਖੇਲ ਖ਼ਤਮ ਕਰ ਦਿਤੀ ਸੀ। ਇਸ ਸਾਖੀ ਬਾਰੇ ਦੋ ਭੁਲੇਖੇ ਪੈਂਦੇ ਹਨ। ਉੱਤਰੀ ਕਾਮ ਰੂਪ ਵਿਚ ਜਿਸ ਨੂੰ ਅਸੀਂ ਆਸਾਮ ਕਹਿੰਦੇ ਹਾਂ ਕੋਈ ਵੀ ਮੁਸਲਮਾਨ ਨਹੀਂ ਸੀ। ਫੇਰ ਇਹ ਨਹੀਂ ਪਤਾ ਲਗਦਾ ਕਿ ਕਾਮਰੂਪ ਦੀ ਇਸਤਰੀ ਨੇ ਮੁਸਲਮਾਨਾਂ ਵਾਲਾ ਮਰਦਾਵਾਂ ਨਾਮ ਕਿਉਂ ਰਖਿਆ। ਮੁਸਲਮਾਨ ਤਾਂਤ੍ਰਿਕ ਮਤ ਵਾਲੇ ਢਾਕੇ ਤੇ ਸਿਲਹਟ ਦੇ ਨੇੜੇ ਹੀ ਰਹਿੰਦੇ ਸਨ। ਇਹ ਸ਼ਹਿਰ ਵੀ ਉਂਜ ਕਾਮਰੂਪ ਵਿਚ ਹੀ ਸ਼ਾਮਲ ਸਨ।

ਭਾਈ ਵੀਰ ਸਿੰਘ, 'ਗੁਰੂ ਨਾਨਕ ਚਮਤਕਾਰ' ਵਿਚ ਲਿਖਦੇ ਹਨ। ਨੂਰ ਸ਼ਾਹ ਦਾ ਅਸਲੀ ਨਾਮ ਪਦਮਾ ਸੀ। ਇਸ ਦੇ ਪਿਤਾ ਦਾ ਨਾਮ ਨਰਿੰਦਰ ਨਾਥ ਸੀ। ਧਾਨਪੁਰ ਦੇ ਇਕ ਮੁਸਲਮਾਨ ਸੂਫ਼ੀ ਦਾ ਚੇਲਾ ਨਰਿੰਦਰ ਨਾਥ, ਜੋ ਤਾਂਤ੍ਰਿਕ ਕਰਾਮਾਤਾਂ ਦਾ ਵੀ ਮਾਹਰ ਸੀ, ਉਤੇ ਇਤਨਾ ਪ੍ਰਭਾਵ ਪਿਆ ਕਿ ਇਹ ਤੇ ਉਸ ਦੀ ਲੜਕੀ ਪਦਮਾ ਇਸ ਦੇ ਚੇਲੇ ਬਣ ਗਏ। ਇਸ ਸੂਫ਼ੀ ਨਾ ਨਾਮ ਨੂਰ ਸ਼ਾਹ ਸੀ। ਜਦ ਨੂਰ ਸ਼ਾਹ ਮਰਿਆ ਤਾਂ ਇਸ ਦੀ ਜਾਦੂਗਰੀ ਦਾ ਅਡੰਬਰ ਤੇ ਡੇਰਾ ਪਦਮਾਂ ਨੇ ਸੰਭਾਲਿਆ। ਲੋਕ ਪਦਮਾ ਨੂੰ ਵੀ ਨੂਰਸ਼ਾਹ ਕਹਿਣ ਲਗ ਪਏ।[੩੧] ਪਰ ਭਾਈ ਵੀਰ ਸਿੰਘ ਇਹ ਨਹੀਂ ਲਿਖਦੇ ਕਿ ਇਹ ਕਹਾਣੀ ਜਿਸ ਵਿਚ ਕੁਝ ਸਚਾਈ ਜਾਪਦੀ ਹੈ ਉਨ੍ਹਾਂ ਨੂੰ ਕਿਥੋਂ ਪ੍ਰਾਪਤ ਹੋਈ। ਇਹ ਥਾਂ ਜਿਥੇ ਨੂਰ ਸ਼ਾਹ ਰਹਿੰਦੀ ਸੀ ਢਾਕੇ ਤੋਂ ਚਾਲ੍ਹੀ ਕੁ ਮੀਲ ਦੇ ਫ਼ਾਸਲੇ ਤੇ ਦਸੀ ਜਾਂਦੀ ਹੈ।[੩੨]

ਨੂਰ ਸ਼ਾਹ ਨੇ ਮਰਦਾਨੇ ਉਤੇ ਐਸਾ ਜਾਦੂ ਚਲਾਇਆ ਕਿ ਉਹ ਉਸ ਦੇ ਵਸ ਆਇਆ ਤੇ ਉਸ ਨੇ ਇਸ ਖ਼ਿਆਲ ਨਾਲ ਬੰਨ੍ਹ ਬਹਾਇਆ ਕਿ ਦੇਖੀਏ ਇਸ ਦਾ ਗੁਰੂ ਜਿਸ ਨੂੰ ਲੋਕ ਬੜਾ ਕਲਾਧਾਰੀ ਕਹਿੰਦੇ ਹਨ ਕਿਵੇਂ ਛੁਡਾਏਗਾ। ਪਰ ਜਦ ਗੁਰੂ

ਨਾਨਕ ਦੇਵ ਜੀ ਉਥੇ ਪਹੁੰਚੇ ਉਨ੍ਹਾਂ ਦੀ ਝਾਲ ਉਸ ਤੋਂ ਝਲੀ ਨਹੀਂ ਗਈ। ਉਸ ਦੇ ਜੰਤਰ ਮੰਤਰ ਦੇ ਸਾਰੇ ਹਥਿਆਰ ਖੇਰੂੰ ਖੇਰੂੰ ਹੋ ਗਏ। ਉਸ ਦੀ ਸਾਰੀ ਸ਼ੈਤਾਨੀ ਤਾਕਤ ਕਿਸੇ ਵਡੇ ਬਲ ਨੇ ਖੈ ਕਰ ਦਿਤੀ ਅਤੇ ਉਹ ਬਿਲਕੁਲ ਨਿਰਬਲ ਹੋ ਕੇ ਰਹਿ ਗਈ।[੨੩] ਨੂਰ ਸ਼ਾਹ ਗੁਰੂ ਸਾਹਿਬ ਦੇ ਚਰਨੀਂ ਲਗੀ ਅਤੇ ਉਨ੍ਹਾਂ ਦੀ ਸਿੱਖ ਬਣੀ :

ਪਗ ਪਾਹੁਲ ਦੀਨ ਕਿਰਤਾਰਥ ਕੀਨਾ ॥
ਭਏ ਅਗ ਹੀਨ ਵਡੇ ਵਡਭਾਗੀ ॥
ਧਰਮਸਾਲ ਬਿਸਾਲ ਰਚੀ ਤਿਹ ਕਾਲ
ਦਇਆਲ ਕੀ ਕੀਰਤ ਮੈਂ ਮਤ ਪਾਗੇ ॥ ਨਾਨਕ ਪ੍ਰਕਾਸ, ਅੱਧਿ: ੪੬।

"ਫੇਰ ਨੂਰ ਸ਼ਾਹ ਨੇ ਬੇਨਤੀ ਕੀਤੀ, ਇਥੇ ਜਲ ਦੀ ਤੰਗੀ ਹੈ। ਬਾਬੇ ਦੇ ਹੱਥ ਵਿਚ ਬਰਛਾ ਸੀ। ਉਸ ਧਰ ਪਰ ਮਾਰਿਆ, ਤਾਂ ਜਲ ਦੀ ਧਾਰ ਨਿਕਲ ਆਈ। ਉਸ ਚਸ਼ਮੇ ਦਾ ਜਲ ਹੁਣ ਤਕ ਵਰਤੀਂਦਾ ਹੈ, ਤੇ ਓਸੇ ਬਰਛੇ ਦੀ ਪੂਜਾ ਅਸਥਾਨ ਦਾ ਨਾਮ ਬਰਛਾ ਸਾਹਿਬ ਹੈ। ਗਿਆਨੀ ਗਿਆਨ ਸਿੰਘ ਇਸ ਅਸਥਾਨ ਤੇ ੧੯੭੦ ਈ: ਵਿਚ ਗਏ। ਅਤੇ ਉਨ੍ਹਾਂ ਨੇ ਨੂਰਸ਼ਾਹ ਦੀ ਬਣਾਈ ਧਰਮਸਾਲ ਤੇ ਇਹ ਬਰਛਾ ਅੱਖੀਂ ਡਿੱਠਾ।[੨੪]

## ਭੂਮੀਆਂ (ਭੂੰਈਆਂ — ਜਗੀਰਦਾਰ) :

ਗੁਰੂ ਸਾਹਿਬ ਨੂੰ ਇਕ ਸਜਣ ਮਿਲਿਆ ਇਸ ਇਲਾਕੇ ਵਿਚ ਜਿਸ ਦਾ ਨਾਮ ਭੂਮੀਆਂ ਲਿਖਿਆ ਹੈ। ਭੂਮੀਆਂ ਦਰਅਸਲ ਨਾਮ ਨਹੀਂ। ਸੰਸਕ੍ਰਿਤ ਵਿਚ ਸ਼ਬਦ ਭੂਈਆਂ ਜਗੀਰਦਾਰ ਨੂੰ ਕਹਿੰਦੇ ਹਨ, ਆਸਾਮ ਦੇ ਇਲਾਕੇ ਵਿਚ ਬਾਰਾਂ ਪ੍ਰਸਿਧ ਭੂਈਆਂ (ਜਗੀਰਦਾਰ) ਸਨ। ਪਿਛੋਂ ਇਹ ਸ਼ਬਦ ਬਰਾਦਰੀ ਦਾ ਨਾਮ ਬਣ ਗਿਆ। ਪੰਜਾਬੀ ਵਿਚ ਇਸ ਨੂੰ ਭੂਮੀਆਂ ਲਿਖਿਆ ਹੈ ਅਰਥਾਤ ਭੂਮੀ ਦਾ ਮਾਲਕ। ਆਸਾਮ ਦਾ ਮਹਾਪੁਰਸ਼ ਸ਼ੰਕਰ ਦੇਵ ਇਕ ਭੂਮੀਏ ਦਾ ਪੁੱਤਰ ਸੀ।[੨੫]

ਗੁਰੂ ਨਾਨਕ ਦੀ ਭੂਮੀਏ ਨੇ ਬੜੀ ਸੇਵਾ ਕੀਤੀ। ਜਦ ਗੁਰੂ ਸਾਹਿਬ ਨੇ ਪੁੱਛਿਆ ਕਿ ਤੇਰੀ ਆਮਦਨ ਦਾ ਕੀ ਵਸੀਲਾ ਹੈ ਤਾਂ ਉਹ ਚੁੱਪ ਰਿਹਾ। ਲੋਕ ਉਸ ਨੂੰ ਪਰਉਪਕਾਰੀ ਤੇ ਦਾਨੀ ਕਹਿੰਦੇ ਸਨ। ਜਦ ਗੁਰੂ ਸਾਹਿਬ ਨੇ ਦੁਬਾਰਾ ਪੁੱਛਿਆ ਤਾਂ ਉਸ ਨੇ ਕਿਹਾ ਕਿ ਉਹ ਅਮੀਰਾਂ ਨੂੰ ਲੁਟ ਕੇ ਮਾਇਆ ਇਕੱਠੀ ਕਰਦਾ ਹੈ ਤੇ ਕਾਫ਼ੀ ਸਾਰੀ ਦਾਨ ਕਰ ਦਿੰਦਾ ਹੈ। ਉਹ ਕਹਿਣ ਲਗਾ "ਇਸ ਸਮਾਜ ਵਿਚ ਹਰ ਕੋਈ ਦੂਸਰੇ ਨੂੰ ਕਿਸੇ ਨਾ ਕਿਸੇ ਢੰਗ ਨਾਲ ਲੁਟਦਾ ਹੈ। ਮੈਂ ਵੀ ਇਕ ਵਿਉਂਤ ਇਕ ਢੰਗ ਬਣਾ ਰਖਿਆ ਹੈ।" ਗੁਰੂ ਨਾਨਕ ਨੇ ਉਸ ਨੂੰ ਆਖਿਆ ਕਿ ਇਸ ਕਿਸਮ ਦੀ ਕਮਾਈ

ਨਾਲ ਉਹ ਪਾਪਾਂ ਦੀ ਬੇੜੀ ਹੀ ਲੱਦੀ ਜਾਂਦਾ ਹੈ। ਅੰਤ ਉਹ ਡੁੱਬ ਜਾਏਗੀ। ਉਸ ਦਾ ਪਾਜ ਵੀ ਉਘੜ ਜਾਏਗਾ।

ਗੁਰੂ ਨਾਨਕ ਨੇ ਸਿੱਖਿਆ ਦਿੰਦੇ ਆਖਿਆ ਤਿੰਨ ਗੱਲਾਂ ਤੂੰ ਕਰੀਂ: "ਪਹਿਲੇ, ਹਮੇਸ਼ਾ ਸੱਚ ਬੋਲਿਆ ਕਰ, ਦੂਸਰੇ ਜਿਸ ਦਾ ਲੂਣ ਖਾਵੇਂ ਤਿਸ ਦਾ ਬੁਰਾ ਨਹੀਂ ਮੰਗਣਾ, ਤੀਜੇ ਗ਼ਰੀਬ ਮਾਰ ਨਹੀਂ ਕਰਨੀ।"[੩੬] ਚੋਰੀ ਕਰਨੋਂ ਗੁਰੂ ਸਾਹਿਬ ਨੇ ਖ਼ਾਸ ਵਰਜਿਆ।

ਇਕ ਵਾਰ ਉਸ ਦਾ ਰੁਪਿਆਂ ਦੀ ਥੁੜ ਕਾਰਨ ਚੋਰੀ ਕਰਨ ਦਾ ਫੇਰ ਭੁਸ ਜਾਗਿਆ। ਉਹ ਰਾਜੇ ਦੇ ਮਹਿਲਾਂ ਵਿਚ ਜਾ ਵੜਿਆ। ਉਥੇ ਹੀਰੇ ਜਵਾਹਰਾਤ ਤੇ ਸੋਨਾ ਚਾਂਦੀ ਉਸ ਦੇ ਹੱਥ ਲਗਾ। ਉਸ ਨੇ ਗਠੜੀ ਬੰਨ੍ਹੀ। ਉਸ ਨੂੰ ਗੁਰੂ ਸਾਹਿਬ ਦਾ ਬਚਨ ਯਾਦ ਆਇਆ ਕਿ ਚੋਰੀ ਨਹੀਂ ਕਰਨੀ। ਜਿਸ ਦਾ ਨਿਮਕ ਖਾਧਾ ਹੋਵੇ ਉਸ ਦਾ ਬੁਰਾ ਨਹੀਂ ਕਰਨਾ। ਉਸ ਦੀ ਸੁੱਤੀ ਆਤਮਾ ਜਾਗ ਉਠੀ। ਉਹ ਚੋਰੀ ਤੋਂ ਝਿਜਕਿਆ। ਸਭ ਕੁਝ ਉਥੇ ਛਡ ਕੇ ਬਾਹਰ ਚਲਾ ਗਿਆ।

ਦੂਸਰੇ ਦਿਨ ਰਾਜਾ ਇਹ ਦੇਖ ਕੇ ਬੜਾ ਹੈਰਾਨ ਹੋਇਆ ਕਿ ਚੋਰ ਸਭ ਕੁਝ ਇਕੱਠਾ ਕਰਕੇ ਫੇਰ ਕੁਝ ਨਹੀਂ ਲੈ ਕੇ ਗਿਆ। ਇਸ ਗੱਲ ਦਾ ਭੇਦ ਉਸ ਨੂੰ ਸਮਝ ਨਹੀਂ ਸੀ ਪੈਂਦਾ। ਉਸ ਨੇ ਹੁਕਮ ਦਿਤਾ ਕਿ ਜਿਵੇਂ ਵੀ ਹੋਵੇ ਇਸ ਚੋਰ ਨੂੰ ਫੜਿਆ ਜਾਵੇ ਰਾਜੇ ਦੇ ਸਿਪਾਹੀ ਕਦੀ ਕਿਸੇ ਨੂੰ ਫੜ ਕੇ ਤਸੀਹੇ ਦੇਣ, ਕਦੀ ਕਿਸੇ ਨੂੰ ਸ਼ਕ ਵਜੋਂ ਫੜ ਕੇ ਤੰਗ ਕਰਨ। ਭੂਈਆਂ ਇਸ ਗੱਲੋਂ ਬੜਾ ਦੁਖੀ ਹੋਇਆ ਕਿ ਦੋਸ਼ੀ ਉਹ ਹੈ ਤੇ ਤਸੀਹੇ ਨਿਰਦੋਸ਼ਾਂ ਨੂੰ ਮਿਲ ਰਹੇ ਹਨ। ਉਸ ਨੂੰ ਗੁਰੂ ਸਾਹਿਬ ਦਾ ਬਚਨ ਯਾਦ ਆਇਆ ਕਿ ਗ਼ਰੀਬ ਮਾਰ ਨਹੀਂ ਕਰਨੀ ਤੇ ਕਿਸੇ ਦਾ ਦਿਲ ਨਹੀਂ ਦੁਖਾਣਾ। ਭੂਮੀਏ ਨੇ ਰਾਜੇ ਅਗੇ ਆਪਣੇ ਆਪ ਨੂੰ ਪੇਸ਼ ਕਰ ਦਿਤਾ ਅਤੇ ਸੱਚ ਸੱਚ ਕਹਿ ਦਿਤਾ। ਰਾਜੇ ਨੂੰ ਯਕੀਨ ਨਹੀਂ ਸੀ ਆਉਂਦਾ ਕਿ ਇਤਨਾ ਪਰਉਪਕਾਰੀ ਤੇ ਦਾਨੀ ਪੁਰਸ਼ ਐਸੀ ਗੱਲ ਕਰ ਸਕਦਾ ਹੈ। ਪਰ ਉਸ ਨੇ ਸਾਰੀ ਹਕੀਕਤ ਦਸੀ ਤਾਂ ਰਾਜਾ ਗੁਰੂ ਨਾਨਕ ਨੂੰ ਮਿਲਣ ਲਈ ਉਤਾਵਲਾ ਹੋ ਉਠਿਆ। ਉਸ ਨੇ ਭੂਮੀਏ ਨੂੰ ਖਿਮਾ ਕਰ ਦਿਤਾ ਅਤੇ ਗੁਰੂ ਨਾਨਕ ਦੇ ਮਿਸ਼ਨ ਦੇ ਪ੍ਰਚਾਰ ਲਈ ਭੂਮੀਏ ਨੂੰ ਧਰਮਸਾਲ ਬਣਾਨ ਲਈ ਆਖਿਆ। ਭਾਈ ਵੀਰ ਸਿੰਘ ਦਾ ਖ਼ਿਆਲ ਹੈ ਇਹ ਧਰਮ ਸਾਲ ਢਾਕੇ ਦੇ ਨੇੜੇ ਦੇ ਕਿਸੇ ਸ਼ਹਿਰ ਵਿਚ ਬਣੀ, ਪਰ ਸਿਲਹਟ ਵਿਚ ਇਹ ਗੱਲ ਮੁਸਲਮਾਨਾਂ ਵਿਚ ਭੀ ਪ੍ਰਸਿੱਧ ਹੈ ਕਿ ਇਹ ਭੂਮੀਏ ਵਾਲੀ ਇਤਿਹਾਸਕ ਘਟਨਾ ਸਿਲਹਟ ਵਿਚ ਵਰਤੀ ਤੇ ਜਿਹੜਾ ਇਤਿਹਾਸਕ ਗੁਰਦਵਾਰਾ ਸ਼ਹਿਰ ਤੋਂ ਬਾਹਰਵਾਰ ਮੀਲ ਕੁ ਦੀ ਵਿਥ ਤੇ ਹੈ ਉਹ ਇਹੀਓ ਧਰਮਸਾਲ ਸੀ ਜੋ ਸਿਲਹਟ ਦੇ ਰਾਜੇ ਨੇ ਬਣਵਾਈ।

**ਕਉਡਾ ਰਾਖ਼ਸ਼ :**

ਜਨਮ ਸਾਖੀਆਂ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਬਸੀਅਰ ਦੇਸ ਗਏ । ਮੇਰਾ ਵਿਚਾਰ ਹੈ ਕਿ ਬਸੀਅਰ ਦੇਸ ਅੱਜ ਦਾ ਨਾਗਾਲੈਂਡ ਹੈ । ਸ਼ਬਦ, ਬਸੀਅਰ ਤੇ ਨਾਗ ਦਾ ਮਤਲਬ ਹੈ 'ਸੱਪ' । ਇਸ ਦਾ ਵਡਾ ਸਬੂਤ ਇਹ ਹੈ ਕਿ ਜਨਮ ਸਾਖੀਆਂ ਅਨੁਸਾਰ ਬਾਬਾ ਨਾਨਕ ਤੇ ਮਰਦਾਨੇ ਨੂੰ ਆਦਮਖ਼ੋਰ ਕਉਡਾ ਰਾਖ਼ਸ਼ ਧਨਾਸਰੀ ਇਲਾਕੇ ਵਿਚ ਮਿਲਿਆ । ਭਾਈ ਵੀਰ ਸਿੰਘ ਦਾ ਖ਼ਿਆਲ ਹੈ ਕਿ ਧਨਾਸਰੀ ਬਰਮਾ ਦਾ ਤਨਾਸਰਮ ਇਲਾਕਾ ਹੋ ਸਕਦਾ ਹੈ ; ਪਰ ਧਨਾਸਰੀ ਵਾਦੀ ਨਾਗਾਲੈਂਡ ਦਾ ਹਿੱਸਾ ਹੈ । ਇਸ ਵਿਚੀਂ ਅੱਜ ਵੀ ਧਨਾਸਰੀ ਦਰਿਆ ਵਹਿੰਦਾ ਹੈ। ਧਨਾਸਰੀ ਦਰਿਆ ਦੇ ਉੱਤਰ ਪੂਰਬ ਤੇ ਪੂਰਬ ਵਲ ਲਹੋਟਾ ਨਾਗਾ ਤੇ ਆਓ ਨਾਗਾ ਰਹਿੰਦੇ ਹਨ । ਇਸ ਦੇ ਦਖਣ ਵਲ ਕੁਝ ਹੋਰ ਨਾਗੇ ਰਹਿੰਦੇ ਹਨ । ਇਸ ਇਲਾਕੇ ਨੂੰ ਕਛਾਰੀ ਰਿਆਸਤ ਕਹਿੰਦੇ ਸਨ । ਧੀਮਾਪੁਰ ਜੋ ਧਨਾਸਰੀ ਦਰਿਆ ਦੇ ਉਤੇ ਹੈ ਇਸ ਰਿਆਸਤ ਦੀ ਰਾਜਧਾਨੀ ਸੀ । ਗੁਰੂ ਨਾਨਕ ਦੇ ਇਸ ਵਾਦੀ ਵਿਚ ਜਾਣ ਤੋਂ ਪਿਛੋਂ ੧੫੨੬ ਈ: ਵਿਚ ਅਹੋਮ ਰਾਜਿਆਂ ਨੇ ਹਮਲਾ ਕੀਤਾ ਅਤੇ ਇਹ ਰਾਜਧਾਨੀ ਤਬਾਹ ਕਰ ਦਿਤੀ । ਆਸਾਮ ਦੇ ਰਾਜੇ ਸੁਹੰਗ ਸੰਗ ਨੇ ਸਾਰੀ ਧਨਾਸਰੀ ਵਾਦੀ, ਤੇ ਚੁਤੀਆ ਰਾਜਿਆਂ ਦਾ ਰਾਜ ਉਤੇ ਕਬਜ਼ਾ ਕਰ ਲਿਆ ਸੀ ।[੩੭]

ਇਸ ਵਾਦੀ ਵਿਚ ਆਦਮਖ਼ੋਰ ਨਾਗਾ ਰਹਿੰਦੇ ਸਨ । ਕਉਡਾ ਇਨ੍ਹਾਂ ਆਦਮਖ਼ੋਰ ਕਬੀਲਿਆਂ ਵਿਚੋਂ ਸੀ। ੧੯੩੬ ਤਕ ਜਿਹੜੇ ਸਰਵੇ ਆਫ਼ਿਸ ਦੇ ਅਫ਼ਸਰ ਇਸ ਇਲਾਕੇ ਵਿਚ ਸਰਵੇ ਕਰਨ ਜਾਂਦੇ ਰਹੇ, ਉਹ ਦਸਦੇ ਹਨ ਕਿ ਆਦਮਖ਼ੋਰ ਕਬੀਲੇ ਆਦਮੀ ਮਾਰ ਕੇ ਖਾ ਜਾਂਦੇ ਸਨ ਅਤੇ ਉਨ੍ਹਾਂ ਦੀਆਂ ਹੱਡੀਆਂ ਗਲ ਵਿਚ ਪਾ ਰਖਦੇ ਸਨ । ਗਲ ਵਿਚ ਹੱਡੀਆਂ ਪਹਿਨਣ ਵਾਲੇ ਨਾਗਾ ਤਾਂ ਲੇਖਕ ਨੇ ਵੀ ਇਨ੍ਹਾਂ ਜੰਗਲਾਂ ਵਿਚ ਦੇਖੇ ਹਨ । ਇਹ ਲੋਗ ਤਨ ਤੇ ਕਪੜਾ ਕੋਈ ਨਹੀਂ ਪਹਿਨਦੇ ।

ਮਰਦਾਨਾ ਕਉਡੇ ਰਾਖ਼ਸ਼ ਦੇ ਅੜਿਕੇ ਚੜ੍ਹ ਗਿਆ। ਉਸ ਨੇ ਮਰਦਾਨੇ ਨੂੰ ਦਰਖ਼ਤ ਨਾਲ ਬੰਨ੍ਹ ਦਿਤਾ ਅਤੇ ਉਸ ਨੂੰ ਅੱਗ ਉਤੇ ਭੁੰਨਣ ਲਈ ਅੱਗ ਤਿਆਰ ਕੀਤੀ । ਇਨੇ ਨੂੰ ਉਥੇ ਗੁਰੂ ਨਾਨਕ ਦੇਵ ਜੀ ਆ ਗਏ । ਗੁਰੂ ਨਾਨਕ ਦੀ ਸ਼ਖ਼ਸੀਅਤ ਦਾ ਅਨੋਖਾ ਪ੍ਰਭਾਵ ਕਉਡੇ ਉਤੇ ਪਿਆ । ਗੁਰੂ ਸਾਹਿਬ ਨੇ ਪੁੱਛਿਆ, "ਕੁਦਰਤ ਨੇ ਇਤਨਾਂ ਕੁਝ ਖਾਣ ਨੂੰ ਬਣਾਇਆ ਹੈ, ਫੇਰ ਆਦਮੀ ਨੂੰ ਮਾਰ ਕੇ ਕਿਉਂ ਖਾਂਦਾ ਹੈ ।" ਕਉਡੇ ਨੇ ਉੱਤਰ ਦਿਤਾ, "ਤੁਸੀਂ ਲੋਕ ਆਦਮੀ ਨੂੰ ਬਿਨਾਂ ਕਾਰਨ ਮਾਰ ਦਿੰਦੇ ਹੋ । ਅਸੀਂ ਤਾਂ ਸਿਰਫ਼ ਖਾਣ ਲਈ ਮਾਰਦੇ ਹਾਂ । ਆਦਮੀ ਦਾ ਸ਼ਿਕਾਰ ਸੌਖਾ ਖੇਡਿਆ ਜਾਂਦਾ ਹੈ । ਜਾਂਗਲੀ ਜਾਨਵਰ ਮਾਰਨ ਔਖੇ । ਆਦਮੀ ਤੇ ਜਾਨਵਰ ਵਿਚ ਅਕਸਰ ਫ਼ਰਕ ਕੀ ।"[੩੮]

ਜਨਮ ਸਾਖੀਆਂ ਵਿਚ ਲਿਖਿਆ ਹੈ ਕਿ ਕਉਡਾ ਸਤਿਗੁਰੂ ਦੇ ਚਰਨੀਂ ਲੱਗਾ। ਉਸ ਦੀ ਮਰ ਚੁਕੀ ਜ਼ਮੀਰ ਵਿਚ ਜਾਨ ਪਈ । ਉਸ ਨੂੰ ਅਹਿਸਾਸ ਹੋਇਆ ਕਿ ਇਹ ਘੋਰ ਅਤਿਆਚਾਰ ਹੈ । ਬਾਬੇ ਨਾਨਕ ਦੀ ਛੁਹ ਨਾਲ ਉਸ ਦਾ ਸੂਖਮ ਅਨੁਭਵ ਜਾਗਿਆ । ਉਸ ਨੇ ਬਚਨ ਦਿਤਾ ਕਿ ਅਗੋਂ ਨੂੰ ਉਹ ਕਦੀ ਆਦਮ ਖ਼ੋਰੀ ਨਹੀਂ ਕਰੇਗਾ। ਇਸ ਥਾਂ ਤੇ ਗੁਰੂ ਨਾਨਕ ਦਾ ਪ੍ਰਭਾਵ ਕਾਫ਼ੀ ਅਰਸਾ ਰਿਹਾ ਜਾਪਦਾ ਹੈ ਇਕ ਮੁਸਲਮਾਨ ਲੇਖਕ ਲਿਖਦਾ ਹੈ, "ਇਸ ਇਲਾਕੇ ਵਿਚ ਇਕ ਪਹਾੜਾਂ ਦੀ ਲੜੀ ਹੈ, ਜਿਸ ਦੇ ਲੋਕ ਆਪਣੇ ਆਪ ਨੂੰ ਨਾਨਕ ਕਬੀਲਾ ਕਹਿੰਦੇ ਹਨ, ਇਹ ਬੜੇ ਸੁਤੰਤਰ ਤਬੀਅਤ ਵਾਲੇ ਹਨ। ਇਹ ਰਾਜੇ ਨੂੰ ਟੈਕਸ ਨਹੀਂ ਦਿੰਦੇ ਅਤੇ ਉਸ ਦੇ ਥੋੜੇ ਘਣੇ ਹੁਕਮ ਮੰਨ ਲੈਂਦੇ ਹਨ।"[੨੯] ਹੋ ਸਕਦਾ ਹੈ ਕਿ ਇਨ੍ਹਾਂ ਪਹਾੜੀਆਂ ਉਤੇ ਜੋ ਧਨਾਸਰੀ ਵਾਦੀ ਨਾਲ ਸੰਬੰਧਤ ਹਨ, ਗੁਰੂ ਸਾਹਿਬ ਨੂੰ ਕਉਡਾ ਮਿਲਿਆ ਹੋਵੇ। ਕਉਡਾ ਕੁਝ ਮਹੀਨਿਆਂ ਉਪਰੰਤ ਹੀ ਦੇਹ ਤਿਆਗ ਗਿਆ ਸੀ।

### ਸ਼ੰਕਰਦੇਵਾ ਤੇ ਗੁਰੂ ਨਾਨਕ :

ਗੁਰੂ ਨਾਨਕ ਦੇ ਸਮਕਾਲੀ ਸ਼ੰਕਰਦੇਵਾ ਆਸਾਮ ਵਿਚ ਹੋਏ ਹਨ । ਸਾਨੂੰ ਅਜੇ ਐਸਾ ਠੋਸ ਸਬੂਤ ਇਸ ਗੱਲ ਦਾ ਨਹੀਂ ਮਿਲਿਆ ਕਿ ਸ਼ੰਕਰਦੇਵਾ ਗੁਰੂ ਨਾਨਕ ਨੂੰ ਕਦ ਮਿਲਿਆ ਤੇ ਕਿਥੇ ਮਿਲਿਆ, ਪਰ ਸ਼ੰਕਰਦੇਵਾ ਨੇ ਜੋ ਆਸਾਮ ਦੇ ਵੈਸ਼ਨਵ ਮਤ ਨੂੰ ਰੂਪ ਰੇਖਾ ਦਿਤੀ, ਉਸ ਤੋਂ ਸਪਸ਼ਟ ਜਾਪਦਾ ਹੈ ਕਿ ਉਹ ਗੁਰੂ ਨਾਨਕ ਨੂੰ ਮਿਲਿਆ ਅਤੇ ਉਸ ਉਤੇ ਜ਼ਬਰਦਸਤ ਪ੍ਰਭਾਵ ਪਿਆ ਜੋ ਉਸ ਦੀ ਸੰਪਰਦਾ ਵਿਚ ਅੱਜ ਵੀ ਨਜ਼ਰ ਆਉਂਦਾ ਹੈ : (੧) ਸ਼ੰਕਰਦੇਵਾ ਦੀ ਸੰਪਰਦਾ ਇਕੋ ਵੈਸ਼ਨਵ ਸੰਪਰਦਾ ਹੈ ਜੋ ਬੁੱਤ-ਪ੍ਰਸਤੀ ਵਿਚ ਵਿਸ਼ਵਾਸ ਨਹੀਂ ਰਖਦੀ। (੨) ਇਹ ਇਕੋ ਇਕ ਸੰਪਰਦਾ ਹੈ ਜੋ ਸਿੱਖਾਂ ਵਾਂਗ ਭਾਗਵਤ ਨੂੰ ਪ੍ਰਕਾਸ਼ ਕਰਦੀ ਹੈ ਅਤੇ ਮਹਾਂ ਪੁਰਸ਼ਾਂ ਦੀ ਬਾਣੀ ਨੂੰ ਮੱਥਾ ਟੇਕਦੀ ਹੈ। (੩) ਇਸ ਸੰਪਰਦਾ ਦੀ ਆਰਤੀ ਵਿਚ ਗੁਰੂ ਨਾਨਕ ਦਾ ਨਾਮ ਆਉਂਦਾ ਹੈ। (੪) ਜਾਤ ਪਾਤ ਤੇ ਬ੍ਰਾਹਮਣੀ ਭਰਮਾਂ ਵਿਚ ਇਹ ਬਿਲਕੁਲ ਵਿਸ਼ਵਾਸ ਨਹੀਂ ਰਖਦੇ। ਇਨ੍ਹਾਂ ਗੱਲਾਂ ਦੇ ਬਾਵਜੂਦ ਸਾਨੂੰ ਅਜੇ ਇਸ ਗੱਲ ਦਾ ਠੋਸ ਸਬੂਤ ਨਹੀਂ ਮਿਲਿਆ ਕਿ ਸ਼ੰਕਰਦੇਵਾ ਗੁਰੂ ਨਾਨਕ ਨੂੰ ਕਦ ਮਿਲੇ ਤੇ ਕਿਥੇ ਮਿਲੇ। ਇਤਨਾ ਜ਼ਰੂਰ ਸਪਸ਼ਟ ਹੈ ਕਿ ਜਦ ਗੁਰੂ ਨਾਨਕ ਆਸਾਮ ਵਿਚ ਗਏ ਸ਼ੰਕਰਦੇਵਾ ਵੀ ਉਥੇ ਹੀ ਸੀ ਜਿਸ ਇਲਾਕੇ ਵਿਚ ਸ਼ੰਕਰਦੇਵਾ ਰਹਿੰਦਾ ਸੀ, ਉਸ ਇਲਾਕੇ ਵਿਚ ਵੀ ਗੁਰੂ ਨਾਨਕ ਗਏ। ਸੰਭਾਵਨਾ ਇਸ ਗੱਲ ਦੀ ਬਹੁਤ ਹੈ ਕਿ ਗੁਰੂ ਨਾਨਕ ਦੇਵ ਇਨ੍ਹਾਂ ਨੂੰ ਮਿਲੇ ਹੋਣ। ਨਹੀਂ ਤਾਂ ਵੈਸ਼ਨਵ ਸੰਪਰਦਾ ਦੇ ਇਤਨੇ ਅਹਿਮ ਨਿਯਮ ਸ਼ੰਕਰਦੇਵਾ ਨਹੀਂ ਸੀ ਤਿਆਗ ਸਕਦਾ। ਇਹ ਗੁਰੂ ਨਾਨਕ ਦੇ ਪ੍ਰਭਾਵ ਕਾਰਨ ਹੀ ਛੁਟੇ ਜਾਪਦੇ ਹਨ।

## ਕਾਮਾਖਿਆ ਤੇ ਧੁਬੜੀ :

ਇਸ ਗੱਲ ਵਿਚ ਕੋਈ ਸ਼ਕ ਨਹੀਂ ਕਿ ਜਦ ਗੁਰੂ ਜੀ ਆਸਾਮ ਆਏ ਤਾਂ ਕਾਮਾਖਿਆ ਮੰਦਰ ਵਿਖੇ ਵੀ ਕਿਸੇ ਮੇਲੇ ਤੇ ਗਏ ਹੋਣਗੇ, ਪਰ ਇਥੇ ਮੰਦਰ ਤੋਂ ਸਿਵਾ ਹੋਰ ਕੋਈ ਕਿਸੇ ਸੰਪਰਦਾ ਦਾ ਨਿਸ਼ਾਨ ਚਿੰਨ੍ਹ ਨਹੀਂ ਰਹਿਣ ਦਿਤਾ ਗਿਆ । ਇਸ ਲਈ ਗੁਰੂ ਨਾਨਕ ਦਾ ਵੀ ਨਿਸ਼ਾਨ ਚਿੰਨ੍ਹ ਨਹੀਂ । ਇਕ ਪਾਂਡਾ ਹੈ ਜੋ ਆਪਣੇ ਆਪ ਨੂੰ ਸਿੱਖ ਪਾਂਡਾ ਅਖਵਾਂਦਾ ਹੈ । ਇਸ ਪਾਸ ਲਿਖਤੀ ਸਬੂਤ ਹੈ ਕਿ ਗੁਰੂ ਤੇਗ ਬਹਾਦਰ ਜੀ ਇਥੇ ਆਏ ਸਨ । ਇਹ ਪਾਂਡਾ ਆਪਣਾ ਪਿੱਛਾ ਅਮ੍ਰਿਤਸਰ ਦਾ ਦਸਦਾ ਹੈ । ਇਸ ਦੇ ਬਜ਼ੁਰਗ ਗੁਰੂ ਤੇਗ਼ ਬਹਾਦਰ ਜੀ ਨਾਲ ਆਏ ਤੇ ਇਥੇ ਹੀ ਸਿੱਖੀ ਦੇ ਪ੍ਰਚਾਰ ਲਈ ਠਹਿਰੇ । ਇਸ ਦਾ ਵਿਸਥਾਰ ਮੈਂ ਆਪਣੀ ਪੁਸਤਕ 'ਜੀਵਨ ਚਰਿਤ੍ਰ ਗੁਰੂ ਤੇਗ ਬਹਾਦਰ' ਵਿਚ ਦਿਤਾ ਹੈ ।

ਗੁਰੂ ਨਾਨਕ ਦੇਵ ਧੁਬੜੀ ਗਏ । ਮੁੜ ਕੇ ਇਸੇ ਥਾਂ ਗੁਰੂ ਤੇਗ ਬਹਾਦਰ ਜੀ ਵੀ ਗਏ । ਧੁਬੜੀ ਨੂੰ ਦਮਦਮਾ ਕਹਿੰਦੇ ਸਨ । ਇਥੇ ਸਿੱਖ ਸੰਗਤ ਕਾਫ਼ੀ ਸੀ । ਇਥੋਂ ਦੇ ਦਮਦਮੀਏ ਸਿੱਖ ੫੦੦-੧੦੦੦ ਦੀ ਗਿਣਤੀ ਵਿਚ ਆਸਾਮ ਦੀ ਫ਼ੌਜ ਵਿਚ ਸ਼ਾਮਲ ਹੋ ਕੇ ਸਤਾਰ੍ਹਵੀਂ ਅਠਾਰ੍ਹਵੀਂ ਸਦੀ ਵਿਚ ਦੁਸ਼ਮਨਾਂ ਵਿਰੁਧ ਲੜਦੇ ਰਹੇ । ਇਸ ਗੱਲ ਦਾ ਜ਼ਿਕਰ ਆਸਾਮ ਦੇ ਇਤਿਹਾਸ ਵਿਚ ਕਈ ਵਾਰ ਆਉਂਦਾ ਹੈ । ਧੁਬੜੀ ਹੁਣ ਤਕ ਆਸਾਮੀਆਂ ਲਈ ਬੜੀ ਮੁਤਬੱਰਕ ਥਾਂ ਇਸੇ ਲਈ ਹੈ ਕਿ ਇਥੇ ਗੁਰੂ ਨਾਨਕ ਤੇ ਗੁਰੂ ਤੇਗ਼ ਬਹਾਦਰ ਦਾ ਪਵਿੱਤ੍ਰ ਅਸਥਾਨ ਹੈ ।

## ਰਾਣੀ ਗੌਰਜਾਂ :

ਇਥੋਂ ਦੀ ਇਕ ਰਿਆਸਤ ਦੀ ਮਲਿਕਾ ਰਾਣੀ ਗੌਰਜਾਂ ਗੁਰੂ ਸਾਹਿਬ ਦੀ ਅਨਿਨ ਭਗਤ ਬਣੀ ।[੪੦] ਇਸ ਦਾ ਪੋਤਰਾ ਰਾਜਾ ਰਾਮ ਰਾਇ ਗੁਰੂ ਤੇਗ਼ ਬਹਾਦਰ ਦਾ ਸਿੱਖ ਬਣਿਆ । ਨੌਵੇਂ ਪਾਤਸ਼ਾਹ ਦੇ ਵਰ ਨਾਲ ਇਸ ਦੇ ਪੁੱਤਰ ਪੈਦਾ ਹੋਇਆ ਜਿਸ ਦਾ ਨਾਮ ਰਤਨ ਰਾਇ ਰਖਿਆ ਗਿਆ । ਇਹ ਰਤਨ ਰਾਇ ਹੀ ਚਿੱਟਾ ਹਾਥੀ ਤੇ ਪੰਚਕਲਾ ਸ਼ਸਤਰ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨਾਂ ਲਈ ਅਨੰਦਪੁਰ ਸਾਹਿਬ ਆਇਆ ਸੀ ।[੪੧] ਇਹ ਪੰਚ ਕਲਾ ਸ਼ਸਤਰ ਬੜੋਦਾ ਅਜਾਇਬ ਘਰ ਵਿਚ ਪਿਆ ਹੈ ।

## ਇਤਿਹਾਸਕ ਹਵਾਲੇ

੧. ਭਾਈ ਵੀਰ ਸਿੰਘ : ਗੁਰੂ ਨਾਨਕ ਚਮਤਕਾਰ ।

੨. ਗੌਰਜਾਂ ਨੇ ਬਾਬੇ ਦਾ ਉਪਦੇਸ਼ ਧਾਰਨ ਕੀਤਾ ਜਿਸ ਦਾ ਪੋਤ੍ਰਾ ਰਾਮ ਦੇਉ ਗੁਰੂ ਤੇਗ ਬਹਾਦਰ ਜੀ ਦਾ ਸੇਵਕ ਹੋਇਆ, ਤੇ ਪੜੋਤਾ ਰਤਨ ਦੇਉ ਗੁਰੂ ਗੋਬਿੰਦ ਸਿੰਘ ਪਾਸ ਅਨੰਦ ਪੁਰ ਆਇਆ ।

ਗਿਆਨ ਸਿੰਘ : ਤਵਾਰੀਖ਼ ਗੁਰੂ ਖ਼ਾਲਸਾ, ੯੭ ।

੩. ਜੇਮਜ਼ ਟੇਲਰ : ਟੋਪੋਗ੍ਰਾਫ਼ੀ ਐਂਡ ਸਟੇਟਿਕਸ ਆਫ਼ ਇੰਡੀਆ, ੫੯੨ ।

੪. ਈਦਗਾਹ ਤੋਂ ਪਰੇ ਇਕ ਹੋਰ ਮਹੱਤਵ ਪੂਰਨ ਇਤਿਹਾਸਕ ਅਸਥਾਨ ਹੈ। ਝਾੜੀਆਂ ਤੇ ਬ੍ਰਿਛਾਂ ਪਿੱਛੇ ਛਿਪਿਆ ਇਕ ਸਿੱਖ ਮੰਦਰ ਹੈ ਜੋ ਕਿਸੇ ਸਮੇਂ ਬੜਾ ਪ੍ਰਭਾਵਸ਼ਾਲੀ ਸੀ। ਇਸ ਦੇ ਨੇੜੇ ਖੂਹ ਨੂੰ ਗੁਰੂ ਨਾਨਕ ਦਾ ਖੂਹ ਕਹਿੰਦੇ ਹਨ, ਤੇ ਸਿੱਖ ਧਰਮ ਦਾ ਬਾਨੀ ਗੁਰੂ ਨਾਨਕ ਇਥੇ ਆਇਆ ਸੀ। ਸਥਾਨਕ ਰਵਾਇਤ ਹੈ ਗੁਰੂ ਨਾਨਕ ਇਥੇ ਆਏ ਸਨ। ਲੋਕਾਂ ਦਾ ਵਿਸ਼ਵਾਸ ਹੈ ਕਿ ਇਸ ਖੂਹ ਵਿਚ ਕਰਾਮਾਤੀ ਸ਼ਕਤੀਆਂ ਹਨ।

ਬ੍ਰੈਡਲੇ ਬਰਟ : ਦੀ ਰੋਮਾਂਸ ਆਫ਼ ਦੀ ਈਸਟਰਨ ਕੈਪਿਟਲ ੯।

੫. ਤਾਰਾ ਬੇਗਮ ਦੇ ਮਕਬਰੇ ਤੋਂ ਤਿੰਨ ਸੌ ਗਜ਼ ਦੂਰ ਇਕ ਖੂਹ ਹੈ ਜਿਸ ਦਾ ਨਾਮ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਪਿੱਛੇ ਪਿਆ ਹੋਇਆ ਹੈ। ਇਸ ਖੂਹ ਦੇ ਪਾਣੀ ਵਿਚ ਕਰਾਮਾਤੀ ਸ਼ਕਤੀ ਮੰਨੀ ਜਾਂਦੀ ਹੈ, ਅਤੇ ਲੋਕ ਕਈ ਬੀਮਾਰੀਆਂ ਦੇ ਇਲਾਜ ਲਈ ਪੀਂਦੇ ਹਨ।

ਸੱਯਦ ਅਉਲਾਦ ਹਸਨ : ਨੋਟਸ ਆਨ ਦੀ ਐਂਟੀਕਿਟੀਜ਼ ਆਫ਼ ਢਾਕਾ ੨।

(ii) ਅਹਿਮਦ ਹਸਨ ਦਾਨੀ : ਢਾਕਾ ੧੫੧-੧੫੯।
ਲੇਖਕ ਨੇ ਬੜੇ ਵਿਸਥਾਰ ਨਾਲ ਢਾਕੇ ਗੁਰਦਵਾਰਿਆਂ ਦਾ ਇਤਿਹਾਸ ਦਿਤਾ ਹੈ।

੬. ਤਵਾਰੀਖ਼ ਗੁਰੂ ਖ਼ਾਲਸਾ ੮੫।
੭. ਤਵਾਰੀਖ਼ ਗੁਰੂ ਖ਼ਾਲਸਾ, ੮੫।
੮. ਅਹਿਮਦ ਹਸਨ ਦਾਨੀ : ਢਾਕਾ ੧੫੯-੧੫੯।
੯. ਤਵਾਰੀਖ਼ ਗੁਰੂ ਖ਼ਾਲਸਾ ੮੫।
੧੦. ਢਾਕੇ ਮੋਹਨ ਸੇਵ ਕਮਾਨੀ। ਭਾਈ ਗੁਰਦਾਸ ੧੧-੩੧।
੧੧. ਅਹਿਮਦ ਹਸਨ ਦਾਨੀ, ਢਾਕਾ, ੧੫੯।
੧੨. ਹੁਕਮਨਾਮਾ ਗੁਰੂ ਗੋਬਿੰਦ ਸਿੰਘ ਢਾਕਾ।
੧੩. ਮੁਫ਼ਤੀ ਅਜ਼ਹਰੁਦੀਨ ਅਹਿਮਦ : ਹਿਸਟਰੀ ਆਫ਼ ਸ਼ਾਹ ਜਲਾਲ ਐਂਡ ਹਿਜ਼ ਖ਼ਾਦਿਮਜ਼।
੧੪. ਐਡਵਾਰਡ ਗੇਟ, ਹਿਸਟਰੀ ਆਫ਼ ਆਸਾਮ, ੨੯੭।
੧੫. ਇਸ ਪੁਸਤਕ ਦਾ ਕਾਂਡ ੧੪ ਦੇਖੋ।
੧੬. ਜਨਮ ਸਾਖੀ ਬਾਲਾ (ਹ: ਲਿ:) ੨੦੬।
੧੭. ਜਨਮ ਸਾਖੀ ਬਾਲਾ ੨੦੭।
੧੮. ਜਨਮ ਸਾਖੀ ਬਾਲਾ ੨੦੭।
੧੯. ਝੰਡਾ ਬਾਢੀ ਲੰਕਾ ਨਾਲ ਗਿਆ ਲਿਖਿਆ ਸੀ ਤੇ ਉਥੇ ਪ੍ਰਾਣ ਸੰਗਲੀ ਲਿਖਣ ਜਾਂ ਸਾਂਭਣ ਵਿਚ ਵੀ ਇਸ ਦਾ ਨਾਮ ਆਉਂਦਾ ਹੈ।
੨੦. ਅਠਾਰਾਂ ਰਾਜੇ ਤੁਮਾਰੇ ਰਯਤ ਕੀਨੇ : ਜਨਮ ਸਾਖੀ ਬਾਲਾ (ਹ:ਲਿ:) ੨੦੯।
੨੧. ਕੇ. ਐਲ਼ ਬਰੂਆ ਅਰਲੀ ਹਿਸਟਰੀ ਆਫ਼ ਕਾਮਰੂਪ, ੧, ੯, ੧੧।
੨੨. ਐਡਵਾਰਡ ਗੇਟ : ਏ. ਹਿਸਟਰੀ ਆਫ਼ ਆਸਾਮ, ੭੦-੭੧।
੨੩. ਕੇ. ਐਲ. ਬਰੂਆ : ਐਨ ਅਰਲੀ ਹਿਸਟਰੀ ਆਫ਼ ਕਾਮਰੂਪ ੯, ੧੧।
੨੪. ਬੇਲ : ਬੁਡਿਸਟ ਰੇਕਾਰਡਜ਼ ਆਫ਼ ਦੀ ਵੈਸਟਰਨ ਵਰਲਡ, II, ੧੯੫।

੨੫. ਐਡਵਾਰਡ ਗੇਟ : ਏ. ਹਿਸਟਰੀ ਆਫ਼ ਆਸਾਮ, ੨੫ ।
੨੬. ਉਪਰਲਾ ਹਵਾਲਾ ।
੨੭. ਪੱਛਮ ਵਿਚ ਅਜ ਕਲ੍ਹ ਵੀ ਜਾਦੂ ਟੂਣਾ ਤੇ ਤਾਂਤ੍ਰਿਕ ਮਤ ਦੇ ਭੂਤ ਪ੍ਰੇਤ ਵਸ ਕਰਨ ਵਾਲੇ ਕੇਂਦਰ ਮੌਜੂਦ ਹਨ । ਹੇਠ ਲਿਖੀਆਂ ਪੁਸਤਕਾਂ ਵਿਚ ਵਿਸਥਾਰ ਦਿਤਾ ਹੈ :
(i) ਰੋਲੋ ਅਹਿਮਦ : ਦੀ ਬਲੈਕ ਆਰਟ,
(ii) ਡਿਸਚੀਨ ਹੋਲ, ਵਿਦ ਕ੍ਰਾਫਟ ਇਨ ਇੰਗਲੈਂਡ, ਆਲਡੁਸ ਹਕਸਲੇ, ਡੈਵਿਲਜ਼ ਆਫ ਲੁਡਨ । ਰੋਲੈਂਡ ਅਹਿਮਦ ਇਕ ਜਾਦੂਗਰਨੀ ਦਾ ਹਵਾਲਾ ਦਿੰਦਾ ਹੈ ਜਿਸ ਦਾ ਨਾਮ ਉਹ ਡੇਮ ਅਲੀਸਿਆ ਲਿਖਦਾ ਹੈ । ਇਹ ਆਪਣੇ ਜਾਦੂ ਨਾਲ ਔਰਤਾਂ ਨੂੰ ਬੱਕਰੀਆਂ ਬਣਾ ਦਿੰਦੀ ਸੀ : ਦੇਖੋ ਬਲੈਕ ਮੈਜਿਕ : ਰੋਲੈਂਡ ਅਹਿਮਦ ਪੰ: ੨੨੦ ।
੨੮. ਮੁਹੰਮਦ ਕਾਜਿਮ : ਏ. ਡਿਸਕ੍ਰਿਪਸ਼ਨ ਆਫ਼ ਆਸਾਮ, ਏਸ਼ੀਐਟਿਕ ਰੀਸਰਚਜ਼ I, ੧੯੧ ।
੨੯. ਸ਼ਹਾਬੁਦੀਨ ਤਾਲਿਸ਼ : ਫ਼ਾਟਿਯਾ-ਇਨਬਰਿਯਾ : J. B. O. S. ੧੯੧੫, ਪੰ: ੧੬੪ ।
੩੦. ਸੁਜਾਨ ਰਾਇ : ਖੁਲਾ ਖ਼ੁਲਾਸੁੱਲ-ਤਵਾਰੀਖ਼ ।
੩੧. ਭਾਈ ਵੀਰ ਸਿੰਘ : ਗੁਰੂ ਨਾਨਕ ਚਮਤਕਾਰ ੨੩੨ ।
੩੨. ਗਿਆਨ ਸਿੰਘ, ਤਵਾਰੀਖ਼ ਗੁਰੂ ਖਾਲਸਾ, ੯੬ ।
੩੩. ਜਨਮ ਸਾਖੀ ਬਾਲਾ (ਹ: ਲਿ:) ੭੪.
੩੪. ਫੇਰ ਉਨ੍ਹਾਂ ਨੇ ਬੇਨਤੀ ਕੀਤੀ ਇਥੇ ਜਲ ਦੀ ਤੰਗੀ ਹੈ, ਬਾਬੇ ਦੇ ਹੱਥ ਵਿਚ ਬਰਛਾ ਸੀ । ਉਸ ਧਰਤੀ ਪਰ ਮਾਰਿਆ, ਤਾਂ ਜਲ ਦੀ ਧਾਰ ਨਿਕਲ ਆਈ, ਉਸ ਚਸ਼ਮੇ ਦਾ ਜਲ ਹੁਣ ਤਕ ਵਰਤੀਂਦਾ ਹੈ । ਤੇ ਉਸ ਬਰਛੇ ਦੀ ਪੂਜਾ ਹੁੰਦੀ ਹੈ । ਗਿਆਨ ਸਿੰਘ : ਤਵਾਰੀਖ਼ ਗੁਰੂ ਖ਼ਾਲਸਾ ੯੬ ।
੩੫. ਐਡਵਾਰਡ ਗੇਟ : ਏ. ਹਿਸਟਰੀ ਆਫ਼ ਆਸਾਮ. ੩੮-੩੯ ।
੩੬. ਜਨਮ ਸਾਖੀ ਬਾਲਾ ਵਿਚ ਇਸ ਨੂੰ "ਸਾਖੀ ਇਕ ਜਿਮੀਂਦਾਰ ਭੂਮੀਏ ਨਾਲ ਹੋਈ ਲਿਖਿਆ ਹੈ, ਪੰਨਾ ੩੫੯ ।
੩੭ (i) ਉਹਾਂ ਰਾਖਸ਼ ਆਦਮੀ ਭਖਤਾ ਥਾ, ਧਨਾਸਰੀ ਦੇਸ਼ ਕਾ, ਤਹਾਂ ਬਾਬਾ ਜਾਇ ਪਰਗਟਿਆ । ਪੁਰਾਤਨ ਜਨਮ ਸਾਖੀ (ਹ ਲਿ:) ੧੨੦ ।
(ii) ਐਡਵਾਰਡ ਗੇਟ, ਹਿਸਟਰੀ ਆਫ਼ ਆਸਾਮ ।
੩੮. ਡਾ. ਐਲਬਰਟ ਸ਼ਵੀਜ਼ਰ ਨੇ ਅਫ਼ਰੀਕਾ ਦੇ ਆਦਮ ਖ਼ੋਰਾਂ ਨੂੰ ਇਹ ਸਵਾਲ ਪੁੱਛਿਆ ਸੀ ਤਾਂ ਉਨ੍ਹਾਂ ਨੇ ਇਹ ਜਵਾਬ ਦਿਤਾ ਸੀ ।
੩੯. ਮੁਹੰਮਦ ਕਾਜ਼ਿਮ : ਏ. ਡਿਸਕ੍ਰਿਪਸ਼ਨ ਆਫ਼ ਆਸਾਮ : ਏ. ਸੀ. ਅਟਿਕ ਰੀਸ਼ਰਚਜ਼ ੧੧੯ ।
੪੦, ਤਵਾਰੀਖ਼ ਗੁਰੂ ਖ਼ਾਲਸਾ ੯੭ ।
੪੧. ਸੂਰਜ ਪ੍ਰਕਾਸ਼ ਰੁ: ਅਨਸੂ ੨੨, ੪੬ ।

# ੧੩

## ਗੁਰੂ ਨਾਨਕ ਤੇ ਸ੍ਰੀ ਚੈਤਨਿਆ ਦਾ ਪੁਰੀ ਵਿਖੇ ਮੇਲ

ਗੁਰੂ ਨਾਨਕ ਦੇਵ ਜੀ ਬੰਗਾਲ ਤੋਂ ਜਗਨ ਨਾਥ ਪੁਰੀ ਓਸੇ ਰਸਤੇ ਗਏ ਜਿਸ ਰਸਤੇ ਬੰਗਾਲ ਦੇ ਵੈਸ਼ਨਵ ਯਾਤਰੀ ਇਸ ਪ੍ਰਸਿਧ ਤੀਰਥ ਅਸਥਾਨ ਨੂੰ ਜਾਇਆ ਕਰਦੇ ਸਨ। ਹਾੜ (ਜੂਨ-ਜੁਲਾਈ) ਵਿਚ ਇਥੇ ਰੱਥ-ਯਾਤਰਾ ਦਾ ਬੜਾ ਭਾਰੀ ਮੇਲਾ ਲਗਦਾ ਸੀ। ਇਸ ਮੇਲੇ ਤੇ ਪਹੁੰਚਣ ਲਈ ਗੁਰੂ ਨਾਨਕ ਦੇਵ ਵੀ ਤੁਰ ਪਏ। ਪਬਨਾ ਤੋਂ ਗੰਗਾ ਪਾਰ ਕਰਦੇ ਹੋਏ ਉਹ ਮੁਰਸ਼ਿਦਾਬਾਦ, ਬ੍ਰਹਮਪੁਰ, ਕ੍ਰਿਸ਼ਨਾ ਨਗਰ, ਰਾਣਾ ਘਾਟ ਹੁੰਦੇ ਹੋਏ ਹੂਗਲੀ ਨਦੀ ਰਾਹੀਂ ਕਲਕੱਤੇ ਪਹੁੰਚੇ।[1]

**ਕਲਕੱਤੇ ਬੜੀ ਸੰਗਤ :**

ਸੋਲ੍ਹਵੀਂ ਸਦੀ ਵਿਚ ਹੁਗਲੀ ਦਰਿਆ ਉਤੇ ਤਿੰਨ ਪਿੰਡ ਸਨ : ਚੁਟਾਨੀ, ਕਾਲੀਘਾਟ, ਤੇ ਗੋਬਿੰਦਪੁਰ ਜੋ ਮਿਲ ਕੇ ਅੱਜ ਦਾ ਕਲਕੱਤਾ ਸ਼ਹਿਰ ਬਣ ਗਿਆ।[2] ਇਹ ਇਲਾਕਾ ਜੰਗਲ ਬੀਆਬਾਨ ਤੇ ਮਛਰ ਅਰ ਬੀਮਾਰੀਆਂ ਦਾ ਘਿਰਿਆ ਹੋਇਆ ਸੀ। ੧੮੭੦ ਵਿਚ ਜਦ ਈਸਟ ਇੰਡੀਆ ਕੰਪਨੀ ਨੇ ਇਥੇ ਫ਼ੈਕਟਰੀ ਸਥਾਪਤ ਕਰਨੀ ਚਾਹੀ ਉਨ੍ਹਾਂ ਦੇ ਬਹੁਤ ਸਾਰੇ ਆਦਮੀ ਬੀਮਾਰ ਹੋ ਕੇ ਮਰ ਗਏ।[3] ਗੁਰੂ ਨਾਨਕ ਹੁਗਲੀ ਦੇ ਕਿਨਾਰੇ ਦੇ ਨੇੜੇ ਆ ਟਿਕੇ। ਉਸ ਸਮੇਂ ਕਲਕੱਤਾ ਛੋਟਾ ਜਿਹਾ ਨਗਰ ਸੀ, ਜਿਸ ਦੇ ਇਰਦ ਗਿਰਦ ਦਲਦਲ ਤੇ ਮਛਰ ਬਹੁਤ ਹੁੰਦਾ ਸੀ। ਗੁਰੂ ਨਾਨਕ ਨੇ ਇਸ ਥਾਂ ਨੂੰ ਭਵਿੱਸ਼ ਲਈ ਮਹੱਤਵਪੂਰਨ ਸਮਝਿਆ। ਇਥੇ ਮੰਜੀ ਥਾਪੀ ਜਿਸ ਨੂੰ ਹੁਣ ਤਕ ਬੜੀ ਸੰਗਤ ਕਹਿੰਦੇ ਹਨ। ਗੁਰੂ ਹਰਿਗੋਬਿੰਦ ਸਾਹਿਬ ਨੇ ਉਦਾਸੀ ਆਗੂ ਅਲਮਸਤ ਨੂੰ ਇਸੇ ਇਲਾਕੇ ਵਿਚ ਪ੍ਰਚਾਰ ਕਰਨ ਲਈ ਭੇਜਿਆ ਸੀ।[4] ਗੁਰੂ ਤੇਗ ਬਹਾਦਰ ਨੇ ਇਸ ਇਤਿਹਾਸਕ ਅਸਥਾਨ ਦੇ ਨੇੜੇ ਛੋਟੀ ਸੰਗਤ ਗੁਰਦਵਾਰਾ ਸਥਾਪਤ ਕੀਤਾ। ਬੜੀ ਸੰਗਤ ਕਲਕੱਤਾ ਦਾ ਸਭ ਤੋਂ ਪੁਰਾਣਾ ਧਾਰਮਕ ਅਸਥਾਨ ਹੈ।

ਕਲਕੱਤੇ ਤੋਂ ਗੁਰੂ ਸਾਹਿਬ ਬਰਦਵਾਨ ਗਏ। ਇਥੋਂ ਦਾ ਰਾਜਾ ਇਨ੍ਹਾਂ ਦਾ ਸ਼ਰਧਾਲੂ ਬਣਿਆ। ਪਿਛੋਂ ਇਸੇ ਖ਼ਾਨਦਾਨ ਦੇ ਰਾਜੇ ਗੁਰੂ ਗੋਬਿੰਦ ਸਿੰਘ ਦੇ ਸਿੱਖ ਬਣੇ ਤੇ ਇਸ ਖ਼ਾਨਦਾਨ ਦੀ ਅੱਲ ਹੁਣ ਤਕ ਖ਼ਾਲਸਾ ਰਾਜਾ ਪਈ ਹੋਈ ਹੈ। ਹੋ

ਸਕਦਾ ਹੈ ਇਨ੍ਹਾਂ ਦਾ ਸੰਬੰਧ ਤਖ਼ਤ ਪਟਨਾ ਸਾਹਿਬ ਦੇ ਖ਼ਾਲਸੇ ਨਾਲ ਰਿਹਾ ਹੋਵੇ। ਗੁਰੂ ਨਾਨਕ ਦਾ ਪਵਿੱਤਰ ਅਸਥਾਨ ਬਰਦਵਾਨ ਸਟੇਸ਼ਨ ਦੇ ਨੇੜੇ ਹੀ ਹੈ।[੫]

## ਕੱਟਕ ਵਿਖੇ ਚੇਤੰਨ ਭਾਰਤੀ ਦਾ ਉਧਾਰ :

ਗੁਰੂ ਨਾਨਕ ਮੇਦਨੀਪੁਰ ਠਹਿਰ ਕੇ ਜਲੇਸਵਰ ਰੂਪਸਾ, ਬਲਾਸੋਰ ਹੁੰਦੇ ਹੋਏ ਕਟਕ ਪਹੁੰਚੇ। ਕਟਕ ਦਾ ਰਾਜਾ ਭੈਰਵੀ ਦਾ ਉਪਾਸ਼ਕ ਸੀ। ਜਦ ਉਹ ਗੁਰੂ ਨਾਨਕ ਦੇ ਦਰਸ਼ਨ ਕਰ ਕੇ ਸ਼ਕਤੀ ਉਪਾਸ਼ਨਾ ਛੱਡ ਬੈਠਾ ਤਾਂ ਉਸ ਦਾ ਗੁਰੂ ਚੇਤੰਨ ਭਾਰਤੀ ਬੜੇ ਕਰੋਧ ਵਿਚ ਆਇਆ। ਉਸ ਨੇ ਆਪਣੀਆਂ ਤਾਂਤ੍ਰਿਕ ਸ਼ਕਤੀਆਂ ਨਾਲ ਗੁਰੂ ਸਾਹਿਬ ਨੂੰ ਤਬਾਹ ਕਰਨ ਦੀ ਧਮਕੀ ਦਿਤੀ। ਪਰ ਗੁਰੂ ਸਾਹਿਬ ਸ਼ਾਂਤ ਚਿਤ ਤੇ ਅਡੋਲ ਰਹੇ। ਦੋ ਦਿਨ ਇਹ ਆਪਣੇ ਮੰਤ੍ਰ ਜੰਤਰ ਚਲਾਉਂਦਾ ਰਿਹਾ, ਪਰ ਕੋਈ ਪੇਸ਼ ਨਾ ਗਈ। ਗੁਰੂ ਬਾਬੇ ਦੇ ਕੀਰਤਨ ਦੀ ਧੁੰਨ ਗੂੰਜਦੀ ਗੂੰਜਦੀ ਉਸ ਦੇ ਕੰਨਾਂ ਵਿਚ ਪਹੁੰਚੀ। ਉਸ ਦਾ ਕਰੋਧ ਢਲਿਆ, ਉਸ ਦੀਆਂ ਤਾਂਤ੍ਰਿਕ ਸ਼ਕਤੀਆਂ ਇਨ੍ਹਾਂ ਦੈਵੀ ਧੁੰਨਾਂ ਅਗੇ ਛਾਈਂ ਮਾਈਂ ਹੋ ਗਈਆਂ।[੬] ਚੇਤਨ ਭਾਰਤੀ ਇਕ ਛੋਟਾ ਜਿਹਾ ਬੂਟਾ ਗੁਰੂ ਸਾਹਿਬ ਲਈ ਭੇਟਾ ਲੈ ਕੇ ਹਾਜ਼ਰ ਹੋਇਆ। ਇਹ ਬੂਟਾ ਇਸ ਗੱਲ ਦਾ ਸੂਚਕ ਸੀ ਕਿ ਕੁਦਰਤ ਦੀਆਂ ਸਭ ਸ਼ਕਤੀਆਂ ਗੁਰੂ ਨਾਨਕ ਦੇ ਅਧੀਨ ਹਨ। ਉਹ ਚਰਨੀਂ ਲਗਾ। ਉਸ ਦਾ ਬੂਟਾ ਉਥੇ ਗਡ ਦਿਤਾ ਗਿਆ, ਜੋ ਬ੍ਰਿਛ ਦੀ ਸ਼ਕਲ ਵਿਚ ਮੌਜੂਦ ਹੈ।[੭]

## ਜਗਨ ਨਾਥ ਪੁਰੀ ਵਿਚ ਆਰਤੀ :

ਪ੍ਰਤਾਪ ਰੁਦਰ ਦੇਵ (੧੫੦੪—੧੫੩੨ ਈ:) ਉੜੀਸਾ ਦਾ ਰਾਜਾ ਸੀ, ਜੋ ਇਤਿਹਾਸ ਵਿਚ ਬੜਾ ਉਘਾ ਹੋਇਆ ਹੈ। ਇਹ ਬੜਾ ਵਿਦਵਾਨ ਸੀ। ਇਸ ਦੇ ਰਾਜ ਵਿਚ ਬੋਧੀਆਂ ਤੇ ਵੈਸ਼ਨਵ ਹਿੰਦੂਆਂ ਵਿਚ ਰਾਜ-ਧਰਮ ਬਣਨ ਲਈ ਜ਼ਬਰਦਸਤ ਜਦੋ ਜਹਿਦ ਚਲ ਰਹੀ ਸੀ। ਕਦੀ ਬੋਧੀ ਹਾਵੀ ਹੋ ਜਾਂਦੇ ਤਾਂ ਰਾਜਾ ਵੈਸ਼ਨਵਾਂ ਨਾਲ ਸਖ਼ਤੀ ਕਰਦਾ ਤੇ ਕਦੀ ਵੈਸ਼ਨਵ ਪੰਡਤ ਬੋਧੀਆਂ ਨੂੰ ਸ਼ਾਸਤ੍ਰਾਰਥ ਵਿਚ ਹਰਾ ਦਿੰਦੇ ਤਾਂ ਸਰਕਾਰ ਬੋਧੀਆਂ ਦੇ ਖ਼ਿਲਾਫ਼ ਹੋ ਜਾਂਦੀ।[੮] ਪਰ ਜਦ ੧੫੧੦ ਈ: ਵਿਚ ਗੁਰੂ ਨਾਨਕ ਦੇਵ ਜੀ ਇਥੇ ਪਹੁੰਚੇ ਤਾਂ ਪ੍ਰਤਾਪ ਰੁਦਰ ਪੂਰੀ ਤਰ੍ਹਾਂ ਇਸ ਵੈਸ਼ਨਵ ਮਹਾਂਪੁਰਸ਼ ਦੇ ਪ੍ਰਭਾਵ ਥੱਲੇ ਆ ਚੁਕਾ ਸੀ। ਸ੍ਰੀ ਚੈਤਨਿਆ ੧੫੨੦ ਈ: ਉਪਰੰਤ ਪੁਰੀ ਹੀ ਟਿਕੇ ਰਹੇ।

ਬੰਗਾਲ ਦੇ ਨਵਾਬ ਸੁਲਤਾਨ ਹੁਸੈਨ ਸ਼ਾਹ (੧੪੯੩—੧੫੧੯ ਈ:) ਨੇ ਇਸਮਾਈਲ ਗਾਜ਼ੀ ਦੀ ਕਮਾਂਡ ਵਿਚ ਬੜੀ ਭਾਰੀ ਫ਼ੌਜ ਉੜੀਸਾ ਭੇਜੀ, ਜਿਸ ਨੇ ੧੫੦੯ ਵਿਚ ਪੁਰੀ ਸ਼ਹਿਰ ਉਤੇ ਹਮਲਾ ਕਰ ਦਿਤਾ। ਜਗਨ ਨਾਥ ਪੁਰੀ ਦੇ ਪਾਂਡੇ

ਤੇ ਪੰਡਿਤ ਆਪਣੀਆਂ ਮੂਰਤੀਆਂ ਲੈ ਕੇ ਸ਼ਹਿਰ ਛੱਡ ਕੇ ਦੌੜ ਗਏ। ਅਤੇ ਕਈ ਪੱਥਰ ਦੀਆਂ ਮੂਰਤੀਆਂ ਚਿਲਕਾ ਝੀਲ ਵਿਚ ਛੁਪਾ ਦਿਤੀਆਂ। ਇਨ੍ਹਾਂ ਮੁਸਲਮਾਨ ਫ਼ੌਜਾਂ ਨੇ ਪੁਰੀ ਦੇ ਮੰਦਰਾਂ ਨੂੰ ਬਹੁਤ ਨੁਕਸਾਨ ਪਹੁੰਚਾਇਆ।[੯] ਕ੍ਰਿਸ਼ਨਾ ਦੇਵਾ ਰਾਇਆ ਇਸ ਸਮੇਂ ਵਿਜੈ ਨਗਰ ਦਾ ਰਾਜਾ ਸੀ। ਇਸ ਨੇ ੧੫੧੨ ਈ: ਵਿਚ ਉੜੀਸਾ ਤੇ ਹਮਲਾ ਕੀਤਾ ਅਤੇ ਗੁਦਾਵਰੀ ਦਰਿਆ ਤੋਂ ਦੱਖਣ ਦਾ ਸਾਰਾ ਇਲਾਕਾ ਪ੍ਰਤਾਪ ਰੁਦਰ ਦੇਵ ਨੇ ਸਾਂਭ ਲਿਆ। ਇਉਂ ਇਨ੍ਹਾਂ ਸਾਲਾਂ ਵਿਚ ਪ੍ਰਤਾਪ ਰੁਦਰ ਦਾ ਚਾਰ ਚੁਫੇਰੇ ਰਾਜਸੀ ਨੁਕਸਾਨ ਹੋਇਆ ਅਤੇ ਉਹ ਕਈ ਇਲਾਕੇ ਖੁਹਾ ਬੈਠਾ। ਪਰ ਇਹ ਰਾਜਾ ਵਿਦਵਾਨਾਂ ਦਾ ਤੇ ਮਹਾਂਪੁਰਸ਼ਾਂ ਦਾ ਬੜਾ ਕਦਰਦਾਨ ਸੀ। ਉੜੀਸਾ ਵਿਚ ਇਸ ਸਮੇਂ ਪ੍ਰਤਾਪ ਰੁਦਰ ਦੀ ਸਰਪ੍ਰਸਤੀ ਅਧੀਨ ਇਨ੍ਹਾਂ ਵਿਦਵਾਨਾਂ ਨੇ ਬੜੀ ਸੰਸਕ੍ਰਿਤਕ ਜਾਗ੍ਰਤੀ ਲਿਆਂਦੀ : (੧) ਲੋਲਾ ਲਖਸ਼ਮੀਧਾਰਾ ਜਿਸ ਨੇ ਸੁੰਦਰਯ ਲਹਿਰੀ ਦੀ ਵਿਆਖਿਆ ਕੀਤੀ, (੨) ਕਵੀਦਮ ਕਰਤਾ ਭਗਤੀ ਵੈਭਾਵਾ, (੩) ਨਾਟਕਕਾਰ ਰਾਇ ਰਾਮਾਨੰਦ (੪) ਪੰਡਿਤ ਗੋਦਾਵਰਾ ਮਿਸਰਾ ਜਿਸ ਨੇ ਯੋਗ ਚਿੰਤਾਮਣੀ ਲਿਖੀ।[੧੦]

ਕਟਕ ਤੋਂ ਪੁਰੀ ਗੁਰੂ ਨਾਨਕ ਦੇਵ ਜੀ ਰੱਥ ਯਾਤਰਾ ਦੇ ਸਾਲਾਨਾ ਮੇਲੇ ਤੇ ਪਹੁੰਚੇ ਜੋ ਕ੍ਰਿਸ਼ਨ ਜੀ ਦੇ ਜੀਵਨ ਕਥਾ ਨਾਲ ਸੰਬੰਧਤ ਹੈ। "ਕ੍ਰਿਸ਼ਨ ਜੀ ਇਕ ਸ਼ਿਕਾਰੀ ਦੇ ਤੀਰ ਨਾਲ ਜ਼ਖ਼ਮੀ ਹੋ ਕੇ ਪ੍ਰਾਣ ਤਿਆਗ ਗਏ ਸਨ। ਉਨ੍ਹਾਂ ਦੀ ਦੇਹ ਉਥੇ ਪਈ,ਇਤਨੀ ਖੇਰੂੰ ਖੇਰੂੰ ਹੋ ਗਈ ਕਿ ਕੇਵਲ ਕੁਝ ਹੱਡੀਆਂ ਹੀ ਰਹਿ ਗਈਆਂ। ਕੁਝ ਸ਼ਰਧਾਲੂਆਂ ਨੇ ਉਨ੍ਹਾਂ ਦੀਆਂ ਹੱਡੀਆਂ ਇਕ ਸੰਦੂਕੜੀ ਵਿਚ ਬੰਦ ਕਰ ਕੇ ਸਾਂਭ ਲਈਆਂ। ਇਕ ਰਾਜਾ ਇੰਦਰ ਦਿਉਮਨ ਨੂੰ ਵਿਸ਼ਨੂੰ ਨੇ ਸੁਪਨੇ ਵਿਚ ਹੁਕਮ ਕੀਤਾ ਕਿ ਕ੍ਰਿਸ਼ਨ ਜੀ ਦੀ ਇਕ ਪੱਥਰ ਦੀ ਮੂਰਤੀ ਬਣਾਈ ਜਾਏ ਅਤੇ ਕ੍ਰਿਸ਼ਨ ਜੀ ਦੀਆਂ ਅਸਥੀਆਂ ਉਸ ਦੇ ਵਿਚ ਰਖੀਆਂ ਜਾਣ। ਵਿਸ਼ਕਰਮਾਂ ਨੂੰ ਇਹ ਕੰਮ ਸੌਂਪ ਦਿਤਾ। ਉਸ ਨੇ ਇਹ ਇਸ ਸ਼ਰਤ ਤੇ ਪਰਵਾਨ ਕੀਤਾ ਕਿ ਜਦ ਉਹ ਬੁੱਤ ਘੜਦਾ ਹੋਵੇ ਉਸ ਦੇ ਕੰਮ ਵਿਚ ਕੋਈ ਵਿਘਨ ਨਾ ਪਾਵੇ। ਪੰਦਰਾਂ ਦਿਨਾਂ ਬਾਅਦ ਰਾਜਾ ਇੰਦਰਦਿਉਮਨ ਉਤਾਵਲਾ ਹੋ ਗਿਆ। ਉਹ ਵਿਸ਼ਕਰਮਾਂ ਨੂੰ ਪੁੱਛਣ ਲਗਾ ਕਿ ਕਦ ਤਕ ਮੂਰਤੀ ਤਿਆਰ ਹੋ ਜਾਏਗੀ ਦੇਰ ਕਿਉਂ ਹੋ ਰਹੀ ਹੈ। ਵਿਸ਼ਕਰਮਾਂ ਉਸ ਕੰਮ ਨੂੰ ਉਥੇ ਹੀ ਅਧੂਰਾ ਛੱਡ ਗਿਆ। ਇਸ ਮੂਰਤੀ ਦੇ ਨਾ ਹੱਥ ਪੈਰ ਬਣੇ ਸਨ ਤੇ ਨਾ ਹੀ ਹੋਰ ਅੰਗ। ਰਾਜੇ ਨੇ ਬ੍ਰਹਮਾਂ ਅਗੇ ਇਸ ਮੂਰਤੀ ਨੂੰ ਪੂਰਾ ਕਰਨ ਲਈ ਤਰਲਾ ਕੀਤਾ। ਬ੍ਰਹਮਾ ਨੇ ਇਸ ਬੁੱਤ ਨੂੰ ਅੱਖਾਂ ਦਿਤੀਆਂ ਤੇ ਨਾਲੇ ਆਤਮਾ ਦਿਤੀ। ਉਸ ਨੇ ਵਰ ਦਿਤਾ ਕਿ ਬਿਨਾਂ ਹੱਥ ਪੈਰ ਦੇ ਹੀ ਇਹ ਮੂਰਤੀ ਪ੍ਰਸਿੱਧ ਹੋਵੇਗੀ।[੧੧]

"ਰੱਥ ਯਾਤਰਾ ਹਾੜ ਦੀ ਦੂਜ ਨੂੰ ਹੁੰਦੀ ਹੈ। ਰੱਥ ਵਿਚ ਚਾਰ ਮੂਰਤੀਆਂ ਦੇ ਬੜੀ ਸੱਜ ਧੱਜ ਨਾਲ ਜਲੂਸ ਕਢਿਆ ਜਾਂਦਾ ਹੈ। ਤਿੰਨ ਰੱਥਾਂ ਉਤੇ ਚਾਰ ਮੂਰਤੀਆਂ

ਹੁੰਦੀਆਂ ਹਨ : ਜਗਨ ਨਾਥ (ਕ੍ਰਿਸ਼ਨ), ਬ੍ਰਹਮਾ, ਸੁਭਦਰਾ, ਬਲਰਾਮ। ਲੱਖਾਂ ਦੀ ਗਿਣਤੀ ਵਿਚ ਯਾਤ੍ਰੀ ਹਿੰਦੁਸਤਾਨ ਦੇ ਕੋਨੇ ਕੋਨੇ ਤੋਂ ਆਉਂਦੇ ਹਨ। ਹਰ ਸਾਲ ਇਹ ਤਿੰਨੋਂ ਰੱਥ ਨਵੇਂ ਬਣਾਏ ਜਾਂਦੇ ਹਨ। ਫੁੱਲਾਂ ਨਾਲ ਸਜਾਏ ਜਾਂਦੇ ਤੇ ਯਾਤ੍ਰੀ ਇਨ੍ਹਾਂ ਰਥਾਂ ਨੂੰ ਖਿੱਚਦੇ ਹਨ। ਪੁਰੀ ਦਾ ਰਾਜਾ ਅਗੇ ਅਗੇ ਝਾੜੂ ਦਿੰਦਾ ਜਾਂਦਾ ਹੈ। ਅੱਠਵੇਂ ਦਿਨ ਇਹ ਰੱਥ ਇਸੇ ਧੂਮ ਧਾਮ ਨਾਲ ਵਾਪਸ ਆਉਂਦੇ ਹਨ।[੧੨]

ਇਹ ਮੇਲਾ ਗੁਰੂ ਨਾਨਕ ਲਈ ਆਪਣੇ ਸਿਧਾਂਤਾਂ ਦਾ ਪ੍ਰਕਾਸ਼ ਕਰਨ ਲਈ ਸੁਨਹਿਰੀ ਮੌਕਾ ਸੀ। ਜਿਥੇ ਵੀ ਬੁੱਤ ਪ੍ਰਸਤੀ ਜਾਂ ਕਰਮ ਕਾਂਡੀ ਰਸਮਾਂ ਦਾ ਜ਼ੋਰ ਹੁੰਦਾ ਗੁਰੂ ਨਾਨਕ ਰਵਾਇਤ ਵਿਰੁਧ ਕੁਝ ਐਸੀਆਂ ਗੱਲਾਂ ਕਰ ਬਹਿੰਦੇ ਜਿਨ੍ਹਾਂ ਨੂੰ ਦੇਖ ਕੇ ਪੰਡਤ ਪੁਜਾਰੀ ਭੁੱਖੇ ਸ਼ੀਹਾਂ ਵਾਂਗ ਉਨ੍ਹਾਂ ਦੇ ਮਗਰ ਪੈ ਜਾਂਦੇ। ਪਰ ਗੁਰੂ ਨਾਨਕ ਦੀ ਤੇਜੱਸਵੀ ਸ਼ਖ਼ਸੀਅਤ, ਉਨ੍ਹਾਂ ਦੀ ਗਿਆਨ ਆਰੂੜ ਬਾਣੀ, ਉਨ੍ਹਾਂ ਦੇ ਸੱਚੇ ਬਚਨ, ਉਨ੍ਹਾਂ ਦੀ ਨਿਰਭੈ ਆਲੋਚਨਾ, ਕੱਟੜਵਾਦੀਆਂ ਦਾ ਇਕ ਇਕ ਜ਼ੁਲਮ ਤੇ ਪਾਖੰਡ ਨੰਗਾ ਕਰ ਦਿੰਦੇ। ਉਨ੍ਹਾਂ ਅਗੇ ਜੀਵਨ ਤੱਤ ਅਸਲੀਅਤ ਇਉਂ ਨਿਖਾਰ ਕੇ ਰਖ ਦਿੰਦੇ ਕਿ ਉਹ ਨਿਰੁੱਤਰ ਹੋ ਜਾਂਦੇ। ਸਭ ਗਿਆਨਾਂ ਦੇ ਗੂੜ੍ਹ ਗਿਆਤਾ, ਬਾਬਾ ਨਾਨਕ,, ਨਾ ਇਨ੍ਹਾਂ ਪੰਡਤਾਂ ਦੀ ਬਹਿਸ ਵਿਚ ਪੇਸ਼ ਜਾਣ ਦਿੰਦੇ ਤੇ ਨਾ ਕਰਣੀ ਕਮਾਲ ਵਿਚ। ਉਨ੍ਹਾਂ ਦੀ ਸੁਰੀਲੀ ਬਾਣੀ ਜੀਵਨ ਦੇ ਪਰਮ ਤੱਤ ਨੂੰ ਕਠੋਰ ਤੋਂ ਕਠੋਰ ਹਿਰਦਿਆਂ ਵਿਚ ਉਤਾਰ ਦਿੰਦੀ ਅਤੇ ਇਸ ਨਵੇਂ ਅਨੁਭਵ ਦੇ ਅਧੀਨ ਸਭ ਵਿਰੋਧੀ ਖ਼ਾਮੋਸ਼ ਹੋ ਜਾਂਦੇ। ਸਭ ਦੀ ਕਾਇਆ ਪਲਟ ਜਾਂਦੀ।

ਜਦ ਜਗਨਨਾਥ ਪੁਰੀ ਗੁਰੂ ਸਾਹਿਬ ਪਹੁੰਚੇ ਤਾਂ ਇਥੇ ਮੰਦਰ ਵਿਚ ਰਾਤ ਨੂੰ ਆਰਤੀ ਆਰੰਭ ਹੋਈ। ਜਨਮ ਸਾਖੀ ਭਾਈ ਮਨੀ ਸਿੰਘ ਵਿਚ ਲਿਖਿਆ ਹੈ, "ਤਬ ਮਰਦਾਨੇ ਨੂੰ ਬਾਹਰ ਬੈਠਾਇ ਕਰ ਬਾਬਾ ਜੀ ਜਗਨ ਨਾਥ ਦੇ ਦੁਆਰੇ ਪਰ ਜਾਇ ਬੈਠੇ ਤਾਂ ਪਾਂਡੇ ਜਗਨ ਨਾਥ ਕੀ ਆਰਤੀ ਲਗੇ ਕਰਨੇ। ਬਾਬਾ ਜੀ ਸਮਾਧ ਲਾਇ ਕੇ ਬੈਠੇ ਰਹੇ ਤਬ ਸਭ ਪਾਂਡੇ ਆਰਤੀ ਕਰ ਕੇ ਬਾਬੇ ਪਾਸ ਆਇ ਬੈਠੇ। ਅਰ ਉਨ੍ਹਾਂ ਕਹਿਆ ਤੁਸੀਂ ਜਾਤ੍ਰੀ ਆਏ ਹੋ ਅਰ ਅਸਾਂ ਮਹਾਰਾਜ ਦੀ ਆਰਤੀ ਕੀਤੀ ਹੈ ਅਰ ਤੁਸੀਂ ਕਿਉਂ ਨਹੀਂ ਖੜੇ ਹੋ ਕੇ ਕੀਤੀ। ਤਾਂ ਬਾਬੇ ਕਹਿਆ ਕਿ ਏਕ ਈਸ਼ਵਰ ਕੀ ਆਰਤੀ ਹੈ ਅਰ ਏਕ ਜੀਵ ਕੀ ਆਰਤੀ ਹੈ। ਤੁਸੀਂ ਜੀਵ ਦੀ ਆਰਤੀ ਵਿਚ ਰੁਝੇ ਹੋਏ ਸੀ। ਮੈਂ ਅਗੰਮ ਨਿਗੰਮ ਪਰਮੇਸ਼ਰ ਦੀ ਆਰਤੀ ਉਸ ਸਮੇਂ ਕਰਦਾ ਸਾਂ। ਤੁਸੀਂ ਅਵਤਾਰ ਦੇ ਬੁੱਤ ਦੀ ਆਰਤੀ ਉਤਾਰਦੇ ਸੀ। ਮੈਂ ਨਿਰੰਕਾਰ ਦੀ ਆਰਤੀ ਉਤਾਰਦਾ ਸੀ।"[੧੩] ਪਾਂਡਿਆਂ ਨੇ ਹੈਰਾਨ ਹੋ ਕੇ ਪੁੱਛਿਆ, 'ਉਹ ਕਿਹੜੀ ਆਰਤੀ ਹੈ ਜੋ ਤੁਸੀਂ ਕਰਦੇ ਸੋ। ਧਨਾਸਰੀ ਰਾਗ ਵਿਚ ਗੁਰੂ ਨਾਨਕ ਨੇ ਆਪਣੀ ਇਹ ਆਰਤੀ ਗਾਈ :

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਕਾ ਮੰਡਲ ਜਨਕ ਮੋਤੀ ॥
ਧੂਪੁ ਮਲਿਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥
ਕੈਸੀ ਆਰਤੀ ਹੋਇ ॥ ਭਵ ਖੰਡਨਾ ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ ॥ ੧ ॥ ਰਹਾਉ ॥
ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ,
ਸਹਸ ਮੂਰਤਿ ਨਨਾ ਏਕ ਤੋਹੀ ॥
ਸਹਸ ਪਦ ਬਿਮਲ ਨਨ ਏਕ ਪਦ,
ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥
ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥
ਗੁਰ ਸਾਖੀ ਜੋਤਿ ਪਰਗਟੁ ਹੋਇ ॥
ਜੋ ਤਿਸੁ ਭਾਵੈ ਸੁ ਆਰਤੀ ਹੋਇ ॥
ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ ॥

ਮ: ੧ : ਧਨਾਸਰੀ ਸੋਹਿਲਾ ਆਰਤੀ ।

ਗੁਰੂ ਨਾਨਕ ਦੀ ਇਸ ਆਰਤੀ ਨੇ ਉਨ੍ਹਾਂ ਦੇ ਮਨ ਤੇ ਆਤਮਾ ਇਰਦ ਗਿਰਦ ਇਕ ਜੋਤ ਚਾਨਣੋ ਭਰਿਆ ਮਹਿਕਦਾ ਬ੍ਰਹਮੰਡ ਦਾ ਚਿਤ੍ਰ ਖਿੱਚ ਦਿਤਾ ਜਿਸ ਵਿਚ ਚੰਦਰਮਾ ਤੇ ਸੂਰਜ ਦੀਪਕ ਬਣ ਗਏ, ਤਾਰਕਾ ਮੰਡਲ ਇਕ ਦਮਕਦਾ ਥਾਲ ਬਣ ਗਿਆ ਤੇ ਪਵਨ ਚੋਰ ਕਰਦੀ ਮਹਿਸੂਸ ਹੋਈ। ਕੈਸੀ ਸੁਹਣੀ ਸੀ ਇਹ ਕੁਦਰਤ ਦੀ ਨਿਤਾਪ੍ਰਤ ਹੋ ਰਹੀ ਕਾਦਰ ਦੀ ਆਰਤੀ। ਇਸ ਆਰਤੀ ਰਾਹੀਂ ਗੁਰੂ ਨਾਨਕ ਨੇ ਇਹ ਅਨੁਭਵ ਕਰਾਇਆ ਕਿ ਸ੍ਰਿਸ਼ਟੀ ਵਿਚ ਦੋ ਹੀ ਪੂਜਯ ਤੇ ਸਮਝਣ ਵਾਲੇ ਤੱਤ ਹਨ। ਇਕ ਕਾਦਰ ਜੋ ਜੋਤਸਰੂਪ ਤੇ ਅਨਹਦ ਸੰਗੀਤ ਰੂਪ ਹੈ। ਦੂਸਰੇ ਕੁਦਰਤ ਜਿਸ ਵਿਚ ਉਸ ਦੀ ਕਲਾ ਸਮਾਈ ਹੋਈ ਹੈ। ਇਨ੍ਹਾਂ ਦੋਨਾਂ ਨੂੰ ਸਮਝੇ ਬਗ਼ੈਰ, ਇਨ੍ਹਾਂ ਦੋਨਾਂ ਦੀ ਉਪਾਸਨਾਂ ਬਗ਼ੈਰ, ਕੋਈ ਧਰਮ ਸਫਲ ਨਹੀਂ ਹੋ ਸਕਦਾ। ਪਾਂਡੇ ਖ਼ਾਮੋਸ਼ ਹੋ ਗਏ ਅਰ ਵੈਰਾਗ ਵਿਚ ਆ ਕੇ ਗੁਰੂ ਸਾਹਿਬ ਦੇ ਚਰਨੀਂ ਲਗੇ। ਜਗਨ ਨਾਥ ਪੁਰੀ ਦੇ ਰਾਜੇ ਕ੍ਰਿਸ਼ਨ ਲਾਲ ਨੇ ਜਗਨਨਾਥ ਮੰਦਰ ਦੇ ਬਿਲਕੁਲ ਸਾਹਮਣੇ ਬਾਬੇ ਨਾਨਕ ਦੀ ਧਰਮਸਾਲ ਬਣਵਾਈ ਜੋ ਹੁਣ ਤਕ ਕਾਇਮ ਹੈ। ਜਗਨਨਾਥ ਪੁਰੀ ਦਾ ਮੁਖੀ ਪਾਂਡਾ ਜਿਸ ਦਾ ਨਾਮ ਕਲਜੁਗ ਸੀ ਗੁਰੂ ਸਾਹਿਬ ਦੇ ਚਰਨੀਂ ਲਗਾ।

**ਕਲਜੁਗ ਪਾਂਡਾ :**

ਜਨਮ ਸਾਖੀਆਂ ਵਿਚ ਬਾਬੇ ਨਾਨਕ ਦਾ ਕਲਜੁਗ ਨਾਲ ਮੇਲ ਦਸਿਆ ਹੈ। ਇਹ ਕਲਜੁਗ ਪੁਰੀ ਦਾ ਮੁਖੀ ਪਾਂਡਾ ਸੀ ਜਿਸ ਦੀ ਸੰਤਾਨ ਹੁਣ ਤਕ ਗੁਰੂ ਨਾਨਕ ਦੀ ਧਰਮਸਾਲ ਦੀ ਦੇਖ ਭਾਲ ਕਰਦੀ ਆ ਰਹੀ ਹੈ। ਜਨਮ ਸਾਖੀਆਂ ਨੇ ਇਸ ਬਾਰੇ ਬਿਲਕੁਲ ਮਨੋ ਕਲਪਤ ਕਹਾਣੀ ਬਣਾ ਲਈ ਹੈ। ਕਲਜੁਗ ਪਾਂਡਾ ਜਗਨ ਨਾਥ ਮੰਦਰ ਦਾ ਮੁਖੀ ਪਾਂਡਾ ਹੋਣ ਕਾਰਨ ਚੜ੍ਹਾਵੇ ਦਾ ਬਹੁਤ ਸਾਰਾ ਹਿੱਸਾ ਇਸੇ ਨੂੰ ਜਾਂਦਾ ਸੀ। ਇਸ ਦੇ ਮਨ ਉਤੇ ਗੁਰੂ ਸਾਹਿਬ ਦੀ ਬਾਣੀ ਤੇ ਉਪਦੇਸਾਂ ਦਾ ਇਤਨਾ ਅਸਰ ਹੋਇਆ ਕਿ ਇਹ ਦੂਸਰੇ ਦਿਨ ਹੀਰੇ ਜਵਾਹਰਾਤ ਦੇ ਥਾਲ ਲੈ ਕੇ ਗੁਰੂ ਸਾਹਿਬ ਨੂੰ ਰੀਝਾਣ ਲਈ ਹਾਜ਼ਰ ਹੋਇਆ। ਗੁਰੂ ਸਾਹਿਬ ਨੇ ਅਸ਼ੀਰਵਾਦ ਦਿਤੀ, ਪਰ ਉਸ ਦੇ ਜਵਾਹਰਾਤਾਂ ਦੇ ਥਾਲਾਂ ਪ੍ਰਤੀ ਇਹ ਸ਼ਬਦ ਉਚਾਰ ਕੇ ਲੈਣੋਂ ਇਨਕਾਰ ਕਰ ਦਿਤਾ :

ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥
ਕਸਤੂਰਿ ਕੁੰਗੂ ਅਗਰ ਚੰਦਨਿ ਲੀਪਿ ਆਵੈ ਚਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤ ਨਾ ਆਵੈ ਨਾਉ ॥
ਹਰਿ ਬਿਨ ਜੀਉ ਜਲਿ ਬਲਿ ਜਾਉ ॥
ਮੈਂ ਆਪਣਾ ਗੁਰੁ ਪੂਛਿ ਦੇਖਿਆ ਅਵਰ ਨਾਹੀ ਥਾਉ ॥
ਧਰਤੀ ਤਾ ਹੀਰੇ ਲਾਲ ਜੜਤੀ ਪਲਘ ਲਾਲਿ ਜੜਾਉ ॥
ਮੋਹਣੀ ਮੁਖ ਮੋਹਣੀ ਸੋਹੇ ਕਰੇ ਰੰਗ ਪਸਾਉ ॥
ਮਤ ਦੇਖ ਭੂਲਾ ਵੀਸਰੇ ਤੇਰਾ ਚਿਤ ਨ ਆਵੈ ਨਾਉ ॥

ਮ: ੧ : ਸ੍ਰੀਰਾਗ, ੧੪।

ਕਲਜੁਗ ਪਾਂਡਾ ਗੁਰੂ ਸਾਹਿਬ ਦੇ ਧਨ ਧਾਮ ਤੇ ਰਾਜਸੀ ਐਸ਼ੁਰਜਾਂ ਵਲੋਂ ਨਿਰਲੇਪਤਾ ਦੇਖ ਕੇ ਦੰਗ ਰਹਿ ਗਿਆ। ਗੁਰੂ ਸਾਹਿਬ ਲਈ ਕਲਜੁਗ ਦੇ ਹੀਰੇ ਲਾਲ ਤੁਛ ਸਨ ਤੇ ਉਨ੍ਹਾਂ ਦੇ ਜੀਵਨ ਆਦਰਸ਼ ਲਈ ਨਿਰਾਰਥਕ ਸਨ। ਕਲਜੁਗ ਨੇ ਆਪਣੀ ਸਾਰੀ ਪੂੰਜੀ ਗੁਰੂ ਸਾਹਿਬ ਦੇ ਮਿਸ਼ਨ ਦੇ ਪ੍ਰਚਾਰ ਲਈ ਲਾਉਣ ਦਾ ਫੈਸਲਾ ਕਰ ਲਿਆ। ਇਥੇ ਮਿਠੇ ਪਾਣੀ ਦੀ ਕਿਲਤ ਸੀ। ਗੁਰੂ ਸਾਹਿਬ ਨੇ ਆਪਣੇ ਆਸੇ ਨਾਲ ਇਕ ਥਾਂ ਨਿਸ਼ਾਨ ਲਾਇਆ ਅਤੇ ਉਥੇ ਬਾਉਲੀ ਖੋਦੀ। ਇਹ ਖੂਹ ਹੁਣ ਤਕ ਕਾਇਮ ਹੈ। ਇਸ ਦਾ ਪਾਣੀ ਮਿਠਾ ਹੈ।[੧੪] ਪੁਰੀ ਦੀ ਮੰਜੀ ਇਸ ਨੂੰ ਗੁਰੂ ਸਾਹਿਬ ਨੇ ਦਿਤੀ। ਜਦ ਗਿਆਨੀ ਗਿਆਨ ਸਿੰਘ ੧੯੭੦ ਵਿਚ ਪੁਰੀ ਗਏ ਤੇ ਇਸ ਕਲਜੁਗ ਪਾਂਡੇ ਦੀ ਸੰਤਾਨ ਤੇ ਜਾਂਨਸ਼ੀਨ ਪਾਂਡਾ ਭਗਵਾਨ ਦਾਸ ਕਲਜੁਗ ਇਨ੍ਹਾਂ ਨੂੰ ਮਿਲਿਆ। ਗਿਆਨੀ ਜੀ ਇਸ ਪਾਸ ਤ੍ਰਿੰਨ ਮਹੀਨੇ ਰਹੇ।[੧੫]

## ਗੁਰੂ ਨਾਨਕ ਜੀ ਦਾ ਸ੍ਰੀ ਚੈਤਨਿਆ ਮਹਾਪ੍ਰਭੂ ਨਾਲ ਮੇਲ :

ਹੁਣ ਤਕ ਇਤਿਹਾਸਕਾਰਾਂ ਨੂੰ ਇਸ ਗੱਲ ਦਾ ਬਿਲਕੁਲ ਇਲਮ ਨਹੀਂ ਸੀ ਕਿ ਗੁਰੂ ਨਾਨਕ ਦੇਵ ਜੀ ਦਾ ਸ੍ਰੀ ਚੈਤਨਿਆ ਨਾਲ ਮੇਲ ਹੋਇਆ। ਲੇਖਕ ਨੂੰ ਕਟਕ ਦੀ ਪ੍ਰਾਚੀਨ ਸੰਮਤੀ ਲਾਇਬਰੇਰੀ ਵਿਚ ਇਕ ਉੜੀਆ ਹੱਥ ਲਿਖਤ ਮਿਲੀ ਜਿਸ ਦਾ ਨਾਮ ਹੈ 'ਚੈਤੰਨਿਆ ਭਾਗਵਤ'। ਇਸ ਦੇ ਲੇਖਕ ਦਾ ਨਾਮ ਹੈ ਈਸ਼ਵਰ ਦਾਸ। ਇਹ ਦੋ ਜਿਲਦਾਂ ਵਿਚ ਹੈ। ਇਕ ਬੰਗਾਲੀ ਵਿਦਵਾਨ ਤੋਂ ਸੋਅ ਮਿਲੀ ਸੀ ਕਿ ਇਸ ਵਿਚ ਗੁਰੂ ਨਾਨਕ ਸੰਬੰਧੀ ਕੁਝ ਹੈ। ਮੇਰੀ ਹੈਰਾਨੀ ਦੀ ਹਦ ਨਾ ਰਹੀ, ਜਦ ਇਸ ਵਿਚ ਗੁਰੂ ਨਾਨਕ ਤੇ ਸ੍ਰੀ ਚੈਤੰਨਿਆਂ ਦੇ ਮੇਲ ਤੇ ਪ੍ਰਸਪਰ ਪ੍ਰੇਮ ਦਾ ਬੜਾ ਯਥਾਰਥ ਚਿਤਰ ਮਿਲਿਆ।[੧੬]

ਇਸ ਸਾਲ ਚੈਤੰਨਿਆ ਮਹਾਪ੍ਰਭੂ ਇਥੇ ਪੱਕੇ ਤੌਰ ਤੇ ਪੁਰੀ ਵਿਚ ਰਹਿਣ ਲਗ ਪਏ ਸਨ। ਰੱਥ ਯਾਤ੍ਰਾ ਦੇ ਮੇਲੇ ਵਿਚ ਭਾਗ ਲੈਣ ਲਈ ਸ੍ਰੀ ਚੈਤੰਨਿਆ ਦੇ ਪ੍ਰਸਿਧ ਚੇਲੇ, ਰੂਪ, ਸਨਾਤਨ, ਜਗਾਈ, ਮਧਾਈ ਇਥੇ ਆਏ ਹੋਏ ਸਨ। ਉਂਝ ਇਹ ਚੇਲੇ ਬਹੁਤ ਘੱਟ ਪੁਰੀ ਆਉਂਦੇ ਸਨ। ਰੂਪ ਤੇ ਸਨਾਤਨ ਤਾਂ ਸ਼ਾਇਦ ਇਕ ਦੋ ਵਾਰ ਹੀ ਪੁਰੀ ਆਏ।

ਚੈਤੰਨਿਆ ਭਾਗਵਤ ਵਿਚ ਈਸ਼ਵਰ ਦਾਸ ਨੇ ਗੁਰੂ ਨਾਨਕ ਤੇ ਸ੍ਰੀ ਚੈਤੰਨਿਆ ਦੇ ਸਾਂਝੇ ਸਤਿਸੰਗ ਤੇ ਮੇਲ ਬਾਰੇ ਇਹ ਛੰਦ ਉੜੀਆ ਭਾਸ਼ਾ ਵਿਚ ਲਿਖੇ ਹਨ :

ਸ੍ਰੀ ਨਿਵਾਸ ਜੇ ਬਿਸੰਭਰ ॥
ਕੀਰਤਨ ਮਧੇ ਵਿਹਾਰ ॥
ਨਾਨਕ ਸਾਰੰਗ ਏ ਦੁਈ ॥
ਰੂਪ ਸਨਾਤਨ ਦੁਇ ਭਾਈ ॥
ਜਗਾਇ ਮਧਾਇ ਏਕਤ੍ਰ ॥
ਕੀਰਤਨ ਕਰੰਤਿ ਏ ਨਰਿਤ ॥

ਚੈਤਨਿਆ ਭਾਗਵਤ ੬੧।

ਸ੍ਰੀ ਪੂਜਯ ਚੈਤਨਿਆ ਮਹਾਪ੍ਰਭੂ (ਸ੍ਰੀ ਨਿਵਾਸ) ਕੀਰਤਨ ਵਿਚ ਗੁਰੂ ਨਾਨਕ ਤੇ ਉਨ੍ਹਾਂ ਦੇ ਸਾਥੀ ਸਾਰੰਗ ਨਾਲ ਮਸਤ ਮਗਨ ਹੋ ਗਏ। ਇਸ ਕੀਰਤਨ ਸਮੇਂ (ਸ੍ਰੀ ਚੈਤੰਨਿਆ ਦੇ ਸਾਥੀ) ਰੂਪ ਸਨਾਤਨ ਦੋਨੋਂ ਭਰਾ ਵੀ ਸਨ।[੧੭] ਜਗਾਇ ਮਧਾਇ ਵੀ ਇਸ ਸਤਿਸੰਗ ਇਕਤ੍ਰਤਾ ਵਿਚ ਸਨ। ਇਹ ਕੀਰਤਨ ਕਰਦੇ ਸਨ ਤੇ ਵੈਸ਼ਨਵ ਸਾਥੀ ਨਚਦੇ ਸਨ।

ਨਾਗਰ ਪੁਰਖੋਤਮ ਦਾਸ ॥
ਜੰਗਲੀ ਨੰਦਿਨੀ ਤਾ ਪਾਸ ॥

ਨਾਨਕ ਸਹਿਤੇ ਗਹਿਨ ॥
ਗੋਪਾਲ ਗੁਰੂ ਸੰਗ ਤੇਨ ॥
ਸੰਗੇ ਤ ਮੱਤ ਬਲਰਾਮ ॥
ਵਿਹਾਰ ਨੀਲਗਰੀ ਧਾਮ ॥

ਚੈਤਨਿਆ ਮਹਾਪ੍ਰਭੂ ਅਧਿ: ੬੪ ।

ਇਸ ਕੀਰਤਨ ਮੰਡਲ ਵਿਚ (ਜਿਸ ਵਿਚ ਸ੍ਰੀ ਚੈਤੰਨਿਆ ਤੇ ਗੁਰੂ ਨਾਨਕ ਕੀਰਤਨ ਕਰਦੇ ਸਨ) ਨਾਗਰ ਪੁਰਸ਼ੋਤਮ ਵੀ ਸੀ । ਸ੍ਰੀ ਚੈਤੰਨਿਆ ਦੇ ਸ਼ਿਸ਼ ਜੰਗਲੀ ਨੰਦਨੀ ਵੀ ਉਨ੍ਹਾਂ ਪਾਸ ਸਨ । ਇਥੇ ਹੀ ਗੁਪਾਲ ਗੁਰੂ ਵੀ ਸੀ (ਜਿਨ੍ਹਾਂ ਦਾ ਗੁਰੂ ਨਾਨਕ ਨਾਲ ਅਨਿਨ ਭਗਤੀ ਭਾਵ ਹੋ ਗਿਆ) ਏਥੇ ਹੀ ਨਿਤਿਆਨੰਦ ਪ੍ਰਭੂ ਵੀ ਸੀ ਜਿਸ ਨੂੰ ਬਲਰਾਮ ਦਾ ਅਵਤਾਰ ਸਮਝਦੇ ਸਨ । ਇਨ੍ਹਾਂ ਨੇ ਸਭਨਾਂ ਨੂੰ ਮਿਲ ਕੇ ਨੀਲਗਰੀ ਧਾਮ (ਜਗਨ ਨਾਥ ਪੁਰੀ) ਵਿਖੇ ਰਲ ਕੇ ਕੀਰਤਨ ਕੀਤਾ ।

ਇਹ ਗ੍ਰੰਥ ਸੋਲ੍ਹਵੀਂ ਸਦੀ ਦੇ ਅਖ਼ੀਰ ਗੁਰੂ ਨਾਨਕ ਦੇ ਇਥੇ ਪਹੁੰਚਣ ਸਮੇਂ ਤੋਂ ਕੁਝ ਸਾਲ ਉਪਰੰਤ ਹੀ ਲਿਖਿਆ ਗਿਆ ਸੀ । ਇਸੇ ਗ੍ਰੰਥ ਦੇ ਅਧਿਆਏ ੪੭ ਵਿਚ ਲੇਖਕ ਲਿਖਦਾ ਹੈ ਕਿ ਗੁਰੂ ਨਾਨਕ ਦੀ ਸੇਵਾ ਲਈ ਸ੍ਰੀ ਚੈਤਨਿਆਂ ਨੇ ਆਪਣੇ ਸੇਵਕ ਉਦਿਯਾਤਾ ਨੂੰ ਨੀਅਤ ਕੀਤਾ । ਇਸ ਤੋਂ ਪਤਾ ਲਗਦਾ ਹੈ ਕਿ ਸ੍ਰੀ ਚੇਤਨਿਆ ਦੇ ਦਿਲ ਵਿਚ ਗੁਰੂ ਸਾਹਿਬ ਲਈ ਬੜਾ ਆਦਰ ਸਤਿਕਾਰ ਪੈਦਾ ਹੋ ਗਿਆ । ਸ੍ਰੀ ਚੈਤਨਿਆ ਤੇ ਗੁਰੂ ਨਾਨਕ ਦਾ ਮਿਲਾਪ ੧੫੧੨ ਈ: ਜਾਂ ਇਸ ਤੋਂ ਇਕ ਦੋ ਸਾਲ ਪਿਛੋਂ ਹੋ ਸਕਦਾ ਹੈ ਪਹਿਲਾਂ ਨਹੀਂ । ਰੂਪ ਤੇ ਸਨਾਤਨ ਆਪਣੀ ਜ਼ਿੰਦਗੀ ਵਿਚ ਸਿਰਫ਼ ਇਕ ਦੋ ਵਾਰ ਪੁਰੀ ਗਏ । ਜੇ ਕਰ ਇਹ ਪਤਾ ਚਲ ਜਾਏ ਕਿ ਇਹ ਵਿਦਵਾਨ ਬਨਾਰਸ ਤੋਂ ਕਿਸ ਸਾਲ ਰੱਥ ਯਾਤ੍ਰਾ ਦੇ ਦਰਸ਼ਨ ਲਈ ਪੁਰੀ ਗਏ ਤਾਂ ਸਾਨੂੰ ਸ੍ਰੀ ਚੈਤਨਿਆ ਤੇ ਗੁਰੂ ਨਾਨਕ ਦੇ ਮੇਲ ਦਾ ਨਿਸ਼ਚਿਤ ਸੰਮਤ ਤੇ ਮਹੀਨਾ ਵੀ ਮਿਲ ਜਾਏਗਾ ।

ਚੈਤਨਿਆ ਭਾਗਵਤ ਗਰੰਥ ਵਿਚ ਗੁਰੂ ਨਾਨਕ ਦੇ ਇਕ ਸਾਥੀ ਦਾ ਨਾਮ ਸਾਰੰਗ ਦਿਤਾ ਹੈ । ਜਾਪਦਾ ਹੈ ਕਿ ਇਹ ਬਾਬੇ ਨਾਨਕ ਦਾ ਕੋਈ ਬੰਗਾਲੀ ਸਾਥੀ ਸੀ ਜੋ ਪੁਰੀ ਵਿਚ ਪ੍ਰਸਿਧ ਹੋਇਆ । ਗੁਰੂ ਨਾਨਕ ਦਾ ਪੁਰੀ ਵਿਚ ਪ੍ਰਭਾਵ ਬਹੁਤ ਚਿਰ ਪਿਛੋਂ ਤੱਕ ਰਿਹਾ । ਗੁਰੂ ਅਰਜਨ ਦੇਵ ਜੀ ਦੇ ਸਮੇਂ ਪੁਰੀ ਵਿਖੇ ਇਕ ਵਿਦਵਾਨ ਹੋਇਆ ਹੈ ਜਿਸ ਦਾ ਨਾਮ ਰਾਮ ਨਰਾਇਣ ਮਿਸਰਾ ਸੀ । ਇਸਨੇ ਬੰਗਾਲੀ ਵਿਚ ਦਸਮ ਸਿਕੰਧ (ਜਿਸ ਵਿਚ ਕ੍ਰਿਸ਼ਨ ਚਰਿਤ੍ਰ ਹੈ ਤੇ ਜਿਸਦਾ ਅਨੁਵਾਦ ਦਸਵੇਂ ਪਾਤਸ਼ਾਹ ਨੇ ਦਸਮ ਗ੍ਰੰਥ ਵਿਚ ਕੀਤਾ ਹੈ) ਦਾ ਉੜੀਆ ਅਨੁਵਾਦ ਕੀਤਾ । ਉੜੀਆ ਅਨੁਵਾਦ ਸ਼ੁਰੂ ਕਰਨ ਤੋਂ ਪਹਿਲਾਂ ਇਹ ਲੇਖਕ ਗੁਰੂ ਨਾਨਕ ਨੂੰ ਆਪਣੇ ਗਰੰਥ ਵਿਚ ਇਉਂ ਨਮਸਕਾਰ ਕਰਦਾ ਹੈ :

ਬੰਦੇ ਸ੍ਰੀ ਨਾਨਕ ਗੁਰੂਨ
ਸਤਗ ਬੋਧ, ਗੁਰੂ ਗੁਰੂਨ ॥

ਰਾਮ ਨਰਾਇਣ ਮਿਸਰਾ : ਭਾਵਭਾਵਿਕ (ਮੰਗਲਾ ਚਰਨ) ॥

"ਨਮਸਕਾਰ ਤੇ ਬੰਦਨਾ ਹੈ ਮੇਰੀ ਸ੍ਰੀ ਗੁਰੂ ਨਾਨਕ ਦੇਵ ਨੂੰ ਜੋ ਸਭ ਵੇਦਾਂ ਦਾ ਗਿਆਤਾ ਹੈ ਅਤੇ ਸਭ ਗੁਰੂਆਂ ਦਾ ਗੁਰੂ ਹੈ। ਉਸ ਦੇ ਸ਼ਿਸ਼ ਮਹਾਨ ਜਗਤ ਗੁਰੂ ਦੇ ਸਿੱਖ ਅਖਵਾਂਦੇ ਹਨ।" ਰਾਮ ਨਰਾਇਣ ਮਿਸ਼ਰਾ ਪ੍ਰਗਟ ਪਹਾਰੇ ਦੋ ਸਿਫ਼ਤਾਂ ਗੁਰੂ ਸਾਹਿਬ ਦੀਆਂ ਕਰਦਾ ਹੈ। ਇਕ ਉਹ ਵੇਦਾਂ ਸ਼ਾਸਤ੍ਰਾਂ ਦੇ ਪਰਮ ਗਿਆਤਾ ਸਨ ਦੂਸਰੇ ਉਹ ਗੁਰੂਆਂ ਦੇ ਗੁਰੂ ਜਗਤ ਗੁਰੂ ਸਨ।[੨੧]

ਚੈਤਨਿਆ ਭਾਗਵਤ ਵਿਚ ਲਿਖਿਆ ਹੈ ਕਿ ਸ੍ਰੀ ਚੈਤਨਿਆ ਦਾ ਚੇਲਾ ਗੁਪਾਲ ਗੁਰੂ ਜਿਸ ਨੂੰ ਬਲਰਾਮ ਦਾ ਅਵਤਾਰ ਮੰਨਦੇ ਸਨ, ਗੁਰੂ ਦਾ ਬਹੁਤ ਸ਼ਰਧਾਲੂ ਹੋ ਗਿਆ। ਇਸ ਨੇ ਸਤਿਗੁਰੂ ਦੀ ਬੜੀ ਸੇਵਾ ਕੀਤੀ ਅਤੇ ਇਸ ਨੇ ਗੁਰੂ ਸਾਹਿਬ ਦੇ ਬਹੁਤ ਸਾਰੇ ਵਿਚਾਰ ਵੀ ਅਪਨਾਏ। ਜੇ ਕਰ ਗੁਪਾਲ ਗੁਰੂ ਬਾਰੇ ਕੋਈ ਪੁਰਾਣੀ ਲਿਖਤ ਮਿਲੇ ਤਾਂ ਉਸ ਵਿਚ ਸਾਨੂੰ ਹੋਰ ਵੀ ਵਾਕਫ਼ੀਅਤ ਗੁਰੂ ਨਾਨਕ ਦੇ ਪੁਰੀ ਦੇ ਮਹਾਤਮਾ ਲੋਕਾਂ ਉਤੇ ਪ੍ਰਭਾਵ ਬਾਰੇ ਮਿਲ ਸਕਦੀ ਹੈ।[੨੨]

ਜਗਨ ਨਾਥ ਪੁਰੀ ਇਸ ਸਮੇਂ ਵੈਸ਼ਨਵਾਂ ਦਾ ਕੇਂਦਰ ਸੀ। ਕੁਝ ਸਦੀਆਂ ਪਹਿਲਾਂ ਇਹ ਬੋਧੀਆਂ ਦਾ ਸਭ ਤੋਂ ਵਡਾ ਕੇਂਦਰ ਸੀ।[੧੮] ਚੇਤਰ ਵਿਚ ਜਿਸ ਦਿਨ ਅੱਜ ਕਲ੍ਹ ਰਥ ਯਾਤਰਾ ਦਾ ਜਲੂਸ ਨਿਕਲਦਾ ਹੈ, ਅਸੋਕ ਦੇ ਸਮੇਂ ਅਤੇ ਬਹੁਤ ਕਾਲ ਪਿਛੋਂ ਵੀ ਇਥੇ ਮਹਾਤਮਾ ਬੁੱਧ ਦੇ ਇਕ ਦੰਦ ਦਾ ਜਲੂਸ ਨਿਕਲਦਾ ਸੀ। ਚੀਨੀ ਯਾਤਰੀ ਫ਼ਾਹਿਨਸੇਨ ਨੇ ਸਤਵੀਂ ਸਦੀ ਵਿਚ ਇਹ ਮਹਾਤਮਾ ਬੁੱਧ ਦੇ ਦੰਦ ਦਾ ਜਲੂਸ ਆਪ ਅੱਖੀਂ ਡਿੱਠਾ ਹੈ। ਇਸ ਜਲੂਸ ਦਾ ਬੜਾ ਯਥਾਰਥ ਚਿਤਰ ਉਸ ਨੇ ਦਿਤਾ ਹੈ।[੧੯] ਜਾਪਦਾ ਹੈ ਕਿ ਜਦ ਵੈਸ਼ਨਵ ਰਾਜਿਆਂ ਨੇ ਇਸ ਥਾਂ ਉਤੇ ਜਬਰਦਸਤੀ ਕਬਜ਼ਾ ਕੀਤਾ ਉਨ੍ਹਾਂ ਨੇ ਮਹਾਤਮਾ ਬੁੱਧ ਦੇ ਬੁੱਤ ਨੂੰ ਹੀ ਤੋੜ ਭੰਨ ਕੇ ਕ੍ਰਿਸ਼ਨ ਦੀ ਅਧੂਰੀ ਮੂਰਤੀ ਬਣਾ ਲਿਆ। ਇਸ ਨੂੰ ਪੂਜਯ ਬਨਾਉਣ ਲਈ ਮਿਥਿਹਾਸਕ ਕਹਾਣੀ ਘੜ ਲਈ। ਮਹਾਤਮਾ ਬੁੱਧ ਦੇ ਬੁੱਤ ਦੀ ਥਾਂ ਕ੍ਰਿਸ਼ਨ ਦੇ ਅਧੂਰੇ ਬੁੱਤ ਦੀ ਪੂਜਾ ਹੋਣ ਲਗ ਪਈ। ਜਿਵੇਂ ਤੇ ਜਿਸ ਦਿਨ ਮਹਾਤਮਾ ਬੁੱਧ ਦੇ ਦੰਦ ਦਾ ਜਲੂਸ ਕਢਿਆ ਜਾਂਦਾ ਸੀ, ਉਸੇ ਦਿਨ ਤੇ ਉਸੇ ਢੰਗ ਨਾਲ ਕ੍ਰਿਸ਼ਨ ਦੀ ਮੂਰਤੀ ਦਾ ਜਲੂਸ ਨਿਕਲਣ ਲਗ ਪਿਆ।[੨੦] ਇਸ ਅਸਥਾਨ ਉਤੇ ਰਾਮਨੁਜ, ਰਾਮਾਨੰਦ, ਕਬੀਰ ਤੇ ਹੋਰ ਅਨੇਕਾਂ ਮਹਾਂਪੁਰਸ਼ ਆਂਦੇ ਰਹੇ। ਸਮੇਂ ਦੇ ਚੱਕਰ ਨੇ ਇਸ ਬੁੱਧ ਮੱਤ ਦੇ ਕੇਂਦਰ ਨੂੰ ਵੈਸ਼ਨਵ ਮੱਤ ਦਾ ਕੇਂਦਰ ਬਣਾ ਦਿਤਾ। ਗੁਰੂ ਨਾਨਕ ਦੀ ਧਰਮਸਾਲਾ ਉਦਾਸੀਆਂ ਦੀ ਸੰਤਾਨ ਦੇ ਕਬਜ਼ੇ ਵਿਚ ਹੈ।[੨੨] ਇਨ੍ਹਾਂ ਨੇ ਅਜ ਕਲ੍ਹ ਗੁਰੂ ਗ੍ਰੰਥ ਦੀ ਬੀੜ ਦੇ ਨਾਲ ਨਾਲ ਸ੍ਰੀ ਚੰਦ ਤੇ ਉਦਾਸੀ ਮਹੰਤਾਂ ਦੇ ਬੁੱਤ ਵੀ ਰਖੇ ਹੋਏ ਹਨ।

## ਇਤਿਹਾਸਕ ਹਵਾਲੇ

੧. ਤਵਾਰੀਖ਼ ਗੁਰੂ ਖ਼ਾਲਸਾ, ੮੭।

੨. ਬ੍ਰੇਸਟਡ : ਕੋਲਕਟਾ ਪਾਸਟ ਐਂਡ ਪ੍ਰੇਜ਼ੈਂਟ, ੨।

੩. ਪੀਅਰਸਨ : ਈਸਟਰਨ ਇੰਟਰਲੂਡ, ੭।

੪. ਅਲਮਸਤ : ਸ੍ਰੀਨਗਰ ਵਿਚ ਪੈਦਾ ਹੋਇਆ ਸੀ। ਇਸ ਦਾ ਪਿਤਾ ਕਸ਼ਮੀਰ ਦਾ ਬ੍ਰਹਮਣ ਭਾਈ ਹਰੀ ਦਤ ਸੀ ਤੇ ਮਾਤਾ ਪ੍ਰਭਾ। ਸ੍ਰੀ ਚੰਦ ਤੋਂ ਇਨ੍ਹਾਂ ਨੂੰ ਸਿੱਖੀ ਪ੍ਰਾਪਤ ਹੋਈ। ਅਲਮਸਤ ਨੂੰ ਛੇਵੀਂ ਪਾਤਸ਼ਾਹੀ ਨੇ ਗੁਰ ਸਿਖੀ ਦ੍ਰਿੜਾਈ ਅਰ ਉਸ ਨੇ ਇਸ ਇਲਾਕੇ ਵਿਚ ਬੜਾ ਪ੍ਰਚਾਰ ਕੀਤਾ।

੫. ਤਵਾਰੀਖ਼ ਗੁਰੂ ਖ਼ਾਲਸਾ, ੨੧੭।

੬. ਗਿਆਨ ਸਿੰਘ, ਗੁਰੂ ਤੀਰਥ ਸੰਗ੍ਰਹਿ।

੭. ਗੁਰੂ ਨਾਨਕ ਚਮਤਕਾਰ, I, ੩੦੪।

੮. ਪ੍ਰਤਾਪ ਰੁਦ੍ਰ ਦੇਵ (੧੫੦੪—੧੫੩੪) ਨੇ ੨੮ ਸਾਲ ਰਾਜ ਕੀਤਾ। ਇਹ ਬੜਾ ਵਿਦਵਾਨ ਤੇ ਸ਼ਾਸਤ੍ਰਾਂ ਦਾ ਗਿਆਤਾ ਸੀ। ਇਸ ਦਾ ਝੁਕਾਉ ਬੁੱਧ ਮੱਤ ਵਲ ਸੀ, ਪਰ ਇਸ ਦੀ ਰਾਣੀ ਦਾ ਝੁਕਾਉ ਬ੍ਰਹਮਣ ਮੱਤ ਵਲ ਸੀ। ਪਹਿਲਾਂ ਇਸ ਨੇ ਬੋਧੀਆਂ ਦੀ ਬੜੀ ਸਹਾਇਤਾ ਕੀਤੀ। ਬ੍ਰਾਹਮਣਾਂ ਨੇ ਰਾਣੀ ਨਾਲ ਮਿਲ ਕੇ ਇਕ ਸਾਜ਼ਸ਼ ਕੀਤੀ,ਇਕ ਭਾਂਡੇ ਵਿਚ ਕੋਈ ਚੀਜ਼ ਰਾਣੀ ਨੇ ਛੁਪਾ ਦਿਤੀ ਤੇ ਦੋਹਾਂ ਧਿਰਾਂ ਤੋਂ ਪੁੱਛਿਆ ਕਿ ਆਪਣੀ ਅਨੁਭਵ ਸ਼ਕਤੀ ਨਾਲ ਦਸਣ ਕਿ ਉਸ ਵਿਚ ਕੀ ਹੈ। ਬ੍ਰਾਹਮਣਾਂ ਨੂੰ ਰਾਣੀ ਨੇ ਦਸ ਦਿਤਾ ਸੀ, ਸੋ ਉਨ੍ਹਾਂ ਨੇ ਠੀਕ ਦਸਿਆ। ਬੋਧੀ ਭਿਖੂ ਨਾ ਦਸ ਸਕੇ। ਪ੍ਰਤਾਪ ਰੁਦ੍ਰ ਨੇ ਗੁਸੇ ਵਿਚ ਬੋਧੀਆਂ ਨੂੰ ਦਰਬਾਰ ਵਿਚੋਂ ਕੱਢ ਦਿਤਾ ਅਤੇ ਉਨ੍ਹਾਂ ਦੀਆਂ ਸਭ ਪੋਥੀਆਂ ਸਾੜ ਦਿਤੀਆਂ ਸਿਵਾਏ ਦੋ ਗ੍ਰੰਥਾਂ ਦੇ। ਉਹ ਸਨ : ਅਮਰ ਸਿੰਘ ਤੇ ਬੀਰ ਸਿੰਘ। ਜਦ ੧੫੩੪ ਵਿਚ ਪ੍ਰਤਾਪ ਰੁਦ੍ਰ ਗੁਜ਼ਰਿਆ ਤੇ ਇਸ ਦੇ ੩੨ ਪੁੱਤਰ ਸਨ। ਇਸ ਦੇ ਵਜ਼ੀਰ ਗੋਬਿੰਦ ਵਿਦਿਆਧਰ ਨੇ ਸਾਰੇ ਦੇ ਸਾਰੇ ੩੨ ਪੁੱਤਰ ਕਤਲ ਕਰ ਦਿਤੇ ਅਤੇ ਆਪ ਗੱਦੀ ਉਤੇ ਬੈਠ ਗਿਆ। ਦੇ ਹਿਸਟਰੀ ਆਫ਼ ਉੜੀਸਾ : ਐਨ. ਕੇ, ਸਾਹੂ ਜਿ: I, ੨੦੧, ਜਿਲਦ II, ੨੪-੭॥

੯. J. A. S. B, ਜਿਲਦ LXIX ੧੯੦੦, ੧੯੬, ਹੋਰ ਦੇਖੋ ਮੰਡਲ ਪੰਜੀ : ਪ੍ਰਾਚੀ ਸੰਮਤੀ ਦੀ ਸੰਪਾਦਿਤ।

੧੦. ਐਨ. ਕੇ. ਸਾਹੂ : ਦੇ ਹਿਸਟਰੀ ਆਫ਼ ਉੜੀਸਾ, ੩੯੬।

੧੧. ਜਾਨ ਡਾਸਨ : ਕਲਾਸਿਕਲ ਡਿਕਸ਼ਨਰੀ ਆਫ਼ ਹਿੰਦੂ ਮਾਈਥਾਲੋਜੀ ਐਂਡ ਰਿਲਿਜਨ। ਥੰ; ੧੨੯।

੧੨. ਹਰੀਦਾਸ ਭਟਾਚਾਰੀਆ (ਸੰਪਾਦਿਤ) ਦੀ ਕਲਚਰਲ ਹੈਰੀਟੇਜ ਆਫ਼ ਇੰਡੀਆ IV, ੪੯੩।

੧੩. ਜਨਮ ਸਾਖੀ : ਭਾਈ ਮਨੀ ਸਿੰਘ, ੨੬੨।

੧੪. ਗੁਰੂ ਜੀ ਨੇ ਆਪਣੇ ਆਸੇ ਨਾਲ ਜੋ ਹੱਥ ਵਿਚ ਰਖਦੇ ਸੇ, ਜਲ ਦਾ ਚਸ਼ਮਾ ਕੱਢ ਦਿਤਾ। ਤਵਾਰੀਖ ਗੁਰੂ ਖ਼ਾਲਸਾ : ੯੧ ॥

੧੫. ਪਾਂਡੇ ਕਲਜੁਗ ਨੇ ਉਥੇ ਬਾਬੇ ਦੇ ਸਮੇਂ ਤੇ ਇਕ ਬਓਲੀ, ਇਕ ਧਰਮਸਾਲਾ ਬਣਾ ਦਿਤੀ। ਹੁਣ ਉਥੇ ਪਾਂਡਾ ਭਗਵਾਨ ਦਾਸ ਕਲਜੁਗ ਹੈ।

੧੬. ਸ੍ਰੀ ਚੈਤਨਿਆ ਦੇ ਜੀਵਨ ਲਈ ਦੇਖੋ (੧) ਜਾਦੂ ਨਾਥ ਸਰਕਾਰ : ਲਾਈਫ ਆਫ ਚੈਤਨਿਆ, (੨) ਡਾ: ਏ. ਕੇ. ਮਜੁਮਦਾਰ : ਲਾਈਫ਼ ਆਫ ਸ੍ਰੀ ਚੈਤਨਿਆ।

੧੭. ਰੂਪ ਤੇ ਸਨਾਤਨ ਦੋ ਵਿਦਵਾਨ ਭਰਾ ਸਨ, ਜੋ ਬਨਾਰਸ ਸ੍ਰੀ ਚੈਤਨਿਆ ਨੂੰ ਮਿਲੇ। ਇਨ੍ਹਾਂ ਨੇ ਬੰਗਾਲ ਵਿਚ ਇਕ ਮੁਸਲਮਾਨ ਨਵਾਬ ਦੇ ਦਰਬਾਰ ਵਿਚ ਕੰਮ ਕੀਤਾ ਸੀ ਕਿਉਂਕਿ ਇਹ ਮੁਸਲਮਾਨਾਂ ਦੇ ਮੇਲੀ ਹੋ ਗਏ ਸਨ, ਇਹ ਬਰਾਦਰੀ ਵਿਚੋਂ ਛੇਕੇ ਗਏ। ਇਹ ਸੰਸਕ੍ਰਿਤ ਦੇ ਬੜੇ ਵਿਦਵਾਨ ਸਨ ਅਤੇ ਸ੍ਰੀ ਚੈਤਨਿਆ ਬਾਰੇ ਬੜੀਆਂ ਪ੍ਰਭਾਵਸ਼ਾਲੀ ਪੁਸਤਕਾਂ ਲਿਖੀਆਂ।

੧੮. ਦਤਾ ਵਸਮਾਂ ਸੰਪਾਦਿਤ : ਬੀ. ਸੀ. ਲਾ ; ਇੰਡੀਅਨ ਐਂਟਿਕੁਅਰੀ ਮਈ ੧੯੩੬, ੯੪-੯੪।

੧੯. ਜੇਮਜ਼ ਲੇਗ ਦਾ ਅਨੁਵਾਦਿਤ ਫ਼ਾ ਹਿਨ, ੧੮-੧੯।

੨੦. ਮੇਜਰ ਫਰਗੁਸਨ : ਹਿਸਟਰੀ ਆਫ਼ ਆਰਕੀਟੈਕਚਰ, ੫੯੦।

੨੧. ਗੁਰੂ ਨਾਨਕ ਤੇ ਸ੍ਰੀ ਚੈਤਨਿਆ ਦੇ ਮੇਲ ਦੀ ਇਤਿਹਾਸਕ ਖੋਜ ਲੇਖਕ ਨੇ ਸਭ ਤੋਂ ਪਹਿਲਾ ੧੯੬੩ ਵਿਚ ਕੀਤੀ। ਇਸ ਦਾ ਜ਼ਿਕਰ ਮੇਰੇ ਪਾਸ ਡਾਕਟਰ ਬਿਮਲ ਬਿਹਾਰੀ ਮਜੁਮਦਾਰ ਨੇ ਤੇ ਇਕ ਹੋਰ ਵੈਸ਼ਨਵ ਵਿਦਵਾਨ ਨੇ ਕੀਤਾ, ਪਰ ਉਨ੍ਹਾਂ ਨੂੰ ਇਤਨਾ ਵੀ ਵਿਸ਼ਵਾਸ ਨਹੀਂ ਸੀ ਕਿ ਗੁਰੂ ਨਾਨਕ ਇਧਰ ਕਦੀ ਆਏ ਹੋਣ। ਮੈਂ ਕਟਕ ਜਾ ਕੇ ਇਸ ਉੜੀਆ ਲਿਖਤ ਦਾ ਅਧਿਐਨ ਕੀਤਾ, ਅਤੇ ਇਸ ਵਿਸ਼ੇ ਤੇ ਖੋਜ ਪਤਰ ਸਿੱਖ ਰਿਵਿਊ ੧੯੬੩ ਵਿਚ ਛਾਪਿਆ। ਇਸ ਖੋਜ ਬਾਰੇ ਭਾਰਤ ਦੀਆਂ ਸਾਰੀਆਂ ਰੋਜ਼ਾਨਾ ਅਖ਼ਬਾਰਾਂ ਨੇ ਖ਼ਬਰ ਛਾਪੀ। ਟਾਈਮਜ਼ ਆਫ਼ ਇੰਡੀਆ ਦੇ ਖ਼ਾਸ ਨਾਮਾਨਗਾਰ ਨੇ ਮੇਰੀ ਇਸ ਖੋਜ ਬਾਰੇ, ਤੇ ਇਸ ਸਮੇਂ ਵਿਚ ਕੀਤੀਆਂ ਹੋਰ ਖੋਜਾਂ ਬਾਰੇ, ਆਪਣੀ ਅਖ਼ਬਾਰ ਵਿਚ ਦੋ ਲੇਖ ਵੀ ਛਾਪੇ।

ਮੈਨੂੰ ਬੜੇ ਅਫਸੋਸ ਤੇ ਦੁੱਖ ਨਾਲ ਇਹ ਗੱਲ ਇਥੇ ਲਿਖਣੀ ਪਈ ਹੈ ਕਿ ਪ੍ਰਸਿਧ ਇਤਿਹਾਸਕਾਰ ਡਾ: ਗੰਡਾ ਸਿੰਘ ਨੇ ਇਹ ਸਾਰੀ ਦੀ ਸਾਰੀ ਖੋਜ ਥੋੜੀ ਬਹੁਤ ਅਦਲਾ ਬਦਲੀ ਕਰ ਕੇ ਆਪਣੇ ਨਾਮ ਤੇ ਪੰਜਾਬੀ ਯੂਨੀਵਰਸਿਟੀ ਦੇ ਛੇ-ਮਾਸਿਕ ਰਸਾਲੇ "ਪੰਜਾਬ ਪਾਸਟ ਐਂਡ ਪ੍ਰੈਜ਼ੈਂਟ ਜਿਲਦ III, ਭਾਗ ੧, ੨।" ਗੁਰੂ ਨਾਨਕ ਦੇਵ ਜੀ ਦੀ ਪੰਜਵੀ ਸ਼ਤਾਬਦੀ ਸਮੇਂ ਆਪਣੇ ਨਾਮ ਤੇ ਛਾਪ ਲਈ। ਹਾਲਾਂਕਿ ਡਾ: ਗੰਡਾ ਸਿੰਘ ਨੇ ਮੈਥੋਂ ਮੇਰਾ ਖੋਜ ਪਤਰ ਮੰਗਵਾਇਆ, ਪਰ ਉਨ੍ਹਾਂ ਨੇ ਇਤਨੀ ਖੇਚਲ ਨਹੀਂ ਕੀਤੀ ਆਪਣੇ ਪਾਠਕਾਂ ਨੂੰ ਦਸਣ ਦੀ ਕਿ ਇਹ ਖੋਜ ਕਿਥੋਂ ਪ੍ਰਾਪਤ

ਕੀਤੀ ਹੈ । ਇਸ ਕਿਸਮ ਦੀ ਦੂਸਰੇ ਵਿਦਵਾਨ ਦੀ ਮਿਹਨਤ ਦੀ ਲੁੱਟ ਖਸੁਟ ਡਾ: ਗੰਡਾ ਸਿੰਘ ਵਰਗੇ ਪ੍ਰਤਿਸ਼ਠਤ ਇਤਿਹਾਸਕਾਰ ਲਈ ਸ਼ੋਭਦੀ ਨਹੀਂ ਸੀ । ਸਿੱਖ ਇਤਿਹਾਸ ਵਿਚ ਖੋਜ ਦੇ ਖੇਤਰ ਇਤਨੇ ਖੁਲ੍ਹੇ ਹਨ ਕਿ ਮਿਹਨਤੀ ਇਤਿਹਾਸਕਾਰ ਤੀਹ ਸਾਲ ਲਗਾਤਾਰ ਖੋਜ ਕਰੀ ਜਾਣ ਤਾਂ ਨਵੇਂ ਤੋਂ ਨਵਾਂ ਮਸਾਲਾ ਮਿਲ ਸਕਦਾ ਹੈ । ਦਸ ਸਾਲ ਪੁਰਾਣੇ ਰਸਾਲਿਆਂ ਵਿਚੋਂ ਚੁੱਕ ਕੇ ਕਿਸੇ ਦੀ ਖੋਜ ਆਪਣੇ ਨਾਮ ਛਾਪ ਦੇਣਾ ਬੜੀ ਸੌਖੀ ਗੱਲ ਹੈ, ਪਰ ਇਖਲਾਕੀ ਤੌਰ ਤੇ ਗ਼ਲਤ ਹੈ । ਡਾ: ਗੰਡਾ ਸਿੰਘ ਨੇ ਆਪਣੇ ਲੇਖ ਥਲੇ ਪੁਸਤਕ ਸੂਚੀ ਦਿਤੀ ਹੈ, ਜਿਸ ਤੋਂ ਜਾਪਦਾ ਹੈ ਕਿ ਉਨ੍ਹਾਂ ਪੁਸਤਕਾਂ ਨੂੰ ਉਨ੍ਹਾਂ ਨੇ ਆਪਣੇ ਲੇਖ ਦਾ ਆਧਾਰ ਬਣਾਇਆ ਹੈ । ਜੇਕਰ ਸੱਚ ਮੁਚ ਹੀ ਇਨ੍ਹਾਂ ਪੁਸਤਕਾਂ ਦਾ ਡਾ: ਗੰਡਾ ਸਿੰਘ ਨੇ ਅਧਿਐਨ ਕੀਤਾ ਹੁੰਦਾ, ਤਾਂ ਉਹ ਸ੍ਰੀ ਚੈਤਨਿਆ ਦੇ ਪੁਰੀ ਪਹੁੰਚਣ ਤੇ ਰੂਪ ਅਰ ਸਨਾਤਨ ਨਾਲ ਮੇਲ ਬਾਰੇ ਐਸੀਆਂ ਘੋਰ ਗ਼ਲਤੀਆਂ ਨਾ ਕਰਦੇ ਜੋ ਕੋਈ ਵੀ ਵੈਸ਼ਨਵ ਮਤ ਦਾ ਵਿਦਵਾਨ ਪ੍ਰਵਾਨ ਕਰਨ ਨੂੰ ਤਿਆਰ ਨਹੀਂ । ਮੇਰੇ ਖੋਜ ਪਤਰ ਤੋਂ ਦੋ ਗੱਲਾਂ ਡਾ: ਗੰਡਾ ਸਿੰਘ ਨੇ ਭਿੰਨ ਲਿਖੀਆਂ ਹਨ ਜੋ ਇਤਿਹਾਸਕ ਤੌਰ ਤੇ ਗ਼ਲਤ ਹਨ ।

(i) ਭਾਈ ਕਾਹਨ ਸਿੰਘ ਦੇ ਮਹਾਨ ਕੋਸ਼ ਦਾ ਹਵਾਲਾ ਦੇ ਕੇ ਡਾ: ਗੰਡਾ ਸਿੰਘ ਲਿਖਦੇ ਹਨ ਕਿ ਗੁਰੂ ਨਾਨਕ ਜਗਨਨਾਥ ਪੁਰੀ ੧੫੦੯-੧੦ ਵਿਚ ਪਹੁੰਚੇ ਅਤੇ ਉਥੇ ਹੀ ਬੈਠੇ ਸ੍ਰੀ ਚੈਤਨਿਆ ਨੂੰ ਉਡੀਕਦੇ ਰਹੇ । ਕੁਝ ਮਹੀਨੇ ਬਾਅਦ ਸ੍ਰੀ ਚੈਤਨਿਆ ਉਥੇ ਪਹੁੰਚੇ ਅਤੇ ਦੋਹਾਂ ਮਹਾਪੁਰਸ਼ਾਂ ਦਾ ਮੇਲ ਹੋਇਆ !

ਇਸ ਉੜੀਆ ਲਿਖਤ, ਸ੍ਰੀ ਚੈਤਨਿਆ ਭਾਗਵਤ, ਵਿਚ ਸਪੱਸ਼ਟ ਲਿਖਿਆ ਹੈ ਕਿ ਸ੍ਰੀ ਚੈਤਨਿਆ ਪੁਰੀ ਵਿਖੇ ਪਹਿਲਾਂ ਆਏ ਹੋਏ ਸਨ । ਗੁਰੂ ਨਾਨਕ ਉਨ੍ਹਾਂ ਦੇ ਮਹਿਮਾਨ ਬਣ ਕੇ ਰਹੇ । ਸ੍ਰੀ ਚੈਤਨਿਆ ਨੇ ਆਪਣੇ ਸ਼ਿਸ਼ ਉਦਿਆਤ ਨੂੰ ਗੁਰੂ ਨਾਨਕ ਦੀ ਖ਼ਾਸ ਸੇਵਾ ਲਈ ਥਾਪਿਆ । ਸੋਂ ਡਾ: ਗੰਡਾ ਸਿੰਘ ਦਾ ਇਹ ਕਥਨ ਗ਼ਲਤ ਹੈ ਕਿ ਗੁਰੂ ਨਾਨਕ ਉਥੇ ਪਹਿਲਾਂ ਪਹੁੰਚੇ ਅਰ ਉਥੇ ਸ੍ਰੀ ਚੈਤਨਿਆ ਨੂੰ ਉਡੀਕਦੇ ਰਹੇ ।

(ii) ਦੂਸਰੇ ਡਾ: ਗੰਡਾ ਸਿੰਘ ਲਿਖਦੇ ਹਨ ਕਿ ਸ੍ਰੀ ਚੈਤਨਿਆ ਆਪਣੇ ਸ਼ਿਸ਼ ਰੂਪ ਸਨਾਤਨ ਸਮੇਤ ਪੁਰੀ ਪਹੁੰਚੇ । ਕੋਈ ਬੰਗਾਲ ਦਾ ਵੈਸ਼ਨਵ ਵਿਦਵਾਨ ਇਹ ਮੰਨਣ ਨੂੰ ਤਿਆਰ ਨਹੀਂ ਕਿ ਰੂਪ ਤੇ ਸਨਾਤਨ ਬੰਗਾਲ ਤੋਂ ਪੁਰੀ ਚੈਤਨਿਆ ਜੀ ਨਾਲ ੧੫੧੦ ਵਿਚ ਪਹੁੰਚੇ । ਰੂਪ ਸਨਾਤਨ ਦੇ ਨਾਲ ਸ੍ਰੀ ਚੈਤਨਿਆ ਨਾਲ ੧੫੧੦ ਤੋਂ ਪਿਛੋਂ ਬਨਾਰਸ ਹੋਇਆ । ਰੂਪ ਤੇ ਸਨਾਤਨ ਦਾ ਉਥੇ ਹੋਣਾ ਹੀ ਇਹ ਗੱਲ ਸਾਬਤ ਕਰਦਾ ਹੈ ਕਿ ਇਹ ਮੇਲ ੧੫੧੨ ਪਿਛੋਂ ਹੋਇਆ ।

ਇਉਂ ਮੇਰੇ ਖੋਜ ਪਤਰ ਤੋਂ ਦੋ ਗੱਲਾਂ ਜੋ ਡਾ: ਗੰਡਾ ਸਿੰਘ ਨੇ ਆਪਣੇ ਲੇਖ ਵਿਚ ਭਿੰਨ, ਲਿਖੀਆਂ, ਦੋਨੋਂ ਹੀ ਇਤਿਹਾਸਕ ਤੌਰ ਤੇ ਗ਼ਲਤ ਹਨ ।

# ਦੱਖਣ ਦੀ ਉਦਾਸੀ ਤੇ ਲੰਕਾ ਦੀ ਯਾਤ੍ਰਾ

ਸਭ ਪ੍ਰਾਚੀਨ ਇਤਿਹਾਸਕ ਲਿਖਤਾਂ ਇਸ ਗੱਲ ਤੇ ਸਹਿਮਤ ਹਨ ਕਿ ਗੁਰੂ ਨਾਨਕ ਦੇਵ ਜੀ ਪਹਿਲਾਂ ਪੂਰਬ ਨੂੰ, ਫੇਰ ਦੱਖਣ ਨੂੰ ਤੇ ਉਸ ਤੋਂ ਉਪਰੰਤ ਉੱਤਰੀ ਭਾਰਤ ਤੇ ਅੰਤ ਪੱਛਮੀ ਦੇਸ਼ਾਂ ਦੀ ਯਾਤ੍ਰਾ ਤੇ ਗਏ। ਇਸ ਤੋਂ ਕਈ ਲੇਖਕਾਂ ਨੇ ਸਹਿਜੇ ਹੀ ਅਨੁਮਾਨ ਲਾ ਲਿਆ ਕਿ ਗੁਰੂ ਜੀ ਪਹਿਲਾਂ ਪੂਰਬ ਵਲ ਗਏ, ਅਤੇ ਪੂਰਬ ਦੀ ਉਦਾਸੀ ਤੋਂ ਵਾਪਸ ਪੰਜਾਬ ਆ ਕੇ ਦਖਣ ਨੂੰ ਗਏ। ਪਰ ਜਨਮ ਸਾਖੀਆਂ ਦੀ ਅੰਦਰੂਨੀ ਗੁਆਹੀ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰੂ ਜੀ ਪੂਰਬ ਤੋਂ ਵਾਪਸ ਪੰਜਾਬ ਨਹੀਂ ਆਏ ਬਲਕਿ ਉਥੋਂ ਸਿਧੇ ਦੱਖਣ ਨੂੰ ਲੰਕਾ ਵਲ ਚਲੇ ਗਏ। ਗੁਰੂ ਜੀ ਦੀ ਪੂਰਬ ਦੀ ਉਦਾਸੀ, ਆਸਾਮ ਤੇ ਬੰਗਾਲ ਦੀ ਯਾਤ੍ਰਾ ਉਪਰੰਤ ਜਗਨ ਨਾਥ ਪੁਰੀ, ਉੜੀਸਾ ਵਿਖੇ ਸਮਾਪਤ ਹੋਈ। ਏਥੋਂ ਗੁਰੂ ਜੀ ਪੰਜਾਬ ਵਾਪਸ ਨਹੀਂ ਆਏ ਬਲਕਿ ਸਿਧੇ ਸ੍ਰੀ ਰੰਗਮ, ਰਾਮੇਸ਼੍ਵਰਮ ਹੁੰਦੇ ਹੋਏ ਲੰਕਾ ਪਹੁੰਚੇ। ਜਿੰਨੇ ਵੀ ਮਹਾਪੁਰਸ਼ ਜਗਨ ਨਾਥ ਪੁਰੀ ਤੀਰਥ ਯਾਤ੍ਰਾ ਲਈ ਜਾਇਆ ਕਰਦੇ ਸਨ, ਉਹ ਏਸੇ ਰਸਤੇ ਰਾਮੇਸ਼੍ਵਰਮ ਤੇ ਕੰਨਿਆ ਕੁਮਾਰੀ ਜਾਇਆ ਕਰਦੇ ਸਨ।

ਜਨਮ ਸਾਖੀ ਭਾਈ ਮਨੀ ਸਿੰਘ ਅਨੁਸਾਰ ਗੁਰੂ ਨਾਨਕ ਦੇਵ ਜੀ ਜਗਨ ਨਾਥ ਪੁਰੀ ਤੋਂ ਸਿਧੇ ਰਾਮੇਸ਼੍ਵਰ ਨੂੰ ਗਏ। ਜਗਨ ਨਾਥ ਪੁਰੀ ਵਿਖੇ ਪੁਜਾਰੀਆਂ, ਵੈਸ਼ਨਵ ਸੰਤਾਂ ਤੇ ਪਾਂਡਾ ਕਲਜੁਗ ਨੂੰ ਪ੍ਰਭਾਵਿਤ ਕੀਤਾ। ਉਨ੍ਹਾਂ ਨੂੰ ਆਪਣੇ ਸਿੱਖ ਬਣਾ ਕੇ ਉਥੇ ਆਪਣਾ ਪ੍ਰਚਾਰ ਕੇਂਦਰ ਸਥਾਪਤ ਕੀਤਾ। ਫੇਰ ਗੁਰੂ ਜੀ ਨੇ ਮਰਦਾਨੇ ਨੂੰ ਆਖਿਆ, "ਮਰਦਾਨਿਆ, ਉਹ ਜੋ ਬਾਣੀਆਂ ਤੇਰੀ ਬੇਟੀ ਵਾਸਤੇ ਪਦਾਰਥ ਲਿਆਇਆ ਸੀ ਸੋ ਸਿੰਗਲਾਦੀਪ ਵਿਖੇ ਸ਼ਿਵਨਾਭ ਰਾਜੇ ਕੀ ਨਗਰੀ ਮੈਂ ਸੌਦਾਗਰੀ ਨੂੰ ਗਇਆ ਸੀ, ਅਰ ਉਥੇ ਸਭ ਲੋਕ ਇਕਾਦਸੀ ਬਰਤ ਰਖਦੇ ਸੇ, ਅਰ ਉਨ੍ਹਾਂ ਦਾ ਨੇਮ ਸੀ ਜੋ ਇਕਾਦਸੀ ਨਾ ਰਖੇ ਉਸ ਨੂੰ ਡੰਡ ਕਰਨਾ ਅਤੇ ਜਦ ਉਹ ਬਾਣੀਆਂ ਉਥੇ ਗਇਆ ਸੀ ਤਾਂ ਉਹ ਇਕਾਦਸੀ ਦਿਹਾੜੇ ਵਾਹਿਗੁਰੂ ਦਾ ਕੀਰਤਨ ਕਰੇ ਅਤੇ ਪ੍ਰਸ਼ਾਦਿ ਵੰਡ ਖਾਵੈ ਤਾਂ ਇਕ ਦਿਨ ਰਾਜੇ ਸ਼ਿਵ ਨਾਭ ਕੋਲ ਲੋਕਾਂ ਚੁਗਲੀ ਜਾਇ ਕੀਤੀ ਜੋ ਇਕ ਵਿਉਪਾਰੀ ਇਕ ਬਾਣੀਏ ਦੇ ਘਰ ਆਇਆ ਹੈ, ਸੋ ਉਸ ਇਕਾਦਸੀ ਨਹੀਂ ਰਖੀ ਤਾਂ ਰਾਜੇ ਆਖਿਆ 'ਉਸ ਕੋ ਪਕੜ ਲਿਆਵੋ',

ਤਾਂ ਫਿਰ ਉਸ ਕੋ ਰਾਜੇ ਪਾਸ ਲਿਆਏ, ਤਬ ਰਾਜੇ ਪੁੱਛਿਆ, "ਤੂੰ ਇਕਾਦਸੀ ਕਿਉਂ ਨਹੀਂ ਰਖੀ" ਤਾਂ ਉਸ ਆਖਿਆ "ਕਿ ਅਸਾਡੇ ਗੁਰਾਂ ਦਾ ਬਚਨ ਹੈ ਕਿ ਜੋ ਸੰਜਮ ਨਾਲ ਅਹਾਰ ਕਰਤੇ ਹੈਂ ਅਰ ਮਹਾਰਾਜ ਕੋ ਭਜਤੇ ਹੈਂ ਸੋ ਸਦਾ ਇਕਾਦਸੀ ਉਨ੍ਹਾਂ ਦੇ ਘਰ ਰਹਿੰਦੀ ਹੈ।" ਤਾਂ ਰਾਜੇ ਪੁੱਛਿਆ "ਤੇਰਾ ਗੁਰੂ ਕੌਣ ਹੈ ?" ਤਾਂ ਉਸ ਕਿਹਾ "ਮੈਂ ਗੁਰੂ ਨਾਨਕ ਜੀ ਕਾ ਸਿੱਖ ਹੋਂ।" ਤਾਂ ਰਾਜੇ ਕਹਿਆ "ਮੈਂ ਗੁਰੂ ਨਾਨਕ ਜੀ ਕਾ ਦਰਸਨ ਕਰਿਆ ਚਾਹੁਤਾ ਹੋਂ। ਸੋ ਮੁਝੇ ਕਿਉਂ ਕਰਿ ਦਰਸਨ ਹੋਵੈ।" ਤਾਂ ਬਾਣੀਏ ਕਿਹਾ ਕਿ "ਤੂੰ ਸਤਿਨਾਮ ਕਾ ਜਾਪ ਕਰ ਅਰ ਧਰਮਸਾਲ ਈਹਾਂ ਬਨਵਾਇ ਅਰ ਆਏ ਗਏ ਸੰਤਾਂ ਦੀ ਸੇਵਾ ਕਰ ਤਾਂ ਬਾਬਾ ਨਾਨਕ ਜੀ ਭੀ ਤੈਨੂੰ ਆਇ ਦਰਸਨ ਦੇਣਗੇ।" ਤਾਂ ਰਾਜੇ ਕਹਿਆ "ਕਿਹੜੇ ਭੇਖ ਵਿਚ ਗੁਰੂ ਨਾਨਕ ਜੀ ਰਹਿੰਦੇ ਹਨ ?" ਤਾਂ ਬਾਣੀਏ ਕਿਹਾ, "ਉਸ ਦੇ ਸਭੇ ਭੇਖ ਹਨ, ਭਾਵੇਂ ਕਿਸੇ ਭੇਖ ਵਿਚ ਦਰਸ਼ਨ ਦੇਵਣ। ਤੂੰ ਸਿਦਕ ਕਰਕੇ ਚਿਤ ਕਰ।" ਤਾਂ ਉਸ ਰਾਜੇ ਨੇ ਸੁਕੇ ਹੋਏ ਬਾਗ਼ ਮੈਂ ਧਰਮਸਾਲਾ ਬਣਾਈ ਹੈ ਅਰ ਆਏ ਗਏ ਸਾਧ ਦੀ ਸੇਵਾ ਕਰਦਾ ਹੈ। ਸੋ ਅਸਾਂ ਵੀ ਉਥੇ ਜ਼ਰੂਰ ਜਾਵਣਾ ਹੈ। ਤਾਂ ਮਰਦਾਨੇ ਕਿਹਾ, ਭਲਾ ਜੀ ਜਿਵੇਂ ਤੁਹਾਡੀ ਰਜਾਇ।"[੧]

ਇਸ ਤੋਂ ਸਪਸ਼ਟ ਹੈ ਕਿ ਜਗਨ ਨਾਥ ਪੁਰੀ ਤੋਂ ਗੁਰੂ ਜੀ ਲੰਕਾ ਵਲ ਸ਼ਿਵ ਨਾਭ ਨੂੰ ਦਰਸ਼ਨ ਦੇਣ ਲਈ ਤੁਰੇ, ਜਿਥੇ ਉਨ੍ਹਾਂ ਦੇ ਇਕ ਅਨਿਨ ਸਿੱਖ ਨੇ ਗੁਰਮਤ ਦਾ ਪ੍ਰਚਾਰ ਅਰੰਭ ਕਰ ਦਿਤਾ ਸੀ, ਅਤੇ ਸੰਗਤ ਤੇ ਧਰਮਸਾਲਾ ਸਥਾਪਤ ਕਰ ਦਿਤੀ ਸੀ। ਜਗਨ ਨਾਥ ਪੁਰੀ ਤੋਂ ਰਾਮੇਸ਼ਵਰ ਤੇ ਲੰਕਾ ਤਿੰਨ ਕੁ ਸੌ ਮੀਲ ਹੈ। ਕਰੀਬਨ ਹਜ਼ਾਰ ਮੀਲ ਪੈਦਲ ਵਾਪਸ ਆ ਕੇ ਫੇਰ ਦਖਣ ਦੀ ਉਦਾਸੀ ਲਈ ਹਜ਼ਾਰ ਮੀਲ ਜਾਣ ਦੀ ਗ਼ਲਤੀ ਗੁਰੂ ਸਾਹਿਬ ਨਹੀਂ ਸੀ ਕਰ ਸਕਦੇ। ਜਗਨ ਨਾਥ ਪੁਰੀ ਤੋਂ ਰਾਮੇਸੁਰਮ ਸਮੁੰਦਰੀ ਰਸਤੇ ਉਨ੍ਹਾਂ ਦਿਨਾਂ ਵਿਚ ਵੀ ਇਕ ਹਫ਼ਤੇ ਦਾ ਰਸਤਾ ਸੀ ਤੇ ਪੈਦਲ ਯਾਤ੍ਰੀ ਸ੍ਰੀ ਰੰਗਮ ਆਦਿ ਪ੍ਰਸਿੱਧ ਤੀਰਥ ਅਸਥਾਨਾਂ ਰਾਹੀਂ ਹੁੰਦੇ ਵੀਹ ਬਾਈ ਦਿਨਾਂ ਵਿਚ ਰਾਮੇਸੁਰਮ ਪਹੁੰਚ ਜਾਂਦੇ ਸਨ।

ਜਨਮ ਸਾਖੀ ਮਿਹਰਬਾਨ ਅਨੁਸਾਰ ਗੁਰੂ ਨਾਨਕ ਪਹਿਲਾਂ ਪੂਰਬ ਵਲ ਜਾਂਦੇ ਹਨ ਤੇ "ਪੂਰਬ ਤੋਂ ਸਮੁੰਦਰ ਦੇ ਕੰਢੇ ਕੰਢੇ ਰਾਮੇਸੁਰਮ ਵਲ ਚਲੇ ਗਏ"[੨] ਪਰ ਮਿਹਰਬਾਨ ਸ੍ਵੈ ਵਿਰੋਧੀ ਗੱਲਾਂ ਲਿਖ ਜਾਂਦਾ ਹੈ ਅਤੇ ਭੁਲੇਖੇ ਵੀ ਪਾ ਜਾਂਦਾ ਹੈ। ਪਹਿਲਾਂ ਪ੍ਰਚਲਿਤ ਪੈੜੇ ਮੋਖੇ ਦੀ ਜਨਮ ਸਾਖੀ ਵਿਗਾੜਨ ਦੀ ਰੁਚੀ ਅਨੁਸਾਰ ਉਸ ਨੇ ਜਗਨ ਨਾਥ ਪੁਰੀ ਨੂੰ ਸ਼ੈਵ ਤੀਰਥ ਅਸਥਾਨ ਬਣਾ ਦਿਤਾ ਹੈ ਤੇ ਰਾਮੇਸੁਰਮ ਨੂੰ ਵੈਸ਼ਨਵ ਕੇਂਦਰ। ਇਤਿਹਾਸਕ ਸਚਾਈ ਇਹ ਹੈ ਕਿ ਪੁਰੀ—ਕਦੀ ਵੀ ਸ਼ੈਵ ਅਸਥਾਨ ਨਹੀਂ ਬਣਿਆ ਤੇ ਰਾਮੇਸੁਰਮ ਵੀ ਕਦੀ ਨਿਰੋਲ ਵੈਸ਼ਨਵ ਅਸਥਾਨ ਨਹੀਂ ਬਣਿਆ। ਮਿਹਰਬਾਨ ਨੇ ਆਪਣੀ ਜਨਮ ਸਾਖੀ ਨੂੰ ਗੁਰੂ ਘਰ ਦੀ ਉਸ ਸਮੇਂ ਦੀ ਪ੍ਰਮਾਣਿਕ ਜਨਮ ਸਾਖੀ ਤੋਂ ਵਿਭਿੰਨਤਾ ਪ੍ਰਚਾਰਨ ਲਈ

ਇਨ੍ਹਾਂ ਸਥਾਨਾਂ ਦੀਆਂ ਸਾਖੀਆਂ ਵਿਚ ਵੀ ਅਦਲਾ ਬਦਲੀ ਕਰ ਦਿਤੀ।

ਜਨਮ ਸਾਖੀ ਬਾਲਾ (ਹ: ਲਿ: ੧੯੪੯) ਵਿਚ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਕਾਮਰੂਪ ਤੇ ਢਾਕੇ ਹੁੰਦੇ ਹੋਏ ਸਮੁੰਦਰ ਦੇ ਕੰਢੇ ਕੰਢੇ ਸ਼ਿਵਨਾਭ ਦੀ ਰਾਜਧਾਨੀ ਲੰਕਾ (ਸਿੰਗਲਾਦੀਪ) ਵਲ ਗਏ।[3] ਸੋ ਇਸ ਜਨਮ ਸਾਖੀ ਵਿਚ ਵੀ ਦਖਣ ਦੀ ਉਦਾਸੀ ਪੂਰਬ ਤੋਂ ਹੀ ਅਰੰਭ ਹੋਈ ਲਿਖੀ ਹੈ। ਗੁਰੂ ਜੀ ਪੰਜਾਬ ਵਾਪਸ ਆ ਕੇ ਦਖਣ ਨੂੰ ਨਹੀਂ ਗਏ। ਪੁਰਾਤਨ ਜਨਮ ਸਾਖੀ ਵਿਚ ਜਗਨ ਨਾਥ ਪੁਰੀ ਵਾਲੀ ਸਾਖੀ ਹੀ ਅਲੋਪ ਹੈ। ਪਰ ਇਸ ਜਨਮ ਸਾਖੀ ਵਿਚ ਵੀ ਸਪੱਸ਼ਟ ਸੰਕੇਤ ਹੈ ਕਿ ਉਹ ਕਾਮਰੂਪ ਤੋਂ ਧਨਾਸਰੀ ਦੇਸ ਗਏ (ਜੋ ਆਸਾਮ ਦਾ ਭਾਗ ਸੀ) ਉਥੇ ਕੌਡੇ ਰਾਖ਼ਸ਼ ਦਾ ਉਧਾਰ ਕੀਤਾ ਤੇ ਫੇਰ ਸਮੁੰਦਰ ਦੇ ਕੰਢੇ ਕੰਢੇ ਉਹ ਲੰਕਾ ਵਲ ਦਖਣ ਨੂੰ ਟੁਰ ਪਏ। ਇਉਂ ਇਨ੍ਹਾਂ ਚਹੁੰਆਂ ਜਨਮ ਸਾਖੀਆਂ ਅਨੁਸਾਰ ਪੂਰਬ ਤੇ ਦੱਖਣ ਦੀ ਉਦਾਸੀ ਇਕੋ ਹੀ ਉਦਾਸੀ ਸੀ; ਜਿਥੋਂ ਪੂਰਬ ਦੀ ਉਦਾਸੀ ਅਰੰਭ ਹੋਈ ਉਥੋਂ ਹੀ ਦੱਖਣ ਦੀ ਉਦਾਸੀ ਅਰੰਭ ਹੋ ਗਈ।[4] ਇਹੀਓ ਕਾਰਨ ਹੈ ਕਿ ਭਾਈ ਗੁਰਦਾਸ ਨੇ ਦੱਖਣ ਦੀ ਉਦਾਸੀ ਦਾ ਵਖਰਾ ਜ਼ਿਕਰ ਨਹੀਂ ਕੀਤਾ। ਉਨ੍ਹਾਂ ਲਿਖਿਆ ਹੈ "ਬਾਬਾ ਆਯਾ ਤੀਰਥੀ, ਤੀਰਥ ਪੁਰਬ ਸਭੇ ਫਿਰ ਦੇਖੈ।" ਪਉੜੀਆਂ ੨੫,੨੬,੨੭ ਵਿਚ ਉਹ ਉੱਤਰ ਤੇ ਦੱਖਣ ਦੇ ਸਾਰੇ ਵੈਸ਼ਨਵ, ਸ਼ੈਵ, ਬੋਧੀ ਤੀਰਥਾਂ ਵਲ ਇਸ਼ਾਰਾ ਕਰਦੇ ਹਨ। ਭਾਰਤ ਦੇ ਸਭ ਤੋਂ ਸ੍ਰੇਸ਼ਟ ਸਿਧ ਆਸਣ ਦੱਖਣ ਵਿਚ ਹੀ ਸਨ। ਇਨ੍ਹਾਂ ਉਤੇ ਜੋ ਵਿਜੈ ਗੁਰੂ ਜੀ ਨੇ ਪ੍ਰਾਪਤ ਕੀਤੀ ਉਸ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ, "ਸਿਧ ਆਸਣ ਸਭ ਜਗਤ ਦੇ ਨਾਨਕ ਆਦਿ ਮਤੇ ਜੇ ਕੋਆ।" ਭਾਈ ਗੁਰਦਾਸ ਜੀ ਨੂੰ ਪੰਚਮ ਪਾਤਸ਼ਾਹ ਦਾ ਹੁਕਮ ਸੀ ਕਿ ਜਿਹੜੀਆਂ ਅਣਹੋਈਆਂ ਗੱਲਾਂ ਮੀਣਿਆਂ ਨੇ (ਮਿਹਰਬਾਨ ਨੇ) ਪਾ ਦਿਤੀਆਂ ਹਨ, ਉਨ੍ਹਾਂ ਬਾਰੇ ਅਸਲੀਅਤ ਪ੍ਰਗਟ ਕਰਨੀ। ਭਾਈ ਗੁਰਦਾਸ ਨੇ ਆਪਣੀ ਵਾਰ ਵਿਚ ਉਨ੍ਹਾਂ ਇਤਿਹਾਸਕ ਤੱਥਾਂ ਉਤੇ ਹੀ ਜ਼ੋਰ ਦਿਤਾ ਜਿਨ੍ਹਾਂ ਨੂੰ ਮਿਹਰਬਾਨ ਨੇ ਜਾਣ ਬੁਝ ਕੇ ਵਿਗਾੜਿਆ ਸੀ, ਜਿਵੇਂ ਕਿ ਮੱਕੇ ਤੇ ਬਗ਼ਦਾਦ ਦੀਆਂ ਸਾਖੀਆਂ।[5] ਸਾਰੀਆਂ ਜਨਮ ਸਾਖੀਆਂ ਤੋਂ ਇਹ ਸੰਕੇਤ ਮਿਲਦਾ ਹੈ ਕਿ ਪੁਰੀ ਤੋਂ ਦੱਖਣ ਨੂੰ ਗੁਰੂ ਜੀ ਸਮੁੰਦਰ ਦੇ ਕੰਢੇ ਕੰਢੇ ਗਏ। ਸਪਸ਼ਟ ਹੈ ਉਨ੍ਹਾਂ ਨੇ ਉਸੇ ਸ਼ਾਹੀ ਮਾਰਗ ਰਾਹੀਂ ਸਫ਼ਰ ਕੀਤਾ ਜਿਸ ਰਸਤੇ ਹਿੰਦੂ ਯਾਤਰੀ ਪੁਰੀ ਤੋਂ ਸ੍ਰੀ ਰੰਗਮ ਤੇ ਰਾਮੇਸ਼੍ਵਰਮ ਜਾਇਆ ਕਰਦੇ ਸਨ। ਪੁਰੀ ਤੋਂ ਰਾਮੇਸ਼੍ਵਰਮ ਤਕ ਇਸ ਰਸਤੇ ਉਤੇ ਅਨੇਕਾਂ ਪ੍ਰਸਿਧ ਤੀਰਥ ਅਸਥਾਨ ਹਨ ਜਿਨ੍ਹਾਂ ਦਾ ਮਹੱਤ੍ਵ ਦੱਖਣ ਵਿਚ ਉਤਨਾ ਹੀ ਹੈ ਜਿੰਨਾ ਉੱਤਰੀ ਭਾਰਤ ਵਿਚ ਹਰਦਵਾਰ ਤੇ ਕੁਰਖਸ਼ੇਤਰ ਦਾ। ਸੋ ਵਧੇਰੇ ਸੰਭਾਵਨਾ ਇਸ ਗੱਲ ਦੀ ਹੈ ਕਿ ਗੁਰੂ ਜੀ ਪੁਰੀ ਤੋਂ ਚਲ ਕੇ ਚਿਲਕਾ ਝੀਲ, ਗੰਜਮ, ਛਤਰਪੁਰ, ਕਾਲਿੰਗ ਪਟਮ, ਸ੍ਰੀ ਕਾਕੁਲਮ ਹੁੰਦੇ ਹੋਏ ਵਿਸ਼ਾਖਾ ਪਟਨਮ ਪਹੁੰਚੇ।[6]

**ਵਿਜੇ ਨਗਰ ਰਾਜਧਾਨੀ ਵਿਚ :**

ਇਉਂ ਉੱਤਰ ਦੇ ਪੰਜ ਦਰਿਆਵਾਂ ਦੇ ਪ੍ਰਾਂਤ ਦੇ ਪੈਗ਼ੰਬਰ ਗੁਰੂ ਨਾਨਕ ਨੇ ਦੱਖਣ ਦੇ ਪੰਜ ਦਰਿਆਵਾਂ ਦੇ ਪ੍ਰਾਂਤ ਵਿਚ ਪ੍ਰਵੇਸ਼ ਕੀਤਾ। ਜਿਵੇਂ ਪੰਜਾਬ ਵਿਚ ਅਨੇਕਾਂ ਰਿਸ਼ੀ ਮੁਨੀ, ਪੀਰ ਪੈਗ਼ੰਬਰ ਪੈਦਾ ਹੋਏ ਤਿਵੇਂ ਇਸ ਦੱਖਣ ਦੇ ਪੰਜ ਦਰਿਆਵਾਂ ਦੇ ਦੇਸ਼ ਵਿਚ ਵੀ ਅਨੇਕ ਸੰਤ, ਮਹਾਤਮਾ, ਸਿਧ ਪੁਰਸ਼ ਕਵੀ ਤੇ ਸੰਗੀਤ ਵੇਤਾ ਪੈਦਾ ਹੋਏ। ਇਸ ਇਲਾਕੇ ਨੂੰ ਇਥੋਂ ਦਾ ਪ੍ਰਸਿਧ ਸੰਤ ਕਵੀ ਤਿਆਗ ਰਾਜ "ਪੰਚ ਨਾਦ ਖੇਤਰ, ਅਨਾਜ ਤੇ ਬੁਧੀ ਦਾ ਭੰਡਾਰ ਕਹਿੰਦਾ ਹੈ।" ਤਾਂਜਵੂਰ (ਤੰਜੋਰ) ਨੂੰ ਤਿਆਗਰਾਜ "ਨਾਦ ਪ੍ਰਮ : ਸੰਗੀਤ ਦਾ ਘਰ" ਤੇ "ਚੋਲਾ ਸੀਮਾ" ਸੰਸਾਰ ਦਾ ਸਭ ਤੋਂ ਖ਼ੂਬਸੂਰਤ ਸ਼ਹਿਰ ਮੰਨਦਾ ਹੈ।[੭]

ਗੁਰੂ ਨਾਨਕ ਦੀ ਦੱਖਣ ਯਾਤ੍ਰਾ ਤੋਂ ਇਕ ਦੋ ਸਾਲ ਪਹਿਲਾਂ ਕ੍ਰਿਸ਼ਨਾਦੇਵਾ ਰਾਇਆ ਵਿਜੇਨਗਰ ਦੀ ਰਾਜ-ਗੱਦੀ ਉਤੇ ਬੈਠਾ। ਕ੍ਰਿਸ਼ਨਾ ਨਦੀ ਤੋਂ ਥੱਲੇ ਕਰੀਬਨ ਸਾਰੇ ਦੱਖਣ ਵਿਚ ਇਸ ਦਾ ਰਾਜ ਫੈਲਿਆ ਹੋਇਆ ਸੀ। ਇਸ ਦੇ ਉੱਤਰ ਵਿਚ ਬਾਹਮਨੀ ਰਾਜ ਦੀਆਂ ਪੰਜ ਰਿਆਸਤਾਂ ਸਨ, ਅਹਿਮਦ ਨਗਰ, ਬੀਜਾਪੁਰ, ਗੋਲਕੰਡਾ, ਬਿਰਾਰ ਤੇ ਬਿਦਰ। ਇਨ੍ਹਾਂ ਰਿਆਸਤਾਂ ਦਾ ਰਾਜ ਭਾਗ ਦਿਨੋਂ ਦਿਨ ਘਟਦਾ ਜਾਂਦਾ ਸੀ। ਕ੍ਰਿਸ਼ਨਾਦੇਵ ਰਾਇਆ ਜਦ ਤੋਂ ਗੱਦੀ ਉਤੇ ਬੈਠਾ ਇਸ ਦਾ ਪ੍ਰਤਾਪ ਵਧਦਾ ਹੀ ਗਿਆ। ਜਿਥੇ ਵੀ ਇਸ ਦੀਆਂ ਫ਼ੌਜਾਂ ਜਾਂਦੀਆਂ ਜਿੱਤ ਪ੍ਰਾਪਤ ਕਰ ਕੇ ਆਉਂਦੀਆਂ ਅਤੇ ਵਿਜੇ ਨਗਰ ਸ਼ਹਿਰ ਦਾ ਗੌਰਵ ਤੇ ਰੌਣਕ ਸਿਖਰ ਤੇ ਪਹੁੰਚੀ। ਪੁਰਤਗਾਲੀ ਇਤਿਹਾਸਕਾਰ ਡਾਮਿੰਗਸ ਪਾਇਸ ਕ੍ਰਿਸ਼ਨਾਦੇਵ ਰਾਇਆ ਨੂੰ ਮਿਲਿਆ ਅਤੇ ਉਸ ਤੋਂ ਬੜਾ ਪ੍ਰਭਾਵਿਤ ਹੋਇਆ। ਉਹ ਲਿਖਦਾ ਹੈ ਕਿ, "ਕ੍ਰਿਸ਼ਨਾਦੇਵ ਰਾਇਆ ਬੜਾ ਲਾਇਕ ਤੇ ਪ੍ਰਬੀਨ ਮਹਾਰਾਜਾ ਹੈ। ਸਭ ਉਸ ਤੋਂ ਭੈ ਖਾਂਦੇ ਹਨ। ਬੜਾ ਪ੍ਰਸੰਨ ਚਿਤ ਤੇ ਖ਼ੁਸ਼ ਮਿਜ਼ਾਜ ਹੈ। ਬਦੇਸੀਆਂ ਨੂੰ ਬੜੇ ਆਦਰ ਸਤਿਕਾਰ ਨਾਲ ਮਿਲਦਾ ਹੈ। ਉਹ ਬੜਾ ਇਨਸਾਫ਼ ਪਸੰਦ ਤੇ ਨੀਤੀ ਤੇ ਰਾਜਪ੍ਰਬੰਧ ਵਿਚ ਨਿਪੁੰਨ ਹੈ, ਪਰ ਕਦੀ ਕਦੀ ਕ੍ਰੋਧ ਵਿਚ ਉਹ ਆਪੇ ਤੋਂ ਬਾਹਰ ਹੋ ਜਾਂਦਾ ਹੈ।"[੮] ਕਰੀਬਨ ਸਾਰਾ ਦੱਖਣ ਕ੍ਰਿਸ਼ਨਾਦੇਵ ਰਾਇਆ ਦੇ ਅਧੀਨ ਸੀ। ਛੋਟੇ ਮੋਟੇ ਅਨੇਕ ਰਾਜੇ ਉਸ ਦੀ ਪ੍ਰਭੁਤਾ ਮੰਨਦੇ ਸਨ।

ਜਦ ਗੁਰੂ ਨਾਨਕ ਨੇ ਦੱਖਣ ਦੀ ਉਦਾਸੀ ਅਰੰਭ ਕੀਤੀ, ਕ੍ਰਿਸ਼ਨਾਦੇਵਾ ਰਾਇਆ ਨੇ ਉੜੀਸਾ ਨਾਲ ਜੰਗ ਛੇੜ ਦਿਤੀ। ੧੫੧੨-੧੫੧੯ ਦਰਮਿਆਨ ਕ੍ਰਿਸ਼ਨਾਦੇਵਾ ਰਾਇਆ ਨੇ ਉੜੀਆ ਦੇ ਰਾਜੇ ਪ੍ਰਤਾਪ ਰੁਦਰ ਉਤੇ ਕਈ ਹਮਲੇ ਕੀਤੇ ਅਤੇ ਉਸ ਦੇ ਇਲਾਕੇ ਉਦੇਗਿਰੀ, ਕਿੰਦਾ ਵਿਦੂ, ਵਿਰੱਭਦਰਾ ਤੇ ਕੋਂਡਾਪਾਲੇ ਆਪਣੇ ਕਬਜ਼ੇ ਵਿਚ ਕਰ ਲਏ। ਪਰਤਾਪ ਰੁਦਰ ਦੇ ਦੋ ਪੁੱਤਰ, ਇਕ ਰਾਣੀ ਤੇ ਸਤ ਵਜ਼ੀਰਾਂ ਨੂੰ ਗ੍ਰਿਫ਼ਤਾਰ ਕਰ ਲਿਆ। ਆਰ. ਡੀ. ਬੈਨਰਜੀ ਆਪਣੀ ਪੁਸਤਕ "ਹਿਸਟਰੀ ਆਫ਼ ਉੜੀਸਾ"

ਵਿਚ ਲਿਖਦਾ ਹੈ ਕਿ ਉੜੀਸਾ ਦੇ ਰਾਜੇ ਪ੍ਰਤਾਪ ਰੁਦਰ ਦੀ ਹਾਰ ਇਸ ਕਰ ਕੇ ਹੋਈ ਕਿ ਉਹ ਸ੍ਰੀ ਚੈਤਨਿਆ ਮਹਾਪ੍ਰਭੂ ਦੇ ਜਜ਼ਬਾਤੀ ਅਹਿੰਸਾਵਾਦੀ ਵੈਸ਼ਨਵ ਮੱਤ ਦੇ ਪ੍ਰਭਾਵ ਥੱਲੇ ਇਤਨਾ ਆ ਚੁੱਕਾ ਸੀ ਕਿ ਉਹ ਬੀਰ ਰਸੀ ਰਵਾਇਤਾਂ ਨੂੰ ਵਿਸਾਰ ਕੇ ਆਪਣਾ ਰਾਜ ਪ੍ਰਬੰਧ ਤੇ ਫ਼ੌਜ ਕਮਜ਼ੋਰ ਕਰ ਚੁੱਕਾ ਸੀ।" ਪਰਤਾਪ ਰੁਦਰ ਨੇ ਹਥਿਆਰ ਸੁੱਟ ਦਿਤੇ ਅਤੇ ਗੁਦਾਵਰੀ ਤੋਂ ਦੱਖਣ ਦਾ ਸਾਰਾ ਇਲਾਕਾ ਕ੍ਰਿਸ਼ਨਾਦੇਵਾ ਰਾਇਆ ਨੂੰ ਦੇ ਦਿਤਾ। ਅਗੋਂ ਨੂੰ ਆਪਣੇ ਸੰਬੰਧ ਪੱਕੇ ਕਰਨ ਲਈ ਉਸ ਨੇ ਆਪਣੀ ਪੁੱਤ੍ਰੀ ਰਾਜਕੁਮਾਰੀ ਜਗਮੋਹਿਨੀ ਉਸ ਨਾਲ ਵਿਆਹ ਦਿਤੀ।

## ਬਾਬਾ ਨਾਨਕ ਸ੍ਰੀ ਰੰਗਮ ਤੇ ਤਾਂਜਵੂਰ (ਤੰਜੋਰ) ਪਹੁੰਚੇ :

ਗੁਰੂ ਨਾਨਕ ਉਸੇ ਰਸਤੇ ਰਾਮੇਸ਼ੁਰ ਵਲ ਨੂੰ ਗਏ ਜਿਸ ਰਸਤੇ ਕੁਝ ਸਾਲ ਪਹਿਲਾਂ ਸ੍ਰੀ ਚੈਤੰਨਿਆ ਮਹਾਂਪ੍ਰਭੂ ਗਏ ਸਨ। ਸਭ ਹਿੰਦੂ ਯਾਤ੍ਰੀ ਤੇ ਤੀਰਥਾਂ ਨੂੰ ਜਾਣ ਵਾਲੇ ਅਭਿਲਾਖੀ ਏਸੇ ਰਸਤੇ ਜਾਇਆ ਕਰਦੇ ਸਨ। ਏਸੇ ਮਾਰਗ ਤੇ ਟੁਰਦੇ ਪਹਿਲਾਂ ਗੁਰੂ ਨਾਨਕ ਵਿੱਦਿਆ ਨਗਰ ਪਹੁੰਚੇ (ਜਿਸ ਦਾ ਅਜ ਕਲ੍ਹ ਨਾਮ ਰਾਜਾਹਮੰਦਰੀ ਹੈ), ਜੋ ਗੁਦਾਵਰੀ ਕਿਨਾਰੇ ਹੈ। ਇਹ ਹੋ ਨਹੀਂ ਸਕਦਾ ਕਿ ਇਤਨੇ ਵਡੇ ਇਤਿਹਾਸਕ ਤੇ ਵਿੱਦਿਅਕ ਕੇਂਦਰਾਂ ਵਿਚ ਗੁਰੂ ਜੀ ਨਾ ਠਹਿਰੇ ਹੋਣ ਅਤੇ ਇਥੋਂ ਦੇ ਬੁਧੀਵਾਨਾਂ ਨੂੰ ਮਿਲੇ ਨਾ ਹੋਣ। ਇਨ੍ਹਾਂ ਸ਼ਹਿਰਾਂ ਦੇ ਮੱਧ ਕਾਲੀਨ ਇਤਿਹਾਸ ਦੇ ਇਸ ਸਮੇਂ ਦੇ ਰੀਕਾਰਡ ਮਿਲ ਜਾਣ ਤਾਂ ਉਨ੍ਹਾਂ ਵਿਚੋਂ ਗੁਰੂ ਜੀ ਦੇ ਇਥੇ ਪਹੁੰਚਣ ਦੇ ਕੋਈ ਠੋਸ ਸਬੂਤ ਮਿਲਣ ਦੀ ਅਜੇ ਵੀ ਸੰਭਾਵਨਾ ਹੈ। ਪਰ ਸਾਡੇ ਪਾਸ ਇਸ ਗੱਲ ਦੇ ਸਬੂਤ ਹਨ ਕਿ ਗੁਰੂ ਜੀ ਸਰੀਰੰਗਮ ਗਏ। ਕਰੀਬਨ ਤਿੰਨ ਸਦੀਆਂ ਪੰਜਾਬ ਵਿਚ ਸਿੱਖ ਮੁਗ਼ਲਾਂ ਤੇ ਅਫ਼ਗਾਨ ਹਮਲਾਆਵਰਾਂ ਨਾਲ ਉਲਝੇ ਰਹੇ। ਪੰਜਾਬ ਦੇ ਵੀ ਇਤਿਹਾਸਕ ਅਸਥਾਨ ਉਨ੍ਹਾਂ ਤੋਂ ਖੁਸ ਗਏ ਅਤੇ ਬਹੁਤ ਸਾਰੇ ਤਬਾਹ ਹੋ ਗਏ। ਇਸ ਬਿਖੜੇ ਸਮੇਂ ਸਿੱਖ ਪੰਥ ਦੇ ਸਬੰਧ ਇਨ੍ਹਾਂ ਦੱਖਣ ਵਿਚ ਗੁਰੂ ਸਾਹਿਬਾਨ ਦੀਆਂ ਸਥਾਪਤ ਕੀਤੀਆਂ ਸੰਗਤਾਂ ਨਾਲ ਟੁਟ ਗਏ। ਦੱਖਣ ਵਿਚ ਰਾਜਸੀ ਉਥੱਲ ਪੁਥੱਲ ਵਿਚ ਬਹੁਤ ਸਾਰੇ ਅਸਥਾਨ ਅਲੋਪ ਹੋ ਗਏ, ਪਰ ਇਨ੍ਹਾਂ ਦੇ ਨਿਸ਼ਾਨ ਤੇ ਚਿੰਨ੍ਹ ਖ਼ੁਸ਼ਕਿਸਮਤੀ ਨਾਲ ਅਜੇ ਤਕ ਵੀ ਅਨੇਕਾਂ ਥਾਈਂ ਕਾਇਮ ਹਨ। ਅਜ ਵੀ ਇਹ ਉਦਾਸੀਆਂ ਦੇ ਡੇਰੇ ਅਖਵਾਂਦੇ ਹਨ।

ਇਸ ਰਸਤੇ ਉਤੇ ਆਂਧਰਾ ਪ੍ਰਦੇਸ਼ ਵਿਚ ਹੀ ਇਹ ਤੀਰਥ ਅਸਥਾਨ ਹਨ : ਸੀਮਾਚਲਮ, ਬੇਜ਼ਵਾਦਾ, ਮੰਗਲਗਿਰੀ, ਸ੍ਰੀ ਸੈਲਮ, ਮਹਾਨੰਦਨੀ, ਤਿਰੁਪਤੀ। ਹੋ ਸਕਦਾ ਹੈ ਗੁਰੂ ਸਾਹਿਬ ਇਨ੍ਹਾਂ ਥਾਵਾਂ ਤੇ ਠਹਿਰੇ ਹੋਣ। ਪਰ ਇਤਿਹਾਸਕ ਸਬੂਤ ਸਾਡੇ ਪਾਸ ਕੋਈ ਨਹੀਂ, ਪਰ ਕਿਉਂਕਿ ਇਹ ਰਸਤੇ ਤੇ ਪੈਂਦੇ ਹਨ ਸੰਭਾਵਨਾ ਹੈ ਕਿ ਗੁਰੂ ਜੀ ਠਹਿਰੇ ਹੋਣ ਪਰ ਆਪਣੀ ਸੰਗਤ ਇਨ੍ਹਾਂ ਥਾਵਾਂ ਤੇ ਸਥਾਪਤ ਨਹੀਂ ਕੀਤੀ।

ਏਥੋਂ ਗੁਰੂ ਜੀ ਜਿਸ ਰਸਤੇ ਗਏ ਉਸ ਉਤੇ ਪ੍ਰਸਿਧ ਅਸਥਾਨ, ਉਦੇਗਿਰੀ, ਤਿਰੁਪਤੀ, ਨੀਲਗਿਰੀ ਤੇ ਕਾਂਚੀਪੁਰਮ (ਕਾਂਜਵਰੱਮ) ਆਉਂਦੇ ਹਨ। ਪ੍ਰਸਿਧ ਕਵੀ ਕਾਲੀਦਾਸ ਦਾ ਕਥਨ ਹੈ ਯਸਮਿਨ ਸਭ ਫੁੱਲਾਂ ਵਿਚੋਂ ਚੰਗਾ ਫੁਲ ਹੈ, ਰੰਭਾ ਸਭ ਇਸਤ੍ਰੀਆਂ ਵਿਚੋਂ ਸ੍ਰੇਸ਼ਟ ਇਸਤ੍ਰੀ ਹੈ, ਗ੍ਰਿਹਸਤ ਆਸ਼ਰਮ ਸਭ ਆਸ਼ਰਮਾਂ ਤੋਂ ਉੱਤਮ ਹੈ ਤੇ ਕਾਂਚੀਪੁਰਮ ਸਭ ਸ਼ਹਿਰਾਂ ਵਿਚੋਂ ਖ਼ੂਬਸੂਰਤ ਸ਼ਹਿਰ ਹੈ। ਇਸ ਨੂੰ ਦੱਖਣ ਦਾ ਬਨਾਰਸ ਕਹਿੰਦੇ ਸਨ। ਇਥੇ ਵੈਸ਼ਨਵਾਂ, ਸ਼ੈਵਾਂ, ਬੋਧੀਆਂ ਦੇ ਬੜੇ ਭਾਰੇ ਵਿੱਦਿਅਕ ਕੇਂਦਰ ਸਨ। ਗੁਰੂ ਸਾਹਿਬ ਦੇ ਸਮੇਂ ਦੀਆਂ ਸਥਾਨਕ ਲਿਖਤਾਂ ਵਿਚ ਖੋਜ ਕੀਤੀ ਜਾਏ ਤਾਂ ਸ਼ਾਇਦ ਗੁਰੂ ਜੀ ਦੇ ਇਥੋਂ ਦੇ ਪੰਡਤਾਂ ਨਾਲ ਵਿਚਾਰ ਚਰਚਾ ਦਾ ਕੋਈ ਹਵਾਲਾ ਮਿਲ ਜਾਏ। ਇਸ ਸ਼ਹਿਰ ਵਿਚ ੧੦੮ ਸ਼ੈਵ ਮੰਦਰ ਹਨ ਤੇ ੧੮ ਵੈਸ਼ਨਵ ਮੰਦਰ ਹਨ, ਤੇ ਇਸ ਸ਼ਹਿਰ ਨੂੰ ਵਿਜੇ ਨਗਰ ਦੀ ਕਲਾ ਦਾ ਅਜਾਇਬਘਰ ਆਖਿਆ ਗਿਆ ਹੈ।

ਜੂਨ ਜੁਲਾਈ ਵਿਚ ਜਗਨ ਨਾਥ ਪੁਰੀ ਵਿਖੇ ਰੱਥ ਯਾਤ੍ਰਾ ਦੇ ਮੇਲੇ ਉਤੇ ਪ੍ਰਭਾਵ ਪਾ ਕੇ ਗੁਰੂ ਨਾਨਕ ਦੇਵ ਜੀ ਨਵੰਬਰ ਮਹੀਨੇ ਸਿਰੀਰੰਗਮ ਪਹੁੰਚੇ। ਇਸ ਮਹੀਨੇ ਇਥੇ ਵੈਕੁੰਠ ਇਕਾਦਸ਼ੀ ਦਾ ਮੇਲਾ ਬੜੀ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ। ਇਹ ਮੇਲਾ ਵੀਹ ਦਿਨ ਜਾਰੀ ਰਹਿੰਦਾ ਹੈ ਅਤੇ ਇਥੇ ਭਾਰਤ ਦੇ ਹਰ ਕੋਨੇ ਤੋਂ ਯਾਤ੍ਰੀ ਇਸ ਤੀਰਥ ਮੇਲੇ ਤੇ ਆਏ ਹੋਏ ਹੁੰਦੇ ਹਨ। ਇਥੇ ਗੁਰੂ ਜੀ ਕਰੀਬਨ ਮਹੀਨਾ ਰਹੇ ਅਤੇ ਆਪਣੀ ਮੰਜੀ ਸਥਾਪਤ ਕੀਤੀ, ਜੋ ਸਾਡੇ ਨਿਕਟ ਸਮਕਾਲੀ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਤੇ ਪੰਡਤ ਤਾਰਾ ਸਿੰਘ ਨਿਰੋਤਮ ਨੇ ਅੱਖੀਂ ਦੇਖੀ।[੧੨] ਸਿਰੀਰੰਗਮ ਨੂੰ ਧਰਤੀ ਉਤੇ ਇਕ ਬਕੁੰਠ (ਭੂਲੋਕਾ-ਵੈਕੁੰਠਮ) ਮੰਨਿਆ ਗਿਆ ਹੈ। ਇਥੇ ਕੋਈ ਨਾ ਕੋਈ ਤਿਉਹਾਰ ਜਾਂ ਹਿੰਦੂ ਪੁਰਬ ਹਰ ਮਹੀਨੇ ਮਨਾਇਆ ਜਾਂਦਾ ਹੈ।

ਸਿਰੀਰੰਗਮ ਤੋਂ ਗੁਰੂ ਨਾਨਕ ਦੇਵ ਜੀ ਤੰਜਵੂਰ (ਤੰਜੋਰ) ਗਏ। ਸਿੱਖ ਇਤਿਹਾਸ ਦੀਆਂ ਪ੍ਰਾਚੀਨ ਲਿਖਤਾਂ ਵਿਚ, ਜਿਨ੍ਹਾਂ ਦਾ ਜ਼ਿਕਰ ਅਸੀਂ ਅਗੇ ਚਲ ਕੇ ਕਰਨਾ ਹੈ ਇਸ ਇਲਾਕੇ ਨੂੰ ਬਿਦਰ-ਤੰਜੋਰ ਕਰ ਕੇ ਲਿਖਿਆ ਹੈ। ਬਿਦਰ ਤੇ ਤੰਜੋਰ ਦੋ ਰਿਆਸਤਾਂ ਦੀਆਂ ਰਾਜਧਾਨੀਆਂ ਸਨ, ਅਤੇ ਦੋਨਾਂ ਸ਼ਹਿਰਾਂ ਵਿਚ ਸਿੱਖ ਸੰਗਤਾਂ ਦੀਆਂ ਧਰਮਸਾਲਾ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਸਨ। ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਪੰਜਾਬ ਦੇ ਵਿਉਪਾਰੀ ਬਿਦਰ ਤੇ ਤੰਜੋਰ (ਤਾਂਜਵੂਰ) ਦੀਆਂ ਧਰਮਸਾਲਾ ਵਿਚ ਆ ਕੇ ਠਹਿਰਦੇ ਰਹੇ,[੧੪] ਅਤੇ ਸਥਾਨਕ ਸਿੱਖ ਸੰਗਤਾਂ ਦਾ ਇਥੇ ਕਾਫ਼ੀ ਮਾਣ ਤਾਣ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਵੀ ਰਿਹਾ ਹੈ। ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਮਾਈ ਭਾਗੋ (ਮੁਕਤਸਰ ਯੁਧ ਵਾਲੀ) ਨੇ ਇਸ ਇਲਾਕੇ ਵਿਚ ਬਹੁਤ ਪ੍ਰਚਾਰ ਕੀਤਾ।

ਤੰਜੋਰ ਵਿਚ ਅਜ ਵੀ ਭਾਰਤ ਦੀ ਸਭ ਤੋਂ ਵਡੀ ਪ੍ਰਾਚੀਨ ਲਾਇਬਰੇਰੀ ਹੈ ਜਿਸ ਦਾ ਨਾਮ ਸਰਸਵਤੀ ਮਹਿਲ ਲਾਇਬਰੇਰੀ ਹੈ। ਇਸ ਵਿਚ ਪ੍ਰਾਚੀਨ ਸਮੇਂ ਦੇ ਸੰਸਕ੍ਰਿਤ

ਮਰਾਠੀ, ਤਾਮਿਲ, ਤੇਲਗੂ ਦੀਆਂ ੩੩,੪੩੩ ਹੱਥ ਲਿਖਤ ਪੁਸਤਕਾਂ ਹਨ। ਕੋਈ ਵੱਡੀ ਗੱਲ ਨਹੀਂ ਜੇ ਇਸ ਅਥਾਹ ਭੰਡਾਰ ਵਿਚ ਖੋਜ ਕਰਦਿਆਂ ਕਿਸੇ ਮਿਹਨਤੀ ਖੋਜੀ ਨੂੰ ਕੋਈ ਐਸੀ ਲਿਖਤ ਮਿਲ ਜਾਏ ਜਿਸ ਵਿਚ ਗੁਰੂ ਨਾਨਕ ਦਾ ਜਾਂ ਸਿੱਖ ਸੰਗਤਾਂ ਦਾ ਜ਼ਿਕਰ ਹੋਵੇ। ਡਾ: ਫਰਨਲ ਦੇ ਕਥਨ ਅਨੁਸਾਰ ਇਸ ਲਾਇਬਰੇਰੀ ਵਿਚ ਇਤਨੀਆਂ ਹੱਥ ਲਿਖਤ ਪੁਸਤਕਾਂ ਹਨ, ਜਿੰਨੀਆਂ ਸੰਸਾਰ ਦੀ ਹੋਰ ਕਿਸੇ ਲਾਇਬਰੇਰੀ ਵਿਚ ਨਹੀਂ।

## ਗੁਰੂ ਨਾਨਕ ਮਦੁਰਾਇ ਤੇ ਕਲਿਆਰ ਕੋਇਲ (ਤਿਲਾਂਗਜੀ) ਪਹੁੰਚੇ:

ਤੰਜੋਰ ਤੋਂ ਗੁਰੂ ਨਾਨਕ ਮਧੁਰਾਇ ਗਏ। ਇਹ ਦੱਖਣ ਵਿਚ ਦਰਾਵੜ ਸੰਸਕ੍ਰਿਤੀ ਦਾ ਸਭ ਤੋਂ ਵਡਾ ਕੇਂਦਰ ਹੈ। "ਯੂਰਪ ਦੇ ਵਿਦਵਾਨਾਂ ਨੇ ਇਸ ਸ਼ਹਿਰ ਨੂੰ ਯੂਨਾਨ ਦੀ ਰਾਜਧਾਨੀ ਐਥਨਜ਼ ਨਾਲ ਤੁਲਨਾ ਕੀਤੀ ਹੈ, ਅਤੇ ਸਦੀਆਂ ਤੋਂ ਇਥੇ ਤਾਮਿਲ ਅਕਾਡਮੀ ਸਥਾਪਤ ਰਹੀ ਹੈ।[੧੫] ਪਾਂਡਿਅਨ ਰਾਜਿਆਂ ਦੇ ਸਮੇਂ ਤਾਮਿਲ ਅਕਾਡਮੀ (ਸੰਗਮ) ੯,੯੯੦ ਸਾਲ ਲਗਾਤਾਰ ਪ੍ਰਚਲਿਤ ਰਹੀ ਅਤੇ ੧੯੭ ਪਾਂਡਿਅਨ ਰਾਜਿਆਂ ਦੀ ਸਰਪ੍ਰਸਤੀ ਇਸ ਸੰਗਮ ਨੂੰ ਪ੍ਰਾਪਤ ਰਹੀ। ਮਦੁਰਾਇ ਹੀ ਪਾਂਡਿਆਨ ਰਾਜਿਆਂ ਦੀ ਰਾਜਧਾਨੀ ਸੀ, ਅਤੇ ਇਨ੍ਹਾਂ ਦੇ ਬਣਾਏ ਮੰਦਰ ਅਜ ਤਕ ਭਾਰਤ ਵਿਚ ਸ਼ਿਲਪ ਕਲਾ ਦੇ ਸਭ ਤੋਂ ਵਧੀਆ ਨਮੂਨੇ ਮੰਨੇ ਜਾਂਦੇ ਹਨ। ਪਾਂਡਿਅਨ ਸਲਤਨਤ ਦੇ ਰਾਜੇ ਸਿੰਗਲਾਦੀਪ (ਲੰਕਾ) ਦੇ ਉੱਤਰੀ ਇਲਾਕੇ, ਜਾਫ਼ਨਾਂ ਦੇ ਰਾਜਿਆਂ ਨਾਲ ਰਿਸ਼ਤੇ ਕਰਦੇ ਰਹੇ, ਅਤੇ ਗੁਰੂ ਨਾਨਕ ਦੇ ਸਮੇਂ ਤਕ ਉਤਰੀ ਲੰਕਾ ਦੀਆਂ ਰਿਆਸਤਾਂ ਤਕ ਦੱਖਣੀ ਭਾਰਤ ਦੇ ਜਾਫ਼ਨਾਂ ਦੇ ਇਰਦ ਗਿਰਦ ਇਸ ਇਲਾਕੇ ਨਾਲ ਬੜੇ ਡੂੰਘੇ ਭਾਸ਼ਾਈ ਧਾਰਮਕ ਤੇ ਸਭਿਆਚਾਰਕ ਸਬੰਧ ਰਹੇ। ਇਸ ਉੱਤਰੀ ਲੰਕਾ ਦੇ ਇਲਾਕੇ ਦੀ ਇਕ ਰਿਆਸਤ ਦੇ ਰਾਜੇ ਸ਼ਿਵਨਾਭ ਨੂੰ ਗੁਰੂ ਨਾਨਕ ਦੇਵ ਜੀ ਮਿਲੇ ਸਨ। ਪਾਂਡਿਅਨ ਰਾਜੇ ਸ਼ੈਵ ਮੱਤ ਵਿਚ ਵਿਸ਼ਵਾਸ ਰਖਦੇ ਸਨ ਤੇ ਪ੍ਰਸਿਧ ਰਿਸ਼ੀ ਅਗਸਤ ਮੁਨੀ ਇਨ੍ਹਾਂ ਦਾ ਰਾਜ ਗੁਰੂ ਰਿਹਾ ਹੈ। ਸ਼ੈਵ ਮੱਤ ਦਾ ਪ੍ਰਭਾਵ ਦੱਖਣ ਵਿਚ ਤੇ ਉਤਰੀ ਲੰਕਾ ਵਿਚ ਗੁਰੂ ਨਾਨਕ ਦੇ ਸਮੇਂ ਤਕ ਕਾਇਮ ਰਿਹਾ। ਮਧੁਰਾਇ ਗੁਰੂ ਜੀ ਦਾ ਇਤਨਾ ਪ੍ਰਭਾਵ ਪਿਆ ਕਿ ਉਨ੍ਹਾਂ ਤੋਂ ਪ੍ਰਭਾਵਿਤ ਹੋਇ ਦਖਣੀਆਂ ਨੇ ਉਨ੍ਹਾਂ ਦੀ ਯਾਦ ਵਿਚ ਉਥੇ ਹੀ ਧਰਮਸਾਲਾ ਬਣਾਈ ਜਿਥੇ ਗੁਰੂ ਜੀ ਠਹਿਰੇ ਸਨ ਅਤੇ ਇਹ ਧਰਮ ਸਾਲਾ ਅਜ ਤਕ ਕਾਇਮ ਹੈ।[੧੬]

ਮਧੁਰਾਇ ਤੋਂ ਗੁਰੂ ਨਾਨਕ ਦੇਵ ਜੀ ਕੋਡੀ ਕੋਟਾਇ ਗਏ ਜਿਸ ਦਾ ਦੂਸਰਾ ਪ੍ਰਸਿੱਧ ਨਾਮ ਕੋਡੀ ਕੁਲੱਮ ਹੈ। ਜਨਮ ਸਾਖੀਆਂ ਵਿਚ ਇਸ ਅਸਥਾਨ ਦਾ ਨਾਮ ਤਿਲੰਗਜੀ ਲਿਖਿਆ ਹੈ।[੧੭] ਇਹ ਸਥਾਨ ਦੱਖਣ ਦੇ ਚੌਦਾਂ ਪ੍ਰਸਿਧ ਸ਼ੈਵ ਮੰਦਰਾਂ

ਵਿਚੋਂ ਇਕ ਹੈ। ਕਿਹਾ ਜਾਂਦਾ ਹੈ ਕਿ ਇਥੇ ਅਗਸਤ ਮੁਨੀ ਨੇ ਤੱਪ ਕੀਤਾ। ਇਥੇ ਦੇ ਪ੍ਰਸਿਧ ਸ਼ੈਵ ਮੰਦਰ ਨੂੰ ਕਲਿਆਰ ਕੋਇਲ ਜਾਂ ਕੋੜੀ ਕੋਟਾਇ ਕਹਿੰਦੇ ਹਨ। (ਕੋੜੀ ਦਾ ਮਤਲਬ ਹੈ ਝੰਡਾ ਤੇ ਕੋਟਾਇ ਦਾ ਅਰਥ ਹੈ 'ਕਿਲ੍ਹਾ')। ਇਸ ਨੂੰ ਕੋੜੀ ਕੁਲਮ ਵੀ ਕਹਿ ਦਿੰਦੇ ਹਨ। ਕੁਲਮ ਦਾ ਅਰਥ ਹੈ ਤਾਲਾਬ। ਚੇਤਰ ਦੇ ਮਹੀਨੇ ਵਿਚ ਇਥੇ ਸ਼ੈਵ ਸਿੱਧਾਂ ਵਲੋਂ ਝੰਡਾ ਲਹਿਰਾਇਆ ਜਾਂਦਾ ਹੈ।[੧੮] ਜਦ ਗੁਰੂ ਨਾਨਕ ਦੇਵ ਜੀ ਇਥੇ ਪਹੁੰਚੇ ਤਾਂ ਉਨ੍ਹਾਂ ਨੇ ਆਪਣਾ ਝੰਡਾ ਗੱਡ ਦਿਤਾ। ਇਸ ਨਿਰੰਕਾਰੀ ਝੰਡੇ ਥਲੇ ਉਹ ਕੀਰਤਨ ਕਰਨ ਲਗ ਪਏ। ਸ਼ਰਧਾਲੂਆਂ ਵਲੋਂ ਬੜਾ ਚੜ੍ਹਾਵਾ ਚੜ੍ਹਿਆ। ਗੁਰੂ ਜੀ ਨੇ ਸਭ ਮਾਇਆ ਅਟੁਟ ਲੰਗਰ ਲਈ ਵਰਤਣੀ ਅਰੰਭ ਦਿਤੀ। ਲੰਗਰ ਵਿਚ ਚਾਰੇ ਵਰਣਾਂ ਦੇ ਲੋਕਾਂ ਨੂੰ ਬੈਠ ਕੇ ਖਾਣ ਦੀ ਖੁਲ੍ਹ ਸੀ। ਗ਼ਰੀਬ ਅਮੀਰ, ਸਾਧੂ ਫ਼ਕੀਰ, ਸੰਨਿਆਸੀ ਤੇ ਸੰਸਾਰੀ, ਇਸਤ੍ਰੀਆਂ ਪੁਰਸ਼ ਸਭ ਤ੍ਰਿਪਤ ਹੋ ਕੇ ਜਾਂਦੇ। ਗੁਰੂ ਨਾਨਕ ਦੇ ਅਖਾੜੇ ਵਿਚ ਸਭ ਭਰਮ ਭੇਦ ਅਲੋਪ ਹੁੰਦੇ ਦੇਖ ਕੇ ਦੂਰ ਦੁਰੇਡਿਉਂ ਆਏ ਯਾਤ੍ਰੀ ਬੜੇ ਹੈਰਾਨ ਹੁੰਦੇ ਸਨ। ਸਿੱਧ ਯੋਗੀ ਇਸ ਮੇਲੇ ਵਿਚ ਪੰਜ ਛੇ ਮਹੀਨਿਆਂ ਦੇ ਗੁਜ਼ਾਰੇ ਜੋਗੀ ਮਾਇਆ ਇਕੱਠੀ ਕਰ ਲਿਆ ਕਰਦੇ ਸਨ। ਉਨ੍ਹਾਂ ਨੂੰ ਇਹ ਗੱਲ ਦੇਖ ਕੇ ਬੜੀ ਹੈਰਾਨੀ ਹੁੰਦੀ ਕਿ ਜੋ ਕੁਝ ਚੜ੍ਹਾਵੇ ਵਿਚ ਗੁਰੂ ਜੀ ਪਾਸ ਆਉਂਦਾ, ਉਹ ਲੰਗਰ ਵਿਚ ਵੰਡ ਛਕਣ ਲਈ ਦੇ ਦਿੰਦੇ, ਜਾਂ ਗ਼ਰੀਬ ਤੇ ਬੇਸਹਾਰਿਆਂ ਨੂੰ ਦਾਨ ਕਰ ਦਿੰਦੇ।

ਇਸ ਮੰਦਰ ਦੇ ਸ਼ੈਵ ਪੁਜਾਰੀ, ਜੋਗੀ ਤੇ ਸਿੱਧ ਇਹ ਦੇਖ ਕੇ ਪਰੇਸ਼ਾਨ ਹੋ ਗਏ ਕਿ ਦੋ ਦਿਨਾਂ ਵਿਚ ਹੀ ਯਾਤ੍ਰੀਆਂ ਦੀ ਭੀੜ ਗੁਰੂ ਨਾਨਕ ਦੇ ਦਰਸ਼ਨਾਂ ਨੂੰ ਉਲਟ ਪਈ। ਜੋਗੀਆਂ ਨੇ ਆਪਣੀ ਸ਼ੁਹਰਤ ਤੇ ਪ੍ਰਭੁਤਾ ਖ਼ਤਰੇ ਵਿਚ ਪੈਂਦੀ ਦੇਖ ਕੇ ਗੁਰੂ ਨਾਨਕ ਉਤੇ ਚਰਚਾ ਤੇ ਗਿਆਨ ਗੋਸ਼ਟ ਰਾਹੀਂ ਵਿਜੇ ਪ੍ਰਾਪਤ ਕਰਨੀ ਚਾਹੀ। ਉਨ੍ਹਾਂ ਨੇ ਪ੍ਰਸ਼ਨ ਕੀਤਾ : "ਮਹਾਰਾਜ ਤੁਸੀਂ ਜੋ ਕੁਝ ਮਿਲਦਾ ਹੈ ਵੰਡ ਛਕਣ ਲਈ ਪ੍ਰੇਰਦੇ ਹੋ, ਪਰ ਇਹ ਗੱਲ ਤਾਂ ਹਮੇਸ਼ਾਂ ਪੁਗ ਨਹੀਂ ਸਕਦੀ। ਹਰ ਚੀਜ਼ ਵੰਡ ਕੇ ਨਹੀਂ ਛਕੀ ਜਾ ਸਕਦੀ।" ਗੁਰੂ ਜੀ ਨੇ ਉੱਤਰ ਦਿਤਾ ਕਿ ਨੀਅਤ ਰਾਸ ਹੋਵੇ ਤਾਂ ਹਰ ਚੀਜ਼ ਵੰਡੀ ਜਾ ਸਕਦੀ ਹੈ। ਕੋਈ ਲੋਭ ਲਾਲਚ ਤੇ ਤ੍ਰਿਸ਼ਨਾ ਨਾ ਹੋਵੇ ਤਾਂ ਥੋੜੀ ਤੋਂ ਥੋੜੀ ਚੀਜ਼ ਵੀ ਵੰਡੀ ਜਾ ਸਕਦੀ ਹੈ," ਸਿੱਧ ਜੋਗੀਆਂ ਨੇ ਗੁਰੂ ਸਾਹਿਬ ਨੂੰ ਇਕ ਤਿਲ ਦਿਤਾ ਅਤੇ ਆਖਿਆ, "ਇਸ ਤਿਲ ਨੂੰ ਸਾਡੇ ਸਭਨਾਂ ਵਿਚ ਵੰਡ ਦਿਉ ਤਾਂ ਮੰਨਾਂਗੇ ਕਿ ਹਰ ਵਸਤੂ ਵੰਡ ਕੇ ਖਾਧੀ ਜਾ ਸਕਦੀ ਹੈ।"

ਤਬ ਦਿਆਲ ਵੈ ਤਿਲ ਕੋ ਲੀਓ ॥
ਲੇ ਕੂੰਡੀ ਸੋਟਾ ਮੈਥਨ ਕੀਓ ॥
ਅਪਨੇ ਹਾਥ ਦੀਓ ਵਰਤਾਇ ॥
ਸਭ ਕੇ ਪਤ੍ਰ ਭਰੇ ਲੀਲਾਇ ॥

ਸਭ ਦੇਖ ਚਰਿਤ੍ਰ ਬਿਸਮ ਹੋਇ ਗਏ ॥
ਸਤਿਗੁਰ ਕੋ ਪਰਸੰਸਤ ਭਏ ॥
ਤੁਮ ਪਰਮ ਅਉਧੂਤ ਅਰ ਪਰਮ ਸੁਜਾਨ ॥
ਤੁਮ ਅਬਿਗਤ ਪੂਰਨ ਪਰਮ ਸੁਜਾਨ ॥" ਮਹਿਮਾ ਪ੍ਰਕਾਸ਼, ੧੭੦ ।

ਜਨਮ ਸਾਖੀਆਂ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਨੇ ਭਾਈ ਬਾਲੇ ਨੂੰ ਹੁਕਮ ਦਿਤਾ ਕਿ ਇਸ ਨੂੰ ਘੋਟੋ, ਅਤੇ ਘੋਟ ਕੇ ਜਲ ਵਿਚ ਘੋਲ ਦਿਉ। ਉਸ ਜਲ ਨੂੰ ਸਭਨਾਂ ਵਿਚ ਵਰਤਾ ਦਿਉ।

ਜੋਗੀ ਮੰਗਲ ਨਾਥ ਜੋ ਇਨ੍ਹਾਂ ਸਿੱਧਾਂ ਦਾ ਆਗੂ ਸੀ ਕਹਿਣ ਲਗਾ, "ਗੁਰਦੇਵ, ਅਗੇ ਇਥੇ ਬੜੇ ਜਪੀ ਤਪੀ, ਪੰਡਤ ਤੇ ਸਿੱਧ ਪੁਰਸ਼ ਆਇ, ਪਰ ਸਾਡੇ ਬਲ ਤੇ ਤੱਪ ਤੇਜ ਅਗੇ ਉਹ ਕਾਂਪ ਖਾ ਗਏ। ਨਾ ਗਿਆਨ ਗੋਸ਼ਟ ਵਿਚ ਤੇ ਨਾ ਕਰਣੀ ਕਰਾਮਾਤ ਵਿਚ ਸਾਨੂੰ ਜਿੱਤ ਸਕੇ, ਪਰ ਤੁਸੀਂ ਸਾਡੇ ਸਭ ਉਤੇ ਛਾ ਗਏ ਹੋ। ਤੁਸੀਂ ਬੜੇ ਸਚਿਆਰ ਪੁਰਸ਼ ਨਜ਼ਰ ਆਉਂਦੇ ਹੋ।"[੨੧] ਫੇਰ ਮੰਗਲ ਨਾਥ ਨੇ ਪ੍ਰਸ਼ਨ ਕੀਤਾ ਤੁਸੀਂ ਬੜੇ ਸ਼ਕਤੀਵਾਨ ਅਉਧੂਤ ਪ੍ਰਤੀਤ ਹੁੰਦੇ ਹੋ, ਕਿਸ ਗਿਆਨ ਤੇ ਦਰਸ਼ਨ ਦੇ ਤੁਸੀਂ ਪਾਂਧੀ ਹੋ ਜਿਸ ਸਦਕੇ ਸਭ ਜੋਗੀਆਂ ਸਿਧਾਂ ਉਤੇ ਜਿਤ ਪ੍ਰਾਪਤ ਕੀਤੀ ਹੈ ? ਗੁਰੂ ਨਾਨਕ ਨੇ ਉੱਤਰ ਦਿਤਾ : "ਜੋਗੀ ਜਗਤ ਨੂੰ ਉਪਦੇਸ਼ ਦਿੰਦੇ ਹਨ, ਤੇ ਸੱਚਾ ਜਪ ਤਪ ਤਿਆਗ ਕੇ ਕੇਵਲ ਉਦਰ ਪੂਰਨਾਂ ਤੇ ਪੇਟ ਵਧਾਣ ਵਿਚ ਲਗੇ ਹੋਏ ਹਨ। ਇਹ ਜੋਗੀਆਂ ਦਾ ਕਰਤਵ ਨਹੀਂ। ਸਚੀ ਸਾਧਨਾਂ ਤਿਆਗ ਕੇ ਸੱਚ ਕਿਵੇਂ ਪ੍ਰਾਪਤ ਕਰ ਸਕਦੇ ਹਨ। ਜੋਗੀਆਂ ਦਾ ਭੇਖ ਬੇਸ਼ਕ ਇਨ੍ਹਾਂ ਨੇ ਧਾਰਿਆ ਹੈ, ਪਰ ਇਹ ਮਮਤਾ ਮੋਹ ਤੇ ਤ੍ਰਿਸ਼ਨਾ ਵਿਚ ਲਿਪਤ ਹਨ। ਹਕੀਕਤ ਇਹ ਹੈ ਕਿ ਨਾਂ ਇਹ ਜੋਗੀ ਹਨ ਤੇ ਨਾਂ ਸੰਸਾਰੀ। ਘਰ ਘਰ ਮੰਗਦਿਆਂ ਇਨ੍ਹਾਂ ਨੂੰ ਸ਼ਰਮ ਨਹੀਂ ਆਉਂਦੀ। ਦੁਬਿਧਾ ਤੇ ਸੰਸਾਰੀ ਦੁਖਾਂ ਦੇ ਇਹ ਵੀ ਸ਼ਿਕਾਰ ਹਨ। ਲੋਕਾਂ ਨੂੰ ਗੀਤ ਸੁਣਾਂਦੇ ਹਨ ਗੋਰਖ ਤੇ ਮਛਿੰਦਰ ਦੇ, ਪਰ ਆਪਾ ਇਨ੍ਹਾਂ ਨੇ ਪਛਾਣਿਆ ਨਹੀਂ। ਗੁਰ ਸ਼ਬਦ ਤੋਂ ਹੀਣੇ ਇਹ ਅੰਧਕਾਰ ਵਿਚ ਫਿਰਦੇ ਹਨ। ਸਰੀਰ ਉਤੇ ਭਸਮ ਚੜ੍ਹਾ ਲੈਂਦੇ ਹਨ, ਅਤੇ ਜੋਗ ਸਾਧਨਾਂ ਦੇ ਨਾਮ ਤੇ ਅਨੇਕਾਂ ਪਖੰਡ ਕਰਦੇ ਹਨ। ਮਾਇਆ ਮੋਹ ਦਾ ਜਮ ਡੰਡ ਇਨ੍ਹਾਂ ਦੇ ਸਿਰ ਤੇ ਖੜਾ ਹੈ। ਇਨ੍ਹਾਂ ਦੀ ਮੁਕਤੀ ਕਦੀ ਨਹੀਂ ਹੋ ਸਕਦੀ। ਇਹ ਆਵਾਗਵਣ ਦੇ ਸ਼ਿਕਾਰ ਹੋਣਗੇ।[੨੨]

ਮੰਗਲ ਨਾਥ ਨੇ ਪੁੱਛਿਆ : "ਕੀ ਮਨ ਗਿਆਨ ਰਾਹੀਂ ਕਾਬੂ ਆ ਸਕਦਾ ਹੈ ਜਾਂ ਜੋਗ ਰਾਹੀਂ ?"[੨੩] ਗੁਰੂ ਨਾਨਕ ਨੇ ਉੱਤਰ ਦਿਤਾ, "ਇਹ ਇਸ ਗੱਲ ਉਤੇ ਨਿਰਭਰ ਹੈ ਕਿ ਤੁਹਾਡੇ ਮਨ ਦਾ ਆਧਾਰ ਕਿਸ ਕਿਸਮ ਦਾ ਗਿਆਨ ਹੈ ਅਤੇ ਤੁਸੀਂ ਕਿਹੜੀ ਜੋਗ ਸਾਧਨਾ ਉਤੇ ਅਮਲ ਕਰਦੇ ਹੋ। ਅਧਿਆਤਮ ਗਿਆਨ ਇਕ ਐਸਾ ਪੰਛੀ ਹੈ ਜੋ ਦੋ ਖੰਭਾਂ ਦੀ ਸਹਾਇਤਾ ਨਾਲ ਉਡਾਰੀ ਲਾ ਸਕਦਾ ਹੈ। ਇਕ ਖੰਭ ਹੈ ਪ੍ਰੇਮ ਦਾ,

ਦੂਸਰਾ ਹੈ ਆਤਮ ਸਾਧਨਾ ਦਾ, ਜਿਸ ਨੂੰ ਅਸੀਂ ਸੱਚਾ ਜੋਗ ਕਹਿੰਦੇ ਹਾਂ। ਕੇਵਲ ਇਕ ਖੰਭ ਦੇ ਆਧਾਰ ਤੇ ਇਹ ਅਧਿਆਤਮਕ ਉਡਾਰੀ ਨਹੀਂ ਲਾਈ ਜਾ ਸਕਦੀ।"੨੪ ਫੇਰ ਮੰਗਲ ਨਾਥ ਨੇ ਪੁੱਛਿਆ ਕਿ ਪ੍ਰੇਮਾ ਭਗਤੀ ਦੀ ਸਾਧਨਾ ਗ੍ਰਿਹਸਤੀ ਰਹਿ ਕੇ ਚੰਗੀ ਕੀਤੀ ਜਾ ਜਾ ਸਕਦੀ ਹੈ ਜਾਂ ਸੰਨਿਆਸੀ ਰਹਿ ਕੇ ?"੨੫ ਗੁਰੂ ਸਾਹਿਬ ਨੇ ਉੱਤਰ ਦਿਤਾ "ਕੇਵਲ ਉਹ ਪ੍ਰੇਮਾ ਭਗਤੀ ਫਲਦਾਇਕ ਹੈ ਜਿਸ ਵਿਚ ਨਿਸ਼ਕਪਟਤਾ ਹੋਵੇ ਤੇ ਜੋ ਖ਼ੁਦਗਰਜ਼ੀ ਤੇ ਤ੍ਰਿਸ਼ਨਾ ਤੋਂ ਮੁਕਤ ਹੋਵੇ। ਜੋਗੀ ਜੋਗ ਸਾਧਨਾਂ ਰਾਹੀਂ ਪ੍ਰੇਮ ਤਪੱਸਿਆ ਕਰਦੇ ਹਨ ਤੇ ਗ੍ਰਿਹਸਤੀ ਸੇਵਾ ਤੇ ਉਪਾਸ਼ਨਾ ਰਾਹੀਂ।"੨੬ ਸਿੱਧਾਂ ਨੇ ਆਖਿਆ, "ਪਰ ਜੋਗ ਸਾਧਨਾਂ ਬਿਨਾਂ ਮਨ ਕਿਵੇਂ ਪਵਿੱਤਰ ਹੋ ਸਕਦਾ ਹੈ ?"੨੭ ਗੁਰੂ ਨਾਨਕ ਨੇ ਉੱਤਰ ਦਿਤਾ, "ਮਨ ਸਚੇ ਸ਼ਬਦ ਗਿਆਨ ਵਿਚ ਇਸ਼ਨਾਨ ਕਰਕੇ ਹੀ ਨਿਰਮਲ ਹੋ ਸਕਦਾ ਹੈ। ਇਹ ਹੈ ਸੱਚਾ ਜੋਗ ਜਿਸ ਦੇ ਚਾਰ ਮਾਰਗ ਹਨ : ਸਤਸੰਗ, ਸਮਦਮ, (ਮਨ ਤੇ ਕਾਬੂ), ਸੱਤ ਤੇ ਸੰਤੋਖ। ਇਸ ਇਖ਼ਲਾਕੀ ਸਾਧਨਾਂ ਰਾਹੀਂ ਸ਼ਬਦ ਦੇ ਨਾਦ ਤੇ ਜੋਤਿ ਦੇ ਅਨੁਭਵ ਦਾ ਅਧਕਾਰੀ ਬਣਦਾ ਹੈ। ਕੀ ਜੋਗੀ, ਕੀ ਗ੍ਰਿਹਸਤੀ, ਹਰ ਇਕ ਨੂੰ ਇਨ੍ਹਾਂ ਮਾਰਗਾਂ ਉਤੇ ਚੱਲ ਕੇ ਹੀ ਸੱਚ ਦੀ ਪ੍ਰਾਪਤੀ ਹੁੰਦੀ ਹੈ।"੨੮

ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ ਕਿ ਸਿੱਧ ਬੜੇ ਪ੍ਰਭਾਵਿਤ ਹੋਏ ਅਤੇ ਪ੍ਰਸੰਨ ਹੋ ਕੇ ਕਹਿਣ ਲਗੇ "ਧੰਨ ਧੰਨ ਬਾਲਾ ਜੀ, ਤੇਰੇ ਬਚਨ ਸੁਨ ਕਰ ਹਮਾਰਾ ਸੰਸਾ ਨਵਿਰਤ ਭਇਆ ਹੈ। ਤਬ ਬਾਬਾ ਜੀ ਸਿਧੋਂ ਸਿਉਂ ਵਿਦਿਆ ਭਏ।"

**ਰਾਮੇਸ਼੍ਵਰਮ ਵਿਖੇ :**

ਕੋੜੀ ਕੋਤਾਇ ਤੋਂ ਗੁਰੂ ਸਾਹਿਬ ਰਾਮਾਨਾਦ ਪੁਰਮ ਗਏ। ਇਥੋਂ ਦੇ ਰਾਜੇ ਨੇ ਤੇ ਲੋਕਾਂ ਨੇ ਇਨ੍ਹਾਂ ਦਾ ਬਹੁਤ ਮਾਣ ਸਤਿਕਾਰ ਕੀਤਾ। ਗੁਰੂ ਅਰਜਨ ਦੇ ਸਮੇਂ ਤਕ ਇਥੇ ਸੰਗਤ ਰਹੀ। ਪੰਜਾਬ ਤੋਂ ਲੰਕਾ ਨੂੰ ਜਾਣ ਵਾਲੇ ਵਿਉਪਾਰੀ ਇਥੇ ਪੜਾਅ ਕਰਦੇ ਸਨ। ਏਥੋਂ ਗੁਰੂ ਸਾਹਿਬ ਰਾਮੇਸ਼੍ਵਰਮ ਗਏ। ਬਨਾਰਸ ਤੋਂ ਇਲਾਵਾ ਰਾਮੇਸ਼੍ਵਰਮ ਭਾਰਤ ਵਿਚ ਹਿੰਦੂਆਂ ਦਾ ਸਭ ਤੋਂ ਸ੍ਰੇਸ਼ਟ ਤੀਰਥ ਹੈ। ਸ਼ਰਧਾਵਾਨ ਹਿੰਦੂ ਬਨਾਰਸ ਦਾ ਤੀਰਥ ਕਰਕੇ ਰਾਮੇਸ਼੍ਵਰਮ ਜ਼ਰੂਰ ਜਾਂਦੇ ਹਨ। "ਇਹ ਮੰਦਰਾਂ ਦਾ ਸ਼ਹਿਰ ਇਕ ਦੀਪ ਦੀ ਸ਼ਕਲ ਵਿਚ ਹੈ ਜਿਸ ਦੀ ਲੰਬਾਈ ੩੧ ਮੀਲ ਤੇ ਚੁੜਾਈ ਕੇਵਲ ੭ ਮੀਲ ਹੈ। ਇਸ ਦੀ ਸ਼ਕਲ ਵਿਸ਼ਨੂੰ ਦੇ ਸੰਖ ਵਰਗੀ ਹੈ। ਪੌਰਾਣਿਕ ਕਥਾਵਾਂ ਵਿਚ ਇਸ ਦੀਪ ਨੂੰ ਗੰਧ-ਮਦਾਨਾ ਪਹਾੜੀ ਵੀ ਆਖਿਆ ਹੈ। ਪਹਿਲਾਂ ਇਹ ਭਾਰਤ ਦੀ ਮੂਲ ਧਰਤੀ ਦਾ ਭਾਗ ਸੀ। ਤੂਫ਼ਾਨਾਂ ਤੇ ਸੰਮੁੰਦਰ ਦੇ ਹੜ੍ਹਾਂ ਦਾ ਜ਼ੋਰ ਪੈਣ ਕਾਰਨ ਇਹ ਦੀਪ ਬਣ ਗਿਆ। ਤੇ ਅੱਜ ਤਕ ਇਹ ਦੀਪ ਦੀ ਸ਼ਕਲ ਵਿਚ ਹੀ ਹੈ। ਇਕ ਰੇਲਵੇ ਪੁਲ ਰਾਹੀਂ ਪੰਬਨ ਜੰਕਸ਼ਨ ਤੋਂ ਰਾਮੇਸ਼੍ਵਰਮ ਨੂੰ ਜਾਈਦਾ ਹੈ।"੨੯

ਇਸ ਇਤਿਹਾਸਕ ਅਸਥਾਨ ਦਾ ਸਬੰਧ ਰਾਮਚੰਦਰ ਤੇ ਸੀਤਾ ਨਾਲ ਹੈ। ਰਾਮੇਸ਼ੁਰਮ ਵਿਚ ਹੀ ਸੀਤਾ ਨੇ ਆਪਣੇ ਆਪ ਨੂੰ ਨਿਹਕਲੰਕ ਸਾਬਤ ਕਰਨ ਲਈ ਅਗਨੀ ਪ੍ਰੀਖਿਆ ਲਈ ਅਰਪਣ ਕੀਤਾ। ਰਾਵਣ, ਲੰਕਾ ਦੇ ਪੁਲਸਤਿਆ ਰਿਸ਼ੀ, ਜੋ ਬ੍ਰਹਮਣ ਸੀ, ਦਾ ਪੋਤਰਾ ਸੀ। ਸ੍ਰੀ ਰਾਮਚਦਰ ਨੇ ਜਦ ਰਾਵਣ ਨੂੰ ਮਾਰ ਦਿਤਾ ਤਾਂ ਉਸ ਨੂੰ ਇਸ ਗੱਲ ਦਾ ਵੀ ਅਹਿਸਾਸ ਹੋਇਆ ਕਿ ਉਸ ਨੇ ਬ੍ਰਾਹਮਣ ਹੱਤਿਆ ਕੀਤੀ ਹੈ। ਸੋ ਜਿਥੇ ਕਿ ਸੀਤਾ ਨੇ ਰਾਮੇਸ਼ੁਰਮ ਵਿਚ ਨਿਸ਼ਪਾਪ ਹੋਣਾ ਸਿਧ ਕੀਤਾ ਸ੍ਰੀ ਰਾਮਚੰਦਰ ਨੇ ਇਸੇ ਅਸਥਾਨ ਤੇ ਬ੍ਰਹਮਣ ਹਤਿਆ ਦੇ ਪਾਪ ਦਾ ਪ੍ਰਾਸਚਿਤ ਕੀਤਾ ਅਤੇ ਇਸ ਪ੍ਰਾਸਚਿਤ ਲਈ ਉਸ ਨੇ ਸ਼ਿਵਜੀ ਦੀ ਪੂਜਾ ਕੀਤੀ।[੨੦] ਕਾਊਂਟ ਕੇਜ਼ਰਲਿੰਗ ਲਿਖਦਾ ਹੈ: "ਰਾਮੇਸ਼ੁਰਮ ਵਿਚ ਸਾਰੇ ਭਾਰਤ ਦੇ ਪ੍ਰਤਿਨਿਧ ਮਿਲ ਜਾਂਦੇ ਹਨ। ਪੱਕੇ ਰੰਗ ਦੇ ਤਾਮਿਲ ਲੋਕਾਂ ਤੋਂ ਲੈ ਕੇ ਗੋਰੇ ਕਸ਼ਮੀਰੀਆਂ ਤਕ ਇਥੇ ਭਾਰਤ ਦਾ ਹਰ ਪਹਿਰਾਵਾ ਤੇ ਹਰ ਇਕ ਰੰਗ ਰੂਪ ਨਜ਼ਰ ਆਉਂਦਾ ਹੈ। ਅਣਖੀਲੇ ਰਾਜਸੀ ਠਾਠ ਵਾਲੇ ਰਾਜਪੂਤ, ਗੇਰੂਆ ਕਪੜਿਆਂ ਵਾਲੇ ਸੰਨਿਆਸੀ, ਤੇ ਜਟਾਧਾਰੀ ਜੋਗੀ ਸਭ ਦਿਖਾਈ ਦਿੰਦੇ ਹਨ। ਭਾਰਤ ਦੀਆਂ ਅਨੇਕਾਂ ਬੋਲੀਆਂ ਤੇ ਉਪ-ਭਾਸ਼ਾਵਾਂ ਆਕਾਸ਼ ਵਿਚ ਗੂੰਜਦੀਆਂ ਸੁਣਦੀਆਂ ਹਨ। ਸੈਂਕੜੇ ਭਿੰਨ ਭਿੰਨ ਰਵਾਇਤਾਂ, ਸੈਂਕੜੇ ਭਿੰਨ ਭਿੰਨ ਸ਼ਕਲਾਂ, ਜਾਤੀਆਂ, ਵਹਿਮੀ ਰੁਚੀਆਂ ਇਥੇ ਆਪਸ ਵਿਚ ਘੁਲ ਮਿਲ ਰਹੀਆਂ ਹਨ।" ਇਥੇ ਗੁਰੂ ਨਾਨਕ ਦੇਵ ਜੀ ਆਪਣੇ ਕੁਝ ਸਿੱਖ ਸਾਥੀਆਂ ਸਮੇਤ ਪਹੁੰਚੇ ਸਮੁੰਦਰ ਦੇ ਕਿਨਾਰੇ ਇਕ ਸਿਲਾ ਉਤੇ ਗੁਰੂ ਜੀ ਨੇ ਆਸਣ ਜਮਾਇਆ:

ਜਬ ਰਾਮੇਸਰ ਪਹੁੰਚੇ ਦਿਆਲਾ
ਕੰਠ ਸਿੰਧ ਇਕ ਸਿਲਾ ਬਿਸਾਲਾ
ਤਹਾ ਆਸਨ ਕੀਨਾ ਕ੍ਰਿਪਾ ਨਿਧਾਨ ॥
ਢਿਗ ਮਰਦਾਨਾ ਪਰਮ ਸੁਜਾਨ ॥
ਲਖ ਸਹੰਸਰ ਪਰਜਾ ਤਹਾ ਆਈ ॥
ਹੋਮ ਜਗ ਪੁੰਨ ਦਾਨ ਕਰਾਈ ॥
ਸਾਧ ਅਤੀਤ ਖਟ ਦਰਸ਼ਨ ਮੇਲਾ ॥
ਬਹੁਤ ਮਹੰਤ ਸੰਤ ਅਰੁ ਚੇਲਾ ॥

ਮਹਿਮਾ ਪ੍ਰਕਾਸ਼, ੧੯੩-੯੪।

ਸਾਧੂ ਸੰਤ ਮਹਾਤਮਾ ਜਗਿਆਸੂ ਉਨ੍ਹਾਂ ਦੇ ਦਰਸ਼ਨਾਂ ਤੋਂ ਪ੍ਰਭਾਵਿਤ ਹੋ ਕੇ ਪਾਸ ਆ ਬੈਠੇ। ਉਨ੍ਹਾਂ ਵਿਚੋਂ ਇਕ ਪੁੱਛਣ ਲੱਗਾ, "ਮਹਾਰਾਜ ਇਹ ਜੋ ਦੋ ਮਾਰਗ ਪ੍ਰਚਲਿਤ ਹਨ ਹਿੰਦੂ ਧਰਮ ਦਾ ਤੇ ਮੁਸਲਮਾਨਾਂ ਦੇ ਮਜ਼ਹਬ ਦਾ ਇਨ੍ਹਾਂ ਵਿਚੋਂ ਕਿਹੜਾ ਸੱਚਾ ਹੈ। ਕੀ ਦੋਨੋਂ ਮਾਰਗ ਇਕੋ ਰੱਬ ਨੇ ਚਲਾਏ ਹਨ, ਜਾਂ ਇਨ੍ਹਾਂ ਦੋਨਾਂ ਨੂੰ ਚਲਾਉਣ ਵਾਲਾ

ਰੱਬ ਵੀ ਵੱਖਰਾ ਵੱਖਰਾ ਹੈ। ਜੇ ਇਨ੍ਹਾਂ ਦੋਨਾਂ ਧਰਮਾਂ ਦਾ ਰੱਬ ਇਕੋ ਹੀ ਹੈ ਤਾਂ ਹਿਦੂਆਂ ਤੇ ਮੁਸਲਮਾਨਾਂ ਵਿਚ ਇਤਨਾ ਵੈਰ ਵਿਰੋਧ ਕਿਉਂ ?"[੩੨] ਗੁਰੂ ਨਾਨਕ ਨੇ ਉੱਤਰ ਦਿਤਾ :

ਏਕੋ ਹੁਕਮੁ ਵਰਤੈ ਸਭ ਲੋਈ ॥
ਏਕਸੁ ਤੇ ਸਭ ਓਪਤਿ ਹੋਈ ॥
ਰਾਹ ਦੋਵੈ ਖਸਮ ਏਕੋ ਜਾਣੁ ॥
ਗੁਰ ਕੈ ਸਬਦਿ ਹੁਕਮ ਪਛਾਣੁ ॥
ਸਗਲ ਰੂਪ ਵਰਨ ਮਨ ਮਾਹੀ ॥
ਕਹੁ ਨਾਨਕ ਏਕੋ ਸਾਲਾਹੀ ॥

ਮ: ੧ ॥ ਗਉੜੀ ੨੨੩ ॥

ਗੁਰੂ ਸਾਹਿਬ ਨੇ ਕਿਹਾ ਰਾਹ ਦੋਵੇਂ ਪ੍ਰਭੂ ਦੇ ਹੁਕਮ ਅੰਦਰ ਚਲੇ ਹਨ । ਹਿੰਦੂਆਂ ਮੁਸਲਮਾਨਾਂ ਦਾ ਰੱਬ ਇਕੋ ਹੈ, ਉਸ ਇਕੋ ਬਿਨਾਂ ਹੋਰ ਕੋਈ ਨਹੀਂ । ਹਿੰਦੂਆਂ ਮੁਸਲਮਾਨਾਂ ਦੇ ਮਾਰਗ ਉਸ ਇਕੋ ਪ੍ਰਭੂ ਦੀ ਭਿੰਨ ਭਿੰਨ ਢੰਗਾਂ ਨਾਲ ਉਪਾਸ਼ਨਾਂ ਕਰਦੇ ਹਨ। ਬਿਨਾਂ ਉਸ ਇਕੋ ਸੱਚ ਦੇ ਨਾ ਮੁਸਲਮਾਨ ਦਾ ਛੁਟਕਾਰਾ ਹੈ ਨਾ ਹਿੰਦੂ ਦੀ ਕਲਿਆਨ ਹੈ।[੩੨]

ਗੁਰੂ ਨਾਨਕ ਦੇਵ ਜੀ ਨੇ ਲੰਕਾ ਵਿਚ ਚਾਰ ਪੰਜ ਕੇਂਦਰ ਗੁਰਸਿੱਖੀ ਦੇ ਸਥਾਪਤ ਕੀਤੇ ਜੋ ਵਧਦੇ ਫੁਲਦੇ ਸੀਤਾਵਾਕਾ (ਕੁਲੰਬੋ ਤੋਂ ੪੦ ਮੀਲ) ਤੇ ਅਨੁਰਾਧਾਪੁਰ ਤੱਕ ਫੈਲ ਗਏ,ਪਰ ਇਕ ਸਦੀ ਦੇ ਅੰਦਰ ਹੀ ਪੁਰਤਗਾਲੀਆਂ ਨੇ ਆ ਕੇ ਲੰਕਾ ਵਿਚ ਐਸੀ ਤਬਾਹੀ ਮਚਾਈ ਕਿ ਪ੍ਰਾਚੀਨ ਧਾਰਮਕ ਤੇ ਸਭਿਆਚਾਰਕ ਕੇਂਦਰਾਂ ਨੂੰ ਮਿੱਟੀ ਵਿਚ ਮਿਲਾ ਦਿਤਾ। ਉਸ ਸਮੇਂ ਸਭ ਸਿੱਖ ਕੇਂਦਰ ਲੰਕਾ ਦੇ ਆਪਣੀਆਂ ਜਾਨਾਂ ਬਚਾ ਕੇ ਰਾਮੇਸ਼੍ਰਰ ਆ ਵਸੇ। ਰਾਮੇਸ਼੍ਰਰ ਸਿੱਖ ਧਰਮ ਦੇ ਪ੍ਰਚਾਰ ਦਾ ਚੰਗਾ ਗੜ੍ਹ ਰਿਹਾ। ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਣ ਉਪਰੰਤ ਨਾਦੇੜ ਤੇ ਬਿਦਰ ਦੱਖਣ ਦੇ ਪ੍ਰਚਾਰ ਕੇਂਦਰ ਬਣੇ ਅਤੇ ਰਾਮੇਸ਼੍ਰਰਮ ਦੀ ਮਹੱਤਤਾ ਘਟ ਗਈ।

ਅੱਜ ਤੋਂ ਪੰਜਾਹ ਸੱਠ ਸਾਲ ਪਹਿਲਾਂ ਦੀ ਗੱਲ ਹੈ ਕਿ ਰਾਮੇਸ਼੍ਰਰਮ ਦੇ ਕੁਝ ਸ਼ਰਾਰਤੀ ਮਹੰਤਾਂ ਨੇ ਇਥੋਂ ਦੇ ਉਦਾਸੀ ਸਾਧੂ ਨੂੰ ਕੱਢ ਦਿਤਾ । ਅਸਲੀ ਉਦਾਸੀ ਸਾਧੂ ਦੇ ਹੱਕ ਵਿਚ ਇਥੋਂ ਦੀ ਸਿੱਖ ਸੰਗਤ ਅਤੇ ਇਕ ਸਿੱਖ ਸਰਦਾਰ ਨੇ, ਜਿਸ ਨੂੰ ਮਹਾਰਾਜਾ ਰਿਪਦਮਣ ਸਿੰਘ ਨੇ ਭੇਜਿਆ ਸੀ, ਮੁਕੱਦਮਾ ਲੜਿਆ ਅਤੇ ਹਾਈਕੋਰਟ ਨੇ ਪ੍ਰਾਚੀਨ ਰੀਕਾਰਡ ਦੇਖ ਕੇ ਇਹ ਫ਼ੈਸਲਾ ਕੀਤਾ ਕਿ ਰਾਮੇਸ਼੍ਰਰਮ ਤੇ ਇਸ ਨਾਲ ਸਾਰੀ ਜਾਇਦਾਦ ਸਿੱਖ ਪੰਥ ਦੀ ਹੈ, ਤੇ ਜਿਸ ਨੂੰ ਸਿੱਖ ਨੀਯਤ ਕਰਨ ਉਹੀਓ ਮਹੰਤ

ਬਣ ਸਕਦਾ ਹੈ। ਇਨ੍ਹਾਂ ਨੇ ਸਦੀਆਂ ਪੁਰਾਣੇ ਰੀਕਾਰਡਾਂ ਤੋਂ ਸਿੱਧ ਕੀਤਾ ਕਿ ਗੁਰੂ ਨਾਨਕ ਦੇਵ ਜੀ ਲੰਕਾ ਨੂੰ ਜਾਂਦੇ ਹੋਏ ਰਾਮੇਸ਼ੁਰਮ ਠਹਿਰੇ ਸਨ, ਅਤੇ ਆਪਣਾ ਕੇਂਦਰ ਸਥਾਪਤ ਕਰ ਕੇ ਗਏ ਸਨ।[੨੩]

## ਗੁਰੂ ਨਾਨਕ ਲੰਕਾ ਵਿਚ :

ਸਿੰਗਲਾਦੀਪ ਲਈ 'ਲੰਕਾ' ਸ਼ਬਦ ਸਭ ਤੋਂ ਪਹਿਲਾ ਰਾਮਾਇਣ ਵਿਚ ਵਰਤਿਆ ਹੈ। ਤਾਮਿਲ ਵਿਚ ਇਸ ਨੂੰ 'ਇਲੰਕਾਇ' ਕਹਿਣ ਲਗੇ।' ਦੱਖਣ ਦੇ ਇਕ ਸਮਰਾਟ ਵਿਜੈ ਨੇ ਇਸ ਦਾ ਨਾਮ ਤੰਬਾ ਪਾਨੀ ਰੱਖਿਆ ਕਿਉਂ ਜੋ ਏਥੋਂ ਦੀ ਮਿੱਟੀ ਛੁਹਦਿਆਂ ਹੀ ਉਸ ਦੇ ਹੱਥ ਲਾਲ ਹੋ ਗਏ। ਇਸੇ ਨਾਮ ਨੂੰ ਅਪਣਾ ਕੇ ਰੂਮ, ਯੂਨਾਨ ਤੇ ਮਿਸਰ ਦੇ ਪ੍ਰਾਚੀਨ ਲੇਖਕਾਂ ਨੇ ਇਸ ਦਾ ਨਾਮ "ਤਪਰੋਬਾਨੇ ਲਿਖਿਆ ਹੈ।[੨੪] ਲੰਕਾ ਦੀ ਭਾਸ਼ਾ ਇਸ ਦਾ ਸਹੀ ਨਾਮ 'ਸਿੰਘਲਾਦੀਪ' ਹੈ। ਜਨਮ ਸਾਖੀਆਂ ਵਿਚ ਇਹੀਓ ਨਾਮ ਪਾਇਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ "ਲੰਕਾ" ਨਾਮ ਹੀ ਵਰਤਿਆ ਗਿਆ ਹੈ।' ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਵਿਚ ਇਸ ਨੂੰ ਲੰਕਾ ਨਾਮ ਨਾਲ ਹੀ ਪੁਕਾਰਦੇ ਹਨ।[੨੫] ਅਰਬ ਲੋਕ ਇਸ ਨੂੰ ਸੇਰਿਨਦੀਪ ਆਖਣ ਲਗ ਪਏ। ਪੁਰਤਗਾਲੀ ਤੇ ਡੱਚ ਯਾਤਰੀ ਇਸ ਨੂੰ ਸਿਲੀਆਓ ਜਾਂ ਜ਼ੀਲਾਨ ਨਾਮਾਂ ਨਾਲ ਪੁਕਾਰਨ ਲਗੇ। ਇਸ ਤੋਂ ਉਪਰੰਤ ਫ਼ਰਾਂਸੀਸੀ ਤੇ ਅੰਗਰੇਜ਼ਾਂ ਨੇ ਇਸ ਦਾ ਨਾਮ ਸੀਲਾਨ ਜਾਂ ਸੀਲੋਨ ਰਖ ਲਿਆ। ਚੀਨੇ ਯਾਤਰੀ ਵੀ ਸੀ-ਲਾਨ ਨਾਮ ਨਾਲ ਪੁਕਾਰਦੇ ਰਹੇ। ਅਜ ਕਲ੍ਹ ਅੰਤਰਰਾਸ਼ਟ੍ਰੀ ਖੇਤਰ ਵਿਚ ਇਹ ਸੀਲੋਨ ਨਾਮ ਨਾਲ ਪ੍ਰਸਿੱਧ ਹੈ।

ਲੰਕਾ ਦੇ ਵਿਦਵਾਨ, ਰਾਮਾਇਣ ਦੇ ਦੁਸ਼ਟ ਪਾਤ੍ਰ ਰਾਵਣ ਵਿਚ ਵਿਸ਼ਵਾਸ ਨਹੀਂ ਰਖਦੇ। ਪਰ ਲੰਕਾ ਵਿਚ ਤੇ ਲੰਕਾ ਦੇ ਇਰਦ ਗਿਰਦ, ਸੀਤਾ, ਰਾਮਚੰਦਰ, ਰਾਵਣ ਦੇ ਅਨੇਕਾਂ ਨਿਸ਼ਾਨ, ਚਿੰਨ੍ਹ ਹਨ। ਕਈ ਇਤਿਹਾਸਕ ਅਸਥਾਨ ਅਜੇ ਵੀ ਇਨ੍ਹਾਂ ਹਸਤੀਆਂ ਦੇ ਨਾਮ ਨਾਲ ਪ੍ਰਸਿੱਧ ਹਨ, ਜਿਵੇਂ ਕਿ ਰਾਮੇਸ਼ੁਰਮ, ਰਾਵਣ ਇਲਾ ਗੁਫਾ, ਰਾਵਣ ਤਰਨੇ, ਸੀਤਾ ਏਲਿਆ, ਅਸ਼ੋਕਵਣ (ਜਿਥੇ ਸੀਤਾ ਕੈਦ ਰਹੀ) ਰਾਵਣ ਕੋਟੀਵਾ, ਸੀਤਾ ਕੁੰਡ, ਤੇ ਸੀਤਾਵਾਕਾ (ਜਿਥੇ ਸਿੱਖ ਇਤਿਹਾਸਕ ਲਿਖਤਾਂ ਅਨੁਸਾਰ ਗੁਰੂ ਅਰਜਨ ਸਮੇਂ ਸਿੱਖ ਧਰਮ ਦਾ ਇਕ ਮਹਾਨ ਕੇਂਦਰ ਸੀ।), ਪ੍ਰਸਿੱਧ ਪ੍ਰਾਚੀਨ ਲਿਖਤ, "ਸੁਧਰਮ ਲੰਕਾ ਵਰਤ ਸੂਤਰ" ਵਿਚ ਰਾਵਣ ਨੂੰ ਇਕ ਬੋਧੀ ਰਾਜਾ ਮੰਨਿਆ ਹੈ। ਦੋ ਹਿਕਮਤ ਦੀਆਂ ਪੁਸਤਕਾਂ, 'ਅਰਕਾ ਪ੍ਰਕਾਸ਼ਕਾ' ਤੇ 'ਸ਼ਿਵਾ ਤਾਂਡਵਾ ਸਤੋਤਰੰਮ' ਵਿਚ ਰਾਵਣ ਨੂੰ ਵੈਦ ਸ਼੍ਰੋਮਣੀ ਲਿਖਿਆ ਹੈ। ਇਨ੍ਹਾਂ ਲਿਖਤਾਂ ਤੋਂ ਇਹ ਵੀ ਸਪਸ਼ਟ ਹੁੰਦਾ ਹੈ ਕਿ ਰਾਵਣ ਸ਼ੈਵ ਸਿਧਾਂਤਾਂ ਵਿਚ ਵਿਸ਼ਵਾਸ ਰਖਦਾ ਸੀ। ਦ੍ਰਾਵੜ ਸਭਿਆਚਾਰ ਅਤੇ ਰਾਜ ਭਾਗ ਦਾ ਉਹ ਮੁਖੀ ਆਗੂ ਸੀ। ਸ੍ਰੀ ਰਾਮਚੰਦਰ ਤੇ ਰਾਵਣ ਦੀ ਜੰਗ ਇਕ

ਪ੍ਰਕਾਰ ਦੀ ਆਰੀਆ ਸਭਿਅਤਾ ਦੀ ਦ੍ਰਾਵੜ ਸਭਿਅਤਾ ਨਾਲ ਆਖ਼ਰੀ ਜੰਗ ਸੀ, ਜਿਸ ਵਿਚ ਆਰੀਆ-ਵੈਸ਼ਨਵ ਸਭਿਅਤਾ ਨੂੰ ਜਿੱਤ ਹੋਈ । ਪ੍ਰਾਚੀਨ ਲਿਖਤਾਂ ਅਨੁਸਾਰ ਰਾਵਣ ਤੇ ਰਾਮਚੰਦਰ ਦਾ ਜੰਗ ਮਹਾਤਮਾ ਬੁੱਧ ਤੋਂ ੧੯੯੪ ਵਰ੍ਹੇ ਪਹਿਲਾਂ ਹੋਇਆ ।

ਕਿਸੇ ਸਮੇਂ ਲੰਕਾ ਦੇ ਧਰਮ, ਸਭਿਆਚਾਰ ਦਾ ਪ੍ਰਭਾਵ ਭਾਰਤ ਤੋਂ ਇਲਾਵਾ ਦੂਰ ਪੂਰਬ ਦੇ ਦੇਸ਼ਾਂ ਤਕ ਪਿਆ । ਇਥੋਂ ਦੀ ਦੌਲਤ, ਹੀਰੇ ਜਵਾਹਰਾਤ ਤੇ ਕੁਦਰਤੀ ਸਰਮਾਇ ਦੇ ਖਿਚੇ, ਚੀਨੀ, ਅਰਬ, ਪੁਰਤਗਾਲੀ, ਡੱਚ ਤੇ ਫ਼ਰਾਂਸੀਸੀ ਹਮਲਾ-ਆਵਰ ਆਏ ।

ਲੰਕਾ ਦੇ ਸੰਮਰਾਟ ਪਰਕਰਮਾ (੧੧੫੭-੧੧੮੧) ਦੀ ਮੌਤ ਤੋਂ ਉਪਰੰਤ ਲੰਕਾ ਦੇ ਇੱਤਿਹਾਸ ਵਿਚ ਸਾਨੂੰ ਕੋਈ ਪ੍ਰਭਾਵਸ਼ਾਲੀ ਰਾਜਾ ਨਹੀਂ ਮਿਲਦਾ । ਦੱਖਣੀ ਭਾਰਤ ਦੇ ਰਾਜਿਆਂ ਨੇ ਇਤਨੇ ਜ਼ਬਰਦਸਤ ਹਮਲੇ ਕੀਤੇ ਕਿ ਉੱਤਰ ਵਿਚ ਜਾਫ਼ਨਾ-ਉਪਦੀਪ ਦੀ ਰਿਆਸਤ ਤੋਂ ਲੈ ਕੇ ਲੰਕਾ ਦੇ ਦੱਖਣ-ਪੂਰਬ ਦੇ ਰੂਹੂਨਾ ਇਲਾਕੇ ਤਕ ਕਾਬਜ਼ ਹੋ ਗਏ । ਸਮਰਾਟ ਪਰਕਰਮਾ ਤੋਂ ੨੯ ਸਾਲ ਬਾਅਦ ਮਾਲਾਬਾਰ ਦੇ ਮੱਘ ਲੋਕਾਂ ਨੇ ਇਤਨਾ ਤੂਫ਼ਾਨੀ ਹਮਲਾ ਕੀਤਾ ਕਿ ਉਨ੍ਹਾਂ ਨੇ ਪੋਲੋਨਰੂਵਾ ਵਰਗੇ ਸੁੰਦਰ ਸ਼ਹਿਰ ਤਬਾਹ ਕਰ ਦਿਤੇ, ਬੋਧੀਆਂ ਦੇ ਮੰਦਰ ਢਾਹ ਦਿਤੇ, ਕਈ ਬੋਧੀਆਂ ਨੂੰ ਜਾਨੋਂ ਮਾਰ ਦਿਤਾ । ਇਸ ਤੋਂ ਉਪਰੰਤ ਦੱਖਣ ਦੇ ਤਾਮਿਲ ਰਾਜਿਆਂ ਨੇ ਇਤਨੀ ਤਬਾਹੀ ਮਚਾਈ ਕਿ ਇਨ੍ਹਾਂ ਨੇ ਮਹਾਰਾਜਾ ਪਰਕਰਮਾ ਦੇ ਬਣਾਏ ਪੰਜ ਹਜ਼ਾਰ ਸਿੰਚਾਈ ਤਾਲਾਬ ਜਿਨ੍ਹਾਂ ਉਤੇ ਖੇਤੀ ਬਾੜੀ ਨਿਰਭਰ ਸੀ ਤਬਾਹ ਕਰ ਦਿਤੇ । ਇਸ ਦੇ ਫਲਸਰੂਪ ਅਨੁਰਾਧਾਪੁਰ ਤੇ ਪੋਲੋਨਰਵਾ ਦੇ ਇਰਦ ਗਿਰਦ ਸਭ ਫ਼ਸਲਾਂ ਤਬਾਹ ਹੋ ਗਈਆਂ । ਤਾਮਿਲ ਰਾਜੇ ਇਹ ਤਬਾਹੀ ਮਚਾ ਕੇ ਜਾਫ਼ਨਾ ਰਿਆਸਤ ਵਿਚ ਜਾ ਟਿਕੇ । ਜਾਫ਼ਨਾ ਰਿਆਸਤ ਬਹੁਤ ਸਮਾਂ ਦੱਖਣੀ ਭਾਰਤ ਦਾ ਹੀ ਹਿੱਸਾ ਰਿਹਾ । ਇਸੇ ਲਈ ਹੁਣ ਤਕ ਉਤਰੀ ਲੰਕਾ ਵਿਚ ਤਾਮਿਲ ਲੋਕਾਂ ਤੇ ਭਾਸ਼ਾ ਦਾ ਜ਼ੋਰ ਰਿਹਾ ਹੈ ਅਤੇ ਬਾਕੀ ਸਾਰੇ ਦੇਸ਼ ਵਿਚ ਸ਼ਿੰਘਾਲੀ ਭਾਸ਼ਾ ਜੋ ਅਜ ਕਲ ਲੰਕਾ ਦੀ ਕੌਮੀ ਭਾਸ਼ਾ ਹੈ ਪ੍ਰਚਲਿਤ ਰਹੀ ਹੈ ।

ਪੰਦਰ੍ਹਵੀਂ ਸਦੀ ਵਿਚ ਲੰਕਾ ਦੇ ਰਾਜੇ ਬੜੇ ਨਿਰਬਲ ਹੋ ਚੁਕੇ ਸਨ । ਉੱਤਰੀ ਲੰਕਾ ਦੇ ਰਾਜਿਆਂ ਉਤੇ ਦੱਖਣ ਦੇ ਪਾਂਡਿਅਨ ਤੇ ਚੋਲਾ ਸਮਰਾਟਾਂ ਦਾ ਦਬਾਅ ਸੀ । ਪੰਦਰ੍ਹਵੀਂ ਸਦੀ ਵਿਚ ਕੋਂਡੀਅਨ ਪਹਾੜੀਆਂ ਦੇ ਰਾਜੇ ਨੂੰ ਚੀਨੇ ਫੜ ਕੇ ਚੀਨ ਲੈ ਗਏ ਸਨ । ਇਸ ਨੇ ਚੀਨ ਦੇ ਰਾਜਦੂਤ ਨਾਲ ਬੁਰਾ ਸਲੂਕ ਕੀਤਾ ਸੀ । ਤਿੰਨ ਵਾਰ ੧੪੩੬—੧੪੫੯ ਦਰਮਿਆਨ ਚੀਨ ਨੇ ਹਮਲੇ ਕੀਤੇ ਅਤੇ ਲੰਕਾ ਦੇ ਰਾਜੇ ਰਾਜ-ਦੰਡ ਦੇ ਕੇ ਛੁਟੇ ।[੨੮]

ਗਿਆਰ੍ਹਵੀਂ ਤੋਂ ਸੋਲ੍ਹਵੀਂ ਸਦੀ ਤਕ ਤਾਮਿਲ ਸਭਿਆਚਾਰ, ਸ਼ੈਵ ਧਰਮ ਤੇ ਪਾਂਡਿਅਨ ਤੇ ਚੋਲਾ ਰਾਜਿਆਂ ਦਾ ਬੜਾ ਜ਼ੋਰ ਰਿਹਾ। ਇਨ੍ਹਾਂ ਸ਼ੈਵ ਮਤ ਦੇ ਵਿਚ ਵਿਸ਼ਵਾਸ ਰਖਣ ਵਾਲੇ ਰਾਜਿਆਂ ਦਾ ਉਤਰੀ ਲੰਕਾ, ਖ਼ਾਸ ਕਰ ਕੇ ਜਾਫ਼ਨਾ (ਜਿਸ ਨੂੰ ਜਨਮ ਸਾਖੀਆਂ ਵਿਚ ਜਾਪਾਪਟਮ (ਜਾਫ਼ਨ ਪਟਨਮ) ਲਿਖਿਆ ਹੈ) ਦਾ ਅਧਿਕਾਰ ਤੇ ਰਾਜ ਸੀ। ਇਸ ਇਲਾਕੇ ਵਿਚ ਘਣੇ ਜੰਗਲ ਹੋਣ ਕਰ ਕੇ ਇਨ੍ਹਾਂ ਲੋਕਾਂ ਨੂੰ ਵਾਣੀਆਂ (ਬਨ ਅਥਵਾ ਜੰਗਲ ਵਿਚ ਰਹਿਣ ਵਾਲੇ) ਆਖਿਆ ਜਾਂਦਾ ਸੀ। ਇਸੇ ਪਾਸੇ ਦੇ ਇਕ ਜੰਗਲ ਦੇ ਇਲਾਕੇ ਨੂੰ ਕਜਲੀ ਬਨ ਭੀ ਕਹਿੰਦੇ ਸਨ ਜਿਥੇ ਇਕ ਇਸਤ੍ਰੀ ਦਾ ਰਾਜ ਸੀ। ਜਦ ਇਧਰ ਗੁਰੂ ਨਾਨਕ ਦੇਵ ਜੀ ਗਏ ਸਨ, ਤੇ ਗੁਰੂ ਅਰਜਨ ਦੇਵ ਸਮੇਂ ਭੀ ਇਥੇ ਇਕ ਇਸਤ੍ਰੀ ਹੀ ਰਾਜ ਕਰਦੀ ਸੀ।[੩੯] ਜਾਫ਼ਨਾਂ ਵਿਚ ਤੰਜੋਰ, ਮਧੁਰਾਇ ਤੇ ਤਿੰਨੇਵੇਲੀ ਰਾਜਧਾਨੀਆਂ ਵਿਚੋਂ ਬਹੁਤ ਲੋਕ ਆ ਕੇ ਵੱਸੇ ਹੋਏ ਸਨ। ਇਥੋਂ ਦੇ ਰਾਜਿਆਂ ਦੀਆਂ ਸ਼ਾਦੀਆਂ ਵੀ ਦੱਖਣ ਦੇ ਰਾਜ ਘਰਾਣਿਆਂ ਵਿਚ ਹੁੰਦੀਆਂ ਸਨ। ਸੋ ਜਿਵੇਂ ਕਿ ਜਨਮਸਾਖੀਆਂ ਤੋਂ ਵੀ ਸਪੱਸ਼ਟ ਹੈ ਇਥੇ ਦ੍ਰਾਵੜ ਕੁਲ ਦੇ ਸ਼ੈਵਮੱਤ ਵਿਚ ਵਿਸ਼ਵਾਸ ਰਖਣ ਵਾਲੇ ਰਾਜਿਆਂ ਦਾ ਰਾਜ ਸੀ। ਡਾ: ਟਰੰਪ ਤੇ ਡਾ: ਮੈਕਲੋਡ ਦਾ ਇਹ ਕਥਨ ਕਿ ਸਾਰੀ ਲੰਕਾ ਵਿਚ ਬੁਧਮੱਤ ਪ੍ਰਧਾਨ ਸੀ ਅਤੇ ਬੋਧੀਆਂ ਦਾ ਰਾਜ ਸੀ ਮੂਲੋਂ ਗ਼ਲਤ ਹੈ। ਉਹ ਜੇ ਇਸ ਸਮੇਂ ਦੀ ਕੋਈ ਵੀ ਪ੍ਰਮਾਣੀਕ ਇਤਿਹਾਸਕ ਲਿਖਤ ਪੜ੍ਹਨ ਦੀ ਖੇਚਲ ਕਰਦੇ ਤਾਂ ਨਿਰੋਲ ਜਨਮ-ਸਾਖੀਆਂ ਨੂੰ ਗਲਤ ਸਿਧ ਕਰਨ ਲਈ ਇਤਨੀ ਅਗਿਆਨਤਾ ਭਰੀ ਗ਼ਲਤ ਬਿਆਨੀ ਨਾ ਕਰਦੇ। ਇਸ ਕਿਸਮ ਦੀ ਨਾਵਾਕਫ਼ੀ ਅਧੀਨ ਕਰਮ ਸਿੰਘ ਹਿਸਟੋਰੀਅਨ ਨੇ ਵੀ ਆਪਣੀ ਪੁਸਤਕ ਵਿਚ ਗੁਰੂ ਸਾਹਿਬ ਦੀ ਲੰਕਾ ਯਾਤਰਾ ਬਾਰੇ ਬੜੀਆਂ ਊਲ ਜਲੂਲ ਗੱਲਾਂ ਲਿਖ ਮਾਰੀਆਂ ਹਨ ਜਿਨ੍ਹਾਂ ਦੀ ਇਤਿਹਾਸਕ ਦ੍ਰਿਸ਼ਟੀ ਤੋਂ ਕੋਈ ਕੀਮਤ ਤੇ ਵੁਕਅੱਤ ਨਹੀਂ।

ਗੁਰੂ ਨਾਨਕ ਦੇਵ ਜੀ ਦੇ ਲੰਕਾ ਪਹੁੰਚਣ ਤੋਂ ਪਹਿਲਾਂ ਲੰਕਾ ਵਿਚ ਗੁਰੂ ਸਾਹਿਬ ਦਾ ਬਾਣੀਆ ਸਿੱਖ ਜਿਸ ਦਾ ਨਾਮ ਭਗੀਰਥ ਲਿਖਿਆ ਹੈ (ਦੂਸਰੀਆਂ ਜਨਮ ਸਾਖੀਆਂ ਵਿਚ ਮਨਸੁਖ ਲਿਖਿਆ ਹੈ) ਪਹੁੰਚ ਚੁਕਾ ਸੀ।[੪੦] ਇਹ ਵਿਉਪਾਰ ਕਰਨ ਲਈ ਆਇਆ ਸੀ ਅਤੇ ਇਥੇ ਚਾਰ ਪੰਜ ਮਹੀਨੇ ਦੀ ਰਿਹਾਇਸ਼ ਵਿਚ ਇਸ ਬਾਰੇ ਐਸੀ ਚਰਚਾ ਛਿੜੀ ਕਿ ਇਸ ਦੀ ਸ਼ਕਾਇਤ ਰਿਆਸਤ ਦੀ ਰਾਜਧਾਨੀ ਵਿਚ ਰਹਿੰਦੇ ਰਾਜਾ ਸ਼ਿਵਨਾਭ ਪਾਸ ਪਹੁੰਚੀ। ਇਥੋਂ ਦੇ ਲੋਕ ਸ਼ਿਵ ਜੀ ਦੇ ਪੁਜਾਰੀ ਸਨ, ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਦੇ ਸਨ, ਵਰਤ ਨੇਮ ਰਖਦੇ ਸਨ। ਪਰ ਉਨ੍ਹਾਂ ਦੀ ਹੈਰਾਨੀ ਦੀ ਹੱਦ ਨਾ ਰਹੀ ਜਦ, ਭਗੀਰਤ ਨੇ ਕੋਈ ਵਰਤ ਨੇਮ ਨਾ ਰਖਿਆ। ਕਿਸੇ ਨੇ ਸਮਝਿਆ ਇਹ ਬੋਧੀ ਹੈ; ਕਿਸੇ ਨੇ ਕਿਆਸ ਲਾਇਆ ਕਿ ਇਹ ਮੁਸਲਮਾਨ ਹੈ। ਨਾ ਉਹ ਮੰਦਰ ਜਾਂਦਾ,

ਨਾ ਉਹ ਹਿੰਦੂ ਕਰਮ ਧਰਮ ਕਰਦਾ। ਇਕਾਦਸ਼ੀ ਵਾਲੇ ਦਿਨ ਉਸ ਨੇ ਵਰਤ ਨਾ ਰਖਿਆ। ਉਸ ਦੀ ਸ਼ਕਾਇਤ ਰਾਜੇ ਸ਼ਿਵਨਾਭ ਪਾਸ ਪਹੁੰਚੀ :

ਇਕ ਵਡਭਾਗੀ ਬਾਨੀਆਂ ਕਰੇ ਬਾਬਾ ਜੀ ਸੋਂ ਪ੍ਰੇਮ ॥
ਬਾਨੀ ਪੜੇ ਦਿਆਲ ਕੀ ਸਦਾ ਤਿਹ ਕੋ ਨੇਮ ॥
ਤਿਨ ਲਦਾ ਮਾਲ ਗਿਆ ਸਿੰਗਲਾਦੀਪ ॥
ਉਤਰ ਪਾਰ ਗਇਆ ਨਗਰ ਸਮੀਪ ॥
ਜਾਇ ਬੰਦਰ ਮੋ ਮਾਲ ਉਤਾਰਾ ॥
ਧਰਮ ਕੀ ਕਿਰਤ ਕਰੇ ਬਿਵਹਾਰਾ ॥
ਸ਼ਿਵ ਨਾਭ ਨਾਮ ਤਹਾ ਕੋ ਰਾਜਾ ॥
ਬਿਸ਼ਨ ਭਗਤ ਕਾ ਬਡੋ ਸਮਾਜਾ ॥
ਬਰਤ ਕੇ ਦਿਨ ਕੋਊ ਅੰਨ ਨਾ ਖਾਵੇ ॥
ਜੋ ਖਾਵੇ ਰਾਜਾ ਡੰਨ ਲਗਾਵੇ ॥
ਤਾ ਬਿਨ ਬਨੀਏ ਕਰੀ ਰਸੋਈ ॥
ਕਰੇ ਦੁਰਬਾਦ ਪਰਜਾ ਸਭ ਕੋਈ ॥

ਮਹਿਮਾ ਪ੍ਰਕਾਸ਼ ॥

ਜਦ ਸ਼ਿਵਨਾਭ ਨੇ ਇਸ ਬਾਣੀਏ ਸਿੱਖ ਨੂੰ ਬੁਲਾਇਆ ਇਸ ਨੇ ਦਸਿਆ ਕਿ ਉਹ ਨਾ ਹਿੰਦੂ ਹੈ ਨਾ ਮੁਸਲਮਾਨ ਤੇ ਨਾ ਬੋਧੀ। ਉਹ ਗੁਰੂ ਨਾਨਕ ਦਾ ਸਿੱਖ ਹੈ, ਅਤੇ ਗੁਰੂ ਜੀ ਦੀ ਬਾਣੀ ਤੇ ਹੁਕਮਾਂ ਤੇ ਚਲਣਾ ਉਸ ਦਾ ਧਰਮ ਹੈ। ਜੋ ਕੁਝ ਤੁਸੀਂ ਦੇਵੀ ਦੇਵਤਿਆਂ ਦੀ ਉਪਾਸ਼ਨਾਂ ਰਾਹੀਂ ਪ੍ਰਾਪਤ ਕਰਦੇ ਹੋ ਉਹ ਅਸੀਂ ਉਨ੍ਹਾਂ ਦੀ ਬਾਣੀ ਉਤੇ ਅਮਲ ਕਰਕੇ ਸਭ ਕੁਝ ਪ੍ਰਾਪਤ ਕਰਦੇ ਹਾਂ"[੪੨] ਰਾਜਾ ਸ਼ਿਵਨਾਭ ਨੇ ਕੁਝ ਬਾਣੀ ਸੁਣਨੀ ਚਾਹੀ ਤਾਂ ਉਸ ਬਾਣੀਏ ਨੇ ਇਹ ਸ਼ਬਦ ਸੁਣਾਇਆ ਅਤੇ ਇਸ ਦੇ ਅਰਥ ਵੀ ਦਸੇ :

ਸਚ ਵਰਤੁ ਸੰਤੋਖ ਤੀਰਥ, ਗਿਆਨ ਧਿਆਨ ਇਸ਼ਨਾਨ ॥
ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਨੁਖ ਪਰਧਾਨ ॥
ਜੁਗਤ ਧੋਤੀ, ਸੁਰਤ ਚੌਕਾ, ਤਿਲਕ ਕਰਨੀ ਹੋਇ ॥
ਭਾਵ ਭੋਜਨ ਨਾਨਕਾ ਵਿਰਲਾ ਤ ਕੋਇ ਕੋਇ ॥

ਉਸ ਬਾਣੀਏ ਨੇ ਇਹ ਵੀ ਦਸਿਆ ਕਿ ਗੁਰੂ ਸਾਹਿਬ ਪੰਜਾਬ ਤੋਂ ਪੂਰਬ ਤੇ ਦੱਖਣ ਦੀ ਉਦਾਸੀ ਲਈ ਟੁਰ ਚੁਕੇ ਹਨ। ਹੋ ਸਕਦਾ ਹੈ ਕਿ ਰਾਮੇਸ਼ੂਰ ਦੀ ਯਾਤਰਾ ਵਲ ਆਉਂਦੇ ਉਹ ਲੰਕਾ ਵੀ ਆਣ। ਜੇ ਰਾਜਾ ਸੱਚੀ ਭਾਵਨੀ ਰਖੇ ਤਾਂ ਉਹ ਜ਼ਰੂਰ

ਦਰਸ਼ਨ ਦੇਣ ਗੇ। ਕੁਝ ਜਨਮ ਸਾਖੀਆਂ ਵਿਚ ਲਿਖਿਆ ਹੈ ਕਿ ਇਸ ਉਪਰੰਤ ਇਹ ਵਿਉਪਾਰੀ ਬਾਣੀਆਂ ਪੰਜਾਬੀ ਵਾਪਸ ਚਲਿਆ ਗਿਆ, ਅਤੇ ਸ਼ਿਵਨਾਭ ਦੇ ਦਿਲ ਵਿਚ ਵੀ ਗੁਰੂ ਸਾਹਿਬ ਦੇ ਦਰਸ਼ਨਾਂ ਦੀ ਬੜੀ ਤੀਬਰ ਤਾਂਘ ਜਾਗ ਪਈ।

ਸ਼ਿਵ ਨਾਭ ਦੀ ਰਾਜਧਾਨੀ ਵਿਚ ਕਈ ਸਾਧੂ ਮਹਾਤਮਾਂ ਆਉਂਦੇ। ਰਾਜਾ ਹਰ ਇਕ ਦੀ ਪਰਖ ਕਰਦਾ। ਕੋਈ ਮਾਇਆ ਦੇ ਦਿਤੇ ਲੋਭ ਵਿਚ ਫਸ ਜਾਂਦੇ। ਕੋਈ ਰਾਜੇ ਦੇ ਰਚੇ ਤ੍ਰਿਆ-ਜਾਲ ਵਿਚ ਫਸ ਜਾਂਦਾ। ਤੇ ਕੋਈ ਲੋਭ ਲਾਲਚ ਤੇ ਝੂਠਿਆਂ ਦਾਅਵਿਆਂ ਦੇ ਚੱਕਰ ਵਿਚ ਉਲਝ ਜਾਂਦਾ। ਰਾਜੇ ਸ਼ਿਵਨਾਭ ਦਾ ਵਿਸ਼ਵਾਸ ਸੀ ਕਿ ਸੱਚਾ ਸੰਤ ਤੇ ਮਹਾਪੁਰਖ ਸੰਸਾਰ ਤੇ ਮਾਇਆ ਤੋਂ ਨਿਰਲੇਪ ਹੋਣਾ ਚਾਹੀਦਾ ਹੈ।

## ਜਾਫਨਾ ਦਾ ਹੱਠ ਜੋਗੀ :

ਰਾਮੇਸ਼ਰਮ ਤੋਂ ਸਮੁੰਦਰੀ ਬੇੜੇ ਰਾਹੀਂ ਗੁਰੂ ਨਾਨਕ ਦੇਵ ਜੀ ਜਾਫਨਾ ਪਹੁੰਚੇ। ਜਾਫਨਾ ਨੂੰ ਉਸ ਸਮੇਂ ਜਾਘਾ ਪਟਨਮ ਕਹਿੰਦੇ ਸਨ ਇਸ ਲਈ ਜਨਮ ਸਾਖੀਆਂ ਵਿਚ ਇਸ ਸਹਿਰ ਦਾ ਨਾਮ ਜਾਪਾ ਪਟਮ ਲਿਖਿਆ ਹੈ ਜਿਥੇ ਗੁਰੂ ਸਾਹਿਬ ਮੱਛ ਤੇ ਸਵਾਰ ਹੋ ਕੇ ਗਏ। ਮੱਛ ਬੇੜੀ ਨੂੰ ਕਹਿੰਦੇ ਹਨ ਨਾ ਕਿ ਮੱਛੀ ਨੂੰ। ਜਾਫਨਾ ਉਤਰੀ ਲੰਕਾ ਦੀ ਸਭ ਤੋਂ ਵਡੀ ਬੰਦਰਗਾਹ ਸੀ।

ਜਾਫਨਾ ਵਿਚ ਇਕ ਹਠ ਜੋਗੀ ਸੀ ਜਿਸ ਨੂੰ ਆਪਣੇ ਹਠ ਤਪ ਦੇ ਦਿਖਾਵੇ ਤੇ ਰਿਧੀਆਂ ਸਿਧੀਆਂ ਉਤੇ ਬੜਾ ਮਾਣ ਸੀ। ਉਸ ਨੂੰ ਇਸ ਗੱਲ ਦਾ ਬੜਾ ਹੰਕਾਰ ਸੀ ਕਿ ਉਸ ਵਰਗੇ ਜੋਗ-ਸਿਧੀ ਦੇ ਜੌਹਰ ਹੋਰ ਕੋਈ ਨਹੀਂ ਸੀ ਦਿਖਾ ਸਕਦਾ। ਇਕ ਅਦੁੱਤੀ ਕਮਾਲ ਉਹ ਇਹ ਦਖਾਇਆ ਕਰਦਾ ਸੀ ਕਿ ਇਕ ਮਹੀਨਾ ਲਗਾਤਾਰ ਬਿਨਾਂ ਅੰਨ ਪਾਣੀ ਦੇ ਇਕ ਗੁਫਾ ਵਿਚ ਬੰਦ ਰਹਿੰਦਾ ਸੀ ਤੇ ਫੇਰ ਜੀਉਂਦਾ ਨਿਕਲ ਆਉਂਦਾ ਸੀ। ਲੋਕਾਂ ਵਿਚ ਇਹ ਗੱਲ ਪ੍ਰਸਿਧ ਹੋ ਗਈ ਕਿ ਉਹ ਪਵਨ ਅਹਾਰੀ ਹੈ, ਅਤੇ ਮਹੀਨਾ ਭਰ ਸੁਆਸ ਦਸਮ ਦੁਆਰ ਚੜ੍ਹਾ ਕੇ ਰਖਦਾ ਹੈ।[੪੨]

ਜਦ ਗੁਰੂ ਨਾਨਕ ਦੇਵ ਜੀ ਜਾਫਨਾ ਪਹੁੰਚੇ ਤਾਂ ਲੋਕਾਂ ਦੀ ਭੀੜ ਗੁਰੂ ਜੀ ਵਲ ਖਿਚੀ ਗਈ। ਲੋਕਾਂ ਨੇ ਦੇਖਿਆ ਕਿ ਗੁਰੂ ਜੀ ਵਿਚ ਹਰ ਕਰਨੀ ਕਮਾਲ ਹੈ, ਪਰ ਉਨ੍ਹਾਂ ਵਿਚ ਨਾ ਕੋਈ ਲੋਭ ਨਾ ਲਾਲਚ ਤੇ ਨਾ ਹਉਮੈ। ਇਹ ਕਰਾਮਾਤੀ ਹਠ ਜੋਗੀ ਗੁਰੂ ਨਾਨਕ ਦੇਵ ਜੀ ਨੂੰ ਵੰਗਾਰਨ ਲਈ ਗੁਰੂ ਜੀ ਦੇ ਡੇਰੇ ਪਹੁੰਚਾ। ਉਸ ਨੇ ਪੁੱਛਿਆ, "ਤੁਸੀਂ ਹਠ ਜੋਗ ਦੀ ਸਾਧਨਾਂ ਬਿਨਾਂ ਮਨ ਤੇ ਕਿਵੇਂ ਕਾਬੂ ਪਾ ਸਕਦੇ ਹੋ," ਤਾਂ ਗੁਰੂ ਜੀ ਨੇ ਜੋਗ ਸਾਧਨਾਂ ਦੀ ਵਿਧੀ ਤੇ ਸ਼ਬਦਾਵਲੀ ਵਰਤਦਿਆਂ ਉੱਤਰ ਦਿਤਾ :

ਸੂਰ ਸਰੁ ਸੋਸਿ ਲੈ ਸੋਮ ਸਰ ਪੋਖ ਲੈ,
ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ ॥

ਮੀਨ ਕੀ ਚਪਲ ਸਿਉ ਜੁਗਤਿ ਮਨ ਰਾਖੀਐ
ਉਡੈ ਨ ਹੰਸੁ ਨਹ ਕੰਧ ਛੀਜੈ ॥
ਮੂੜ ਕਾਇਚੇ ਭਰਮ ਭੁਲਾ ॥
ਨਹ ਚੀਨਿਆ ਪਰਮਾਨੰਦ ਬੈਰਾਗੀ ॥
ਅਜਰ ਗਹੁ ਜਾਰਿ ਲੈ ਅਮਰ ਗਹੁ ਮਾਰਿ ਲੈ
ਭ੍ਰਾਤਿ ਤਜਿ ਛੋਡਿ ਤਉ ਅਪਿਉ ਪੀਜੈ ॥
ਮੀਨ ਕੀ ਚਪਲ ਸਿਉ ਜੁਗਤ ਮਨੁ ਰਾਖੀਐ
ਉਡੈ ਨਹ ਹੰਸ ਨਹ ਕੰਧ ਛੀਜੈ ॥
ਭਣਤਿ ਨਾਨਕੁ ਜਨੋ ਰਵੈ ਜੇ ਹਰਿ ਮਨੋ
ਮਨ ਪਵਨ ਸਿਉ ਅਮ੍ਰਿਤੁ ਪੀਜੈ ॥
ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ
ਉਡੈ ਨਹ ਹੰਸ ਨਹ ਕੰਧੁ ਛੀਜੈ ॥

ਮਾਰੂ ੯੯੨।

ਇਹ ਸਾਧਨਾ ਦਸੀ ਗੁਰੂ ਸਾਹਿਬ ਨੇ : ਅਜਰ ਨੂੰ ਜਰਨ ਦੀ ਤੇ ਨਾ ਮਾਰੇ ਜਾ ਸਕਣ ਵਾਲੇ ਮਨ ਨੂੰ ਕਾਬੂ ਕਰ ਕੇ ਇਸ ਨੂੰ ਅੰਮ੍ਰਿਤ ਰੂਪੀ ਸ਼ਬਦ ਵਿਚ ਠਹਿਰਾਨ ਦੀ। ਉਸ ਜੋਗੀ ਨੇ ਆਖਿਆ ਮੈਂ ਅਠਾਰਾ ਸਿਧੀਆਂ ਪ੍ਰਾਪਤ ਕੀਤੀਆਂ ਹਨ, ਤੁਸੀਂ ਆਪਣੀ ਦਸੀ ਸਾਧਨਾਂ ਨਾਲ ਕੀ ਪ੍ਰਾਪਤ ਕੀਤਾ। ਗੁਰੂ ਸਾਹਿਬ ਨੇ ਉੱਤਰ ਦਿਤਾ, "ਜਿਸ ਨੂੰ ਤੁਸੀਂ ਸਿਧੀਆਂ ਤੇ ਸ਼ਕਤੀਆਂ ਕਹਿੰਦੇ ਹੋ, ਮੇਰੀ ਨਿਗਾਹ ਵਿਚ ਉਹ ਬੰਧਨ ਹਨ। ਸਰੀਰ ਨਾਸ਼ਵਾਨ ਹੈ। ਸੁਆਸ ਉਪਰ ਚੜ੍ਹਾ ਕੇ ਕਿਸੇ ਹਦ ਤਕ ਹੀ ਸਰੀਰ ਨੂੰ ਕਾਇਮ ਰਖਿਆ ਜਾ ਸਕਦਾ ਹੈ। ਆਖ਼ਰ ਇਨ੍ਹਾਂ ਹਠ ਜੋਗ ਦੀਆਂ ਸਾਧਨਾਂ ਨਾਲ ਤੁਹਾਨੂੰ ਮਿਲਿਆ ਕੀ, ਸਿਵਾਏ ਸਿਧੀਆਂ ਸ਼ਕਤੀਆਂ ਦੇ ਜੰਜਾਲ ਵਿਚ ਫਸਣ ਦੇ। ਤ੍ਰਿਸ਼ਨਾ ਤੇ ਹੰਕਾਰ ਦਾ ਅੰਧਿਕਾਰ ਅਜੇ ਵੀ ਨਹੀਂ ਮਿਟਿਆ।" ਜੋਗੀ ਗੁਰੂ ਸਾਹਿਬ ਦੀ ਕਰੜੀ ਆਲੋਚਨਾ ਸੁਣ ਕੇ ਭੜਕ ਉਠਿਆ। ਉਸ ਨੇ ਐਲਾਨ ਕੀਤਾ ਕਿ ਉਹ ਛੇ ਮਹੀਨੇ ਚਾਰ ਚੁਫੇਰਿਓਂ ਬੰਦ ਗੁਫਾ ਵਿਚ ਬੈਠ ਕੇ ਤਪ ਕਰੇਗਾ ਅਤੇ ਸਿਧ ਕਰੇਗਾ ਕਿ ਉਹ ਪਵਨ ਅਹਾਰੀ ਸ਼ਕਤੀਆਂ ਨਾਲ ਜੀਉਂਦਾ ਰਹਿ ਸਕਦਾ ਹੈ। ਇਸ ਤਰ੍ਹਾਂ ਉਹ ਸਾਬਤ ਕਰਨਾ ਚਾਹੁੰਦਾ ਸੀ ਕਿ ਉਹ ਗੁਰੂ ਨਾਨਕ ਨਾਲੋਂ ਵਧੇਰੇ ਕਰਨੀ ਕਰਾਮਾਤ ਵਾਲਾ ਹੈ। ਉਹ ਗੁਫਾ ਵਿਚ ਵੜ ਗਿਆ ਅਤੇ ਉਸ ਨੂੰ ਚਾਰ ਚੁਫੇਰਿਓਂ ਬੰਦ ਕਰਵਾ ਲਿਆ।

ਜਦ ਮਹੀਨਾ ਕੁ ਬੀਤਿਆ ਤਾਂ ਉਸ ਹਠ ਜੋਗੀ ਦੇ ਚੇਲਿਆਂ ਨੂੰ ਚਿੰਤਾ ਹੋਈ ਕਿ ਕੋਈ ਭਾਣਾ ਨਾ ਵਰਤ ਜਾਏ। ਜਦ ਚਾਲ੍ਹੀ ਦਿਨ ਬੀਤੇ ਤਾਂ ਗੁਰੂ ਸਾਹਿਬ ਨੇ ਹੁਕਮ

ਦਿਤਾ ਕਿ ਗੁਫਾ ਖੋਹਲ ਕੇ ਜੋਗੀ ਦੀ ਸਾਰ ਲੈ ਲਵੋ । ਜਦ ਗੁਫਾ ਖੋਲ੍ਹ ਕੇ ਦੇਖਿਆ ਤਾਂ ਜੋਗੀ ਉਸ ਵਿਚ ਮਰਿਆ ਪਿਆ ਸੀ । ਉਸ ਜੋਗੀ ਦਾ ਮੁਖੀ ਚੇਲਾ ਪੰਜਾਬ ਦਾ ਇਕ ਭਾਟੜਾ ਵਿਉਪਾਰੀ ਸੀ । ਉਸ ਜੋਗੀ ਦੇ ਸਾਰੇ ਚੇਲੇ ਗੁਰੂ ਨਾਨਕ ਦੇਵ ਜੀ ਦੇ ਸਿੱਖ ਬਣ ਗਏ । ਉਸ ਭਾਟੜੇ ਸਿਖ ਨੇ ਜਾਫਨਾ ਵਿਚ ਗੁਰੂ ਸਾਹਿਬ ਦੀ ਯਾਦ ਵਿਚ ਧਰਮਸਾਲ ਬਣਵਾਈ[੪੬] ।

## ਗੁਰੂ ਨਾਨਕ ਸ਼ਿਵਨਾਭ ਦੀ ਰਾਜਧਾਨੀ ਵਿਚ :

ਸ਼ਿਵਨਾਭ ਦੀ ਰਿਆਸਤ ਉੱਤਰੀ ਲੰਕਾ ਵਿਚ ਇਕ ਖ਼ੁਦ ਮੁਖ਼ਤਿਆਰ ਰਿਆਸਤ ਸੀ । ਪੁਰਾਤਨ ਜਨਮ ਸਾਖੀ ਦੇ ਕੁਝ ਨੁਸਖ਼ਿਆ ਵਿਚ ਸ਼ਿਵਨਾਭ ਦੀ ਰਾਣੀ ਦਾ ਨਾਮ ਚੰਦਰਕਲਾ ਦਿਤਾ ਹੈ, ਤੇ ਜਨਮਸਾਖੀ ਬਾਲਾ ਦੇ ਪੁਰਾਣੇ ਨੁਸਖ਼ਿਆਂ ਵਿਚ ਉਸ ਦੇ ਵਜ਼ੀਰ ਦਾ ਨਾਮ ਪਰਸ ਰਾਮ ਲਿਖਿਆ ਹੈ ।

ਰਾਜਾ ਸ਼ਿਵਨਾਭ ਗੁਰੂ ਨਾਨਕ ਦੇ ਦਰਸ਼ਨਾਂ ਦੀ ਤਾਂਘ ਕਰ ਰਿਹਾ ਸੀ । ਪਰ ਉਹ ਪਰਖ ਕੀਤੇ ਬਗੈਰ ਕਿਵੇਂ ਜਾਣ ਸਕਦਾ ਸੀ ਕਿ ਕਿਹੜਾ ਗੁਰੂ ਨਾਨਕ ਹੈ । ਕਈ ਗੁਰੂ ਨਾਨਕ ਦਾ ਨਾਮ ਤੇ ਰੂਪ ਧਾਰ ਕੇ ਆਏ, ਪਰ ਉਸ ਦੀ ਪਰਖ ਉਤੇ ਪੂਰੇ ਨਾ ਉਤਰੇ । ਪੁਰਾਤਨ ਜਨਮ ਸਾਖੀ ਦੇ ਇਕ ਖਰੜੇ ਵਿਚ ਲਿਖਿਆ ਹੈ । "ਰਾਜੇ ਉਨ ਕੌ ਕਹਿ ਛੋਡਿਆ, ਜੋ ਕੋਈ ਹੋਇ ਤਪਾ ਤਪੀਸ਼ਰ, ਸੰਨਿਆਸੀ, ਬ੍ਰਹਮਚਾਰੀ, ਜੋਗੀ ਦਿਗੰਬਰ, ਬੈਸਨੋ, ਹਿੰਦੂ ਮੁਸਲਮਾਨ, ਫ਼ਕੀਰ ਦਰਵੇਸ਼, ਜੁ ਕੋਈ ਆਵੈ ਤਿਸ ਕੀ ਸੇਵਾ ਕਰਹੁ । ਐਸੀ ਸੇਵਾ ਕਰਹੁ ਜੋ ਕੋਈ ਪੂਰਾ ਹੋਇਆ ਸੋ ਰਹੇਗਾ ਇਨ੍ਹਾਂ ਕੇ ਦੇਖੇ ਤੇ । ਕਲ ਮਹਿ ਪੂਰਾ ਹੈ ਜੁ ਹੈ ਸੋ ਬਾਬਾ ਨਾਨਕ ਹੀ ਹੈ ।"

ਜਦ ਗੁਰੂ ਨਾਨਕ ਦੇਵ ਜੀ ਇਸ ਸ਼ਹਿਰ ਪਹੁੰਚੇ ਤਾਂ ਉਨ੍ਹਾਂ ਨੇ ਇਕ ਉਜੜੇ ਪੁਜੜੇ ਬਾਗ਼ ਵਿਚ ਵਿਸਰਾਮ ਕੀਤਾ । ਇਸ ਬਾਗ਼ ਵਿਚ ਸਤਸੰਗ ਜਾਰੀ ਹੋ ਗਿਆ, ਲੰਗਰ ਲਗ ਗਿਆ । ਜਿਨ੍ਹਾਂ ਬੇਲ ਬੂਟਿਆਂ ਤੇ ਬ੍ਰਿਛਾਂ ਦੀ ਕਿਸੇ ਨੇ ਸਾਰ ਨਹੀਂ ਸੀ ਲਈ ਉਨ੍ਹਾਂ ਵਿਚੋਂ ਸੁੱਕੇ ਸੜੇ ਪੁਟ ਦਿਤੇ ਗਏ, ਮੁਰਝਾਇਆਂ ਨੂੰ ਪਾਣੀ ਦਿਤਾ ਗਿਆ, ਅਤੇ ਸ਼ਰਧਾਲੂਆਂ ਨੇ ਅਨੇਕਾਂ ਨਵੇਂ ਲਾ ਦਿਤੇ । ਇਉਂ ਸਾਰਾ ਬਾਗ ਦਿਨਾਂ ਵਿਚ ਹੀ ਹਰਾ ਭਰਾ ਹੋ ਗਿਆ । ਜਦ ਰਾਜਾ ਸ਼ਿਵਨਾਭ ਨੂੰ ਪਤਾ ਲਗਾ ਕਿ ਇਕ ਮਹਾਂਪੁਰਸ਼ ਦੀ ਕਿਰਪਾ ਨਾਲ ਸਾਰਾ ਬਾਗ਼ ਹਰਾ ਭਰਾ ਹੋ ਗਿਆ ਹੈ ਤਾਂ ਉਸ ਨੇ ਆਪਣੇ ਮੁਖ ਮੰਤ੍ਰੀ ਪਰਸ ਰਾਮ ਨੂੰ ਬੁਲਾਇਆ ਅਤੇ ਗੁਰੂ ਜੀ ਨੂੰ ਪਰਖਣ ਲਈ ਆਖਿਆ । ਪਰਸਰਾਮ ਨੇ ਉਸੇ ਰਾਤ ਅੱਧ ਸਿੰਗਾਰੀਆਂ ਅੱਧ ਨੰਗੀਆਂ ਸੁੰਦਰੀਆਂ ਗੁਰੂ ਸਾਹਿਬ ਪਾਸ ਉਨ੍ਹਾਂ ਨੂੰ ਨਾਚ ਰੰਗ ਨਾਲ ਭਰਮਾਣ ਲਈ ਭੇਜ ਦਿਤੀਆਂ । ਉਨ੍ਹਾਂ ਨੇ ਆਪਣਾ ਹੁਸਨ, ਆਪਣਾ ਨੰਗੇਜ ਤੇ ਆਪਣੇ ਜੋਬਨ ਦੇ ਕਾਮ-ਰੂਪੀ ਜੌਹਰ ਦਿਖਾਏ । ਗੁਰੂ ਸਾਹਿਬ ਨੂੰ

ਉਨ੍ਹਾਂ ਦੀ ਇਸ ਦਸ਼ਾ ਉਤੇ ਤਰਸ ਆਇਆ ਕਿ ਕਿਵੇਂ ਉਹ ਇਕ ਰਾਜੇ ਦੀ ਗ਼ੁਲਾਮੀ ਅਧੀਨ ਆਪਣਾ ਰੂਪ ਤੇ ਆਪਣਾ ਜੋਬਨ ਜ਼ਾਇਆ ਕਰ ਰਹੀਆਂ ਹਨ। ਉਨ੍ਹਾਂ ਪ੍ਰਤੀ ਗੁਰੂ ਸਾਹਿਬ ਨੇ ਇਹ ਸ਼ਬਦ ਉਚਾਰਿਆ :

ਕਾਪੜੁ ਪਹਿਰਸਿ ਅਧਿਕ ਸੀਗਾਰੁ ॥
ਮਾਟੀ ਫੂਲੀ ਰੂਪੁ ਬਿਕਾਰੁ ॥
ਆਸਾ ਮਨਸਾ ਬਾਧੋ ਬਾਰੁ ॥
ਨਾਮ ਬਿਨਾ ਸੂਨਾ ਘਰੁ ਬਾਰੁ ॥
ਗਾਛਹੁ ਪੁਤ੍ਰੀ ਰਾਜ ਕੁਆਰਿ ॥
ਨਾਮੁ ਭਣਹੁ ਸਚੁ ਦੋਤੁ ਸਵਾਰਿ ॥
ਪ੍ਰਿਉ ਸੇਵਹੁ ਪ੍ਰਭੁ ਪ੍ਰੇਮ ਅਧਾਰਿ ॥
ਗੁਰ ਸ਼ਬਦੀ ਬਿਖੁ ਤਿਆਸ ਨਿਵਾਰਿ ॥

ਮ : ੧ ਬਸੰਤ ੧੧੮੭ ।

ਉਨ੍ਹਾਂ ਦੀ ਦਿਲ ਖਿਚਵੀਂ ਮੁਸਕ੍ਰਾਹਟ, ਉਨ੍ਹਾਂ ਦੇ ਸ਼ਿੰਗਾਰ, ਉਨ੍ਹਾਂ ਦੇ ਭੜਕਾਊ ਨੰਗੇਜ, ਉਨ੍ਹਾਂ ਦੀ ਨ੍ਰਿਤ ਕਲਾ ਨੇ ਗੁਰੂ ਸਾਹਿਬ ਦੇ ਦਿਲ ਉਤੇ ਬੜਾ ਤਰਸ ਪੈਦਾ ਕੀਤਾ। ਇਨ੍ਹਾਂ ਅੰਧਕਾਰ ਵਿਚ ਫਾਥੀਆਂ ਯੁਵਤੀਆਂ ਨੂੰ ਉਨ੍ਹਾਂ ਨੇ ਅੰਤ੍ਰੀਵ ਰੌਸ਼ਨੀ ਦਿਖਾਣੀ ਚਾਹੀ, ਤੇ ਉਨ੍ਹਾਂ ਦੇ ਅੰਤ੍ਰੀਵ ਹੁਸਨ ਤੇ ਦੌਲਤ ਵਲ ਧਿਆਨ ਦੁਆਇਆ। ਉਨ੍ਹਾਂ ਦੀ ਸ਼ਾਂਤ ਅਡੋਲ ਦ੍ਰਿਸ਼ਟੀ ਉਨ੍ਹਾਂ ਉਤੇ ਪੈਂਦਿਆਂ ਹੀ ਉਨ੍ਹਾਂ ਨੂੰ ਆਪਣੇ ਇਸ ਵਿਕਾਰੀ ਕਰਤਵ ਉਤੇ ਸ਼ਰਮ ਆਉਣ ਲਗੀ। ਗੁਰੂ ਸਾਹਿਬ ਦੇ ਇਹ ਸ਼ਬਦ ਬਾਰ ਬਾਰ ਉਨ੍ਹਾਂ ਦੇ ਕੰਨ ਵਿਚ ਗੂੰਜਣ ਲਗੇ "ਗਾਛਹੁ ਪੁਤ੍ਰੀ ਰਾਜ ਕੁਆਰ, ਨਾਮੁ ਭਣਹੁ ਸਚੁ ਦੋਤਿਨ ਸਵਾਰਿ।" ਜਾਉ ਰਾਜ ਕੁਮਾਰੀਓ, ਜਾਉ ਪੁਤ੍ਰੀਓ, ਤੁਹਾਡੀ ਇਹ ਰੂਪਮਤੀ ਦੇਹ ਸਚੇ ਨਾਮ ਬਿਨਾਂ ਸੁੰਵੀ ਹੈ, ਤੁਹਾਡੇ ਮਨ ਅੰਧਿਕਾਰ ਵਿਚ ਹਨ, ਜਾਉ ਪ੍ਰਭੂ ਪ੍ਰੇਮ ਨੂੰ ਆਪਣਾ ਜੀਵਨ ਆਧਾਰ ਬਣਾਵੋ ਅਤੇ ਗੁਰ ਸ਼ਬਦ ਰਾਹੀਂ ਤ੍ਰਿਸ਼ਨਾਂ ਦੂਰ ਕਰੋ।"

ਜਦ ਰਾਜੇ ਸ਼ਿਵਨਾਭ ਨੂੰ ਪਤਾ ਲਗਾ ਤਾਂ ਉਸ ਨੂੰ ਯਕੀਨ ਹੋ ਗਿਆ ਕਿ ਅਜ ਸਚ ਮੁਚ ਗੁਰੂ ਨਾਨਕ ਆ ਗਿਆ ਹੈ। ਪਹਿਲਾਂ ਉਸ ਦਾ ਵਜ਼ੀਰ ਪਰਸ ਰਾਮ ਕੀਮਤੀ ਭੇਟਾ ਲੈ ਕੇ ਆਇਆ ਅਤੇ ਖਿਮਾ ਮੰਗੀ। ਗੁਰੂ ਸਾਹਿਬ ਨੇ ਕੋਈ ਚੀਜ਼ ਪਰਵਾਨ ਨਹੀਂ ਕੀਤੀ। ਉਸ ਤੋਂ ਉਪਰੰਤ ਰਾਣੀ ਚੰਦਰਕਲਾ ਹੀਰੇ ਜਵਾਹਰਾਤਾਂ ਦੇ ਥਾਲ ਲੈ ਕੇ ਹਾਜ਼ਰ ਹੋਈ। ਗੁਰੂ ਸਾਹਿਬ ਨੇ ਹੁਕਮ ਦਿਤਾ ਕਿ ਸਭ "ਗ਼ਰੀਬਾਂ ਅਨਾਥਾਂ ਵਿਚ ਵੰਡ ਦਿਉ। ਅਸੀਂ ਫ਼ਕੀਰ ਲੋਕ ਹਾਂ। ਸਾਡੇ ਇਹ ਕਿਸੇ ਕੰਮ ਨਹੀਂ"। ਉਸ ਤੋਂ ਉਪਰੰਤ ਰਾਜਾ ਸ਼ਿਵਨਾਭ ਨੰਗੀਂ ਪੈਰੀਂ ਗੁਰੂ ਸਾਹਿਬ ਦੀ ਚਰਨ ਸ਼ਰਨ ਪਹੁੰਚਾ ਅਤੇ ਉਨ੍ਹਾਂ ਨੂੰ

ਪਰਖਣ ਦੀ ਅਵਗਿਆ ਦੀ ਖਿਮਾ ਮੰਗੀ। ਰਾਜੇ ਨੇ ਬੇਨਤੀ ਕੀਤੀ। "ਮੈਂ ਸਚ ਦਾ ਪਾਧੀ ਹਾਂ ਮਹਾਰਾਜ, ਮੈਨੂੰ ਸਚੇ ਮਾਰਗ ਪਾਵੋ ਅਤੇ ਆਪਣੀ ਸਿਖਿਆ ਦੀਖਿਆ ਦੇ ਕੇ ਆਪਣਾ ਸਿਖ ਬਣਾਓ।"

ਪ੍ਰਾਚੀਨ ਲਿਖਤਾਂ ਅਨੁਸਾਰ ਸ਼ਿਵਨਾਭ ਗੁਰੂ ਨਾਨਕ ਦੇਵ ਜੀ ਤੋਂ ਦੀਖਿਆ ਲੈ ਕੇ ਉਨ੍ਹਾਂ ਦਾ ਅਨਿਨ ਸਿਖ ਬਣਿਆ।[੪੮] ਉਸ ਦੀ ਇੱਛਿਆ ਸੀ ਕਿ ਗੁਰੂ ਜੀ ਉਸ ਦੇ ਮਹਿਲਾਂ ਵਿਚ ਠਹਿਰਨ, ਪਰ ਗੁਰੂ ਸਾਹਿਬ ਦਾ ਅਸੂਲ ਸੀ ਕਿ ਹਮੇਸ਼ਾਂ ਗਰੀਬਾਂ ਤੇ ਸਾਧਾਰਣ ਲੋਕਾਂ ਵਿਚ ਵਿਸਰਾਮ ਕਰਨਾ ਅਤੇ ਉਨ੍ਹਾਂ ਦੀ ਰੁੱਖੀ ਮਿਸੀ ਉਤੇ ਗੁਜ਼ਾਰਾ ਕਰਨਾ। ਜਿਸ ਬਾਗ਼ ਵਿਚ ਗੁਰੂ ਸਾਹਿਬ ਨੇ ਉਤਾਰਾ ਕੀਤਾ ਸੀ। ਉਸ ਵਿਚ ਰਾਜਾ ਸ਼ਿਵਨਾਭ ਨੇ ਧਰਮਸਾਲਾ ਬਣਵਾਈ। ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ, "ਰਾਜਾ ਤੁਮ ਜਾਹੁ, ਜਾਇ ਕਰਿ ਧਰਮਸਾਲ ਕੀ ਠਉੜ ਰਾਸ ਕਰਿ ਆਈਆਹੁ। ਤਬ ਹਮੁ ਚਲਹਿਗੇ। ਰਾਜੇ ਜਾਇ ਕਰ ਧਰਮਸਾਲਾ ਸਵਾਰੀ। ਗੁਰੂ ਜੀ ਠਉੜ ਧਰਮਸਾਲਾ ਹਛੀ ਕਰੀ, ਅਗਰ ਚੰਨਣ ਨਾਲਿ ਲੇਪਨ ਕਰਾਈ। ਬਿਛਾਵਣੇ ਕਰਵਾਏ। ਤਬ ਉਹਾ ਬਾਬਾ ਜੀ ਬਹੁਤ ਦਿਨ ਰਹਿਆ। ਬਾਣੀ ਉਚਰੀ, ਬਹੁਤ ਸਿਖ ਕੀਏ। ਜੈਸੀ ਧਰਤੀ ਸਮੁੰਦਰ ਦੇ ਉਰੇ ਹੈ ਤੈਸੀ ਪਰੇ ਹੈ। ਉਸ ਧਰਤੀ ਕਾ ਰਾਜਾ ਸਿਉਨਾਭ ਥਾ। ਉਹ ਮੁਲਖ ਸਭ ਵਾਹਿਗੁਰੂ ਵਾਹਿਗੁਰੂ ਕਰ ਉਠਿਆ। ਉਸ ਰਾਜੇ ਨੇ ਧਰਮ ਸਾਲ ਬਧੀ। ਉਸ ਧਰਤੀ ਕਉ ਨਿਸਤਾਰ ਕਰ ਬਾਣੀ ਪ੍ਰਗਟਾਈ।"[੪੯] ਸ਼ਿਵਨਾਭ ਸ਼ੈਵਮਤ ਦਾ ਚੰਗਾ ਵਿਦਵਾਨ ਸੀ। ਇਸ ਨੇ ਕਈ ਪ੍ਰਕਾਰ ਦੇ ਯੋਗ ਸਾਧਨਾਂ ਬਾਰੇ ਗੁਰੂ ਸਾਹਿਬ ਤੋਂ ਪ੍ਰਸ਼ਨ ਪੁੱਛੇ। ਇਨ੍ਹਾਂ ਪ੍ਰਸ਼ਨਾਂ ਦੇ ਉਤਰ ਗੁਰੂ ਸਾਹਿਬ ਨਾਲ ਵਿਚਰਦੇ ਕਿਸੇ ਸਿਖ ਨੇ ਉਤਾਰੇ। ਇਹ ਰਚਨਾ ਜੋ ਸੀਨੇ ਬਸੀਨੇ ਪ੍ਰਚਲਿਤ ਰਹੀ ਅਸਲੀ ਰੂਪ ਤੋਂ ਵਿਗੜ ਗਈ, ਪਰ ਇਸ ਦਾ ਅਸਲੀ ਰੂਪ ਅਜੇ ਵੀ ਇਸ ਵਿਚ ਝਲਕਾਂ ਮਾਰਦਾ ਹੈ। ਇਹੀਓ ਰਚਨਾ ਪ੍ਰਾਣ ਸੰਗਲੀ ਦੇ ਨਾਮ ਨਾਲ ਪ੍ਰਸਿਧ ਹੋਈ। ਕਿਉਂਕਿ ਇਸ ਦਾ ਅਸਲੀ ਰੂਪ ਵਿਗੜ ਚੁਕਾ ਸੀ, ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਚੜ੍ਹਾਈ। ਪਰ ਇਸ ਦੀ ਇਤਿਹਾਸਕ ਮਹੱਤਤਾ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ। ਸਿਧਾਂਤ ਸਾਰੀ ਪ੍ਰਾਣ ਸੰਗਲੀ ਦੇ, ਸਿਵਾਏ ਦੋ ਚਾਰ ਕਾਂਡਾਂ ਵਿਚ ਗੁਰਮੱਤ ਅਨਕੂਲ ਹਨ। ਬੋਲੀ ਗੁਰੂ ਨਾਨਕ ਦੇਵ ਜੀ ਦੀ ਨਹੀਂ, ਪਰ ਲਿਖਣ ਵਾਲਾ ਗੁਰੂ ਸਾਹਿਬ ਦੀ ਬਾਣੀ ਵਿਚ ਉਤਨਾਂ ਹੀ ਮਾਹਰ ਸੀ ਜਿਨਾਂ ਭਾਈ ਗੁਰਦਾਸ।

**ਸ਼ਿਵਨਾਭ ਲੰਕਾ ਦੇ ਇਤਿਹਾਸ ਵਿਚ ਵਿਜੈ ਬਾਹੂ ਸੱਤਵਾਂ ਸੀ :**

ਜਦ ਗੁਰੂ ਅਰਜਨ ਦੇਵ ਜੀ ਨੇ ਭਾਈ ਪੈੜੇ ਨੂੰ ਪ੍ਰਾਣ ਸੰਗਲੀ ਲਿਆਉਣ ਲਈ ਲੰਕਾ ਸ਼ਿਵਨਾਭ ਦੀ ਰਾਜਧਾਨੀ ਭੇਜਿਆ ਤਾਂ ਉਸ ਨੇ ਲੰਕਾ ਪਹੁੰਚਣ ਦੀ ਤੇ ਲੰਕਾ

ਵਿਚ ਉਸ ਸਮੇਂ ਸ਼ਿਵਨਾਭ ਦੇ ਪੁੱਤਰ ਤੇ ਪੋਤਰੇ ਦੇ ਰਾਜ ਦੀ ਹਕੀਕਤ ਬਿਆਨ ਕੀਤੀ। ਇਸ ਹਕੀਕਤ ਨੂੰ ਉਸ ਸਮੇਂ ਰਚੀ ਗਈ ਭਾਈ ਬੰਨੋ ਦੀ ਬੀੜ ਅਤੇ ਹੋਰ ਅਨੇਕਾਂ ਉਤਾਰਿਆਂ ਵਿਚ ਅੰਕਿਤ ਕਰ ਲਿਆ ਗਿਆ। ਇਸ ਦਾ ਸਿਰਲੇਖ ਹੈ, "ਹਕੀਕਤ ਰਾਹ ਮੁਕਾਮ ਸਿੰਗਲਾਦੀਪ, ਰਾਜਾ ਸ਼ਿਵਨਾਭ ਕੀ ਰਾਜਧਾਨੀ।" ਇਸ ਇਤਿਹਾਸਕ ਲਿਖਤ ਵਿਚ ਉਤਾਰਾ ਕਰਨ ਵਾਲਿਆਂ ਨੇ ਕੁਝ ਗ਼ਲਤੀਆਂ ਕਰ ਦਿਤੀਆਂ ਹਨ ਜਿਵੇਂ ਰਾਜਧਾਨੀ ਸੀਤਾ ਵਾਕਾ ਦਾ ਨਾਮ ਸੀਤਾਵਾਦਾ ਲਿਖਿਆ ਹੈ। ਰਾਜਾ ਮਾਇਆਦੂਨੇ ਦਾ ਨਾਮ ਮਾਇਆ ਦਊਨੀ ਲਿਖਿਆ ਹੈ। ਕਵੀ ਸੰਤੋਖ ਸਿੰਘ ਨੇ ਇਸ ਨੂੰ ਮਾਇਆ ਮੇਦਨੀ ਲਿਖਿਆ ਹੈ। ਪਰ ਇਹ ਲਿਖਤ ਬੜੀ ਮਹਤੁਪੂਰਨ ਹੈ।

ਜਿਸ ਸਮੇਂ ਗੁਰੂ ਨਾਨਕ ਦੇਵ ਜੀ ਲੰਕਾ ਗਏ, ਉਸ ਸਮੇਂ ਰਾਜਾ ਸ਼ਿਵ ਨਾਭ ਦੇ ਕੋਈ ਪੁੱਤਰ ਨਹੀਂ ਸੀ। ਗੁਰੂ ਨਾਨਕ ਦੇਵ ਨੇ ਵਰ ਦਿਤਾ ਕਿ ਉਸ ਦੇ ਘਰ ਬੜੇ ਪਰਤਾਪੀ ਪੁੱਤਰ ਤੇ ਪੋਤਰੇ ਪੈਦਾ ਹੋਣਗੇ। ਲੰਕਾ ਦੀਆਂ ਸੱਤ ਰਿਆਸਤਾਂ ਦਾ ਰਾਜ ਉਸ ਦੇ ਰਾਜ ਘਰਾਣੇ ਦੇ ਅਧਿਕਾਰ ਅੰਦਰ ਆ ਜਾਏਗਾ। ਤੇ ਉਸ ਦੇ ਪੁੱਤਰ ਪੋਤਰੇ ਬੜੇ ਬਲੀ ਰਾਜੇ ਹੋਣਗੇ। ਗੁਰੂ ਨਾਨਕ ਦੇਵ ਜੀ ਜਦ ਲੰਕਾ ਤੋਂ ਵਾਪਸ ਟੁਰਨ ਲਗੇ ਤਾਂ ਸ਼ਿਵਨਾਭ ਨੇ ਆਖਿਆ, "ਮਹਾਰਾਜ ਤੁਸੀਂ ਚਲੇ ਜਾਉਗੇ ਤਾਂ ਮੈਂ ਤੁਹਾਡੇ ਦਰਸ਼ਨਾਂ ਤੋਂ ਵਾਂਝਾ ਰਹਾਂਗਾ।" ਗੁਰੂ ਸਾਹਿਬ ਨੇ ਉੱਤਰ ਦਿਤਾ, "ਮੇਰਾ ਸਰੀਰ ਜੋ ਤੁਸੀਂ ਦੇਖਦੇ ਹੋ, ਇਹ ਮੇਰਾ ਸਰਗੁਣ ਸਰੂਪ ਹੈ। ਇਸ ਦੇ ਦਰਸ਼ਨ ਤਾਂ ਤੁਸੀਂ ਉਤਨੀ ਦੇਰ ਹੀ ਕਰ ਸਕੋਗੇ ਜਦ ਤਕ ਦੇਹ ਰਹੇ, ਜਾਂ ਇਸ ਨੂੰ ਆਪਣੇ ਨਿਕਟ ਦੇਖ ਸਕੋ। ਮੇਰਾ ਅਸਲੀ ਸਰੂਪ ਮੇਰੀ ਅੰਤ੍ਰੀਵ ਨਿਰਗੁਣ ਸ਼ਖ਼ਸੀਅਤ ਹੈ। ਉਹ ਜੋਤਿ ਸਰੂਪ ਹੈ ਅਤੇ ਸ਼ਬਦ ਰਾਹੀਂ ਉਸ ਦੇ ਹਮੇਸ਼ਾਂ ਦਰਸ਼ਨ ਹੁੰਦੇ ਰਹਿਣਗੇ। ਤੁਸੀਂ ਦੂਰ ਰਹਿੰਦੇ ਹੋਏ ਵੀ ਦਰਸ਼ਨ ਕਰ ਸਕੋਗੇ। ਇਹ ਸਰੀਰ ਮੇਰਾ ਅਮਰ ਤੇ ਅਟੱਲ ਹੈ। ਸ਼ਬਦ ਦਾ ਨਿਧਿਆਸਣ ਕਰੋ। ਸ਼ਬਦ ਗੁਰੂ ਦਾ ਸਾਖੀ ਹੈ ਤੇ ਗੁਰੂ ਦਾ ਸੱਚਾ ਸਰੂਪ ਸ਼ਬਦ ਹੈ।"ਪਰ ਗੁਰੂ ਨਾਨਕ ਦੇ ਬਚਨ ਪੂਰੇ ਹੋਏ। ਸ਼ਿਵਨਾਭ ਦਾ ਪੁੱਤਰ ਮਾਇਆ ਦੂਨੇ ਹੋਇਆ ਜਿਸ ਨੇ ਬੜੀ ਚਤੁਰਾਈ ਨਾਲ ਹੋਰ ਰਿਆਸਤਾਂ ਉਤੇ ਕਬਜ਼ਾ ਕਰ ਲਿਆ। ਮਾਇਆ ਦੂਨੇ ਦਾ ਪੁੱਤਰ (ਸ਼ਿਵ ਨਾਭ ਦਾ ਪੋਤਰਾ) ਰਾਜ ਸਿੰਘ ਹੋਇਆ ਜਿਸ ਦੇ ਅਧਿਕਾਰ ਵਿਚ ਲੰਕਾ ਦੀਆਂ ਸਾਰੀਆਂ ਰਿਆਸਤਾਂ (ਸਿਵਾਏ ਦਖਣ ਦੀਆਂ ਪਹਾੜੀ ਰਿਆਸਤਾਂ ਦੇ) ਆ ਗਈਆਂ। ਇਸ ਨੇ ਆਪਣੀ ਰਾਜਧਾਨੀ ਸੀਤਾ ਵਾਕਾ (ਕੁਲੰਬੋ ਤੋਂ ਚਾਲੀ ਮੀਲ) ਤੇ ਬਣਾਈ। ਸਾਰਾ ਸਿੰਘਲਾਦੀਪ ਸ਼ਿਵਨਾਭ ਦੇ ਪੋਤਰੇ ਰਾਜ ਸਿੰਘ ਪਹਿਲਾ ਦੇ ਅਧੀਨ ਹੋ ਗਿਆ ਸੀ।

ਲੰਕਾ ਦਾ ਇਕ ਪ੍ਰਸਿਧ ਇਤਿਹਾਸਕਾਰ ਲਿਖਦਾ ਹੈ ਕਿ ਪੁਰਤਗਾਲੀਆਂ ਦੇ ਹਮਲਿਆਂ ਤੇ ਸਾਮਰਾਜੀ ਜ਼ੁਲਮਾਂ ਦੇ ਵਿਰੁਧ ਇਕ ਨੌਜਵਾਨ ਤੇ ਬਹਾਦਰ ਰਾਜਾ ਡੱਟ ਕੇ

ਲੜਿਆ, ਅਤੇ ਖ਼ੂਨਖਾਰ ਅਰ ਧੋਖੇਬਾਜ਼ ਪੁਰਤਗਾਲੀਆਂ ਨੂੰ ਉਸ ਨੇ ਮਾਰ ਪਛਾੜਿਆ। ਇਹ ਸੀ ਰਾਜ ਸਿੰਘ ਪਹਿਲਾ ਜਿਸ ਦੀ ਰਾਜਧਾਨੀ ਸੀਤਾਵਾਕਾ ਸੀ। ਇਹ ਰਾਜਧਾਨੀ ਕੁਲੰਬੋ ਤੋਂ ੩੬ ਮੀਲ ਸੀ ਅਤੇ ਲੰਕਾਂ ਦੀਆਂ ਪਹਾੜੀਆਂ ਦੇ ਪੈਰਾਂ ਵਿਚ ਸੀ। ਇਸ ਨੇ ੧੫੮੬—੧੫੯੩ ਤਕ ਰਾਜ ਕੀਤਾ। ਇਸ ਨੇ ਰਾਜਾ ਧਰਮਪਾਲ ਨੂੰ ਗੱਦੀਉਂ ਲਾਹਿਆ ਅਤੇ ਪੁਰਤਗਾਲੀਆਂ ਨੂੰ ਇਕ ਫ਼ੈਸਲਾਕੁਨ (ਡਟਵੇਂ) ਜੰਗ ਵਿਚ ਹਰਾਇਆ। ਇਸ ਨੇ ਕੋਂਡੀਅਨ ਰਾਜੇ ਨੂੰ ਵੀ ਉਸ ਦੀ ਰਾਜਧਾਨੀ ਵਿਚੋਂ ਕੱਢ ਦਿਤਾ। ਸਿਵਾਏ ਕੁਲੰਬੋ ਦੇ (ਜੋ ਪੁਰਤਗਾਲੀਆ) ਦੇ ਕਬਜ਼ੇ ਵਿਚ ਸੀ ਸਾਰੀ ਲੰਕਾ ਉਤੇ ਇਸ ਦਾ ਰਾਜ ਸੀ।''੫੨ ਰਾਜ ਸਿੰਘ ਪਹਿਲਾ ਸ਼ਿਵ ਨਾਭ ਦਾ ਪੋਤਰਾ ਸੀ। ਇਸ ਦਾ ਰਾਜ ਸਾਰੇ ਲੰਕਾ ਉਤੇ ਸਥਾਪਤ ਹੋਣ ਨਾਲ ਗੁਰੂ ਨਾਨਕ ਦਾ ਸ਼ਿਵ ਨਾਭ ਨੂੰ ਉਹ ਵਰ ਪੂਰਾ ਹੋਇਆ ਜੋ ਉਨ੍ਹਾਂ ਨੇ ਉਸ ਦੀ ਅਨਿਨ ਭਗਤੀ ਤੇ ਪ੍ਰੇਮ ਦੇਖ ਕੇ ਗੁਰੂ ਜੀ ਨੇ ਦਿਤਾ ਸੀ।

ਹਕੀਕਤ ਰਾਹ ਮੁਕਾਮ ਦਾ ਲੇਖਕ ਲਿਖਦਾ ਹੈ ''ਤਿੰਨ ਦਿਨ ਤਿੰਨ ਰਾਤ ਵਿਚ ਜਾਪਾ ਪਟਣ (ਜਾਫ਼ਨਾ ਜਿਸ ਦਾ ਪੁਰਾਤਨ ਨਾਮ ਸੀ ਜਾਪਾ ਪਟਨਮ) ਪਾਰ ਕਾ ਬੰਦਰ ਹੈ। ਤਹਾਂ ਜਾਇ ਉਤਰਤਾ ਹੈ ; ਸੋ ਸਿੰਘਲਾਦੀਪ ਹੈ। ਚਉਦਾਂ ਸੈ ਗਾਉਂ ਵਿਚ ਵਸਦਾ ਹੈ। ਤਹਾਂ ਸਤ ਰਾਜੇ ਸੀ। ਗੁਰੂ ਬਾਬੇ ਕੇ ਬਚਨ ਇਕ ਰਾਜੁ ਹੋਆ ਹੈ। ਸ਼ਿਵਨਾਭ ਰਾਜੇ ਕੀ ਸੰਤਤਿ ਸੀਤਾਵਾਦਾ (ਸੀਤਾਵਾਕਾ) ਸ਼ਹਿਰ ਹੈ। ਤਖਤਗਾਹ ਤਹਾਂ ਅਬ ਰਾਜਾ ਮਾਇਆ ਦਉਨੀ (ਮਾਇਆ ਦੂਨੇ) ਹੈ। ਰਾਜਾ ਰਾਇ ਸਿੰਘ (ਰਾਜਾ ਸਿੰਘ ਪਹਿਲਾ) ਤਿਸ ਕਾ ਬੇਟਾ ਰਾਜੇ ਸ਼ਿਵਨਾਭ ਕਾ ਪੋਤਾ ਹੈ। ਤਹਾਂ (ਸੀਤਾਵਾਕਾ ਵਿਖੇ) ਗੁਰੂ ਕੀ ਧਰਮਸਾਲਾ ਹੈ। ਸੰਗਤ ਜੁੜਤੀ ਹੈ। ਕੀਰਤਨ ਹੋਤਾ ਹੈ।''

ਇਹ ਇਤਿਹਾਸਕ ਸਚਾਈ ਸਭ ਪੁਰਾਤਨ ਬੀੜਾਂ ਵਿਚ ਅੰਕਿਤ ਹੈ। ਜੋ ਵੀ ਪੰਚਮ ਪਾਤਸ਼ਾਹ ਵੇਲੇ ਲੰਕਾ ਗਿਆ, ਜੇਕਰ ਉਹ ਉਥੋਂ ਪ੍ਰਾਣ ਸੰਗਲੀ ਅਸਲੀ ਨਹੀਂ ਲਿਆ ਸਕਿਆ ਉਹ ਇਹ ਖ਼ੁਸ਼ਖ਼ਬਰੀ ਅਵੱਸ਼ ਲਿਆਇਆ ਕਿ ਸ਼ਿਵਨਾਭ ਦੇ ਪੁੱਤਰ ਮਾਇਆਦੂਨੇ ਤੇ ਉਸ ਦਾ ਪੋਤਰਾ ਰਾਜ ਸਿੰਘ ਬੜੇ ਬਹਾਦਰ ਤੇ ਪਰਤਾਪੀ ਰਾਜੇ ਹੋਏ ਹਨ ਅਤੇ ਇਹ ਇਕੋ ਇਕ ਗ਼ੈਰ-ਬੋਧੀ ਖ਼ਾਨਦਾਨ ਲੰਕਾ ਦੇ ਇਤਿਹਾਸ ਵਿਚ ਹੋਇਆ ਹੈ ਜਿਸ ਦਾ ਰਾਜ ਕਰੀਬਨ ਸਾਰੇ ਲੰਕਾ ਉਤੇ ਫੈਲਿਆ। ਮਾਇਆ ਦੂਨੇ ਤੇ ਰਾਜ ਸਿੰਘ ਲੰਕਾ ਦੇ ਇਤਿਹਾਸ ਦੇ ਬੜੇ ਪ੍ਰਸਿੱਧ ਰਾਜੇ ਹੋਏ ਹਨ। ਸੀਤਾ ਵਾਕਾ ਬਹੁਤ ਭਾਰੀ ਰਾਜਧਾਨੀ ਸੀ ਜੋ ਪੁਰਤਗਾਲੀਆਂ ਨੇ ਰਾਜ ਸਿੰਘ ਦੇ ਮਰਨ ਪਿਛੋਂ ਇਤਨੀ ਤਬਾਹ ਕੀਤੀ ਕਿ ਕੋਈ ਨਾਮ ਨਿਸ਼ਾਨ ਨਹੀਂ ਰਹਿਣ ਦਿਤਾ। ਰਾਜ ਸਿੰਘ ਵਲੋਂ ਆਪਣੀ ਰਾਜਧਾਨੀ ਵਿਚ ਇਤਨੇ ਲੰਗਰ ਚਲਦੇ ਸਨ ਕਿ ਰੋਜ਼ ਪੰਜ ਮਣ ਲੂਣ ਲੰਗਰਾਂ ਵਿਚ ਵਰਤਿਆ

ਜਾਂਦਾ ਸੀ। ਪਿਛੋਂ ਦੇ ਉਤਾਰਾ ਕਰਨ ਵਾਲਿਆਂ ਨੇ ਪੰਜ ਮਣ ਦਾ ਪੰਦਰਾ ਤੇ ਕਿਸੇ ਨੇ ਵੀਹ ਮਣ ਲੂਣ ਲਿਖ ਦਿਤਾ। ਪੁਰਾਤਨ ਜਨਮ ਸਾਖੀ ਦੇ ਤੇ ਭਾਈ ਮਨੀ ਸਿੰਘ ਦੀ ਜਨਮ ਸਾਖੀ ਦੇ ਕੁਝ ਖਰੜਿਆਂ ਵਿਚ ਪੰਜ ਮਣ ਹੀ ਲਿਖਿਆ ਹੈ। ਇਸ ਦਾ ਮਤਲਬ ਹੈ ਕਿ ਪੰਚਮ ਪਾਤਸ਼ਾਹ ਦੇ ਸਮੇਂ ਤਕ ਉਥੇ ਗੁਰਸਿੱਖੀ ਦਾ ਪ੍ਰਚਾਰ ਤੇ ਸਿੱਖ ਰਵਾਇਤਾਂ ਬੜੀਆਂ ਚੜ੍ਹਦੀਆਂ ਕਲਾਂ ਵਿਚ ਕਾਇਮ ਸਨ। ਪਰ ਪੁਰਤਗਾਲੀਆਂ ਨੇ ਇਤਨੀ ਤਬਾਹੀ ਮਚਾਈ ਕਿ ਮਾਇਆ ਦੂਨੇ ਤੇ ਰਾਜ ਸਿੰਘ ਦੇ ਇਤਿਹਾਸ, ਉਨ੍ਹਾਂ ਸੰਬੰਧੀ ਰੀਕਾਰਡ ਤੇ ਉਨ੍ਹਾਂ ਦੀਆਂ ਬਣਾਈਆਂ ਇਮਾਰਤਾਂ, ਧਰਮਸਾਲਾਂ ਮਿੱਟੀ ਵਿਚ ਮਿਲਾ ਦਿਤੀਆਂ। ਹੋ ਸਕਦਾ ਹੈ ਕਿ ਉਸ ਸਮੇਂ ਦੀਆਂ ਪੁਰਤਗਾਲੀ ਲਿਖਤਾਂ ਵਿਚੋਂ ਸਾਨੂੰ ਕੁਝ ਸਹੀ ਹਾਲਾਤ ਪ੍ਰਾਪਤ ਹੋ ਸਕਣ।

ਹਕੀਕਤ ਰਾਹ ਮੁਕਾਮ ਵਿਚ ਨਾ ਸਿਰਫ਼ ਲੰਕਾ ਦੇ ਸਮਕਾਲੀ ਸਿਖ ਰਾਜਿਆਂ ਦਾ ਵਰਣਨ ਹੈ ਬਲਕਿ ਉਨ੍ਹਾਂ ਦੇ ਸਮਕਾਲੀ ਦਖਣ ਦੇ ਰਾਜਿਆਂ ਦਾ ਵੀ ਸਹੀ ਤੇ ਦਿਲਚਸਪ ਹਾਲ ਦਿਤਾ ਹੈ। ਹਕੀਕਤ ਰਾਮ ਮੁਕਾਮ ਦਾ ਲੇਖਕ ਲਿਖਦਾ ਹੈ: "ਨਾਗਾ ਪਟਣ (ਨਾਗਾਪਟਨਮ) ਬਿਦਰ ਤੰਜਾਵੁਰ ਸਹਿਰਗਾਹ, ਤਹਾਂ ਕਾ ਰਾਜਾ ਆਇਰਾਪਤਿ ਨਾਇਕ ਹੈ। ਤਹਾਂ ਵਲਾਇਤ ਰਾਮਰਾਜੇ ਕੀ ਹੈ। ਤਹਾ ਤੇ ਲੋਕ ਜਹਾਜ ਚੜ੍ਹਤਾ ਹੈ। ਤਿੰਨ ਦਿਨ ਤਿੰਨ ਰਾਤ ਵਿਚ ਪਾਰ ਦਾ ਬੰਦਰ ਹੈ।"

ਇਸ ਵਿਚ ਸਪੱਸ਼ਟ ਕੀਤਾ ਹੈ ਕਿ ਲੰਕਾ ਨੂੰ ਜਾਂਦਿਆਂ ਰਸਤੇ ਵਿਚ ਦੋ ਰਾਜਧਾਨੀਆਂ ਵਿਚ ਸੰਗਤ ਤੇ ਪੜਾਅ ਹਨ। ਇਕ ਬਿਦਰ ਦੂਸਰੇ ਤੰਜਾਵਰ ਜਿਸ ਨੂੰ ਮਦਰਾਸ ਦੇ ਲੋਕ ਤੰਜਵੂਰ ਕਹਿੰਦੇ ਹਨ ਤੇ ਅਜ ਕਲ੍ਹ ਤੰਜੋਰ ਕਹਿੰਦੇ ਹਨ। ਲੇਖਕ ਅਨੁਸਾਰ ਇਸ ਦਖਣ ਦੇ ਇਲਾਕੇ ਵਿਚ ਰਾਜ ਆਇਰਾਪਤਿ ਖ਼ਾਨਦਾਨ ਦਾ ਹੈ, ਅਤੇ ਰਾਜ ਪ੍ਰਬੰਧ ਤੇ ਵਲਾਇਤ ਰਾਮ ਰਾਜੇ ਦੇ ਹੀ।[੫੫] ਦੱਖਣ ਦੇ ਆਧੁਨਿਕ ਇਤਿਹਾਸਕਾਰਾਂ ਦੇ ਖੋਜ ਭਰਪੂਰ ਇਤਿਹਾਸ ਤੋਂ ਵੀ ਇਹੀਓ ਗੱਲ ਸਪੱਸ਼ਟ ਹੁੰਦੀ ਹੈ। ਅਸੀਂ ਵੇਖ ਆਏ ਹਾਂ ਕਿ ਗੁਰੂ ਨਾਨਕ ਸਮੇਂ ਦੱਖਣ ਵਿਚ ਤੁਲੁਵਾ ਖ਼ਾਨਦਾਨ ਦੇ ਕ੍ਰਿਸ਼ਨਾ ਦੇਵਾ ਰਾਇਆ ਦਾ ਰਾਜ ਸੀ। ਇਸ ਦੇ ਮਰਨ ਤੋਂ ਉਪਰੰਤ ਇਸ ਦੇ ਭਤੀਜੇ ਵੈਂਕਟਾ ਤੇ ਸਦਾਸ਼ਿਵਾ (੧੫੪੨—੭੬) ਨੂੰ ਤਖ਼ਤ ਉਤੇ ਬਠਾਇਆ ਗਿਆ। ਪਰ ਇਨ੍ਹਾਂ ਦੇ ਰਾਜ ਦਾ ਰਾਜ ਪ੍ਰਬੰਧ ਤੇ ਅਸਲੀ ਤਾਕਤ ਕ੍ਰਿਸ਼ਨਾ ਦੇਵਾ ਰਾਇਆ ਦੇ ਜੁਆਈ ਰਾਮ ਰਾਜਾ ਦੇ ਹੱਥ ਸੀ। ਰਾਮ ਰਾਜ ਦੀ ਸ਼ਾਦੀ ਕ੍ਰਿਸ਼ਨਾ ਦੇਵਾ ਰਾਇਆ ਦੀ ਧੀ ਤਿਰੁਮਾਲਾ ਦੇਵੀ ਨਾਲ ਹੋਈ ਸੀ। ਰਾਮ ਰਾਜੇ ਨੇ ਸਹਿਜੇ ਸਹਿਜੇ ਆਪਣੇ ਖ਼ਾਨਦਾਨ ਦਾ ਰਾਜ ਸਥਾਪਤ ਕਰ ਲਿਆ। ਇਸ ਦੇ ਰਾਜ ਨੂੰ ਤਾਮਿਲ ਵਿਚ ਐਰਾਵਿਦੂ ਖ਼ਾਨਦਾਨ ਦਾ ਰਾਜ ਕਹਿੰਦੇ ਹਨ, ਅਤੇ ਹਕੀਕਤ ਰਾਹ ਮੁਕਾਮ ਦਾ ਲੇਖਕ ਏਸੇ ਨੂੰ ਐਰਾਵਤੀ ਵੰਸ ਦਾ ਰਾਜ ਕਹਿੰਦਾ ਹੈ। ਦੱਖਣ ਦੇ ਇਤਿਹਾਸ ਵਿਚ

ਇਸ ਨੂੰ ਐਰਾਵਤੀ ਵੀ ਲਿਖਿਆ ਹੈ। ਵਿਜੈ ਨਗਰ ਦੇ ਪ੍ਰਾਚੀਨ ਇਤਿਹਾਸਕਾਰ ਲਿਖਦੇ ਹਨ ਕ੍ਰਿਸ਼ਨਾ ਦੇਵਾ ਦੇ ਮਰਨ ਉਪਰੰਤ ਤਾਜਪੋਸ਼ੀ ਉਸ ਦੇ ਭਤੀਜੇ ਸਦਾ ਸ਼ਿਵਾ ਦੀ ਕੀਤੀ ਗਈ, ਪਰ ਰਾਜ ਪ੍ਰਬੰਧ ਸਾਰਾ ਰਾਮ ਰਾਜੇ ਦੇ ਹੱਥ ਸੀ। ਉਹ ਅਸਲੀ ਰਾਜਾ ਮਹਿਲਾਂ ਤੋਂ ਬਾਹਰ ਨਹੀਂ ਸੀ ਨਿਕਲ ਸਕਦਾ ਤੇ ਨਾ ਉਹ ਕੋਈ ਹੁਕਮ ਦੇ ਸਕਦਾ ਸੀ, ਸਾਲ ਵਿਚ ਇਕ ਵਾਰ ਰਾਮ ਰਾਜਾ ਅਸਲੀ ਰਾਜੇ ਅਗੇ ਰਾਜ ਦਰਬਾਰ ਵਿਚ ਰਸਮੀ ਤੌਰ ਤੇ ਮੱਥਾ ਟੇਕ ਦਿੰਦਾ ਸੀ।

ਸਹਿਜੇ ਸਹਿਜੇ ਰਾਮ ਰਾਜੇ ਨੇ ਰਾਜ ਘਰਾਣੇ ਨੂੰ ਖ਼ਤਮ ਕਰ ਦਿਤਾ ਅਤੇ ਆਪ ਸਾਰਾ ਰਾਜ ਸੰਭਾਲ ਲਿਆ। ਫਰਿਸ਼ਤਾ ਦੇ ਕਥਨ ਅਨੁਸਾਰ ਰਾਮ ਰਾਜਾ ਨੇ ਆਪਣੀ ਫੌਜ ਵਿਚ ਮੁਸਲਮਾਨ ਭਰਤੀ ਕਰ ਲਏ ਅਤੇ ਰਾਜ ਘਰਾਣੇ ਤੇ ਰਾਜ ਦਰਬਾਰ ਵਿਚ ਖ਼ਾਨਦਾਨੀ ਵਿਅਕਤੀਆਂ ਨੂੰ ਇਕ ਇਕ ਕਰਕੇ ਕਤਲ ਕਰ ਦਿਤਾ। ਨਤੀਜਾ ਇਹ ਨਿਕਲਿਆ ਕਿ ਉਹ ਸਾਰੇ ਵਿਜੈ ਨਗਰ ਦੇ ਰਾਜ ਪ੍ਰਬੰਧ ਉਤੇ ਹਾਵੀ ਹੋ ਗਿਆ। ਦੱਖਣ ਦੀਆਂ ਮੁਸਲਮਾਨ ਰਿਆਸਤਾਂ ਨਾਲ ਵੀ ਉਹ ਉਲਝ ਗਿਆ । ਜਿਸ ਦਾ ਨਤੀਜਾ ਇਹ ਨਿਕਲਿਆ ਕਿ ਨਜ਼ਾਮ ਸ਼ਾਹ ਨੇ ਉਸ ਨਾਲ ਜੰਗ ਲੜ ਕੇ ਉਸ ਨੂੰ ਗ੍ਰਿਫਤਾਰ ਕਰ ਲਿਆ, ਅਤੇ ਉਸ ਦਾ ਸਿਰ ਕਟ ਕੇ, ਨੇਜ਼ੇ ਉਤੇ ਟੰਗ ਕੇ ਉਸ ਦੀ ਫੌਜ ਨੂੰ ਵਿਖਾ ਦਿਤਾ।''੫੫

ਹੁਣ ਪ੍ਰਸ਼ਨ ਉਠਦਾ ਹੈ ਕਿ ਸ਼ਿਵਨਾਭ ਦਾ ਨਾਮ ਲੰਕਾ ਦੇ ਇਤਿਹਾਸ ਵਿਚ ਕੀ ਹੈ। ਇਤਿਹਾਸਕ ਖੋਜ ਦਸਦੀ ਹੈ ਕਿ ਜਿਸ ਵੇਲੇ ਗੁਰੂ ਨਾਨਕ ਦੇਵ ਜੀ ਲੰਕਾ ਗਏ ਉਸ ਸਮੇਂ ਸ਼ਿਵਨਾਭ ਦਾ ਰਾਜ ਇਕ ਉੱਤਰੀ ਲੰਕਾ ਦੀ ਛੋਟੀ ਰਿਆਸਤ ਉਤੇ ਸੀ। ਪਰ ਉਸ ਦੇ ਭਰਾ ਦਾ ਰਾਜ ਲੰਕਾ ਦੇ ਵਿਸ਼ੇਸ਼ ਹਿੱਸੇ ਉਤੇ ਸੀ। ਇਸ ਭਰਾ ਦਾ ਜ਼ਾਤੀ ਨਾਮ ਤਾਂ ਕੁਝ ਹੋਰ ਸੀ, ਪਰ ਜਦ ਇਹ ਤਖ਼ਤ ਉਤੇ ਬੈਠਾ ਤਾਂ ਇਸ ਨੇ ਆਪਣਾ ਰਾਜਸੀ ਨਾਮ ਧਰਮ ਪਰਕਰਮਾ ਬਾਹੂ ਨੌਂਵਾਂ ਰਖਿਆ। ਜਿਸ ਤੋਂ ਇਹ ਸਪੱਸ਼ਟ ਹੈ ਕਿ ਇਸੇ ਨਾਮ ਦੇ ਅਗੇ ਹੋਰ ਅੱਠ ਰਾਜੇ ਇਸ ਗੱਦੀ ਉਤੇ ਬੈਠ ਚੁਕੇ ਸਨ। ਇਹ ਰਾਜਸੀ ਨਾਮ ਇਸ ਨੇ ੧੫੦੯ ਈ: ਵਿਚ ਧਾਰਿਆ ਜਦ ਇਹ ਤਖ਼ਤ ਉਤੇ ਬੈਠਾ। ਇਸ ਦਾ ਰਾਜ ੧੫੦੯—੧੫੨੯ ਤਕ ਰਿਹਾ। ਗੁਰੂ ਨਾਨਕ ਦੇਵ ਜੀ ਇਸ ਨੂੰ ਵੀ ਮਿਲੇ, ਤੇ ਇਸ ਦੇ ਦਰਬਾਰ ਵਿਚ ਗੁਰੂ ਸਾਹਿਬ ਦੀ ਦਾਰਸ਼ਨਿਕ ਚਰਚਾ ਜੋ ਹੋਈ ਉਸ ਦਾ ਜ਼ਿਕਰ ਅਸੀਂ ਅਗੇ ਕਰਾਂਗੇ। ੧੫੨੯ ਵਿਚ ਜਦ ਧਰਮ ਪਰਕਰਮਾ ਬਾਹੂ ਨੌਂਵਾਂ ਬੇਉਲਾਦਾ ਮਰ ਗਿਆ ਤਾਂ ਇਸ ਦੀ ਗੱਦੀ ਉਤੇ ਸ਼ਿਵਨਾਭ ਬੈਠਾ। ਰਾਜਾ ਸ਼ਿਵਨਾਭ ਜਦ ਸਮਰਾਟ ਦੀ ਹੈਸੀਅਤ ਵਿਚ ਗੱਦੀ ਉਤੇ ਬੈਠਾ ਤਾਂ ਇਸ ਨੇ ਆਪਣਾ ਨਾਮ ੧੫੨੯ ਵਿਚ ਵਿਜੈ ਬਾਹੂ ਸੱਤਵਾਂ ਰਖਿਆ ਜਿਸ ਦਾ ਮਤਲਬ ਹੈ ਕਿ ਇਸ ਨਾਮ

ਦੇ ਛੇ ਰਾਜੇ ਪਹਿਲਾਂ ਹੋ ਚੁਕੇ ਸਨ। ਲੰਕਾ ਦੇ ਇਤਿਹਾਸ ਵਿਚ ਸ਼ਿਵਨਾਭ ਵਿਜੈ ਬਾਹੂ ਸੱਤਵਾਂ ਦੇ ਨਾਮ ਨਾਲ ਪ੍ਰਸਿੱਧ ਹੈ।

ਸ਼ਿਵਨਾਭ (ਵਿਜੈ ਬਾਹੂ ਸੱਤਵਾਂ) ਦੇ ਦੋ ਪੁੱਤਰ ਹੋਏ ਜਿਨ੍ਹਾਂ ਦੇ ਨਾਮ ਸਨ ਬੁਵਨਾਕਾ ਬਾਹੂ ਸੱਤਵਾਂ ਤੇ ਮਾਇਆ ਦੂਨੇ। ਸਾਰੇ ਲੰਕਾ ਦਾ ਰਾਜ ਵਿਜੈ ਬਾਹੂ ਸੱਤਵੇਂ ਦੀ ਹੈਸੀਅਤ ਵਿਚ ਸੰਭਾਲਣ ਸਮੇਂ ਸ਼ਿਵਨਾਭ ਕਾਫ਼ੀ ਬਿਰਧ ਹੋ ਚੁਕਾ ਸੀ। ਉਸ ਨੇ ਇਸ ਗੱਦੀ ਤੋਂ ਸਿਰਫ਼ ਇਕ ਦੋ ਸਾਲ ਰਾਜ ਕੀਤਾ। ਮਰਨ ਸਮੇਂ ਰਾਜ ਭਾਗ ਦੋਹਾਂ ਪੁੱਤਰਾਂ ਵਿਚ ਵੰਡ ਗਿਆ। ਮਾਇਆ ਦੂਨੇ ਨੇ ਰਾਜਧਾਨੀ ਸੀਤਾਵਾਕਾ ਬਣਾਈ। ਇਸ ਰਾਜ ਘਰਾਣੇ ਦਾ ਰਾਜ ੧੫੯੩ ਈ: ਤੱਕ ਰਿਹਾ।" ਲੰਕਾ ਦੇ ਇਤਿਹਾਸਕਾਰਾਂ ਨੇ ਸ਼ਿਵਨਾਭ ਵਿਜੈ ਬਾਹੂ ਸਤਵੇਂ ਦੇ ਖ਼ਾਨਦਾਨ ਦਾ ਸ਼ਜਰਾ ਇਸ ਪ੍ਰਕਾਰ ਲੇਖਕ ਨੂੰ ਭੇਜਿਆ। ਉਹ ਦਸਦੇ ਹਨ ਕਿ ਵਖ ਵਖ ਲਿਖਤਾਂ ਵਿਚ ਉਨ੍ਹਾਂ ਦੇ ਰਾਜ ਦੇ ਸੰਮਤ ਵਿਚ ਕੁਝ ਮਤ ਭੇਦ ਹੈ :

| | | |
|---|---|---|
| (੧) | ਧਰਮ ਪਰਕਰਮਾ ਬਾਹੂ ਨੌਵਾਂ<br>ਸ਼ਿਵਨਾਭ ਦਾ ਵੱਡਾ ਭਰਾ | ੧੫੦੯—੧੫੨੮ ਈ: |
| (੨) | ਵਿਜੈ ਬਾਹੂ ਸੱਤਵਾਂ (ਸ਼ਿਵਨਾਭ) | ੧੫੨੮—੧੫੨੯ ਈ: |
| (੩) | ਬੁਵਨਾਕਾ ਬਾਹੂ ਸੱਤਵਾਂ<br>(ਸ਼ਿਵਨਾਭ ਦਾ ਵੱਡਾ ਪੁੱਤਰ) ਕੋਟੇ ਰਾਜਧਾਨੀ | ੧੫੨੯—੧੫੫੦ ਈ: |
| (੪) | ਮਾਇਆਦੂਨੇ ਰਾਜਧਾਨੀ ਸੀਤਾਵਾਕਾ<br>(ਸ਼ਿਵਨਾਭ ਦਾ ਦੂਸਰਾ ਪੁੱਤਰ) | ੧੫੩੫—੧੫੫੦ ਈ: |
| (੫) | ਰਾਜ ਸਿੰਘ ਪਹਿਲਾ (ਮਾਇਆ ਦੂਨੇ ਦਾ<br>ਪੁੱਤਰ-ਰਾਜਧਾਨੀ ਸੀਤਾ ਵਾਕਾ) | ੧੫੮੧—੧੫੯੩ ਈ: |

ਜਾਪਦਾ ਹੈ ਸ਼ਿਵਨਾਭ ਦੀ ਰਿਆਸਤ ਜਾਫਨਾ ਦੀਪ ਵਿਚ ਸੀ। ਉਸ ਦੇ ਭਰਾ ਧਰਮ ਪਰਕਰਮਾ ਬਾਹੂ ਨੌਂਵਾਂ ਦੇ ਮਰਨ ਉਪਰੰਤ ਉਹ ਵਿਜੈ ਬਾਹੂ ਸੱਤਵਾਂ ਬਣ ਕੇ ਕੋਟੇ ਰਾਜਧਾਨੀ ਤੋਂ ਲੰਕਾ ਉਤੇ ਦੋ ਸਾਲ ਰਾਜ ਕਰਦਾ ਰਿਹਾ। ਇਸ ਦੀ ਗੱਦੀ ਉਤੇ ਇਸ ਦੇ ਮਰਨ ਉਪਰੰਤ ਕੋਟੇ ਰਾਜਧਾਨੀ ਵਿਚ ਇਸ ਦਾ ਵੱਡਾ ਪੁੱਤਰ ਬੁਵਨਾਕਾ ਬਾਹੂ ਸੱਤਵਾਂ ਗੱਦੀ ਉਤੇ ਬੈਠਾ। ਸ਼ਿਵਨਾਭ ਦੇ ਛੋਟੇ ਪੁੱਤਰ ਮਾਇਆ ਦੂਨੇ ਜੋ ਬੜਾ ਚਤਰ ਤੇ ਦਲੇਰ ਸੀ ਨੇ ਹੋਰ ਇਲਾਕਾ ਫ਼ਤਹ ਕਰ ਕੇ ਸੀਤਾਵਾਕਾ ਵਿਖੇ ਆਪਣੀ ਰਾਜਧਾਨੀ ਬਣਾਈ, ਅਤੇ ਇਥੇ ਸੀਤਾਵਾਕਾ ਵਿਚ ਹੀ ਰਾਜ ਸਿੰਘ ਨੇ ਰਾਜ ਕੀਤਾ। ਗੁਰੂ ਅਰਜਨ ਦੇਵ ਜੀ ਦਾ ਭੇਜਿਆ ਸਿੱਖ ਸੀਤਾਵਾਕਾ ਤਕ ਆਇਆ ਅਤੇ ਉਸ ਨੇ ਲੰਕਾ ਵਿਚ ਗੁਰੂ ਨਾਨਕ ਦੇ ਸਿੱਖਾਂ ਦਾ ਰਾਜ ਅੱਖੀਂ ਡਿੱਠਾ, ਜਿਸ ਦਾ ਬਿਆਨ ਸਾਨੂੰ ਹਕੀਕਤ ਰਾਹ ਮੁਕਾਮ ਵਿਚ ਮਿਲਦਾ ਹੈ।

ਰਾਜਾ ਸ਼ਿਵਨਾਭ (ਵਿਜੈ ਬਾਹੂ ਸਤਵਾਂ) ਜਨਮ ਸਾਖੀਆਂ ਅਨੁਸਾਰ ਤੇ ਲੰਕਾ ਦੇ ਇਤਹਾਸਕਾਰਾਂ ਅਨੁਸਾਰ ਬੜਾ ਧਰਮੀ, ਨੇਮੀ ਤੇ ਵਚਨ ਦਾ ਸੂਰਾ ਸੀ। ਇਸ ਦਾ ਰਾਜ ਅਸ਼ੋਕ ਰਾਜ ਵਾਂਗ ਬੜਾ ਸਤੋਗੁਣੀ ਤੇ ਪ੍ਰਭਾਵਸ਼ਾਲੀ ਸੀ। ਇਸ ਦੇ ਮੁਕਾਬਲੇ ਵਿਚ ਧਰਮ ਪਰਕਰਮਾ ਬਾਹੂ ਨੌਂਵਾਂ ਨੇ ਬੁੱਧ ਧਰਮ ਅਖ਼ਤਿਆਰ ਕਰ ਲਿਆ ਸੀ, ਪਰ ਇਸ ਦੇ ਰਾਜ ਦਰਬਾਰ ਵਿਚ ਬ੍ਰਾਹਮਣਾਂ ਦਾ ਬੜਾ ਜ਼ੋਰ ਸੀ। ਹੁਣ ਪ੍ਰਸ਼ਨ ਉਠਦਾ ਹੈ ਕਿ ਜੇ ਗੁਰੂ ਨਾਨਕ ਦੇਵ ਜੀ ਰਾਜਾ ਸ਼ਿਵਨਾਭ ਨੂੰ ਮਿਲੇ ਤਾਂ ਕੀ ਉਹ ਉਸ ਦੇ ਭਰਾ ਧਰਮ ਪਰਕਰਮਾ ਬਾਹੂ ਨੂੰ ਵੀ ਮਿਲੇ ਕਿ ਨਹੀਂ ? ਇਸ ਪ੍ਰਸ਼ਨ ਉਤੇ ਰੌਸ਼ਨੀ ਅਨੁਰਾਧਾ-ਪੁਰ (ਲੰਕਾ) ਵਿਚ ਪਈ ਇਕ ਸੰਸਕ੍ਰਿਤ ਦੀ ਸ਼ਿਲਾ ਲਿਖਤ ਤੋਂ ਪੈਂਦੀ ਹੈ ਜਿਸ ਵਿਚ ਅਕਟ ਸਬੂਤ ਹੈ ਕਿ ਗੁਰੂ ਨਾਨਕ ਦੇਵ ਜਿਨ੍ਹਾਂ ਨੂੰ ਸ਼ਿਲਾ ਲਿਖਤ ਵਿਚ ਨਾਨਕਾ-ਚਾਰੀਆ ਲਿਖਿਆ ਹੈ, ਧਰਮ ਪਰਕਰਮਾ ਬਾਹੂ ਨੂੰ ਮਿਲੇ, ਅਤੇ ਉਸ ਦੇ ਬੋਧੀ ਗੁਰੂ ਨੂੰ ਗਿਆਨ ਗੋਸ਼ਟ ਤੇ ਸ਼ਾਸਤ੍ਰਾਰਥ ਵਿਚ ਬਾਬੇ ਨੇ ਹਰਾਇਆ। ਇਸ ਸ਼ਿਲਾ ਲਿਖਤ ਦੇ ਅਨੁਵਾਦ ਅਤੇ ਇਤਹਾਸਕ ਪਿਛੋਕੜ ਲਈ ਲੰਕਾ ਦੇ ਦੋ ਵਿਦਵਾਨ, ਡਾ: ਸਧਾ ਮੰਗਲਾ ਕਰੁਨਾਰਤਨਾ ਤੇ ਡਾ: ਪ੍ਰਾਣਾਨਵਿਤਾਨਾ ਦਾ ਅਤਿਅੰਤ ਧੰਨਵਾਦੀ ਹੈ। ਇਸ ਸ਼ਿਲਾ ਦੀ ਖੋਜ ਡਾ: ਸਧਾਮੰਗਲਾ ਕਰੁਨਾਰਤਨਾ ਨੇ ਕੀਤੀ ਅਤੇ ਸੰਸਕ੍ਰਿਤ ਤੋਂ ਇਸ ਦਾ ਅਨੁਵਾਦ ਤੇ ਇਤਿਹਾਸਕ ਪਿਛੋਕੜ ਡਾ: ਪ੍ਰਾਣਾਵਿਤਾਨਾ ਨੇ ਦਿਤਾ ਹੈ। ਇਸ ਸ਼ਿਲਾ ਵਿਚ ਲਿਖਿਆ ਹੈ :

''ਧਰਮ ਪਰਕਰਮਾ ਬਾਹੂ ਨੌਂਵੇਂ ਦੇ ਰਾਜ ਦਾ ਪੰਦਰ੍ਹਵਾ ਸਾਲ ਸੀ ਜਦ ਕਿ ਇਕ ਮਹਾਨ ਧਾਰਮਕ ਨੇਤਾ ਨਾਨਕਾਚਾਰੀਆ ਜੈਵਰਧਨਾਂ ਵਿਖੇ ਇਕ ਨੇੜੇ ਦੇ ਗ੍ਰਾਮ ਸਮੰਤ ਪਟਨਮ (ਅੱਜ ਕਲ੍ਹ ਸੁਮੰਤੁਰਾਇ) ਤੋਂ ਆਇਆ। ਉਹ ਰਾਜਾ ਧਰਮ ਪਰਕਰਮਾ ਬਾਹੂ ਨੂੰ ਮਿਲਿਆ ਉਸ ਪਾਸ ਆਪਣੇ ਸਿਧਾਂਤ ਪ੍ਰਗਟਾਏ ਅਤੇ ਰਾਜੇ ਨੂੰ ਆਪਣਾ ਸਿੱਖ ਬਣਨ ਲਈ ਪ੍ਰੇਰਿਆ। ਧਰਮ ਪਰਕਮਾਂ ਬਾਹੂ ਨੇ ਵਚਨ ਦਿਤਾ ਕਿ ਜੇ ਨਾਨਕਾਚਾਰੀਆਂ ਉਸ ਦੇ ਬੋਧੀ ਗੁਰੂ, ਧਰਮ-ਕੀਰਤੀ-ਸਥਾਵੀਰਾਂ, ਜੋ ਲੰਕਾ ਦੇ ਬੋਧੀਆਂ ਦਾ ਮੁਖੀ ਅਤੇ ਸੰਘਰਾਜਾ ਅਖਵਾਂਦਾ ਸੀ, ਨੂੰ ਸ਼ਾਸਤ੍ਰਾਰਥ ਵਿਚ ਹਰਾ ਦੇਵੇ ਤਾਂ ਉਹ ਨਾਨਕਾਚਾਰੀਆ ਦਾ ਸਿੱਖ ਬਣ ਜਾਏਗਾ।

ਰਾਜੇ ਦੇ ਮਹਿਲਾਂ ਵਿਚ ਉਸ ਦੇ ਦੀਵਾਨੇ ਖ਼ਾਸ ਵਿਚ ਸਭ ਪੰਡਤਾਂ ਭਿਖੂਆਂ ਤੇ ਦਰਬਾਰੀਆਂ ਦੇ ਸਾਹਮਣੇ ਇਸ ਬੋਧੀਆਂ ਦੇ ਸ਼੍ਰੋਮਣੀ ਭਿਖੂ ਤੇ ਬਦੇਸ਼ ਤੋਂ ਆਏ ਇਸ ਧਾਰਮਕ ਨੇਤਾ ਨਾਨਕਾਚਾਰੀਆ ਦਰਮਿਆਨ ਬਹਿਸ ਹੋਈ। ਵਿਚਾਰ ਦਾ ਵਿਸ਼ਾ ਸੀ ਪਰਮਾਤਮਾ ਤੇ ਅਮਰ ਆਤਮਾ ਦੀ ਹੋਂਦ। ਗੰਭੀਰ ਚਰਚਾ ਉਪਰੰਤ ਨਾਨਕਾਚਾਰੀਆ ਨੇ ਧਰਮਾ-ਕੀਰਤੀ-ਸਥਾਵੀਰਾਂ ਨੂੰ ਨਿਰਉੱਤਰ ਤੇ ਚੁੱਪ ਕਰਾ ਦਿਤਾ। ਰਾਜ ਦਰਬਾਰ ਵਿਚ ਬ੍ਰਾਹਮਣਾਂ ਦਾ ਜ਼ੋਰ ਸੀ। ਉਹ ਧਰਮ ਕੀਰਤੀ ਸਥਾਵੀਰਾਂ ਦੀ ਹਾਰ ਤੋਂ ਖ਼ੁਸ਼ ਹੋਏ,

ਅੰਤ ਉਸ ਨੂੰ ਸ਼ਰਮਿੰਦਾ ਕਰ ਕੇ ਰਾਜ ਦਰਬਾਰ ਤੇ ਸ਼ਹਿਰ ਛਡਣ ਲਈ ਮਜਬੂਰ ਕਰ ਦਿਤਾ। ਉਹ ਇਸ ਬਦੇਸੋਂ ਆਏ ਮਹਾਂਪੁਰਸ਼ ਨਾਨਕਾਚਾਰੀਆਂ ਦੇ ਰੱਬ ਤੇ ਆਤਮਾ ਬਾਰੇ ਵਿਚਾਰਾਂ ਨਾਲ ਸਹਿਮਤ ਸਨ। ਉਸ ਜ਼ਮਾਨੇ ਵਿਚ ਧਾਰਮਕ ਬਹਿਸ ਚਾਹੇ ਕੋਈ ਜਿਤੇ ਜਾਂ ਹਾਰੇ ਫ਼ੈਸਲਾ ਉਸ ਸਮੇਂ ਹਾਜ਼ਰ ਲੋਕਾਂ ਦੀਆਂ ਬਹੁਸੰਮਤੀ ਵੋਟਾਂ ਤੇ ਸੀ। ਇਹ ਜੇਂਵਰਧਨਾ ਪੁਰਾ ਰਾਜਦਰਬਾਰਾਂ ਦੀ ਰੀਤੀ ਸੀ। ਰਾਜ ਦਰਬਾਰ ਵਿਚ ਬ੍ਰਾਮਹਣਾਂ ਦੀ ਗਿਣਤੀ ਵਧੇਰੇ ਸੀ ਉਨ੍ਹਾਂ ਨੇ ਫ਼ੈਸਲਾ ਗੁਰੂ ਨਾਨਕ ਦੇ ਹੱਕ ਵਿਚ ਦਿਤਾ।"

ਜਦ ਨਾਨਕਾਚਾਰੀਆ ਨੇ ਵਿਜੈ ਪ੍ਰਾਪਤ ਕੀਤੀ ਤਾਂ ਉਸ ਨੇ ਰਾਜਾ ਧਰਮ ਪਰਕਮਾ ਬਾਹੂ ਨੂੰ ਆਖਿਆ ਕਿ ਉਨ੍ਹਾਂ ਨੇ ਉਸ ਦੇ ਗੁਰੂ ਧਰਮ ਕੀਰਤੀ ਸਥਾਵੀਰਾਂ ਨੂੰ ਸ਼ਾਸਤ੍ਰਾਰਥ ਵਿਚ ਹਰਾ ਦਿਤਾ, ਇਸ ਲਈ ਉਸ ਨੂੰ ਉਨ੍ਹਾਂ ਦਾ ਸਿਖ਼ ਬਣਨ ਦਾ ਵਚਨ ਪਾਲਣਾ ਚਾਹੀਦਾ ਹੈ। ਰਾਜੇ ਨੇ ਕਿਹਾ ਕਿ ਉਹ ਆਪਣੇ ਬ੍ਰਾਹਮਣ ਸਲਾਹਕਾਰਾਂ ਨੂੰ ਪੁਛੇਗਾ ਕਿ ਜਿੱਤ ਕਿਸ ਦੀ ਹੋਈ ਅਤੇ ਉਨ੍ਹਾਂ ਦੀ ਸਲਾਹ ਤੇ ਅਮਲ ਕਰੇਗਾ।

ਇਸ ਦੌਰਾਨ ਬ੍ਰਾਹਮਣਾਂ ਨੂੰ ਪਤਾ ਲਗਾ ਕਿ ਇਹ ਬਦੇਸੋਂ ਆਇਆ ਮਹਾਂਪੁਰਖ ਨਾਨਕਾਚਾਰੀਆ ਇਕ ਰੱਬ ਤੇ ਆਤਮਾ ਵਿਚ ਤਾਂ ਵਿਸ਼ਵਾਸ ਰਖਦਾ ਹੈ, ਪਰ ਉਹ ਮੂਰਤੀ ਪੂਜਾ ਤੇ ਬੁੱਤ ਪੂਜਾ ਦੇ ਵੀ ਖ਼ਿਲਾਫ਼ ਹੈ। ਇਹ ਗੱਲ ਉਨ੍ਹਾਂ ਨੂੰ ਚੰਗੀ ਨਾ ਲਗੀ। ਪਰ ਇਸ ਤੋਂ ਵੀ ਜ਼ਿਆਦਾ ਬ੍ਰਾਹਮਣਾਂ ਨੂੰ ਇਸ ਗੱਲ ਦੀ ਘਬਰਾਹਟ ਹੋਈ ਕਿ ਨਾਨਕਾਚਾਰੀਆ ਬ੍ਰਾਹਮਣਾਂ ਨੂੰ ਦੂਸਰੀਆਂ ਜਾਤੀਆਂ ਤੋਂ ਸ੍ਰੇਸ਼ਟ ਨਹੀਂ ਸਮਝਦੇ। ਉਹ ਸਭ ਜਾਤੀਆਂ ਨੂੰ ਇਕ ਸਮਾਨ ਸਮਝਦੇ ਹਨ। ਉਨ੍ਹਾਂ ਨੂੰ ਇਹ ਚਿੰਤਾ ਹੋ ਗਈ ਕਿ ਜੇ ਰਾਜੇ ਨੇ ਨਾਨਕਾਚਾਰੀਆ ਦਾ ਧਰਮ ਅਖ਼ਤਿਆਰ ਕਰ ਲਿਆ, ਤਾਂ ਸ਼ਾਇਦ ਉਨ੍ਹਾਂ ਨੂੰ ਵੀ ਆਪਣਾ ਧਰਮ ਤਿਆਗਣਾ ਪਵੇ ਜਾਂ ਨੌਕਰੀ ਛਡਣੀ ਪਵੇ। ਇਸ ਚਿੰਤਾ ਵਿਚ ਉਨ੍ਹਾਂ ਨੇ ਇਕ ਵਿਉਂਤ ਸੋਚੀ। ਉਨ੍ਹਾਂ ਨੇ ਇਕ ਵਿਦਵਾਨ, ਜਿਸ ਦਾ ਨਾਮ ਧਰਮਦੁਜ ਪੰਡਤ ਸੀ, ਨਾਨਕਾਚਾਰੀਆ ਨਾਲ ਨਵੀਂ ਬਹਿਸ ਲਈ ਖੜਾ ਕੀਤਾ। ਇਹ ਪੰਡਤ ਪਹਿਲਾਂ ਭਿਖੂ ਵੀ ਰਹਿ ਚੁਕਾ ਸੀ ਅਤੇ ਪਾਲੀ ਅਤੇ ਸੰਸਕ੍ਰਿਤ ਦਾ ਬੜਾ ਪ੍ਰਬੀਨ ਵਿਦਵਾਨ ਸੀ। ਇਹ ਲੰਕਾ ਦੇ ਪ੍ਰਸਿਧ ਕਵੀ ਅਲਗਿਆਵਨਾ ਦਾ ਪਿਤਾ ਸੀ। ਬ੍ਰਾਹਮਣਾਂ ਨੇ ਇਸ ਨੂੰ ਯਕੀਨ ਦੁਆਇਆ ਕਿ ਬਹਿਸ ਵਿਚ ਜਿੱਤ ਭਾਵੇਂ ਨਾਨਕਾ-ਚਾਰੀਆ ਦੀ ਹੋਵੇ ਉਨ੍ਹਾਂ ਦੀਆਂ ਬਹੁਸੰਮਤੀ ਦੀਆਂ ਵੋਟਾਂ ਉਸ ਨੂੰ ਹੀ ਪੈਣਗੀਆਂ। ਇਸ ਪੰਡਤ ਨੇ ਨਾਨਕਾਚਾਰੀਆ ਨੂੰ ਸ਼ਾਸਤ੍ਰਾਰਥ ਲਈ ਚੈਲੰਜ ਕੀਤਾ ਜੋ ਨਾਨਕਾ-ਚਾਰੀਆ ਨੇ ਪ੍ਰਵਾਨ ਕੀਤਾ। ਇਹ ਬਹਿਸ ਕੋਟੇ ਵਿਖੇ ਸੁਮੰਗਮੰਗਲਾ ਮਹਿਲ ਦੇ ਦੀਵਾਨਖ਼ਾਨੇ ਵਿਚ ਹੋਈ।

ਬ੍ਰਾਹਮਣਾਂ ਨੇ ਪਹਿਲਾਂ ਹੀ ਇਸ ਗੱਲ ਦਾ ਪ੍ਰਬੰਧ ਕਰ ਲਿਆ ਸੀ ਕਿ ਉਸ ਮੰਡਪ ਵਿਚ ਬਹੁਸੰਮਤੀ ਲੋਕ ਬ੍ਰਾਹਮਣਵਾਦ ਦੇ ਹੱਕ ਵਿਚ ਹੋਣ ਅਤੇ ਧਰਮਦੁਜ ਪੰਡਤ ਨੂੰ

ਵੋਟ ਪਾਣ । ਬਹਿਸ ਮੂਰਤੀ ਪੂਜਾ ਤੇ ਵਰਨਾਆਸ੍ਰਮ ਅਤੇ ਬ੍ਰਾਹਮਣਾਂ ਦੇ ਉਚ ਅਧਿਕਾਰਾਂ ਬਾਰੇ ਹੋਈ । ਬਹਿਸ ਵਿਚ ਭਾਵੇਂ ਨਾਨਕਾਚਾਰੀਆ ਨੇ ਜ਼ਬਰਦਸਤ ਦਲੀਲਾਂ ਦਿਤੀਆਂ ਪਰ ਜਦ ਗੁਪਤ ਬੈਲਟ ਰਾਹੀਂ ਵੋਟਾਂ ਲਈਆਂ ਗਈਆਂ ਤਾਂ ਸਭਾ ਦੇ ਪ੍ਰਧਾਨ ਨੇ ਧਰਮਦ੍ਵਜ ਪੰਡਤ ਨੂੰ ਜਿੱਤਿਆ ਸਾਬਤ ਕੀਤਾ । ਨਾਨਕਾਚਾਰੀਆ ਬ੍ਰਾਹਮਣਾਂ ਦੀ ਇਸ ਕੁਟਿਲਤਾ ਨੂੰ ਦੇਖ ਕੇ ਜੈਵਰਧਨਪੁਰਾ ਸ਼ਹਿਰ ਨੂੰ ਛਡ ਗਏ । ਧਰਮ ਕੀਰਤੀ ਸਥਾਵੀਰਾ (ਬੋਧੀ ਆਗੂ) ਵੀ ਜੈਵਰਧਨਪੁਰਾ ਛਡ ਗਿਆ । ਅਤੇ ਗਦਲਾ ਦੇਨੀਆਂ ਦੇ ਇਕ ਮੰਦਰ ਵਿਚ ਰਹਿਣ ਲਗਾ । ਬ੍ਰਾਹਮਣਾ ਨੇ ਇਉਂ ਨਾਨਕਾਚਾਰੀਆ ਦੀ ਵਿਦਵਤਾ ਤੋਂ ਫ਼ਾਇਦਾ ਉਠਾ ਕੇ ਬੋਧੀ ਆਗੂ ਧਰਮ, ਕੀਰਤੀ, ਸਥਾਵੀਰਾਂ ਦਾ ਪਿਛਾ ਛੁੜਾਇਆ ਅਤੇ ਉਸ ਨੂੰ ਰਾਜੇ ਤੋਂ ਦੂਰ ਕੀਤਾ, ਅਤੇ ਆਪਣੀਆਂ ਵੋਟਾਂ ਦੀ ਕੁਟਿਲ ਵਰਤੋਂ ਨਾਲ ਨਾਨਕਾਚਾਰੀਆ ਨੂੰ ਰਾਜਧਾਨੀ ਛਡਣ ਲਈ ਮਜਬੂਰ ਕੀਤਾ । ਇਉਂ ਬ੍ਰਾਹਮਣਾਂ ਨੇ ਆਪਣਾ ਰਾਜ ਦਰਬਾਰ ਵਿਚ ਅਧਿਕਾਰ ਜਮਾਈ ਰਖਿਆ ।[੭]

ਧਰਮ ਪਰਕਮ ਬਾਹੂ ਬੋਧੀ ਸੀ । ਉਸ ਦੇ ਗੁਰੂ ਧਰਮ ਕੀਰਤੀ ਨੇ ਜਦ ਗੁਰੂ ਨਾਨਕ ਤੋਂ ਹਾਰ ਮੰਨੀ ਤਾਂ ਧਰਮ ਕੀਰਤੀ ਨੂੰ ਰਾਜ ਦਰਬਾਰ ਨਾਲ ਤੁਅੱਲਕ ਤੋੜਨ ਲਈ ਮਜਬੂਰ ਕੀਤਾ । ਪਰ ਜਦ ਗੁਰੂ ਨਾਨਕ ਦੇਵ ਜੀ ਇਨ੍ਹਾਂ ਬ੍ਰਾਹਮਣਾਂ ਦੇ ਥਾਪੇ ਪੰਡਤ ਨਾਲ ਜਾਤ-ਪਾਤ, ਮੂਰਤੀ ਪੂਜਾ, ਬੁਤ ਪ੍ਰਸਤੀ ਤੇ ਬ੍ਰਾਹਮਣਵਾਦ ਦਾ ਖੰਡਨ ਕਰਨ ਲਗੇ ਤਾਂ ਇਨ੍ਹਾਂ ਫ਼ਰੇਬੀ ਤੇ ਕੁਟਿਲਤਾ ਭਰੇ ਬ੍ਰਾਹਮਣਾਂ ਨੇ ਵੋਟਾਂ ਗੁਰੂ ਨਾਨਕ ਵਿਰੁਧ ਪਾ ਦਿਤੀਆਂ । ਇਹ ਰਾਜਾ ਧਰਮ ਪਰਕਰਮ ਬਾਹੂ ਰਾਜਾ ਸ਼ਿਵਨਾਭ ਦਾ ਵਡਾ ਭਰਾ ਸੀ । ਸਪੱਸ਼ਟ ਹੈ ਕਿ ਜਿਵੇਂ ਬ੍ਰਾਹਮਣ ਮੰਤ੍ਰੀ ਇਸ ਦਾ ਧਰਮ ਈਮਾਨ ਮਰੋੜਨਾ ਤੋੜਨਾ ਚਾਹੁੰਦੇ ਸਨ ਤਿਉਂ ਹੀ ਉਹ ਆਪਣੇ ਖ਼ਿਆਲ ਬਦਲ ਲੈਂਦਾ ਸੀ । ਕਿਸੇ ਧਰਮ ਵਿਚ ਇਸ ਨੂੰ ਕੋਈ ਡੂੰਘੀ ਦਿਲਚਸਪੀ ਨਹੀਂ ਸੀ । ਇਸ ਸ਼ਿਲਾ-ਲਿਖਤ ਤੇ ਇਸ ਨਾਲ ਸੰਬਧਤ ਇਤਿਹਾਸ ਤੋਂ ਦੋ ਦਿਲਚਸਪ ਇਤਿਹਾਸਕ ਸਚਾਈਆਂ ਪ੍ਰਗਟ ਹੋਈਆ । ਪਹਿਲੀ ਇਹ ਕਿ ਗੁਰੂ ਨਾਨਕ ਦੇਵ ਜੀ ਨੇ ਬਹਿਸ ਸੰਸਕ੍ਰਿਤ ਤੇ ਪਾਲੀ ਭਾਸ਼ਾ ਵਿਚ ਕੀਤੀ । ਸਿੰਘਾਲੀ ਭਾਸ਼ਾ ਨਹੀਂ ਵਰਤੀ ਗਈ । ਹਿੰਦੂਆਂ ਦੇ ਜਿੰਨੇ ਕੇਂਦਰਾਂ ਵਿਚ ਪੰਡਤਾਂ, ਸਿਧਾਂ, ਗਿਆਨਵਾਨਾਂ ਨਾਲ ਵਿਚਾਰ ਹੋਈ ਉਹ ਸੰਸਕ੍ਰਿਤ ਤੇ ਪਾਲੀ ਵਿਚ ਹੀ ਹੋਈ ਜਾਪਦੀ ਹੈ । ਸੰਸਕ੍ਰਿਤ ਜਾਨਣ ਵਾਲੇ ਨੂੰ ਪਾਲੀ ਦਾ ਗਿਆਨ ਕੁਝ ਮਹੀਨਿਆਂ ਵਿਚ ਹੀ ਹੋ ਜਾਂਦਾ ਹੈ । ਦੂਸਰੀ ਗੱਲ ਇਹ ਕਿ ਲੰਕਾ ਵਿਖੇ ਗੁਰੂ ਨਾਨਕ ਜਾਫਨਾ, ਕੋਟੇ, ਜੈਵਰਧਨਪੁਰਾ, ਅਨੁਰਾਧਾਪੁਰਾ ਆਦਿ ਲੰਕਾ ਦੇ ਸਾਰੇ ਵਡੇ ਵਡੇ ਸ਼ਹਿਰਾਂ ਤੇ ਰਿਆਸਤਾਂ ਦੀਆਂ ਰਾਜਧਾਨੀਆਂ ਵਿਚ ਗਏ ।

ਬਾਟੀਕਾਲੋਆ ਲੰਕਾ ਦੇ ਪੂਰਬਲੇ ਕਿਨਾਰੇ ਤੇ ਇਕ ਬੰਦਰਗਾਹ ਹੈ ਇਸ ਤੋਂ ੧੨ ਮੀਲ ਤੇ ਇਕ ਪਿੰਡ ਹੈ ਕੁਰੁਕਾਲ ਮਾਦਮ ਜਿਥੇ ਗੁਰੂ ਨਾਨਕ ਦੀ ਧਰਮਸਾਲ ਤੇ ਯਾਦ ਹੁਣ ਤਕ ਕਾਇਮ ਹੈ । ਭਾਵੇਂ ਲੋਕਾਂ ਨੇ ਮੂਰਤੀਆਂ ਰਖ ਲਈਆਂ, ਪਰ ਇਥੇ ਅਜੇ ਵੀ

ਰਵਾਇਤ ਪ੍ਰਚਲਿਤ ਹੈ ਕਿ ਗੁਰੂ ਨਾਨਕ ਦੇਵ ਜੀ ਇਥੇ ਆਏ। ਇਸ ਸੋਧ ਵਿਚ ਹੋਰ ਖੋਜ ਲੇਖਕ ਵਲੋਂ ਜਾਰੀ ਹੈ ਤੇ ਬਹੁਤ ਕੁਝ ਮਿਲਣ ਦੀ ਆਸ ਹੈ। ਪਰ ਇਹ ਗੱਲ ਸਪੱਸ਼ਟ ਹੈ ਕਿ ਗੁਰੂ ਨਾਨਕ ਦੇਵ ਜੀ ਉਸ ਸਮੇਂ ਦੇ ਲੰਕਾ ਦੀ ਹਰ ਰਾਜਧਾਨੀ ਵਿਚ ਗਏ। ੫੯ ਧਰਮ ਪਰਕਰਮਾ ਬਾਹੂ ਜਿਸ ਨੇ ਗੁਰੂ ਨਾਨਕ ਨਾਲ ਸਿੱਖ ਬਣਨ ਦਾ ਵਚਨ ਕਰ ਕੇ ਉਸ ਦੀ ਉਲੰਘਣਾ ਕੀਤੀ ਬੇਉਲਾਦਾ ਮਰਿਆ। ਇਸ ਦੀ ਗੱਦੀ ਉਤੇ ਇਸ ਦਾ ਭਰਾ ਰਾਜਾ ਸ਼ਿਵਨਾਭ, ਵਿਜੈਬਾਹੂ ਸੱਤਵਾਂ ਦਾ ਨਾਮ ਧਾਰ ਕੇ ਬੈਠਾ। ਸ਼ਿਵਨਾਭ ਨੂੰ ਦਿਤੀ ਗੁਰੂ ਨਾਨਕ ਦੀ ਅਸੀਸ ਫਲੀਭੂਤ ਹੋਈ।

## ਗੁਰੂ ਨਾਨਕ ਕਜਲੀਬਨ (ਕਦਲੀਬਨ) ਵਿਚ :

ਅਸੀਂ ਦੇਖਿਆ ਹੈ ਕਿ 'ਹਕੀਕਤ ਰਾਹ ਮੁਕਾਮ' ਵਿਚ ਅੱਖਰ ਅੱਖਰ ਪਿਛੇ ਕੋਈ ਇਤਿਹਾਸਕ ਸਚਾਈ ਛੁਪੀ ਪਈ ਹੈ। ਇਸ ਵਿਚ ਅਗੇ ਚਲ ਕੇ ਲਿਖਿਆ ਹੈ। "ਨੇਕਾਪਟਣ (ਨਾਗਾਪਟਨਮ) ਬੀਜਾਨਗਰ ਤੇ ਇਕੱਤ੍ਰੀ ਕੋਸ ਹੈ। ਘਰ ਭਾਟੜਿਆਂ ਕੇ ਬੇਗਾਪੁਰ ਹਨ। ਬੀਜਾਪੁਰ ਤੇ ਕੋਸ ਅਸੀਂ ਹੈ ਅਰੰਗਾ ਪੇਠਿ ਹੈ। ਤਹਾਂ ਸੰਗਤ ਚੰਗੇ ਭਾਟੜੇ ਕੀ ਹੈ। ਤਿਸ ਕੀ ਗਿਰਦ ਨਿਵਾਸੀ ਸਿੱਖ ਸੰਗਤ ਬਹੁਤ ਹੈ ਅਰ ਭਾਟੜਿਆਂ ਕੇ ਘਰ ਤੇ ਕਜਲੀਬਣ ਕੋਸ ਅਸੀ ਹੈ। ਤਿਰਿਆ ਰਾਜ ਹੈ। ਤਹਾਂ ਵੀ ਗੁਰੂ ਬਾਬੇ ਕਾ ਦੇਹੁਰਾ ਹੈ। ਸੰਗਤਿ ਭਾਟੜਿਆਂ ਕੀ ਜੁੜਤੀ ਹੈ। ਉਥੇ ਗੁਰੂ ਸਿਧਾ ਨਾਲਿ ਗੋਸ਼ਟ ਕਰਿ ਕੇ ਪੂਜਾ ਖਿਚਿ ਲੀਤੀ ਹੈ ਸੁ। ਤਬ ਸਿਧ ਗੁਰੂ ਕਾ ਜੋਰੁ ਅਜਮਾਇ ਕੇ ਪੈਰੀ ਆਇ ਪਏ ਹੈਨਿ। ਓਸ ਥਾਓ ਕਾ ਨਾਉ ਕਜਲੀਬਨ (ਕਦਲੀਬਨ) ਤ੍ਰਿਆ ਰਾਜ ਹੈ। ਤਹਾਂ ਭੀ ਸੰਗਤ ਹੈ।"

ਗਿਆਨੀ ਗਿਆਨ ਸਿੰਘ ਦਾ ਵਿਚਾਰ ਹੈ ਕਿ ਕਜਲੀਬਨ (ਕਦਲੀਬਨ, ਕੇਲਿਆਂ ਦਾ ਜੰਗਲ) ਦੱਖਣ ਭਾਰਤ ਵਿਚ ਸੀ। ਪਰ ਇਹ ਵੀ ਸੰਭਵ ਹੈ ਕਿ ਇਹ ਉੱਤਰੀ ਲੰਕਾ ਵਿਚ ਹੀ ਹੋਵੇ। ਜਨਮ ਸਾਖੀਆਂ ਵਿਚ ਵੀ ਲਿਖਿਆ ਹੈ ਇਥੇ ਤ੍ਰਿਆ ਰਾਜ ਸੀ। ਇਥੋਂ ਦੀ ਰਾਣੀ ਸਿਧਾਂ ਜੋਗੀਆਂ ਦੀ ਚੇਲੀ ਸੀ ਅਤੇ ਜੰਤ੍ਰ ਮੰਤ੍ਰ ਵਿਚ ਬੜਾ ਵਿਸ਼ਵਾਸ ਰਖਦੀ ਸੀ। ਜਦ ਗੁਰੂ ਨਾਨਕ ਦੇਵ ਜੀ ਉਥੇ ਗਏ ਤਾਂ ਰਾਣੀ ਗੁਰੂ ਜੀ ਬਾਰੇ ਚਰਚਾ ਸੁਣ ਕੇ ਇਨ੍ਹਾਂ ਦੇ ਦਰਸ਼ਨਾਂ ਲਈ ਆਈ। ਇਨ੍ਹਾਂ ਨੂੰ ਸਾਧਾਰਣ ਫਕੀਰ ਸਮਝ ਕੇ ਉਸ ਨੇ ਅਦਬ ਨਾ ਕੀਤਾ ਤੇ ਨਾ ਹੀ ਝੁਕ ਕੇ ਨਮਸਕਾਰ ਕੀਤੀ। ਗੁਰੂ ਸਾਹਿਬ ਨੇ ਉਨ੍ਹਾਂ ਦਾ ਹੰਕਾਰ ਤੋੜਨ ਲਈ ਇਹ ਸ਼ਬਦ ਉਚਾਰਿਆ :

ਉਤੰਗੀ ਪੈਓਹਰੀ ਗਹਿਰੀ ਗੰਭੀਰੀ ॥
ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ ॥

ਗਚੁ ਜਿਲਗਾ ਗਿੜਵੜੀ ਸਖੀਏ ਧਉਲ ਹਰੀ ॥
ਸੇ ਭੀ ਢਹਿੰਦੇ ਡਿਠ ਮੈ ਮੁੰਧ ਨ ਗਰਬ ਥਣੀ ॥

ਸਲੋਕ ਵਾਰਾਂ ਤੋਂ ਵਧੀਕ ॥

ਗੁਰੂ ਸਾਹਿਬ ਨੇ ਆਖਿਆ ਕਿ ਮੈਂ ਪਹਾੜਾਂ ਦੀਆਂ ਚੋਟੀਆਂ, ਉਚੇ ਮਹਿਲ ਮਾੜੀਆਂ ਢਹਿ ਢੇਰੀ ਹੁੰਦੇ ਦੇਖੇ ਹਨ, ਇਹ ਤੁਹਾਡਾ ਰੂਪ ਜੋਬਨ ਤੇ ਉਚੀਆਂ ਹੰਕਾਰੀ ਛਾਤੀਆਂ ਦਾ ਅਭਿਮਾਨ ਵੀ ਚਾਰ ਦਿਨ ਦਾ ਹੈ। ਇਹ ਜੁਆਨੀ ਵੀ ਢਲ ਜਾਏਗੀ। ਰਾਣੀ ਤੇ ਉਸ ਦੀਆਂ ਸਹੇਲੀਆਂ ਸ਼ਰਮਿੰਦੀਆਂ ਹੋਈਆਂ। ਜਦ ਉਨ੍ਹਾਂ ਨੇ ਪੁੱਛਿਆ ਕਿ ਉਹ ਕੀ ਮਾਰਗ ਦਸਦੇ ਹਨ ਤਾਂ ਗੁਰੂ ਸਾਹਿਬ ਨੇ ਉੱਤਰ ਦਿਤਾ :

ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣ ਅਪਾਰੁ ॥
ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ ॥
ਦੋਹੀ ਦਿਚੈ ਦੁਰਜਨਾ ਮਿਤ੍ਰਾਂ ਕੂੰ ਜੈਕਾਰੁ ॥
ਜਿਤੁ ਦੋਹੀ ਸਜਣ ਮਿਲਨਿ ਲਹੁ ਮੁੰਧੇ ਵੀਚਾਰੁ ॥
ਤਨੁ ਮਨੁ ਦੀਜੈ ਸਜਣਾ ਐਸਾ ਹਸਣੁ ਸਾਰੁ।
ਤਿਸ ਸਿਉਂ ਨੇਹੁ ਨ ਕੀਚਈ ਜਿ ਦੀਸੈ ਚਲਣਹਾਰੁ ॥
ਨਾਨਕ ਜਿਨ੍ਹੀ ਇਵ ਕਰਿ ਬੁਝਿਆ ਤਿਨ੍ਹਾ ਵਿਟਹੁ ਕੁਰਬਾਣੁ।

ਮ : ੧ : ਸਲੋਕ ਵਾਰਾਂ ਤੋਂ ਵਧੀਕ।

ਇਥੋਂ ਦੇ ਸਿਧਾਂ ਨੇ ਆਪਣੀਆਂ ਕਰਾਮਾਤਾਂ ਨਾਲ ਗੁਰੂ ਜੀ ਨੂੰ ਪ੍ਰਭਾਵਤ ਕਰਨਾ ਚਾਹਿਆ, ਪਰ ਉਲਟਾ ਗੁਰੂ ਸਾਹਿਬ ਨੇ ਉਨ੍ਹਾਂ ਦੀ ਕਲਾ ਖਿਚ ਲਈ ਅਰ ਉਨ੍ਹਾਂ ਨੂੰ ਨਿਤਾਣੇ ਕਰ ਦਿਤਾ। ਫੇਰ ਇਨ੍ਹਾਂ ਨੇ ਗੋਸ਼ਟ ਕੀਤੀ ਜਿਸ ਵਿਚ ਇਹ ਗੁਰੂ ਸਾਹਿਬ ਦੇ ਵਿਚਾਰਾਂ ਦੇ ਕਾਇਲ ਹੋ ਗਏ; ਅਤੇ ਗੁਰੂ ਸਾਹਿਬ ਦਾ ਜ਼ੋਰ ਅਜ਼ਮਾ ਕੇ ਪੈਰੀਂ ਪਏ। ਇਨ੍ਹਾਂ ਨੂੰ ਸਹਿਜ ਜੋਗ ਦਾ ਉਪਦੇਸ਼ ਕਰਦਿਆਂ ਗੁਰੂ ਸਾਹਿਬ ਨੇ ਆਖਿਆ :

ਜਿਨੀ ਨਾ ਪਾਇਓ ਪ੍ਰੇਮ ਰਸ ਕੰਤ ਨ ਪਾਇਓ ਸਾਉ ॥
ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ ॥[1]

ਮ : ੧ : ਸੂਹੀ, ੭੯੦।

ਗੁਰ ਸਬਦ ਬਿਚਾਰੇ ਆਪੁ ਜਾਇ ॥
ਸਾਚ ਜੋਗੁ ਮਨਿ ਵਸੈ ਆਇ ॥
ਜਿਨਿ ਜੀਉ ਪਿੰਡੁ ਦਿਤਾ ਤਿਸੁ ਚੇਤਹਿ ਨਾਹਿ ॥
ਮੜੀ ਮਸਾਣੀ ਮੂੜੇ ਜੋਗੁ ਨਾਹਿ ॥

ਗੁਣ ਨਾਨਕ ਬੋਲੈ ਭਲੀ ਬਾਣਿ ॥
ਤੁਮ ਹੋਹੁ ਸੁਜਾਖੇ ਲੇਹੁ ਪਛਾਣਿ ॥

ਮ : ੧ : ਬਸੰਤ. ੧੧੯੦ ।

ਮਹਿਮਾਂ ਪ੍ਰਕਾਸ਼ ਦਾ ਲੇਖਕ ਕਜਲੀ ਬਨ ਨੂੰ ਕਦਲੀ ਬੰਨ ਲਿਖਦਾ ਹੈ ਜੋ ਸ਼ੁਧ ਨਾਮ ਹੈ। ਇਥੇ ਮਹਿਮਾਂ ਪ੍ਰਕਾਸ਼ ਅਨੁਸਾਰ ਗੁਰੂ ਜੀ ਭਰਥਰੀ ਜੋਗੀ ਨੂੰ ਮਿਲੇ : "ਕਦਲੀ ਬਨ ਕੋ ਮਗ ਲੀਆ, ਪਹੁੰਚੇ ਜਾਇ ਅਭੰਗ।"

ਭਰਥਰੀ ਨੇ ਪ੍ਰਸ਼ਨ ਕੀਤਾ :

ਮੁੰਦ੍ਰਾ ਖਿੰਥਾ ਨਾਹ ਜੋਗ ਕੋ ਰੂਪ ਹੋ ॥
ਭਾਸਤ ਗਿਆਨ ਕੇ ਭਾਨ ਜਗਤ ਕੇ ਭੂਪ ਹੋ ॥
ਬਰਨ ਆਸ੍ਰਮ ਤੁਮ ਕਵਨ ਭੇਖ ਕਾਕੋ ਧਰੋ ?
ਕਵਨ ਦੇਸ ਕੋ ਠਉਰ ਜਹਾ ਆਸਨ ਕਰੋ ?
ਨਹੀਂ ਸਿੰਙੀ ਨਾਦ ਬਜਾਵੋ ਕਿਆ ਕਰ ਮਾਨੀਐ ?
ਨਹੀਂ ਝੋਲੀ ਡੰਡ ਕਮੰਡਲ ਪਤ੍ਰ ਕਿਆ ਠਾਨੀਐ ।
ਰਹੋ ਕਵਨ ਲਿਵ ਸਦਾ ਕਵਨ ਕੋ ਖੋਜਤੇ ?
ਪ੍ਰਭ ਕਹੋ ਸਕਲ ਬਿਰਤੰਤ ਮਗਨ ਮਨ ਮੌਜ ਤੇ ? । ੫ ।

ਗੁਰੂ ਨਾਨਕ ਦੇਵ ਜੀ ਉੱਤਰ ਦਿਤਾ :

ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ, ਖਿੰਥਾ ਖਿਮਾ ਹਢਾਵਉ ॥
ਜੋ ਕਿਛੁ ਕਰੈ ਭਲਾ ਕਰ ਮਾਨਉ, ਸਹਜ ਜੋਗ ਨਿਧ ਪਾਵਉ ॥
ਬਾਬਾ, ਜਾਗਤਾ ਜੀਉ, ਜੁਗਹ ਜੁਗ ਜੋਗੀ ਪਰਮ ਤਤ ਮਹਿ ਜੋਗੰ ॥
ਅੰਮ੍ਰਿਤ ਨਾਮ ਨਿਰੰਜਨ ਪਾਇਆ, ਗਿਆਨ ਕਾਇਆ ਰਸ ਭੋਗੰ । ੧ । ਰਹਾਉ ।
ਸਿਵ ਨਗਰੀ ਮੋ ਆਸਨ ਬੈਸੋ ਕਲਪ ਤਿਆਗੀ ਬਾਦੰ ॥
ਸਿੰਙੀ ਸਬਦ ਸਦਾ ਧੁਨਿ ਸੋਹੈ, ਅਹਿਨਸ ਪੂਰੇ ਨਾਥੰ ।?
ਪਤ੍ਰ ਵੀਚਾਰੁ ਗਿਆਨਮਤ ਡੰਡਾ, ਵਰਤਮਾਨ ਬਿਭੂਤੰ ॥
ਹਰਿ ਕੀਰਤਨ ਰਹਿਰਾਸ ਹਮਾਰੀ, ਗੁਰਮੁਖ ਪੰਥ ਅਤੀਤੰ ॥
ਸਗਲੀ ਜੋਤ ਤੁਮਾਰੀ ਸਮਿਆ, ਨਾਨਾ ਵਰਨ ਅਨੇਕੰ ॥
ਕਹੈ ਨਾਨਕ ਸੁਣ ਭਰਥਰ ਜੋਗੀ, ਪਾਰਬ੍ਰਹਮ ਲਿਵ ਏਕੰ ॥

ਇਸ ਪਰਮ ਤੱਤ ਦੇ ਜੋਗ ਦੀ ਵਿਆਖਿਆ ਸੁਣ ਕੇ ਭਰਥਰ ਬੜਾ ਪ੍ਰਸੰਨ ਹੋਇਆ। ਮਹਿਮਾਂ ਪ੍ਰਕਾਸ਼ ਦਾ ਲੇਖਕ ਲਿਖਦਾ ਹੈ, "ਏਹ ਬਚਨ ਗੁਰੂ ਬਾਬੇ ਨਾਨਕ ਜੀ ਕੇ ਸੁਣ ਕੇ ਭਰਥਰੀ ਬਹੁਤ ਹੀ ਪ੍ਰਸੰਨ ਭਏ ਅਰ ਉਠ ਕਰ ਨਮਸਕਾਰ ਕੀਆ ਅਰ ਕਹਿਨੇ

ਲਗਾ : "ਏ ਬਾਬਾ ਨਾਨਕ, ਮੈਂ ਇਸੇ ਵਾਸਤੇ ਇਸ ਅਸਥਾਨ ਬਿਖੇ ਤਪ ਕਰਤਾ ਥਾ ਜੋ ਤੁਮ ਭਗਤ ਕਾ ਅਉਤਾਰ ਧਾਰ ਕੇ ਈਹਾ ਆਵੋਗੇ। ਅਰ ਮੁਝ ਕੋ ਤੱਤ ਗਿਆਨ ਕਾ ਉਪਦੇਸ਼ ਕਰ ਕੇ ਮੇਰਾ ਸੰਦੇਹਿ ਦੂਰ ਕਰੋ।" ਮਹਿਮਾ ਪ੍ਰਕਾਸ਼ ਦਾ ਲੇਖਕ ਇਹ ਸਾਖੀ ਸਿੰਗਲਾਦੀਪ ਜਾਣ ਤੋਂ ਪਹਿਲਾਂ ਤੇ ਸ਼ਿਵਨਾਭ ਨੂੰ ਮਿਲਣ ਤੋਂ ਕੁਝ ਦਿਨ ਪਹਿਲਾਂ ਹੋਈ ਲਿਖਦਾ ਹੈ। ਸੋ ਇਸ ਮੁਤਾਬਕ ਕਦਲੀ ਬਨ ਕਿਤੇ ਦੱਖਣ ਵਿਚ ਹੈ।

**ਅਸ਼ੋਕ ਬਨ (ਲੰਕਾ):**

ਜਨਮ ਸਾਖੀ ਭਾਈ ਮਨੀ ਸਿੰਘ ਵਿਚ ਲਿਖਿਆ ਹੈ ਕਿ ਲੰਕਾ ਯਾਤ੍ਰਾ ਸਮੇਂ ਗੁਰੂ ਨਾਨਕ ਦੇਵ ਜੀ ਪਹਿਲਾ ਪੁਸ਼ਕਰ ਦੀਪ (ਇਕ ਛੋਟਾ ਦੀਪ) ਗਏ। ਓਥੋਂ ਉਹ ਅਸ਼ੋਕ ਬਨ ਗਏ ਜਿਥੇ ਰਾਵਣ ਨੇ ਸੀਤਾ ਨੂੰ ਕੈਦ ਰਖਿਆ ਸੀ। ਇਥੇ ਦੇ ਲੋਕ ਬੜੇ ਖੁਸ਼ਹਾਲ ਸਨ ਤੇ ਜਨਮਸਾਖੀ ਅਨੁਸਾਰ ਇਥੇ ਦੁੱਧ ਦੀਆਂ ਨਦੀਆਂ ਵਗਦੀਆਂ ਸਨ।[੫੮] ਜਾਪਦਾ ਹੈ ਪੰਜਾਬ ਵਿਚ ਬਾਰ ਦੇ ਇਲਾਕੇ ਵਾਂਗ ਇਸ ਜੰਗਲ ਵਿਚ ਗਊਆਂ ਬਹੁਤ ਸਨ ਅਤੇ ਲੋਕ ਅਮਨ ਚੈਨ ਨਾਲ ਖ਼ੁਸ਼ਹਾਲੀ ਦੇ ਦਿਨ ਬਿਤਾਂਦੇ ਸਨ। ਇਕ ਆਦਮੀ ਨੇ ਗੁਰੂ ਸਾਹਿਬ ਨੂੰ ਦਸਿਆ ਕਿ "ਸਾਡੇ ਇਲਾਕੇ ਵਿਚ ਜਿਹੜਾ ਸਭ ਨੂੰ ਇਕ ਸਮਾਨ ਜਾਣੇ, ਧਰਮੀ ਤੇ ਦਿਆਲੂ ਹੋਵੇ ਉਸ ਦੀ ਇੱਜ਼ਤ ਅਸੀਂ ਕਰਦੇ ਹਾਂ ਹੱਠੀਆਂ ਹੰਕਾਰੀਆਂ ਤੇ ਆਪਣੇ ਆਪ ਨੂੰ ਸ੍ਰੇਸ਼ਟ ਸਮਝਣ ਵਾਲਿਆਂ ਦਾ ਇਥੇ ਕੋਈ ਆਦਰ ਨਹੀਂ ਕਰਦਾ।"[੫੯] ਜਾਪਦਾ ਹੈ ਇਹ ਲੋਕ ਬੋਧੀ ਸਨ, ਅਤੇ ਬੁੱਧ ਮੱਤ ਦੇ ਪ੍ਰਭਾਵ ਥੱਲੇ ਇਹ ਸਭ ਨੂੰ ਇਕ ਸਮਾਨ ਜਾਣਦੇ ਸਨ ਅਤੇ ਦਇਆ ਧਰਮ ਦਾ ਪ੍ਰਚਾਰ ਕਰਦੇ ਸਨ। ਸੰਤੋਖੀ ਹੋਣ ਕਰ ਕੇ ਖ਼ੁਸ਼ਹਾਲ ਵੀ ਸੀ।" ਗੁਰੂ ਸਾਹਿਬ ਨੇ ਇਨ੍ਹਾਂ ਨੂੰ ਉਪਦੇਸ਼ ਦਿੰਦਿਆਂ ਆਖਿਆ : "ਹਰ ਇਕ ਦੇ ਹਿਰਦੇ ਵਿਚ ਇਕੋ ਪ੍ਰਭੂ ਦੀ ਜੋਤਿ ਪਛਾਣੋ। ਉਸ ਦਾ ਨਾਮ ਅਰਾਧ ਕੇ ਉਸ ਨੂੰ ਆਪਣੇ ਅੰਦਰ ਅਨੁਭਵ ਕਰੋ। ਤੁਹਾਡੇ ਮਨ ਦੀ ਦੁਬਿਧਾ ਦੂਰ ਹੋਵੇਗੀ। ਇਥੇ ਇਕ ਧਰਮਸਾਲ ਬਣਾਉ ਜਿਸ ਵਿਚ ਸਾਰੀਆਂ ਜਾਤੀਆਂ ਦੇ ਲੋਕ ਮਿਲ ਕੇ ਸਤਿਸੰਗ ਕਰਨ। ਇਸ ਧਰਮਸਾਲ ਵਿਚ ਸੱਚ ਦੀ ਉਪਾਸ਼ਨਾ ਤੇ ਸੱਚ ਦਾ ਨਿਧਿਆਸਣ ਕਰੋ। ਆਏ ਗਏ ਮੁਸਾਫ਼ਰਾ ਤਿਥੀਆ, ਯਾਤ੍ਰੀਆਂ ਦੀ ਸੇਵਾ ਕਰੋ। ਤੁਹਾਡੇ ਮਨੋਰਥ ਪੂਰੇ ਹੋਣਗੇ ਤੇ ਸ਼ਾਂਤੀ ਪ੍ਰਾਪਤ ਹੋਵੇਗੀ।"[੬੦]

ਡੱਚ ਤੇ ਪੁਰਤਗਾਲੀ ਲੋਕਾਂ ਨੇ ਲੰਕਾ ਵਿਚ ਆ ਕੇ ਐਸੀ ਅੱਤ ਮਚਾਈ ਕਿ ਉਨ੍ਹਾਂ ਨੇ ਹਿੰਦੂ, ਸਿੱਖ, ਬੋਧੀ ਧਰਮਾਂ ਦੇ ਮੰਦਰਾਂ ਤੇ ਦੇਹਰਿਆਂ ਨੂੰ ਤੋਪਾਂ ਨਾਲ ਉਡਾ ਕੇ ਉਨ੍ਹਾਂ ਦੀ ਥਾਂ ਗਿਰਜੇ ਬਣਾ ਦਿਤੇ। ਸਿਤਾਵਾਕਾ, ਕੋਟੇ, ਅਨੁਰਾਧਾਪੁਰ ਵਰਗੀਆਂ ਰਾਜਧਾਨੀਆਂ ਵਿਚ ਇੱਟ ਨਾਲ ਇੱਟ ਖੜਕਾ ਦਿਤੀ ਅਤੇ ਕੋਈ ਪੁਰਾਣੀ ਇਤਿਹਾਸਕ ਇਮਾਰਤ ਨਾ ਰਹਿਣ ਦਿਤੀ। ਗੁਰੂ ਨਾਨਕ ਦੀਆਂ ਥਾਪੀਆਂ ਧਰਮਸਾਲਾਂ ਤੇ ਗੁਰੂ ਨਾਨਕ ਦੇ ਸਿੱਖ ਸ਼ਿਵਨਾਭ ਤੇ ਉਸ ਦੇ ਪੁੱਤਰ ਪੋਤਰੇ ਮਾਇਆਦੂਨੇ ਤੇ

ਰਾਜ ਸਿੰਘ ਦੇ ਰਾਜ ਸਿੰਘਾਸਨ ਤੇ ਉਨ੍ਹਾਂ ਦੇ ਰੀਕਾਰਡ ਬੜੀ ਬੇਰਹਿਮੀ ਨਾਲ ਤਬਾਹ ਕਰ ਦਿਤੇ।[੬੧] ਪਰ ਅਜੇ ਵੀ ਆਸ ਹੈ ਕਿ ਪੁਰਤਗਾਲੀਆਂ ਦੀਆਂ ਮਧਕਾਲ ਦੀਆਂ ਲਿਖਤਾਂ ਅਤੇ ਤਾਮਿਲ ਇਤਿਹਾਸਕਾਰਾਂ ਦੀਆਂ ਰਚਨਾਵਾਂ ਜਿਨ੍ਹਾਂ ਤੋਂ ਅਜ ਦੀ ਲੰਕਾ ਸਰਕਾਰ ਕੁਝ ਨਫ਼ਰਤ ਕਰਨ ਲਗ ਪਈ ਹੈ, ਦਾ ਅਧਿਐਨ ਅਗਰ ਪੂਰੀ ਤਰ੍ਹਾਂ ਹੋ ਸਕੇ ਤਾਂ ਸਾਨੂੰ ਗੁਰੂ ਨਾਨਕ ਦੀ ਲੰਕਾ ਯਾਤ੍ਰਾ ਤੇ ਗੁਰੂ ਨਾਨਕ ਦੇ ਸਿੱਖ ਰਾਜਿਆਂ ਦੇ ਰਾਜ ਬਾਰੇ ਬਹੁਤ ਕੁਝ ਪਤਾ ਲਗੇਗਾ। ਲੇਖਕ ਦੀ ਖੋਜ ਇਸ ਪਾਸੇ ਅਜੇ ਜਾਰੀ ਹੈ।

## ਇਤਿਹਾਸਕ ਹਵਾਲੇ


੧. ਜਨਮ ਸਾਖੀ ਭਾਈ ਮਨੀ ਸਿੰਘ (ਹ: ਲਿ:) ਪੰ: ੨੬੭-੮। ਜਿਥੇ ਕਲਜੁਗ ਦੀ ਸਾਖੀ ਖ਼ਤਮ ਹੁੰਦੀ ਹੈ ਓਥੇ ਇਹ ਲਿਖਿਆ ਹੈ।

੨. ਤਬ ਗੁਰੂ ਬਾਬੇ ਨਾਨਕ ਜੀ ਤੀਨ ਬਰਸ ਪੂਰਬ ਦੀ ਧਰਤੀ ਸਭ ਦੇਖੀ, ਫੇਰ ਪੂਰਬ ਕੀ ਧਰਤੀ ਤੇ ਦੱਖਣ ਕਉ ਗਮੇ। ਜਨਮ ਸਾਖੀ ਮਿਹਰਬਾਨ, ਪੰ: ੨੦੩।

੩. ਕਾਰੂ ਦੇਸ਼ ਥੀ ਗੁਰੂ ਨਾਨਕ ਜੀ ਅਗੇ ਚਲੇ, ਅਗੇ ਸਿੰਗਲਾਦੀਪ ਤੇ ਗਏ। ਸਹਿਰ ਰਾਜੇ ਸ਼ਿਵਨਾਭ ਕੀ ਨਗਰੀ ਡੇੜ੍ਹ ਮਹੀਨੇ ਵਿਚ ਗਏ।
ਜਨਮ ਸਾਖੀ ਬਾਲਾ (ਹ: ਲਿ:) ੧੮੪੯ ਪੰ: ੭੩।

੪. ਭਾਈ ਗੁਰਦਾਸ ਜੀ ਲਿਖਦੇ ਹਨ: "ਸਿਧ ਆਸਣਿ ਸਭਿ ਜਗਤਿ ਦੇ ਨਾਨਕ ਆਦਿ ਮਤੇ ਜੇ ਕੋਆ॥" ਸਿਧ ਜਾਂ ਉੱਤਰ ਦੇ ਪਹਾੜਾਂ ਵਿਚ ਰਹਿੰਦੇ ਸਨ, ਜਾਂ ਦੱਖਣ ਵਿਚ ਜਿਥੇ ਸ਼ੈਵਮੱਤ ਪ੍ਰਧਾਨ ਸੀ।

੫. ਪੁਰਾਤਨ ਜਨਮ ਸਾਖੀ (ਹ ਲਿ: II) ਪੰ: ੧੨੩।

੬. ਗਿਆਨ ਸਿੰਘ, ਤਵਾਰੀਖ ਗੁਰੂ ਖ਼ਾਲਸਾ, ਪੰ: ੧੦੩।

੭. ਡਾ: ਵੀ. ਰਾਘਵਨ: "ਇੰਟ੍ਰੋਡਕਟਰੀ ਥੀਸਿਜ਼ ਟੂ ਦੀ ਸਪਿਰਿਚੁਅਲ ਹੈਰੀਟੇਜ ਆਫ਼ ਤਿਆਗਰਾਜਾ;" ਪੰ: ੯-੧੦।

੮. ਡਾਮਿਨੰਗੋਸ ਦਾ ਹਵਾਲਾ ਜੋ ਕੇ-ਏ ਨੀਲਕੰਠ ਸ਼ਾਸਤ੍ਰੀ ਨੇ "ਏ ਹਿਸਟਰੀ ਆਫ਼ ਸਾਊਥ ਇੰਡੀਆ" ਪੰ: ੨੭੯ ਉਤੇ ਦਿਤਾ ਹੈ।

੯. ਮੰਗਲਾਗਿਰੀ ਇਨਸਕ੍ਰਿਪਸ਼ਨ, ਏਪੀਗ੍ਰਾਫ਼ੀਕਾ ਇੰਡੀਕਾ ਜਿਲਦ VI ਪੰ: ੧੧੦-੧੧।

੧੦. ਸਿਵੈਲ ਦੇ ਫੌਰਗੋਟਨ ਐਂਪਾਇਰ ਪੰ: ੩੨੦; ਹੰਟਰ ਤੇ ਹੋਰ ਲੇਖਕ: "ਏ ਹਿਸਟਰੀ ਆਫ਼ ਉੜੀਸਾ: ਜਿਲਦ ੨, ਪੰ: ੩੯੫।

੧੧. ਰਾ: ਡ: ਬੈਨਰਜੀ: "ਹਿਸਟਰੀ ਆਫ਼ ਉੜੀਸਾ" ਪੰ. ੩੨੫।

੧੨. ਗਿਆਨ ਸਿੰਘ: 'ਤਵਾਰੀਖ ਗੁਰੂ ਖ਼ਾਲਸਾ' ਪੰ. ੧੦੩।

੧੩. ਵਿਜੈ ਨਗਰ ਰਾਜ ਨੂੰ "ਹਕੀਕਤ ਰਾਹ ਮੁਕਾਮ ਵਿਚ ਬਿਦਰ-ਤੰਜਵੂਰ ਦਾ ਰਾਜ ਲਿਖਿਆ ਹੈ। ਇਹ ਦੋਨੋਂ ਇਸ ਰਾਜ ਦੇ ਸਭ ਤੋਂ ਵਡੇ ਸ਼ਹਿਰ ਸਨ। ਪ੍ਰਾਚੀਨ ਹੱਥ ਲਿਖਤ ਜਨਮ ਸਾਖੀ ਭਾਈ ਬਾਲਾ ਵਿਚ ਲਿਖਿਆ ਹੈ, "ਤਿਸ ਤੇ ਪਰੇ ਬੀਜਾਪੁਰ ਪਟਨ ਹੈ, ਤਿਸ ਤੇ ਪਰੇ ਅਸੀਂ ਕੋਸ ਨਾਗਾਪਟਮ ਬੰਦਰ ਹੈ, ਅੋਰ ਬੰਦਰ ਤੰਜਵੂਰ ਸ਼ਾਹ ਹੈ। ਜਨਮ ਸਾਖੀ ਬਾਲਾ ਇਹ ਗੱਲ ਸਪੱਸ਼ਟ ਕਰਦੀ ਹੈ ਕਿ ਨਾਗਾਪਟਮ ਦੀ ਬੰਦਰਗਾਹ ਤੰਜਵੂਰ (ਤੰਜੋਰ) ਦੇ ਰਾਜੇ ਦੇ ਅਧੀਨ ਹੈ, ਜੋ ਇਤਿਹਾਸਕ ਤੌਰ ਤੇ ਠੀਕ ਹੈ।
ਜਨਮ ਸਾਖੀ ਭਾਈ ਮਨੀ ਸਿੰਘ ਵਿਚ ਵੀ ਇਹੋ ਗੱਲ ਲਿਖੀ ਹੈ ਦੇਖੋ (ਹ: ਲਿ:) ਪੰ: ੨੪੯।

੧੪. ਹਕੀਕਤ ਰਾਹ ਮੁਕਾਮ :

੧੫. ਆਰ. ਕੇ. ਢਾਸ : "ਟੈਂਪਲਜ਼ ਆਫ਼ ਟੈਮਿਲਨਾਦ" ਪ: ਪ੭।

੧੬. ਓਹ ਲੋਗ ਉਸ ਜਗਾ ਨੂੰ ਕੁੰਡੀ ਕੋਟਲ ਬੋਲਦੇ ਹਨ ਤੇ ਪੋਥੀਆਂ ਵਿਚ ਤਿਲੰਗਜੀ ਲਿਖਿਆ ਹੈ। ਤਵਾਰੀਖ਼ ਗੁਰੂ ਖ਼ਾਲਸਾ : ਪੰ: ੧੦੧।
ਆਰ: ਕੇ: ਦਾਸ ਨੇ ਆਪਣੀ ਪੁਸਤਕ "ਟੈਂਪਲਜ਼ ਆਫ਼ ਟੈਮਿਲਨਾਦ" ਪੰ: ੯੫ ਵਿਚ ਦਸਿਆ ਹੈ ਕਿ ਕਿਵੇਂ ਇਸ ਅਸਥਾਨ ਦੇ ਇਹ ਨਾਮ ਪੈ ਗਏ ; ਕਲਿਆਰ ਕੋਇਲ, ਦੇਵੀ ਕੋਟਾਇ, ਕੋਡੀ ਕੁਲਮ, ਕੋਡੀ ਕੋਟਾਇ।

੧੭. ਜਨਮ ਸਾਖੀ ਮਨੀ ਸਿੰਘ ਪੰ: ੩੪੯।

੧੮. ਹੁਣ ਵੀ ਓਸੇ ਪਹਾੜੀ ਪਰ ਗੁਰੂ ਜੀ ਦਾ ਝੰਡਾ ਝੂਲਦਾ ਹੈ। ਚੇਤਰ ਦੀ ਪੂੰਨਿਆਂ ਨੂੰ ਓਸ ਡੰਡੇ ਕੂੰਡੇ ਦਾ ਦਰਸਨ ਕਰ ਭੇਟ ਦੇ ਕਰ, ਸੁਖਨਾ ਸੁਖਦੇ ਹਨ। ਓਹਾ ਲੋਗ ਉਸ ਜਗ੍ਹਾਂ ਨੂੰ ਕੁੰਡੀ ਕੋਟਾਇ ਬੋਲਦੇ ਹਨ ਤੇ ਪੋਥੀਆਂ ਵਿਚ ਤਿਲੰਗਜੀ ਲਿਖਿਆ ਹੈ। ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ੧੦੨।

੧੯. ਜਨਮ ਸਾਖੀ ਮਨੀ ਸਿੰਘ (ਹ. ਲਿ:) ਪੰ: ੩੪੯।

੨੦. ਬਾਲੇ ਨੂੰ ਆਗਿਆ ਕੀਤੀ ਇਸ ਨੂੰ ਘੋਟੋ। ਘੋਟ ਕੇ ਜਲ ਦਾ ਕੂੰਡਾ ਭਰਪੂਰ ਕਰਕੇ ਸਭਨਾਂ ਸਿਧਾਂ ਵਿਚ ਪ੍ਰਸ਼ਾਦ ਵਰਤਾਇਆ। ਸਿਧ ਇਸ ਕਉਤਕ ਨੂੰ ਦੇਖ ਕੇ ਬਹੁਤ ਭੈਮਾਨ ਹੋਏ।
ਜਨਮ ਸਾਖੀ ਮਨੀ ਸਿੰਘ (ਹ: ਲਿ:) ੩੪੯।

੨੧. ਮੰਗਲ ਨਾਥ ਬੋਲਿਆ : ਨਾਨਕ ਜੀ ਇਥੇ ਬਹੁਤ ਤਪਵਾਨ ਆਏ ਹੈਨ ; ਸਿਧਾਂ ਦਾ ਬਲ ਸਭਨਾ ਤੇ ਰਹਿਆ ਹੈ ; ਤੁਧ ਸਿਧਾਂ ਤੇ ਅਪਨਾ ਬਲ ਪਾਇਆ ਹੈ ; ਤੂੰ ਵੱਡਾ ਸਚਿਆਰ ਪੁਰਖ ਨਜ਼ਰ ਆਂਵਦਾ ਹੈ।
ਜਨਮ ਸਾਖੀ ਭਾਈ ਮਨੀ ਸਿੰਘ, ੩੪੯।

੨੨. ਇਹ ਸ਼ਬਦ ਉਨ੍ਹਾਂ ਸਭ ਜਨਮ ਸਾਖੀਆਂ ਵਿਚ ਹੈ ਜਿਨ੍ਹਾਂ ਵਿਚ ਇਹ ਸਾਖੀ ਮਿਲਦੀ ਹੈ : ਜਨਮ ਸਾਖੀ ਭਾਈ ਮਨੀ ਸਿੰਘ ਤੇ ਜਨਮ ਸਾਖੀ ਬਾਲਾ।

੨੩. ਸਿੱਧਾਂ ਪੁੱਛਿਆ, ਜੋਗ ਕਰਕੇ ਵਾਸਨਾਂ ਤੁਰਤ ਖੀਨ ਹੁੰਦੀ ਹੈ ਕਿ ਗਿਆਨ ਕਰ ਕੇ। ਜਨਮ ਸਾਖੀ ਭਾਈ ਮਨੀ ਸਿੰਘ, ੩੫੩।

੨੪. ਗਿਆਨ ਰੂਪੀ ਪੰਖੀ ਤੇ ਭਗਤੀ ਜੋਗ, ਦੋ ਪੰਖੀ ਹਨ, ਜੇ ਦੋਨੋ ਪ੍ਰਾਪਤ ਹੁੰਦੇ ਹਨ ਤਾਂ ਗਿਆਨ ਅਸਥਿਤ ਹੁੰਦਾ ਹੈ। ਜਨਮ ਸਾਖੀ ਭਾਈ ਮਨੀ ਸਿੰਘ, ੩੫੩।

੨੫. ਅਤੀਤ ਵਿਚ ਭਗਤੀ ਵਿਸੇਖ ਹੁੰਦੀ ਹੈ ਕਿ ਗ੍ਰਿਹਸਤ ਵਿਚ।

ਜਨਮ ਸਾਖੀ ਭਾਈ ਮਨੀ ਸਿੰਘ, ੩੫੩।

੨੬. ਮਹਾਰਾਜ ਦੀ ਜਿਸ ਵਿਚ ਨਿਸ਼ਕਪਟ ਭਗਤੀ ਹੋਵੈ ਸੋਈ ਵਿਸੇਖ ਹੈ।

ਜਨਮ ਸਾਖੀ ਭਾਈ ਮਨੀ ਸਿੰਘ ਪੰ. ੩੫੪।

੨੭. ਤਾਂ ਸਿੱਧਾਂ ਕਹਿਆ : ਜੋਗ ਤੋਂ ਬਿਨਾਂ ਅੰਤਹ ਕਰਣ ਸੁਧ ਨਹੀਂ ਹੁੰਦਾ।

ਜਨਮ ਸਾਖੀ ਭਾਈ ਮਨੀ ਸਿੰਘ, ੩੫੪।

੨੮. ਮਨ ਨੂੰ ਗੁਰਾਂ ਦੇ ਸ਼ਬਦ ਵਿਚ ਜੋੜਨਾ, ਇਹ ਜੋਗ ਹੈ, ਇਸ ਕੇ ਕਰ ਕੇ ਅੰਤਹ-ਕਰਨ ਸੁਧ ਹੋਤਾ ਹੈ। ਚਾਰ ਦੁਆਰੇ ਹੈਨ ਮਹਾਰਾਜ ਦੇ, ਪ੍ਰਿਥਮੇਂ ਤਾਂ ਸਤਸੰਗ ਹੈ, ਬਹੁੜ ਸਤਿ ਹੈ, ਸੱਚ ਬੋਲਣਾ, ਤੇ ਤੀਜਾ ਸੰਤੋਖ ਹੈ ਚਉਥਾ ਸਮਦਮ।

ਜਨਮ ਸਾਖੀ ਭਾਈ ਮਨੀ ਸਿੰਘ, ੩੫੪।

੨੯. ਆਰ. ਕੇ. ਦਾਸ. ਟੈਂਪਲਜ਼ ਆਫ਼ ਟੈਮਿਲਨਾਦ, ਪੰ. ੭੦।

੩੦. ਆਰ. ਕੇ. ਦਾਸ. ਟੈਂਪਲਜ਼ ਆਫ਼ ਟੈਮਿਲਨਾਦ, ੭੩।

੩੧. ਕਾਉਂਟ ਹਰਮਨ ਕੈਜ਼ਰਲਿੰਗ : ਇੰਡੀਅਨ ਟ੍ਰੈਵਲ ਡਾਇਰੀ ਆਫ਼. ਏ. ਫ਼ਿਲਾਸਫ਼ਰ।

੩੨. ਬਾਬਾ ਜੀ ਸਲਾਮਤ ਇਹ ਜੋ ਦੋਇ ਰਾਹ ਹੋਏ ਹਿੰਦੂ ਅਰ ਮੁਸਲਮਾਨ ਤਿੰਨ ਕਾ ਕਵਨ ਬਿਚਾਰ ? ਇਹ ਰਾਹ ਦੋਇ ਹੈ ਕਿ ਇਕੋ ਹੈ ? ਇਹ ਬਾਤ ਜਿਉਂ ਹੈ ਤਿਉਂ ਬਤਾਈਐ :

ਸੁਨਹੋ ਪੁਰਖਾ ਰਾਹ ਦੋਵੈਂ ਹੈਨ, ਪਰਮੇਸ਼ਰ ਹਿੰਦੂ ਤੁਰਤ ਕਾ ਖ਼ਸਮ ਇਕੋ ਹੈ, ਕਰਣੀ ਇਕੋ ਹੈ, ਸਾ ਏਕੋ ਹੈ, ਬਿਨਾਂ ਸੱਚ ਤੇ ਨਾ ਹਿੰਦੂ ਛੁਟਤਾ ਹੈ ਤੇ ਨਾਂ ਮੁਸਲਮਾਨ ਛੁਟਤਾ ਹੈ।

ਜਨਮ ਸਾਖੀ ਮਿਹਰਬਾਨ, ਪੰ: ੨੧੬।

੩੩. ਜਦ ਮਹਾਰਾਜਾ ਰਿਪਦਮਣ ਸਿੰਘ ਦੱਖਣ ਵਿਚ ਕੈਦ ਸਨ ਤਾਂ ਉਨ੍ਹਾਂ ਨੂੰ ਇਹ ਖ਼ਬਰ ਕੋੜਾਇਕਨਾਲ ਮਿਲੀ। ਉਨ੍ਹਾਂ ਨੇ ਸਰਦਾਰ ਮੂਲ ਸਿੰਘ ਮਜੀਠਾ ਨੂੰ ਭੇਜਿਆ। ਸਰਦਾਰ ਮੂਲ ਸਿੰਘ ਦੇ ਪੋਤਰੇ ਸਰਦਾਰ ਨਰਿੰਦਰ ਪਾਲ ਸਿੰਘ ਗਿੱਲ ਅੱਜ ਕੱਲ੍ਹ ਦਿੱਲੀ ਸਿੱਖ ਗੁਰਦਵਾਰਾ ਬੋਰਡ ਵਿਚ ਗਾਈਡ ਲਗੇ ਹੋਏ ਹਨ। ਇਹ ਉਦੋਂ ਆਪਣੇ ਬਾਬਾ ਮੂਲ ਸਿੰਘ ਜੀ ਦੇ ਨਾਲ ਸਨ। ਇਨ੍ਹਾਂ ਦੀ ਜ਼ਬਾਨੀ ਪਤਾ ਲਗਾ ਕਿ ਉਦਾਸੀ ਮਹੰਤ ਪਾਸ ਕਾਫ਼ੀ ਪੁਰਾਣਾ ਰਿਕਾਰਡ ਸੀ। ਉਹ ਮੁਕੱਦਮਾ ਜਿੱਤ ਗਿਆ ਸੀ। ਉਸ ਨੇ ਹਾਈਕੋਰਟ ਵਿਚ ਸਾਬਤ ਕੀਤਾ ਸੀ ਕਿ ਗੁਰੂ ਨਾਨਕ ਲੰਕਾ ਨੂੰ ਜਾਂਦੇ ਹੋਏ ਰਾਮੇਸ਼੍ਵਰਮ ਠਹਿਰੇ। ਪਿਛੋਂ ਮਨਮਾੜ ਦੇ ਬਾਬਾ ਨਿਧਾਨ ਸਿੰਘ ਜੀ ਇਸ ਗੁਰਦਵਾਰੇ ਦੀ ਸਹਾਇਤਾ ਕਰਦੇ ਰਹੇ।

੩੪. ਐਲਸੀ. ਕੇ. ਕੁਕ: ''ਸੀਲੋਨ, ਜਿਓਗਰਾਫ਼ੀ, ਰੀਸੋਰਸਿਜ਼ ਐਂਡ ਪੀਪਲ।

੩੫. ''ਲੰਕਾ ਲੂਟੀ ਦੇਂਤ ਸੰਤਾਪੈ''

''ਰਾਮਚੰਦ ਮਾਰਿਓ ਇਹ ਰਾਵਣ'' ਮ: ੧।

੩੬. ਐਮ. ਡੀ. ਰਾਘਵਾਨ : ਇੰਡੀਆ ਇਨ ਸੀਲੋਨ ਹਿਸਟਰੀ, ਸੁਸਾਇਟੀ ਐਂਡ ਕਲਚਰ ਪ: ੩੬ ।

੩੭. ਆਰਗਸ ਜਾਨ ਟ੍ਰਿਮਿਡਰ: ਸੀਲੋਨ : ਐਨ ਇੰਟ੍ਰੋਡਕਸ਼ਨ ਟੂ ਦੀ ਰੈਸਪਲੈਂਡਟ ਲੈਂਡ : ਪ: ੩੬ ।

੩੮. ਉਪਰੋਕਤ ਪੁਸਤਕ : ਪੰ: ੯੪ ।

੩੯. ਐਸ. ਨੇ. ਪੇਕਮੈਨ : ਸੀਲੋਨ ਪੰ: ੨੪੪-੪੫ ।

੪੦. ਕਵੀ ਸੰਤੋਖ ਸਿੰਘ ਨੇ ਨਾਨਕ ਪ੍ਰਕਾਸ਼ ਵਿਚ ਤੇ ਭਾਈ ਵੀਰ ਸਿੰਘ ਨੇ ਗੁਰੂ ਨਾਨਕ ਚਮਤਕਾਰ ਵਿਚ ਬਾਣੀਏ ਦਾ ਮਨਸੁਖ, ਪਰ ਜਨਮ ਸਾਖੀ ਮਨੀ ਸਿੰਘ ਅਨੁਸਾਰ ਬਾਣੀਏ ਦਾ ਨਾਮ ਭਗੀਰਥ ਹੈ । ਪੁਰਾਤਨ ਜਨਮ ਸਾਖੀ ਵਿਚ ਵੀ ਮਨਸੁਖ ਲਿਖਿਆ ਹੈ ।

੪੧. ਕਵੀ ਸੰਤੋਖ ਸਿੰਘ, ਨਾਨਕ ਪ੍ਰਕਾਸ਼ ਉਤ: ਅਧਿ: ੪੪,੨੪੭ ।

੪੨. ਪੁਰਾਤਨ ਜਨਮ ਸਾਖੀ (ਹ: ਲਿ: II) ਪੰ: ੯੮ ਵਿਚ ਲਿਖਿਆ ਹੈ ਕਿ ਬਾਣੀਆਂ ਮਨਸੁਖ ਬਹੁਤ ਸਾਰੀ ਗੁਰੂ ਨਾਨਕ ਦੀ ਬਾਣੀ ਦਾ ਉਤਾਰਾ ਕਰ ਕੇ ਨਾਲ ਲੈ ਗਿਆ ਸੀ, ਅਤੇ ਲੰਕਾ ਵਿਚ ਇਸ ਦਾ ਪਾਠ ਤੇ ਪ੍ਰਚਾਰ ਕਰਦਾ ਸੀ । ਮਨਸੁਖ ਸ਼ਿਵਨਾਭ ਨੂੰ ਕਹਿੰਦਾ ਹੈ । "ਜਿਸ ਕਾਰਨ ਤੁਮ ਵਰਤ ਨੇਮ ਸੰਜਮ ਕਰਤੇ ਹੋ ਸ ਵਸਤੂ ਮੈਂ ਪਾਈ ਹੈ । ਪ: ੪੯ ।

੪੩. ਬਹੁੜੇ ਜਾਪਾ ਪਟਨ ਸ਼ਹਿਰ ਮੈਂ ਜਾਏ ਪ੍ਰਾਪਤ ਭਏ; ਉਹਾਂ ਇਕ ਜੋਗੀ ਕੀ ਪੂਜਾ ਹੋਤੀ ਥੀ ...ਜੋਗੀ ਨੇ ਕਿਹਾ, ਮੈਂ ਜਿਸ ਵੇਲੇ ਦਸਵੇਂ ਦੁਆਰ ਪ੍ਰਾਣ ਚੜ੍ਹਾਂਵਤਾ ਹਾਂ ਸਾਰੀ ਤ੍ਰਿਲਕੀ ਕੀ ਮੁਝ ਕੋ ਖ਼ਬਰ ਹੁੰਦੀ ਹੈ, ਇਹ ਮੁਲਕ ਮੇਰਾ ਜੀਤਾ ਹੋਇਆ ਹੈ । ਜਨਮ ਸਾਖੀ ਭਾਈ ਮਨੀ ਸਿੰਘ (ਹ: ਲਿ:), ੨੧੮ ।

੪੪. ਇਹ ਸਾਖੀ ਤੇ ਇਹ ਸ਼ਬਦ ਦਾ ਉਚਾਰੇ ਜਾਣਾ ਜਨਮ ਸਾਖੀ ਭਾਈ ਮਨੀ ਸਿੰਘ ਜਨਮ ਸਾਖੀ ਬਾਲਾ ਵਿਚ ਲਿਖਿਆ ਹੈ ।

੪੫. ਤਾਂ ਕਿਆ ਦੇਖਣ ਕਿ ਜੋਗੀ ਦੇ ਪ੍ਰਾਣ ਛੁਟ ਗਏ ਹੈ ਨ ।

ਜਨਮ ਸਾਖੀ ਭਾਈ ਮਨੀ ਸਿੰਘ ਪੰ: ੨੧੬ ।

੪੬. ਚੰਗਾ ਭਾਟੜਾ ਜੋਗੀ ਦਾ ਸਿੱਖ ਸੀ, ਓਹ ਵੀ ਚਰਨੀ ਆਏ ਲਗਾ ।

ਉਪਰੋਕਤ ਲਿਖਤ ਪੰ: ੨੧੬ ।

੪੭. ਇਹ ਸ਼ਬਦ ਇਸੇ ਸਾਖੀ ਨਾਲ ਸੰਬੰਧਤ ਲਿਖਿਆ ਹੈ । ਇਕ ਜਨਮ ਸਾਖੀ ਵਿਚ ਤਾਂ ਲਿਖਿਆ ਹੈ ਕਿ ਸ਼ਿਵਨਾਭ ਦੀਆਂ ਰਾਜਕੁਮਾਰੀਆਂ ਪ੍ਰਤੀ ਇਹ ਸ਼ਬਦ ਉਚਾਰਿਆ ਗਿਆ । ਪਰ ਸ਼ਿਵਨਾਭ ਦੇ ਉਲਾਦ ਕੋਈ ਨਹੀਂ ਸੀ । ਗੁਰੂ ਸਾਹਿਬ ਦੇ ਵਰ ਨਾਲ ਉਸ ਦੇ ਦੋ ਪੁੱਤਰ ਪੈਦਾ ਹੋਏ । ਜਨਮ ਸਾਖੀ ਭਾਈ ਮਨੀ ਸਿੰਘ ਵਿਚ ਕਦਲੀ ਬਨ ਦੀ ਸਾਖੀ ਨਾਲ ਸੰਬੰਧਤ ਲਿਖਿਆ ਜੋ ਠੀਕ ਜਾਪਦਾ ਹੈ ।

੪੮. ਰਾਜੇ ਸ਼ਿਵਨਾਭ ਜੋਗ ਇਕ ਮੰਜੀ ਮਿਲੀ, ਰਾਜੇ ਸ਼ਿਵਨਾਭ ਜੋਗ ਗੁਰੂ ਕੀ ਖ਼ੁਸ਼ੀ ਹੋਈ । ਪੁਰਾਤਨ ਜਨਮ ਸਾਖੀ (ਹ: ਲਿ: II)

੪੯. ਪਿਛਲੀ ਰਾਤ ਉਠ ਕੇ ਗੁਰਾਂ ਦੀ ਬਾਣੀ ਪੜ੍ਹਨੀ, ਇਸ਼ਨਾਨ ਕਰ ਕੇ ਫੇਰ ਜੋ .....ਹੋਵੇ ਕਿਸੇ ਸਮੇਂ ਕੀਰਤਨ ਕਰਨਾ, ਕਿਸੇ ਸਮੇਂ ਬਾਣੀ ਪੜ੍ਹਨੀ, ਕਿਸੇ ਵੇਲੇ ......ਕੀ ਟਹਿਲ ਕਰਨੀ ਅਰ ਅਪਨੇ ਮਨ ਅੰਦਰ ਹਉਮੈਂ ਨਾ ਲਿਆਵਨੀ। ਇਹ..... ਹੈ। ਜਨਮ ਸਾਖੀ ਮਨੀ ਸਿੰਘ (ਹ: ਲਿ) ਪੰ: ੩੦੯

ਸਿੰਗਲਾਦੀਪ ਕੀ ਰਹਿਰਾਸ, ਜਬ ਰਾਤ ਪਵੇ ਤਾਂ ਸਭੇ ਇਕੱਠੇ ਆਏ ਬਹਿਣ ਧਰਮਸਾਲ; ਇਕ ਸਿੱਖ ਰਾਤੀ ਪ੍ਰਸ਼ਾਦ ਕੇ ਜਾਵੈ, ਭਲਕੇ ਇਕੱਠੇ ਜੇਵਨ, ਪੰਜ ਮਣ ਲੂਣ ਰਸੋਈ ਪਾਵੇ। ਪੁਰਾਤਨ ਜਨਮ ਸਾਖੀ (ਹ: ਲਿ: II) ਪੰ: ੧੨੭

(ਕਈ ਲਿਖਤਾਂ ਵਿਚ ਇਕੀ ਮਣ ਲਿਖਿਆ ਹੈ ਜੋ ਸਹੀ ਨਹੀਂ ਜਾਪਦਾ)।

੫੦. ਤਹਾਂ ਪ੍ਰਾਣ ਸੰਗਲੀ ਹੋਈ ਸੋਦੋ ਜੀਹਾ ਲਿਖ ਲੀਤੀ, ਰਾਜੇ ਸ਼ਿਵਨਾਭ ਜੋਗ।

ਪੁਰਾਤਨ ਜਨਮ ਸਾਖੀ (ਹ: ਲਿ: II) ਪੰ: ੧੬੩

ਤਾਂ ਬਾਬੇ ਓਥੇ ਪ੍ਰਾਣ ਸੰਗਲੀ ਕਾ ਉਚਾਰ ਕੀਤਾ ਤਾ ਪੋਥੀ ਲਿਖ ਕੇ ਰਾਜੇ ਸ਼ਿਵਨਾਭ ਦੇ ਹਥ ਦਿਤੀ। ਜਨਮ ਸਾਖੀ ਮਨੀ ਸਿੰਘ (ਹ: ਲਿ:) ਪੰ: ੨੯੭

ਤਿਥੈ ਗੁਰੂ ਨਾਨਕ ਜੀ ਪ੍ਰਾਣ ਸੰਗਲੀ ਉਚਾਰੀ, ਇਕ ਸੌ ਤੇਰਾ ਧਿਆਏ ਬੋਲੇ।

ਜਨਮ ਸਾਖੀ ਬਾਲਾ (੧੯੪੯), ੭੫।

ਭੂਪਤ ਜੋਗ ਦੇਨ ਕੇ ਕਾਜਾ ॥
ਪ੍ਰਾਣ ਸੰਗਲੀ ਗ੍ਰੰਥ ਸੁ ਸਾਜਾ ॥
ਇਕ ਸੌ ਤੇਰਾਂ ਧਿਆਇ ਬਖਾਨੇ ॥
ਜਇ ਪੜ੍ਹ ਜੋਗ ਕਲਾ ਸਭ ਜਾਨੇ ॥

ਨਾਨਕ ਪ੍ਰਕਾਸ਼ ਅੰਧ : ੪੯ : ੬।

੫੧. ਕਵੀ ਸੰਤੋਖ ਸਿੰਘ : ਸੂਰਜ ਪ੍ਰਕਾਸ਼ ਰਾਸਤ੍ਰ ਅੰਸੂ ੩੨. ਪ੍ਰਾਣ ਸੰਗਲੀ ਦੇ ਸਾਰੇ ਛਪੀਆਂ ਪੁਸਤਕਾਂ ਵਿਚ ਅਧਿਆਇ ਦਾ ਵੇਰਵਾ ਭਿੰਨ ਭਿੰਨ ਹੈ। ਕੋਈ ਪ੍ਰਾਚੀਨ ਲਿਖਤਾ ਪ੍ਰਾਪਤ ਕਰ ਕੇ ਹੀ ਕਿਸੇ ਠੋਸ ਸਿੱਟੇ ਤੇ ਪੁਜਿਆ ਜਾ ਸਕਦਾ ਹੈ। ਹੁਣ ਤਕ ਛਪੀਆ ਪ੍ਰਾਣ ਸੰਗਲੀਆਂ ਵਿਚੋਂ ਸੰਤ ਸੰਪੂਰਨ ਸਿੰਘ ਦਾ ਸੰਪਾਦਿਤ ਕੀਤਾ ਹੋਇਆ ਸਭ ਤੋਂ ਸ੍ਰੇਸ਼ਟ ਹੈ।

੫੨. ਅਸਾਡੇ ਦੋ ਰੂਪ ਹੈਨ, ਜੋ ਸਰਗੁਣ ਰੂਪ ਸਰੀਰ ਹੈ, ਅਰ ਰੂਪ ਸ਼ਬਦ ਹੈ, ਪਰ ਸਰੀਰ ਦਾ ਦਰਸ਼ਨ ਸਦੀਵ ਨਹੀਂ ਹੋਤਾ, ਅਰ ਸ਼ਬਦ ਦਾ ਦਰਸਨ ਸਦੀਵ ਹੋਤਾ ਹੈ। ਜਨਮ ਸਾਖੀ ਭਾਈ ਮਨੀ ਸਿੰਘ (ਹ: ਲਿ:) ੨੯੭।

੫੩ (i) ਆਰਗਸ ਜਾਨ ਟ੍ਰਿਸੇਡਰ : ਸੀਲੋਨ, ਇੰਟ੍ਰੋਡਕਸ਼ਨ ਟੂ ਰਸਪਲੈਂਡਟੋ ਲੈਂਡ ੬੭।

(ii) ਸੋਲ੍ਹਵੀਂ ਸਦੀ ਵਿਚ ਪੁਰਤਗਾਲੀਆਂ ਨੇ ਸਿੰਗਲਾਦੀਪ ਦੇ ਰਾਜਿਆਂ ਨੂੰ ਕਠਪੁਤਲੀ ਬਣਾ ਕੇ ਪਹਿਲਾਂ ਵਿਉਪਾਰ ਕਰਨ ਉਤੇ ਜ਼ੋਰ ਦਿਤਾ। ਜਿਹੜੇ ਬਦਕਿਸਮਤ ਰਾਜੇ ਈਸਾਈ ਬਣ ਗਏ ਉਨ੍ਹਾਂ ਨੂੰ ਬਹੁਤ ਬੁਰੀ ਤਰ੍ਹਾਂ ਵਰਤਿਆ। ਪਰ ਸੀਤਾਵਾਕਾ ਵਿਚ ਇਕ ਬੜਾ ਜੰਗਜੂ ਤੇ ਬਹਾਦਰ ਰਾਜਾ ਰਾਜ ਕਰਦਾ ਸੀ

ਜਿਸ ਦਾ ਨਾਮ ਰਾਜ ਸਿੰਘ ਪਹਿਲਾ ਸੀ। ਰਾਜ ਸਿੰਘ ਨੇ ਪੁਰਤਗਾਲੀਆਂ ਨੂੰ ਦੋ ਤਿੰਨ ਵਾਰ ਇਤਨੀ ਜ਼ਬਰਦਸਤ ਹਾਰ ਦਿਤੀ ਕਿ ਪੁਰਤਗਾਲੀਆਂ ਨੂੰ ਖ਼ਤਰਾ ਹੋ ਗਿਆ ਕਿ ਉਨ੍ਹਾਂ ਨੂੰ ਲੰਕਾ ਵਿਚੋਂ ਉਹ ਕਢ ਹੀ ਨਾ ਦੇਵੇਗਾ।

ਐਸ. ਏ. ਪੇਕੀਮੇਨ : ਸੀਲੋਨ : ੫ : ੪੨।

੫੪. ਹਕੀਕਤ ਰਾਹ ਮੁਕਾਮ।

੫੫. ਤਹਾਂ ਕਾ ਰਾਜਾ ਆਦਿਰਾਪਤ ਨਾਇਕ ਹੈ, ਤਹਾ ਵਲਾਇਤ ਰਾਮ ਰਾਜੇ ਕੀ ਹੈ।

ਹਕੀਕਤ ਰਾਹ ਮੁਕਾਮ।

੫੬. ਕੇ. ਏ. ਨੀਲਕੰਠ ਸ਼ਾਸਤ੍ਰੀ : ਏ ਹਿਸਟਰੀ ਆਫ਼ ਸਾਊਥ ਇੰਡੀਆ ੨੯੯।

੫੭. ਡਾ: ਸਦਾ ਮੰਗਲਮ ਕਰੁਣਾ ਰਤਨਾ, ਤੇ ਡਾ: ਪਰਨਾ ਵਿਤਾਨਾ। "ਖੋਜ ਪਤਰ" ਗੁਰੂ ਨਾਨਕ ਇਨ ਸੀਲੋਨ ਜੋ ਇੰਟਰਨੈਸ਼ਨਲ ਸੈਮੀਨਾਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਸਤੰਬਰ ੧੯੬੯ ਨੂੰ ਪੜ੍ਹਿਆ ਗਿਆ।

੫੮. ਡਾ: ਸਦਾਮੰਗਲਾ ਕਰੁਣਾ ਰਤਨਾ ਦੀ ਚਿੱਠੀ ਜੋ ਉਨ੍ਹਾਂ ਨੇ ਇਸ ਪੁਸਤਕ ਕਰਤਾ ਨੂੰ ਲਿਖੀ। ਅਕਤੂਬਰ ੨੨, ੧੯੬੯।

੫੯. ਕਜਲੀਬਨ ਕੋਸ ਅਸੀ ਹੈ, ਤ੍ਰਿਆ ਰਾਜ ਹੈ ਤਹਾ ਵੀ ਗੁਰੂ ਬਾਬੇ ਕਾ ਦੇਹੁਰਾ ਹੈ।

ਹਕੀਕਤ ਰਾਹ ਮੁਕਾਮ।

੬੦. (i) ਅਸ਼ੋਕ ਵਣ : ਪੁਸ਼ਕਰ ਦੀਪ ਮੈਂ ਬੜੇ ਬੜੇ ਕਉਤਕ ਬਾਗ ਤੇ ਫੁੱਲ ਹੈ। ਉਹਾਂ ਤੇ ਅਗੇ ਅਸ਼ੋਕ ਬਨ ਹੈ। ਦੁੱਧ ਦੀਆਂ ਨਦੀਆਂ ਵਗਤੀਆਂ ਹਨ।

੬੧. (ii) ਇਥੇ ਆਪ ਸੋਂ ਜੋ ਵੱਡਾ ਜਾਣਦਾ ਹੈ ਉਸ ਨਾਲ ਈਰਖਾ ਕਰੀਦੀ ਹੈ; ਤੇ ਆਪ ਤੇ ਜੋ ਆਪਣੇ ਜੇਹਾ ਜਾਣਦਾ ਹੈ ਉਸ ਨਾਲ ਬਰਾਬਰੀ ਕਰੀਦੀ ਹੈ; ਜੋ ਆਪ ਤੇ ਛੋਟਾ ਹੋਤਾ ਹੈ ਉਸ ਤੇ ਅਭਿਮਾਨ ਕਰੀਦਾ ਹੈ।

ਜਨਮ ਸਾਖੀ ਭਾਈ ਮਨੀ ਸਿੰਘ (ਹ: ਲਿ:) ੩੬੬।

੬੨. ਸੀਤਾਵਾਕਾਂ ਸ਼ਿਵਨਾਭ ਰਾਜੇ ਦੇ ਪੁੱਤਰ ਤੇ ਪੋਤ੍ਰੇ ਦੀ ਰਾਜਧਾਨੀ ਬਣੀ। ਕਿਉਂਕਿ ਸ਼ਿਵਨਾਭ ਦੇ ਪੋਤ੍ਰੇ ਰਾਜ ਸਿੰਘ ਪਹਿਲੇ ਨੇ ਪੁਰਤਗਾਲੀਆਂ ਨੂੰ ਬੁਰੀ ਤਰ੍ਹਾਂ ਹਰਾਇਆ ਤੇ ਮਾਰ ਭਜਾਇਆ ਉਸ ਦੇ ਮਰਨ ਉਪਰੰਤ ਪੁਰਤਗਾਲੀਆਂ ਨੇ ਸੀਤੀਵਾਕਾਂ ਨੂੰ ਬੁਰੀ ਤਰ੍ਹਾਂ ਤਬਾਹ ਕਰ ਦਿਤਾ।

# ਦੱਖਣ ਤੋਂ ਵਾਪਸ ਪੰਜਾਬ

ਲੰਕਾ ਤੋਂ ਗੁਰੂ ਨਾਨਕ ਦੇਵ ਜੀ ਰਾਮੇਸ਼੍ਵਰਮ ਵਾਪਸ ਆਏ। ਗਿਆਨੀ ਗਿਆਨ ਸਿੰਘ ਦੇ ਕਥਨ ਅਨੁਸਾਰ ਗੁਰੂ ਜੀ ਰਾਮੇਸ਼੍ਵਰਮ ਤੋਂ ਨਾਗਾਪਟਿਨਮ ਤੇ ਕੁੰਬਾਕੋਨਮ ਗਏ ਜੋ ਕਿਸੇ ਸਮੇਂ ਚੋਲਾ ਰਾਜਿਆਂ ਦੀ ਰਾਜਧਾਨੀ ਸੀ।[1] ਪਰ ਮੇਰਾ ਵਿਚਾਰ ਹੈ ਕਿ ਦੱਖਣ ਨੂੰ ਜਾਂਦੇ ਹੋਏ ਤੰਜੋਰ ਤੋਂ ਹੀ ਨਾਗਾਪਟਨਮ ਤੇ ਕੁੰਬਾਕੋਨਮ ਗਏ ਹੋਣਗੇ। ਗਿਆਨੀ ਗਿਆਨ ਸਿੰਘ ਜਦ ਦੱਖਣ ਗਏ ਤਾਂ ਪਿਛਲੀ ਸਦੀ ਦੇ ਅਖ਼ੀਰ ਵਿਚ ਇਨ੍ਹਾਂ ਥਾਂਵਾਂ ਤੇ ਉਦਾਸੀਆਂ ਦੇ ਡੇਰੇ ਕਾਇਮ ਸਨ। ਇਹ ਸ਼ਹਿਰ ਕਿਉਂਕਿ ਲੰਕਾ ਨੂੰ ਜਾਂਦਿਆਂ ਰਸਤੇ ਵਿਚ ਆਉਂਦੇ ਸਨ ਪੰਜਾਬ ਦੇ ਵਿਉਪਾਰੀ ਇਥੇ ਠਹਿਰਿਆ ਕਰਦੇ ਸਨ ਅਤੇ ਉਦਾਸੀਆਂ ਦੀ ਸੰਗਤ ਬਣੀ ਰਹਿੰਦੀ ਸੀ। ਨਾਗਾਪਟਨਮ ਤੋਂ ਲੰਕਾ ਨੂੰ ਜਾਣ ਵਾਲੇ ਜਹਾਜ਼ ਵਿਚ ਸਵਾਰ ਹੁੰਦੇ ਸਨ। ਇਸ ਬੰਦਰਗਾਹ ਤੋਂ ਜਾਫਨਾ ਨੂੰ ਜਾਣ ਲਈ ਤਿੰਨ ਦਿਨ ਤੇ ਤਿੰਨ ਰਾਤਾਂ ਲਗਦੀਆਂ ਸਨ।[2]

ਰਾਮੇਸ਼੍ਵਰਮ ਗੁਰੂ ਜੀ ਕੁਝ ਦਿਨ ਠਹਿਰੇ, ਤੇ ਇਥੋਂ ਕੰਨਿਆ ਕੁਮਾਰੀ ਜੋ ਭਾਰਤ ਦੇ ਦੱਖਣ ਦੀ ਆਖਰੀ ਨੁੱਕਰ ਹੈ ਪਹੁੰਚੇ। ਇਸ ਸਥਾਨ ਦੀ ਸੁੰਦਰਤਾ ਅਤੇ ਧਾਰਮਕ ਮਹੱਤਤਾ ਦੇ ਖਿੱਚੇ ਤੀਰਥ ਕਰਨ ਵਾਲੇ, ਤੇ ਉਂਜ ਸਫ਼ਰ ਤੇ ਯਾਤ੍ਰਾ ਕਰਨ ਵਾਲਿਆਂ ਦੀ ਇਥੇ ਭੀੜ ਰਹਿੰਦੀ ਹੈ। ਰਾਮੇਸ਼੍ਵਰਮ ਤੋਂ ਵਗਾਇ ਦਰਿਆ ਪਾਰ ਕਰ ਕੇ ਗੁਰੂ ਸਾਹਿਬ ਪਲਿਅਮਕੋਟਾਰ ਗਏ। ਇਥੇ ਉਨ੍ਹਾਂ ਨੇ ਆਪਣੀ ਸੰਗਤ ਥਾਪੀ ਅਤੇ ਦੇਹੁਰਾ ਬਣਵਾਇਆ। ਇਸ ਅਸਥਾਨ ਦੇ ਨੇੜੇ ਹੀ ਕਲਿਆਰ ਕੋਇਲ ਸੀ ਜਿਥੇ ਗੁਰੂ ਸਾਹਿਬ ਨੇ ਹੋਰ ਸੰਗਤ ਥਾਪੀ। ਉਨ੍ਹੀਂਵੀ ਸਦੀ ਦੇ ਅਖ਼ੀਰ ਤਕ ਇਥੇ ਉਦਾਸੀ ਡੇਰੇ ਕਾਇਮ ਰਹੇ ਅਤੇ ਗੁਰਸਿੱਖੀ ਦਾ ਪਰਚਾਰ ਹੁੰਦਾ ਰਿਹਾ।[3] ਪਿਛੋਂ ਕਿਸੇ ਨੇ ਸਾਰ ਹੀ ਨਹੀਂ ਲਈ।

ਏਥੋਂ ਗੁਰੂ ਨਾਨਕ ਦੇਵ ਕ੍ਰਿਸ਼ਨਾਪੁਰਮ ਤੇ ਨਾਗਰ ਕੋਇਲ ਠਹਿਰਦੇ ਹੋਏ ਕੰਨਿਆ ਕੁਮਾਰੀ ਪਹੁੰਚੇ। ਕੰਨਿਆ ਕੁਮਾਰੀ ਹਿੰਦੂ ਧਰਮ ਵਿਚ ਓਹੀਓ ਮਹੱਤਤਾ ਰਖਦੀ ਹੈ ਜੋ ਈਸਾਈ ਧਰਮ ਵਿਚ ਕੁਆਰੀ ਮਾਂ ਮੇਰੀ ਦੀ ਹੈ। ਇਹ ਇਸ ਕਰ ਕੇ ਕੁਆਰੀ ਰਹੀ ਕਿ ਉਹ ਆਪਣੀ ਤੱਪ ਸ਼ਕਤੀ ਨਾਲ ਦੈਂਤਾਂ ਦਾ ਨਾਸ਼ ਕਰ ਸਕੇ। ਜਿਸ ਦੇਵਤੇ

ਨਾਲ ਇਹ ਸ਼ਾਦੀ ਕਰਾਣਾ ਚਾਹੁੰਦੀ ਸੀ ਉਸ ਨੇ ਕਿਸੇ ਸੁਭ ਸਮੇਂ ਵਿਆਹ ਰਚਣ ਲਈ ਅੱਧੀ ਰਾਤ ਬੀਤੀ ਦਾ ਸਮਾਂ ਨਿਯੁਕਤ ਕੀਤਾ, ਪਰ ਉਹ ਆਪ ਉਸ ਸਮੇਂ ਨਾ ਪਹੁੰਚਾ। ਇਸ ਕੰਨਿਆ ਕੁਮਾਰੀ ਵਾਲੇ ਇਤਿਹਾਸਕ ਸਥਾਨ ਤੇ ਅਰਬ ਸਾਗਰ ਤੇ ਬੰਗਾਲ ਖਾੜੀ ਆਪਸ ਵਿਚ ਮਿਲਦੇ ਹਨ। ਅਸੀਂ ਇਹ ਨਹੀਂ ਕਹਿ ਸਕਦੇ ਕਿ ਗੁਰੂ ਜੀ ਇਸ ਖ਼ੂਬਸੂਰਤ ਸਥਾਨ ਤੇ ਕਿੰਨਾ ਕੁ ਚਿਰ ਠਹਿਰੇ। ਇਥੋਂ ਇਹ ਉੱਤਰ ਵਲ ਨੂੰ ਮਾਲਾਬਾਰ ਵਲ ਤੁਰ ਪਏ। ਮਾਲਾਬਾਰ ਸਮੁੰਦਰ ਦੇ ਕਿਨਾਰੇ ਇਨ੍ਹਾਂ ਨੂੰ ਇਕ ਸਥਾਨਕ ਰਾਜਾ ਮਿਲਿਆ ਜੋ ਸੰਦਲ ਦੀ ਲਕੜੀ ਦਾ ਵਪਾਰ ਕਰਦਾ ਸੀ। ਗਿਆਨੀ ਗਿਆਨ ਸਿੰਘ ਨੇ ਇਸ ਦਾ ਨਾਮ ਰਾਜਾ ਰਾਮ ਲਿਖਿਆ ਹੈ। ਗਿਆਨੀ ਗਿਆਨ ਸਿੰਘ ਲਿਖਦਾ ਹੈ ਕਿ ਉਸ ਨੇ ਖ਼ੁਦ ਇਥੇ ਸਿੱਖ ਧਰਮਸਾਲਾ ਖ਼ਸਤੀ ਹਾਲਤ ਵਿਚ ਦੇਖੀ। ਉਥੇ ਵੀ ਗੁਰੂ ਨਾਨਕ ਦੇ ਆਣ ਦੀ ਸਾਖੀ ਪ੍ਰਸਿਧ ਸੀ ਕਿ ਇਸ ਥਾਂ ਦੇ ਰਾਜੇ ਨੇ ਮਾਲਾਬਾਰ ਵਿਚ ਕਰੀਬਨ ੩੬੦ ਲੰਗਰ ਚਲਾਏ। ਇਨ੍ਹਾਂ ਨੇ ਬੁੱਤ ਪੂਜਾ ਛਡ ਦਿਤੀ ਸੀ। ਇਸ ਨਗਰ ਦੇ ਲੋਕ ਅਜੇ ਤਕ ਨਾ ਮੂਰਤੀ ਪੂਜਾ ਕਰਦੇ ਹਨ ਨਾ ਬੁੱਤ ਪੂਜਾ।[੪]

## ਗੁਰੂ ਨਾਨਕ ਮੈਸੂਰ ਤੇ ਮਹਾਂਰਾਸ਼ਟਰ ਵਿਚ :

ਅਜ ਦੇ ਮਹਾਂਰਾਸ਼ਟਰ ਤੇ ਮੈਸੂਰ ਦੇ ਸੂਬੇ ਉਸ ਸਮੇਂ ਵਿਜੇ ਨਗਰ ਬਾਦਸ਼ਾਹਤ ਦੇ ਭਾਗ ਸਨ। ਇਸ ਸਾਮਰਾਜ ਅਧੀਨ ਬਿਦਰ, ਬੀਜਾਪੁਰ, ਅਹਿਮਦ ਨਗਰ, ਬਰਾਰ ਸ਼ੀਆ ਮੁਸਲਮਾਨ ਸੁਲਤਾਨਾਂ ਦੀਆਂ ਰਿਆਸਤਾਂ ਸਨ। ਗੁਰੂ ਨਾਨਕ ਪਹਿਲਾ ਉਦੀਪੀ ਤੇ ਸ੍ਰਿੰਗੇਰੀ ਦੋ ਭਾਰਤ ਦੇ ਸਰਬ ਸ੍ਰੇਸ਼ਟ ਵੇਦਾਂਤ ਦੇ ਕੇਂਦਰਾਂ ਤੇ ਗਏ। ਸ੍ਰਿੰਗੇਰੀ ਦਾ ਮੱਠ ਸ਼ੰਕਰਾਚਾਰੀਆਂ ਨੇ ਅਦ੍ਵੈਤਵਾਦੀ ਵੇਦਾਂਤ ਦੇ ਪਰਚਾਰ ਲਈ ਨੌਂਵੀਂ ਸਦੀ ਵਿਚ ਸਥਾਪਤ ਕੀਤਾ। ਮਾਧਵਾਚਾਰੀਆਂ ਨੇ ਸ਼ੰਕਰਾਚਾਰੀਆਂ ਦੇ ਵੇਦਾਂਤ ਦਾ ਖੰਡਨ ਕਰਦਿਆਂ ਹੋਇਆਂ ਤੇਰ੍ਹਵੀਂ ਸਦੀ ਵਿਚ ਗੁਰੂ ਨਾਨਕ ਦੇਵ ਜੀ ਦੇ ਇਥੇ ਪਹੁੰਚਣ ਤੋਂ ਕੇਵਲ ਢਾਈ ਸੌ ਸਾਲ ਪਹਿਲਾਂ ਦ੍ਵੈਤਵਾਦੀ ਵੇਦਾਂਤ ਦਾ ਕੇਂਦਰ ਸਥਾਪਤ ਕੀਤਾ। ਸ੍ਰਿੰਗੇਰੀ ਤੇ ਉਦੀਪੀ ਵਿਖੇ ਗੁਰੂ ਨਾਨਕ ਦੇਵ ਨੇ ਆਪਣੀ ਸੰਗਤ ਸਥਾਪਤ ਕੀਤੀ ਅਤੇ ਦੇਹੁਰਾ ਉਸਾਰਿਆ। ਗਿਆਨੀ ਗਿਆਨ ਸਿੰਘ ਤੇ ਅਕਾਲੀ ਕੌਰ ਸਿੰਘ ਜਦ ਇਥੇ ਗਏ ਤਾਂ ਉਦਾਸੀ ਪੁਜਾਰੀ ਗੁਰੂ ਨਾਨਕ ਦੀ ਧਰਮਸਾਲ ਇਨ੍ਹਾਂ ਦੋਹਾਂ ਥਾਂਵਾਂ ਦੀ ਸੰਭਾਲ ਕਰ ਰਹੇ ਸਨ।[੫] ਇਨ੍ਹਾਂ ਮਠਾਂ ਦੀ ਗੱਦੀ ਲਗਾਤਾਰ ਚਲੀ ਆ ਰਹੀ ਹੈ। ਜੇ ਇਨ੍ਹਾਂ ਮੱਠਾਂ ਦੇ ਸੋਲ੍ਹਵੀਂ ਸਦੀ ਦੇ ਰੀਕਾਰਡਾਂ ਦੀ ਖੋਜ ਕੀਤੀ ਜਾਵੇ ਜਾਂ ਇਨ੍ਹਾਂ ਸ਼ਹਿਰਾਂ ਦੇ ਮੰਦਰਾਂ ਦੇ ਪ੍ਰਾਚੀਨ ਇਤਿਹਾਸ ਦੇਖੇ ਜਾਣ ਤਾਂ ਸ਼ਾਇਦ ਸਾਨੂੰ ਕੋਈ ਨਵੇਂ ਇਤਿਹਾਸਕ ਤੱਥ ਮਿਲ ਜਾਣ।

ਏਥੋਂ ਗੁਰੂ ਨਾਨਕ ਦੇਵ ਜੀ ਨੰਦੇੜ ਗਏ ਜਿਥੇ ਗੁਰੂ ਗੋਬਿੰਦ ਸਿੰਘ ਨੇ ਚੌਥਾ ਤਖ਼ਤ ਸਥਾਪਤ ਕੀਤਾ, ਅਤੇ ਜੋਤੀ ਜੋਤਿ ਸਮਾਣ ਸਮੇਂ ਗੁਰ ਗੱਦੀ ਆਦਿ ਗ੍ਰੰਥ ਤੇ ਉਸ ਦੀ ਤਾਬਿਆ ਪੰਥ ਨੂੰ ਦੇ ਗਏ। ਇਕ ਪਿਛੇ ਜਿਹੇ ਪ੍ਰਾਪਤ ਹੋਏ ਗੁਰ ਬਿਲਾਸ ਵਿਚ ਲਿਖਿਆ ਹੈ :

ਅਬ ਕਲਜੁਗ ਕੀ ਸੁਨੀਏ ਰੀਤ ॥
ਏਕਸ ਪਰ ਨਹਿ ਹੋਇ ਪ੍ਰਤੀਤ।
ਧਨ ਅਰ ਮੰਤ੍ਰ ਜੰਤ੍ਰ ਸਭ ਜਾਨੇ।
ਤਾਹਿ ਕਰੈ ਸੋ ਗੁਰੂ ਪਹਿਚਾਨੇ।
ਤਾਂ ਤੇ ਜੋ ਮੁਹ ਸਿਖ ਸੁਜਾਨਾ।
ਮਾਨੇ ਗੁਰੂ ਗ੍ਰੰਥ ਭਗਵਾਨਾ।
ਮੋ ਨਿਜ ਬਪੁ ਯਾ ਸਮ ਕੋ ਨਾਹਿ।
ਪੂਰਬ ਸ੍ਰੀ ਗੁਰੂ ਨਾਨਕ ਆਹੀ।
ਪੂਰਬ ਸ੍ਰੀ ਗੁਰ ਨਾਨਕ ਦੇਵਾ।
ਬਾਂਛਾ ਥੀ ਦਸ ਰੂਪ ਨ ਭੇਵਾ।
ਦਸ ਅਵਤਾਰ ਗੁਪਤ ਹ੍ਵੈ ਜਾਹਿ।
ਕੁਲ ਨਹਿ ਪ੍ਰਗਟੈਗੀ ਪੁਨਿ ਤਾਹਿ।
ਗੁਰਿਆਈ ਕਾ ਨਹਿ ਅਬ ਕਾਲਾ।
ਤਿਲਕ ਨ ਦੇਵਹਿਗੇ ਕਿਸ ਭਾਲਾ।
ਸਰਬ ਸੁ ਸੰਗਤ ਖਾਲਸ ਮਾਨਾ।
ਸ੍ਰੀ ਅਸਿਕੇਤੁ ਗੋਦ ਮੈ ਜਾਨ।
ਲੜ ਪਕੜਾਇ ਸਬਦ ਕਾ ਰੂਪ।
ਜੋ ਮਾਨੇ ਸੋ ਸਿਖ ਅਨੂਪ।
ਦਰਸਨ ਗੁਰ ਕਾ ਹੈ ਸਵਧਾਨ।
ਸ੍ਰੀ ਗ੍ਰੰਥ ਜੀ ਸਾਹਿਬ ਮਾਨ।"

ਕੋਇਰ ਸਿੰਘ, ਗੁਰਬਿਲਾਸ, ਪਾ: ੧, ੨੮੪-੫।

ਗੁਰੂ ਨਾਨਕ ਦੇਵ ਜੀ ਦਾ ਇਥੇ ਜੋ ਅਸਥਾਨ ਹੈ ਉਹ ਗੁਰਦਵਾਰਾ ਮਾਲ ਟੇਕੜੀ ਸਾਹਿਬ ਦੇ ਨਾਮ ਨਾਲ ਪ੍ਰਸਿਧ ਹੈ। ਇਥੇ ਜਦ ਗੁਰੂ ਗੋਬਿੰਦ ਸਿੰਘ ਜੀ ਪਹੁੰਚੇ ਤਾਂ ਥਾਂ ਪੁੱਟਣ ਸਮੇਂ ਕਾਫ਼ੀ ਦਬਿਆ ਧਨ ਮਿਲਿਆ। ਇਥੇ ਰਵਾਇਤ ਪ੍ਰਸਿਧ ਹੈ ਕਿ ਇਕ ਸੂਫ਼ੀ ਫ਼ਕੀਰ ਲੱਕੜ ਸ਼ਾਹ ਗੁਰੂ ਨਾਨਕ ਦਾ ਸਿੱਖ ਬਣਿਆ, ਅਤੇ ਉਹ ਬਹੁਤ ਸਮੇਂ ਤਕ ਇਥੇ ਪ੍ਰਚਾਰ ਕਰਦਾ ਰਿਹਾ।

## ਨਾਨਕ ਝੀਰਾ :

ਇਥੋਂ ਗੁਰੂ ਨਾਨਕ ਦੇਵ ਜੀ ਗੋਲਕੰਡਾ ਤੇ ਬਿਦਰ ਗਏ। ਇਥੇ ਕੰਨਪਾਟੇ ਜੋਗੀਆਂ ਨਾਲ ਗੋਸ਼ਟ ਹੋਈ ਜੋ ਗੁਰੂ ਸਾਹਿਬ ਦੇ ਸ਼ਬਦ ਸਿਧਾਂਤ ਤੋਂ ਬੜੇ ਪ੍ਰਭਾਵਿਤ ਹੋਏ। ਸ਼ਹਿਰ ਤੋਂ ਕੁਝ ਮੀਲ ਬਾਹਰਵਾਰ ਦੋ ਸੂਫ਼ੀ ਫ਼ਕੀਰ ਪੀਰ ਯਾਕੂਬ ਅਲੀ ਤੇ ਪੀਰ ਜਲਾਲਉੱਦੀਨ ਦੀ ਖ਼ਾਨਗਾਹ ਸੀ। ਇਨ੍ਹਾਂ ਸੂਫ਼ੀ ਮਹਾਂ ਪੁਰਸ਼ਾਂ ਨੇ ਗੁਰੂ ਨਾਨਕ ਦਾ ਬੜਾ ਆਦਰ ਮਾਣ ਕੀਤਾ ਅਤੇ ਗੁਰੂ ਜੀ ਤੋਂ ਅਧਿਆਤਮਕ ਉਪਦੇਸ਼ ਲਿਆ।[੬]

ਇਸ ਇਲਾਕੇ ਵਿਚ ਪਾਣੀ ਦੀ ਬੜੀ ਕਿੱਲਤ ਸੀ, ਜਿਸ ਕਾਰਨ ਲੋਕਾਂ ਦੀ ਆਰਥਕ ਹਾਲਤ ਬਹੁਤ ਖ਼ਰਾਬ ਸੀ। ਜਿਹੜੇ ਖੂਹ ਪੁੱਟੇ ਜਾਂਦੇ ਉਨ੍ਹਾਂ ਦਾ ਪਾਣੀ ਖਾਰਾ ਨਿਕਲਦਾ ਅਤੇ ਜਲਦੀ ਸੁੱਕ ਜਾਂਦੇ। ਗੁਰੂ ਨਾਨਕ ਦੇਵ ਜੀ ਨੇ ਇਕ ਥਾਂ ਤਾਲਾਬ ਪੁਟਵਾਇਆ ਜਿਥੋਂ ਪਾਣੀ ਦਾ ਚਸ਼ਮਾ ਨਿਕਲਿਆ। ਇਸ ਦਾ ਪਾਣੀ ਬੜਾ ਨਿਰਮਲ ਤੇ ਸੁਆਦਿਸ਼ਟ ਸੀ। ਇਸ ਦਾ ਨਾਮ ਹੁਣ ਤਕ ਨਾਨਕ ਝੀਰਾ ਪ੍ਰਸਿੱਧ ਹੈ। ਅਜ ਤੱਕ ਇਸ ਨਾਨਕ ਝੀਰੇ ਦਾ ਜਲ ਹਜ਼ਾਰਾਂ ਲੋਕਾਂ ਦੀ ਪਿਆਸ ਬੁਝਾਂਦਾ ਹੈ। ਉਥੇ ਦੇ ਲੋਕਾਂ ਵਿਚ ਇਹ ਗੱਲ ਵੀ ਸਦੀਆਂ ਤੋਂ ਪ੍ਰਸਿੱਧ ਹੋ ਗਈ ਕਿ ਇਹ ਜਲ ਸਰੀਰਕ ਤੇ ਮਾਨਸਕ ਰੋਗ ਦੂਰ ਕਰਦਾ ਹੈ। ਇਥੇ ਹੀ ਗੁਰੂ ਗੋਬਿੰਦ ਸਿੰਘ ਦੇ ਜੋਤੀ ਜੋਤਿ ਸਮਾਣ ਉਪਰੰਤ ਮਾਈ ਭਾਗੋ ਨੇ ਆਪਣਾ ਡੇਰਾ ਰਖਿਆ, ਲੰਗਰ ਚਲਾਇਆ ਅਤੇ ਗੁਰਸਿਖੀ ਦਾ ਬੜਾ ਪ੍ਰਚਾਰ ਕੀਤਾ। ਮਾਈ ਭਾਗੋ ਇਥੇ ਹੀ ਚੜ੍ਹਾਈ ਕਰ ਗਏ ਅਤੇ ਉਨ੍ਹਾਂ ਦੀ ਸਮਾਧ ਇਥੇ ਬਣੀ ਹੋਈ ਹੈ।[੭]

ਮਹਾਂਰਾਸ਼ਟਰ ਵਿਚ ਗੁਰੂ ਨਾਨਕ ਦੇਵ ਜੀ ਪਹਿਲਾਂ ਕੋਹਲਾਪੁਰ ਗਏ ; ਤੇ ਏਥੋਂ ਪੰਡਾਰਪੁਰ ਪਹੁੰਚੇ। ਕੋਹਲਾਪੁਰ ਮਹਾਂ ਲੱਛਮੀ ਦੀ ਸਥਾਨ ਤੇ ਦੱਖਣ ਦੀ ਕਾਸ਼ੀ ਮਨੀ ਜਾਂਦੀ ਹੈ। ਸ਼ਕਤੀ ਉਪਾਸਕਾਂ ਦਾ ਦੱਖਣ ਵਿਚ ਇਥੇ ਸਭ ਤੋਂ ਵਡਾ ਕੇਂਦਰ ਹੈ। ਇਥੇ ਗੁਰੂ ਸਾਹਿਬ ਕਿਸ ਨੂੰ ਮਿਲੇ ਤੇ ਕਿਤਨਾ ਚਿਰ ਠਹਿਰੇ ਇਸ ਦਾ ਸਾਨੂੰ ਕੋਈ ਇਲਮ ਨਹੀਂ। ਏਥੋਂ ਗੁਰੂ ਜੀ ਪੰਡਾਰਪੁਰ ਗਏ। ਇਸ ਥਾਂ ਪਰਮਾਤਮਾ ਦੀ ਬੀਠਲ ਦੇ ਰੂਪ ਵਿਚ ਭਗਤੀ ਕਰਨ ਵਾਲੇ ਅਨੇਕਾਂ ਪ੍ਰਸਿੱਧ ਭਗਤ ਹੋਏ, ਜਿਨ੍ਹਾਂ ਵਿਚੋਂ ਨਾਮਦੇਵ, ਤ੍ਰਿਲੋਚਨ, ਤੇ ਪੀਪਾ ਦਾ ਨਾਮ ਗੁਰੂ ਗ੍ਰੰਥ ਸਾਹਿਬ ਵਿਚ ਵੀ ਪ੍ਰਗਟ ਹੈ। ਜਦ ਇਸ ਸਦੀ ਦੇ ਪਹਿਲੇ ਦਹਾਕੇ ਵਿਚ ਗਿਆਨੀ ਗਿਆਨ ਸਿੰਘ ਤੇ ਅਕਾਲੀ ਕੌਰ ਸਿੰਘ ਇਥੇ ਗਏ ਤਾਂ ਇਥੇ ਗੁਰੂ ਨਾਨਕ ਦਾ ਦੇਹੁਰਾ ਕਾਇਮ ਸੀ ਜਿਸ ਦੀ ਦੇਖ ਭਾਲ ਉਦਾਸੀ ਸਾਧੂ ਕਰ ਰਹੇ ਸਨ।

ਬੀਠਲ ਦੇ ਮੰਦਰ ਅੰਦਰ ਜਾਣ ਲਈ ਸਭ ਤੋਂ ਵਡਾ ਦਰਵਾਜ਼ਾ ਨਾਮਦੇਵ ਦਾ ਦਰਵਾਜ਼ਾ ਅਖਵਾਂਦਾ ਹੈ। ਇਸ ਦਰਵਾਜ਼ੇ ਨੂੰ ਪਹੁੰਚਣ ਲਈ ਬਾਰਾਂ ਪੌੜੀਆਂ ਹਨ।

ਪਹਿਲੀ ਤੇ ਦੂਸਰੀ ਪੌੜੀ ਉਤੇ ਪਿੱਤਲ ਲਗਾ ਹੋਇਆ ਹੈ ਅਤੇ ਇਸ ਪਿੱਤਲ ਉਤੇ ਅਨੇਕਾਂ ਚਿਤ੍ਰ ਹਨ। ਮੰਦਰ ਦੇ ਪੁਜਾਰੀਆਂ ਤੇ ਸਥਾਨਕ ਵਿਦਵਾਨਾਂ ਦਾ ਵਿਚਾਰ ਹੈ ਕਿ ਇਹ ਚਿਤ੍ਰ ਨਾਮਦੇਵ ਤੇ ਉਸ ਦੇ ਪਰਵਾਰ ਦੇ ਹਨ : ਪਹਿਲਾ ਚਿਤ੍ਰ ਨਾਮਦੇਵ ਦਾ ਜਿਸ ਵਿਚ ਉਹ ਤੰਬੂਰਾ ਫੜ ਕੇ ਕੀਰਤਨ ਕਰ ਰਿਹਾ ਹੈ। ਪਉੜੀਆਂ ਦੇ ਪਾਸ ਹੀ ਨਾਮਦੇਵ ਦਾ ਬੁੱਤ ਹੈ। ਜਿਸ ਪੌੜੀ ਉਤੇ ਨਾਮਦੇਵ ਦਾ ਬੁੱਤ ਹੈ ਉਸ ਉਤੇ ਕੋਈ ਪੈਰ ਨਹੀਂ ਰਖਦਾ। ਇਸ ਅਸਥਾਨ ਨੂੰ ਨਾਮਦੇਵ ਦੀ ਸਮਾਧੀ ਸਮਝਿਆ ਜਾਂਦਾ ਹੈ।"[੮] ਜਾਪਦਾ ਹੈ ਕਿ ਪੰਡਾਰਪੁਰ ਵਿਖੇ ਹੀ ਗੁਰੂ ਨਾਨਕ ਦੇਵ ਜੀ ਨੂੰ ਕੁਝ ਨਾਮਦੇਵ ਦੇ ਉਤਰਾਧਿਕਾਰੀ ਮਿਲੇ ਜਿਨ੍ਹਾਂ ਤੋਂ ਉਨ੍ਹਾਂ ਨੇ ਨਾਮਦੇਵ ਦੀ ਬਾਣੀ ਪ੍ਰਾਪਤ ਕੀਤੀ। ਇਸੇ ਇਲਾਕੇ ਵਿਚੋਂ ਹੀ ਗੁਰੂ ਸਾਹਿਬ ਨੇ ਭਗਤ ਤ੍ਰਿਲੋਚਨ, ਪੀਪਾ ਤੇ ਸੈਣ ਦੀ ਬਾਣੀ ਇਕੱਠੀ ਕੀਤੀ। ਸੈਣ ਉਸ ਸਮੇਂ ਦੇ ਬਿਦਰ ਦੇ ਹੀ ਕਿਸੇ ਰਾਜੇ ਦੇ ਰਾਜ-ਦਰਬਾਰ ਵਿਚ ਕੰਮ ਕਰਦਾ ਸੀ। ਇਸ ਇਲਾਕੇ ਵਿਚ ਹੋਰ ਕੋਈ ਗੁਰੂ ਸਾਹਿਬ ਨਹੀਂ ਆਏ ਅਤੇ ਨਾ ਕੋਈ ਮੁਖੀ ਸਿੱਖ ਆਇਆ ਜਿਸ ਨੇ ਇਹ ਬਾਣੀ ਇਕੱਠੀ ਕੀਤੀ ਹੋਵੇ। ਬਾਬਾ ਮੋਹਣ ਵਾਲੀਆਂ ਪੋਥੀਆਂ ਵਿਚ ਨਾਮਦੇਵ ਆਦਿ ਦੀ ਸੰਕਲਿਤ ਹੋਈ ਬਾਣੀ ਸਾਬਤ ਕਰਦੀ ਹੈ ਕਿ ਇਹ ਬਾਣੀ ਗੁਰੂ ਨਾਨਕ ਦੇਵ ਜੀ ਨੇ ਹੀ ਇਕੱਠੀ ਕਰ ਲਈ ਸੀ। ਭਗਤ ਨਾਮਦੇਵ ਤੇ ਤ੍ਰਿਲੋਚਨ ਦੀ ਬਾਣੀ ਇਤਿਹਾਸਕ ਪਹਿਲੂ ਤੋਂ ਬੜੀ ਮਹੱਤਵਪੂਰਨ ਹੈ ਕਿਉਂਕਿ ਇਨ੍ਹਾਂ ਭਗਤਾਂ ਨੇ ਆਪਣੇ ਸ਼ਬਦਾਂ ਵਿਚ ਆਪਣੇ ਜੀਵਨ ਦੀਆਂ ਅਨੇਕ ਘਟਨਾਵਾਂ ਵਲ ਇਸ਼ਾਰਾ ਕੀਤਾ ਹੈ।

ਪੰਡਾਰਪੁਰ ਤੋਂ ਗੁਰੂ ਨਾਨਕ ਦੇਵ ਅਹਿਮਦਨਗਰ ਗਏ ਜਿਥੇ ਗੁਰੂ ਸਾਹਿਬ ਦੀ ਚਰਨਪਾਦਕਾ ਦੇ ਚਿੰਨ੍ਹ ਤੇ ਸਥਾਨ ਹਨ। ਇਥੋਂ ਨਾਸਿਕ ਹੁੰਦੇ ਹੋਏ ਪ੍ਰਸਿਧ ਇਤਿਹਾਸਕ ਸਥਾਨ ਤ੍ਰਿਅੰਬਕ ਪਹੁੰਚੇ। ਤ੍ਰਿਅੰਬਕ ਉਹ ਅਸਥਾਨ ਹੈ ਜਿਥੋਂ ਗੁਦਾਵਰੀ ਦਰਿਆ ਨਿਕਲਦਾ ਹੈ। ਇਸ ਬਾਰੇ ਕਈ ਹਿੰਦੂ ਪੌਰਾਣਿਕ ਕਥਾਵਾਂ ਬਣੀਆਂ ਹੋਈਆਂ ਹਨ। ਆਖਿਆ ਜਾਂਦਾ ਹੈ ਕਿ ਇਥੇ ਹੀ ਗੋਰਖਨਾਥ ਨੇ ਤਪੱਸਿਆ ਕੀਤੀ। ਇਥੇ ਇਕ ਗੁਫਾ ਨੂੰ ਅੱਜ ਵੀ ਗੋਰਖਨਾਥ ਦੀ ਗੁਫਾ ਮੰਨਿਆ ਜਾਂਦਾ ਹੈ। ਏਥੇ ਹੀ ਦੋ ਹੋਰ ਮਹਾਪੁਰਸ਼ਾਂ ਨੇ ਤਪ ਕੀਤਾ ਜਿਨ੍ਹਾਂ ਦਾ ਮਹਾਰਾਸ਼ਟਰ ਦੇ ਇਤਿਹਾਸ ਵਿਚ ਬੜਾ ਉੱਚਾ ਸਥਾਨ ਹੈ। ਏਥੇ ਹੀ ਗੋਰਖਨਾਥ ਦੇ ਚੇਲੇ ਗਹੀਨ ਨਾਥ ਤੇ ਉਸ ਦੇ ਚੇਲੇ ਨਵਿਰਤੀਨਾਥ ਨੇ ਘੋਰ ਤਪੱਸਿਆ ਤੇ ਸਾਧਨਾ ਕੀਤੀ। ਨਵਿਰਤੀਨਾਥ ਦਾ ਭਰਾ ਗਿਆਨ ਦੇਵ ਬੜਾ ਚੋਟੀ ਦਾ ਵਿਦਵਾਨ ਤੇ ਭਗਤ ਹੋਇਆ ਹੈ। ਗਿਆਨ ਦੇਵ ਭਗਤ ਨਾਮਦੇਵ ਦਾ ਗੁਰੂ ਹੋਇਆ ਹੈ ਜੋ ੧੯ ਸਾਲ ਦੀ ਉਮਰ ਵਿਚ ਰੈਣਸਬਾਈ ਕੀਰਤਨ ਕਰਦਾ ਕਰਦਾ ਚੜ੍ਹਾਈ ਕਰ ਗਿਆ ਸੀ। ਗਿਆਨ ਦੇਵ ਇਸ ਛੋਟੀ ਉਮਰ ਵਿਚ ਬੜੀਆਂ ਦਾਰਸ਼ਨਿਕ ਮਹੱਤਤਾ ਦੀਆਂ ਦੋ ਪੁਸਤਕਾਂ ਲਿਖ ਗਿਆ ਜਿਨ੍ਹਾਂ ਦੇ

ਨਾਮ ਹਨ ਗਿਆਨੇਸ੍ਵਰੀ ਤੇ ਅਮ੍ਰਿਤਾਨੁਭਵ। ਨਾਮਦੇਵ ਦੇ ਮਰਾਠੀ ਅਭੰਗਾਂ ਵਿਚ ਗਿਆਨਦੇਵ ਤੇ ਨਵਿਰਤੀਨਾਥ ਬਾਰੇ ਬੜਾ ਕੁਝ ਮਿਲਦਾ ਹੈ। ਨਾਮਦੇਵ ਵੀ ਇਸ ਅਸਥਾਨ ਤੇ ਆਇਆ ਅਤੇ ਇਸ ਦਾ ਜ਼ਿਕਰ ਉਹ ਆਪਣੀ ਤੀਰਥਾਵਲੀ ਨਾਮੇ ਲਿਖਤ ਵਿਚ ਕਰਦਾ ਹੈ। ਡਾਕਟਰ ਐਮ. ਐਸ. ਮੱਟੇ ਲਿਖਦਾ ਹੈ ਕਿ ਇਥੇ ਅਜੇ ਵੀ ਗੁਰੂ ਨਾਨਕ ਦੇਵ ਜੀ ਦੇ ਆਉਣ ਦੀ ਯਾਦ ਵਿਚ ਸਿੱਖ ਧਰਮਸਾਲਾ ਹੈ ਜਿਸ ਦਾ ਪ੍ਰਬੰਧ ਉਦਾਸੀਆਂ ਦੇ ਹੱਥ ਹੈ।''[੯]

## ਗੁਰੂ ਨਾਨਕ ਮਧ ਪ੍ਰਦੇਸ਼ ਤੇ ਰਾਜਸਥਾਨ ਵਿਚ :

ਨਾਸਿਕ ਤੋਂ ਗੁਰੂ ਨਾਨਕ ਮੱਧ ਪ੍ਰਦੇਸ਼ ਤੇ ਰਾਜਸਥਾਨ ਵਿਚ ਆਏ। ਬੁਰਹਾਨਪੁਰ ਹੁੰਦੇ ਹੋਏ ਉਹ ਸੇਵਾਨੀ ਪਹੁੰਚੇ ਜਿਸ ਦੇ ਨੇੜੇ ਕਿਸੇ ਸਮੇਂ ਰਾਜਾ ਅੰਬਰੀਕ ਦੀ ਰਾਜਧਾਨੀ ਰਾਮਟੇਕ ਹੈ। ਇਥੇ ਅਜੇ ਵੀ ਪੁਰਾਣੇ ਕਿਲੇ ਬਾਗ਼ ਤੇ ਤਾਲਾਬ ਨਜ਼ਰ ਆਉਂਦੇ ਹਨ। ਗਿਆਨੀ ਗਿਆਨ ਸਿੰਘ ਇਸ ਅਸਥਾਨ ਤੇ ੧੯੪੯ ਈ: ਵਿਚ ਗਏ। ਉਹ ਲਿਖਦੇ ਹਨ ਕਿ ਗੁਰੂ ਨਾਨਕ ਦੇਵ ਜੀ ਚਾਰ ਮਹੀਨੇ ਇਥੇ ਰਹੇ। ਇਥੋਂ ਦੇ ਲੋਕ ਬੜੇ ਕੱਟੜ ਬੁੱਤ ਪੂਜ ਸਨ। ਉਹ ਗਲ ਵਿਚ ਪੱਥਰ ਦੀਆਂ ਮੂਰਤੀਆਂ ਪਾਈ ਫਿਰਦੇ ਸਨ। ਗੁਰੂ ਸਾਹਿਬ ਨੇ ਬੁੱਤ ਪੂਜਾ ਦਾ ਖੰਡਨ ਕੀਤਾ ਅਤੇ ਨਿਰਗੁਣ ਭਗਤੀ ਦ੍ਰਿੜ੍ਹਾਈ।[੧੦] ਏਥੋਂ ਇਹ ਖੰਡਾਵਾ ਗਏ ਜਿਥੇ ਪ੍ਰਸਿਧ ਓਅੰਕਾਰੇਸ਼੍ਵਰ ਮੰਦਰ ਹੈ।

## ਓਅੰਕਾਰੇਸ਼੍ਵਰ ਵਿਚ ਓਅੰਕਾਰ ਬਾਣੀ ਦੀ ਰਚਨਾ :

ਖਾਂਡਵਾ ਤੋਂ ਪਤ ਕਿਲੋਮੀਟਰ ਇਕ ਅਸਥਾਨ ਹੈ ਮਾਨਧਾਤਾ। ਇਹ ਨਰਬਦਾ ਦਰਿਆ ਦੇ ਕਿਨਾਰੇ ਤੇ ਹੈ। ਇਸ ਅਸਥਾਨ ਬਾਰੇ ਪੌਰਾਣਿਕ ਕਥਾ ਹੈ ਕਿ ਇਹ ਸ਼ਿਵਾ ਦੇ ਸਰੀਰ ਤੋਂ ਉਤਪੰਨ ਹੋਇਆ ਹੈ। ਕਵੇਰੀ ਨਾਮੇ ਇਕ ਛੋਟੀ ਜਿਹੀ ਨਦੀ ਇਥੇ ਦਰਿਆ ਵਿਚੋਂ ਨਿਕਲਦੀ ਤੇ ਇਕ ਲੂਪ ਬਣਾ ਕੇ ਮੁੜ ਇਸ ਦਰਿਆ ਵਿਚ ਮਿਲ ਜਾਂਦੀ ਹੈ। ਇਉਂ ਇਸ ਨਦੀ ਦੇ ਵਲ੍ਹੇਟ ਨਾਲ ਇਕ ਛੋਟਾ ਜਿਹਾ ਜਜ਼ੀਰਾ (ਦੀਪ) ਬਣ ਗਿਆ ਹੈ। ਇਸ ਦੀਪ ਦੀ ਸ਼ਕਲ ''ਓਮ'' ਅੱਖਰ ਵਰਗੀ ਹੈ, ਇਸ ਲਈ ਇਸ ਦਾ ਨਾਮ ਓਅੰਕਾਰ ਪ੍ਰਸਿਧ ਹੋ ਗਿਆ। ਇਸ ਦੀਪ ਨੂੰ ਸ਼ਿਵਪੁਰੀ ਵੀ ਕਹਿੰਦੇ ਹਨ ਤੇ ਇਸ ਦੇ ਦੱਖਣ ਦੇ ਦਰਿਆ ਵਲ ਦੇ ਹਿੱਸਿਆਂ ਨੂੰ ਬ੍ਰਹਮਪੁਰੀ ਤੇ ਵਿਸ਼ਨੂੰਪੁਰੀ ਕਹਿੰਦੇ ਹਨ। ਇਉਂ ਓਅੰਕਾਰੇਸ਼੍ਵਰ ਨਾਲ ਬ੍ਰਹਮਾ, ਵਿਸ਼ਨੂੰ, ਸ਼ਿਵ ਸੰਬੰਧਤ ਹਨ। ''ਮਾਨਧਾਤਾ ਮੰਦਰ ਦਾ ਕੁਝ ਹਿੱਸਾ ਸ਼ਿਵਪੁਰੀ ਵਿਚ ਹੈ ਤੇ ਕੁਝ ਹਿੱਸਾ ਨਰਬਦਾ ਦਰਿਆ ਕਿਨਾਰੇ ਹੈ। ਘੋੜੇ ਦੇ ਖੁਰ ਵਾਂਗ ਬੜਾ ਸੁੰਦਰ ਚਿੜ੍ਹੀ ਸ਼ਿਵਪੁਰੀ ਦਾ ਨਜ਼ਾਰਾ ਪੱਥਰਾਂ ਤੇ ਚੱਟਾਨਾਂ ਵਿਚੋਂ ਘੜਿਆ ਦਿਸਦਾ ਹੈ। ਪੌਰਾਣਿਕ ਕਥਾ ਤੇ ਸਥਾਨਕ ਰਵਾਇਤ ਅਨੁਸਾਰ

ਇਥੇ ਚੱਕਰਵਰਤੀ ਰਾਜਾ ਮਾਨਧਾਤਾ ਨੇ ਸ਼ਿਵਲਿੰਗ ਸਥਾਪਤ ਕੀਤਾ ਸੀ ਜਿਸ ਕਾਰਨ ਸ਼ਹਿਰ ਦਾ ਨਾਮ ਵੀ ਮਾਨਧਾਤਾ ਪੈ ਗਿਆ। ਸ਼ਿਵਲਿੰਗ ਨੂੰ ਪਰਮੇਸ਼ਵਰ ਕਹਿੰਦੇ ਹਨ, ਅਤੇ ਭਾਰਤ ਦੇ ਬਾਰਾਂ ਮੁਤਬਰਕ ਸ਼ਿਵ-ਲਿਗਾਂ ਵਿਚੋਂ ਇਹ ਇਕ ਮੰਨਿਆ ਜਾਂਦਾ ਹੈ।''੧੧

ਗੁਰੂ ਨਾਨਕ ਦੇਵ ਜੀ ਨੂੰ ਇਹ ਦੇਖ ਕੇ ਹੈਰਾਨੀ ਹੋਈ ਕਿ ਭਾਰਤ ਦੇ ਬੜੇ ਸ੍ਰੇਸ਼ਟ ਦਾਰਸ਼ਨਿਕ ਸਿਧਾਂਤਾਂ ਨੂੰ ਸ਼ੈਵ ਮੱਤ ਦੇ ਪੁਜਾਰੀਆਂ ਨੇ ਬੁੱਤ ਪੂਜਾ ਦਾ ਰੂਪ ਦੇ ਦਿਤਾ ਹੈ, ਅਤੇ ਉਸ ਬਾਰੇ ਐਸੀਆਂ ਮਿਥਿਹਾਸਕ ਕਹਾਣੀਆਂ ਘੜ ਲਈਆਂ ਹਨ ਕਿ ਉਪਨਿਸ਼ਦਾਂ ਦੇ ਅਸਲੀ ਦਾਰਸ਼ਨਿਕ ਸਿਧਾਂਤ ਅਲੋਪ ਹੋ ਗਏ ਹਨ। ਉਨ੍ਹਾਂ ਨੇ ਇਥੋਂ ਦੇ ਪੰਡਤਾ ਤੇ ਪੁਜਾਰੀਆਂ ਪ੍ਰਤੀ ਆਪਣੇ ਸਿਧਾਂਤ ਪ੍ਰਗਟਾਣ ਲਈ ਆਪਣੀ ਪ੍ਰਸਿਧ ਰਚਨਾ 'ਓਅੰਕਾਰ' ਰਾਗ ਰਾਮਕਲੀ ਦੱਖਣੀ ਵਿਚ ਰਚੀ। ਕਿਉਂਕਿ ਇਸ ਸਾਰੇ ਇਤਿਹਾਸਕ ਅਸਥਾਨ ਦੀ ਸ਼ਕਲ ''ਓਮ'' ਅਖਰ ਵਰਗੀ ਹੈ ਉਨ੍ਹਾਂ ਨੇ ਆਪਣੀ ਰਚਨਾ ਓਅੰਕਾਰ ਦੀ ਸੁਧ ਵਿਆਖਿਆ ਤੋਂ ਸ਼ੁਰੂ ਕੀਤੀ :

ਓਅੰਕਾਰਿ ਬ੍ਰਹਮਾ ਉਤਪਤਿ ॥
ਓਅੰਕਾਰਿ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ ॥
ਓਅੰਕਾਰਿ ਬੇਦ ਨਿਰਮਏ ॥
ਓਅੰਕਾਰਿ ਸਬਦਿ ਉਧਰੇ ॥
ਓਅੰਕਾਰਿ ਗੁਰਮੁਖ ਤਰੇ ॥
ਓਨਮ ਅੱਖਰ ਸੁਣਹੁ ਬੀਚਾਰੁ ॥
ਓਨਮ ਅੱਖਰ ਤ੍ਰਿਭਵਨ ਸਾਰੁ।

ਜਾਪਦਾ ਹੈ ਕਿ ਇਹ ਵਿਚਾਰ ਓਅੰਕਾਰੇਸ਼ੁਰ ਦੇ ਪੰਡਤ ਨਾਲ ਹੋਈ। ਇਸ ਦਾ ਪਹਿਲਾ ਸਲੋਕ ਕਿਸੇ ਵੇਦਾਂ ਸ਼ਾਸਤ੍ਰਾਂ ਦੇ ਗਿਆਨ ਮਤੇ ਪੰਡਤ ਨੂੰ ਸੰਬੋਧਨ ਕੀਤਾ ਹੈ :

ਸੁਣਿ ਪਾਂਡੇ ਕਿਆ ਲਿਖਹੁ ਜੰਜਾਲਾ ॥
ਲਿਖ ਰਾਮ ਨਾਮ ਗੁਰਮੁਖਿ ਗੋਪਾਲਾ ॥

ਗੁਰੂ ਸਾਹਿਬ ਨੇ ਦਸਿਆ ਕਿ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਸਭ ਉਸ ਨਿਰੰਕਾਰ ਦੇ ਸਾਜੇ ਹੋਏ ਹਨ, ਅਤੇ ਉਹ ਸਭ ਨਿਰੰਕਾਰ ਦੀ ਧੁਨ ਵਿਚੋਂ ਉਪਜੇ ਹਨ। ਉਨ੍ਹਾਂ ਨੂੰ ਪਰਮੇਸ਼ਰ ਜਾਂ ਕਰਤਾ ਮੰਨਣਾ ਗਲਤੀ ਹੈ। ਗੁਰੂ ਜੀ ਨੇ ''ਤੀਨ ਭਵਨ ਮਹਿ ਏਕੋ ਜੋਤੀ'' (੨) ਦਾ ਸਿਧਾਂਤ ਪ੍ਰਗਟਾਇਆ। ਸ਼ਿਵਾ ਪ੍ਰਮਾਤਮਾ ਨਹੀਂ। ਉਸ ਦੀ ਸ੍ਰਿਸ਼ਟੀ ਵਿਚ ਅਨੇਕ ਬ੍ਰਹਮਾਂ ਤੇ ਸ਼ਿਵਾ ਹਨ, ਉਨ੍ਹਾਂ ਨੇ ਕਿਹਾ :

ਏਕ ਏਕੁ ਕਹੈ ਸਭ ਕੋਈ ਹਉਮੈ ਗਰਬੁ ਵਿਆਪੈ ॥
ਅੰਤਰ ਬਾਹਰਿ ਏਕੁ ਪਛਾਣੈ ਇਉ ਘਰ ਮਹਲੁ ਸਿਞਾਪੈ ॥
ਪ੍ਰਭ ਨੇੜੈ ਹਰਿ ਦੂਰਿ ਨਾ ਜਾਣਹੁ ਏਕੋ ਸ੍ਰਿਸਟਿ ਸਬਾਈ ॥
ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥ ੫ ॥

ਓਅੰਕਾਰ ੫ ।

ਪਰ ਨਾਲ ਹੀ ਉਨ੍ਹਾਂ ਦਸਿਆ ਕਿ ਰਸਮੀ ਤੇ ਆਪੂੰ ਬਣੇ ਕੱਚੇ ਗੁਰੂਆਂ ਰਾਹੀਂ ਮੁਕਤੀ ਨਹੀਂ ਹੋ ਸਕਦੀ "ਕੇਤੇ ਗੁਰ ਚੇਲੇ ਫੁਨਿ ਹੂਆ । ਕਾਚੇ ਗੁਰ ਤੇ ਮੁਕਤਿ ਨ ਹੂਆ ।" ਮੁਕਤੀ ਦਾ ਮਾਰਗ ਅੰਤ੍ਰੀਵ ਇਖਲਾਕੀ ਪਵਿੱਤ੍ਰਤਾ ਦੇ ਨਾਲ ਸੰਬੰਧਤ ਹੈ । "ਰਣ ਮੈ ਜੂਝੈ ਲੂਝੈ ਮਨੂਆ ਮਾਰ" ਦਾ ਸਿਧਾਂਤ ਉਨ੍ਹਾਂ ਨੇ ਦ੍ਰਿੜਾਇਆ । ਕੋਈ ਜੰਤ੍ਰ ਮੰਤ੍ਰ ਮੁਕਤੀ ਨਹੀਂ ਦੇ ਸਕਦੇ । ਕਾਮ ਕ੍ਰੋਧ ਉਤੇ ਕਾਬੂ ਪਾ ਕੇ ਸਾਧਨਾ ਦੇ ਮਾਰਗ ਉਤੇ ਕਦਮ ਰਖਿਆ ਜਾ ਸਕਦਾ ਹੈ :

ਕਾਮ ਕ੍ਰੋਧ ਕਾਇਆ ਕਉ ਗਾਲੈ ॥
ਜਿਉ ਕੰਚਨ ਸੋਹਾਗਾ ਢਾਲੈ ॥
ਕਸਿ ਕਸਵਟੀ ਸਹੈ ਸੁ ਤਾਉ ॥
ਨਦਰਿ ਸਰਾਫ ਵੰਨੀ ਸਚੜਾਉ ॥

ਓਅੰਕਾਰ : ੧੯ ।

ਮਹਿਮਾਂ ਪ੍ਰਕਾਸ਼ ਦਾ ਲੇਖਕ ਲਿਖਦਾ ਹੈ, "ਜਬ ਇਨ ਅੱਖਰੋਂ ਕਾ ਬਿਚਾਰ ਸ੍ਰੀ ਗੁਰੂ ਬਾਬੇ ਜੀ ਕੇ ਮੁਖਾਰਬਿੰਦ ਸੇ ਪੰਡਤੋਂ ਨੇ ਸ੍ਰਵਨ ਕੀਆ ਤਬ ਗਦ ਗਦ ਹੋਇ ਕੇ ਬਹੁਤ ਪ੍ਰਸੰਨ ਭਏ ਅਰ ਚਰਨੋਂ, ਪਰ ਗਿਰ ਪਏ, ਅਰ ਬੇਨਤੀ ਲਗੇ ਕਰਣੇ, "ਤੁਮਾਰੇ ਦਰਸ਼ਨ ਕਾ ਸਦਕਾ ਕਿਰਤਾਰਥ ਭਏ ਹੈ । ਅਬ ਹਮਾਰੇ, ਪਰ ਕਿਰਪਾ ਕਰ ਕੇ ਭਗਤ ਦਾਨ ਕਰੋ ।" ਤਬ ਬਾਬਾ ਜੀ ਦਇਆਲ ਭਏ, ਭਗਤ ਦਾਨ ਕੀਆ ਅਰੁ ਕ੍ਰਿਤਾਰਥ ਭਏ ਅਰ ਭਜਨ ਲਾਗੇ ਕਰਨ । ਤਬ ਗੁਰੂ ਬਾਬਾ ਨਾਨਕ ਜੀ ਬ੍ਰਾਹਮਣਾਂ ਸੇ ਬਿਦਾ ਭਏ ।"

## ਮਰਦਾਨੇ ਦੀ ਆਤਮਕ ਭੁੱਖ ਗੁਆਈ : ਗਿਆਨ-ਜੋਤਿ ਦੀ ਦਾਤ :

ਰਾਜਸਥਾਨ ਵਿਚ ਜੋ ਅੱਜ ਵੀ ਸਫਰ ਕਰਦਾ ਹੈ ਉਹ ਭੁੱਖ ਪਿਆਸ ਦੀ ਮੁਸੀਬਤ ਤੋਂ ਨਹੀਂ ਬਚ ਸਕਦਾ । ਗੁਰੂ ਸਾਹਿਬ ਦੇ ਵਕਤ ਜਦ ਨਾ ਸੜਕਾਂ ਚੰਗੀਆਂ ਸਨ, ਨਾ ਰਸਤੇ ਵਿਚ ਸਰਾਵਾਂ ਤਾਂ ਰਾਜਸਥਾਨ ਜਿਹੇ ਇਲਾਕੇ ਵਿਚ ਮੁਸਾਫਰਾਂ ਨੂੰ ਬੜੀ ਤਕਲੀਫ ਹੁੰਦੀ ਸੀ । ਮਰਦਾਨਾ ਜਦ ਇਸ ਸਫਰ ਵਿਚ ਵਿਆਕੁਲ ਹੋਇਆ ਤਾਂ ਗੁਰੂ ਨਾਨਕ ਦੇਵ ਜੀ ਨੇ ਆਖਿਆ, "ਮਰਦਾਨਿਆ ! ਸਬਦੁ ਚਿਤਿ ਕਰਿ, ਰਬਾਬ ਵਜਾਇ ।" ਮਰਦਾਨੇ ਆਖਿਆ, "ਭੁੱਖ ਨਾਲ ਮੇਰਾ ਘਟਿ ਮਿਲ ਗਇਆ ਹੈ, ਰਬਾਬ ਵਜਾਇ ਨਹੀਂ ਸਕਦਾ ।"

ਤਾਂ ਬਾਬੇ ਆਖਿਆ, "ਚਲੁ, ਕਿਤੇ ਵਸਦੀ ਜਾਈਐ।" ਤਾਂ ਮਰਦਾਨੇ ਆਖਿਆ, "ਜੀ, ਮੈਂ ਵਸਦੀ ਵੀ ਨਹੀਂ ਜਾਇ ਸਕਦਾ, ਹੁਣ ਮਰਦਾ ਹਾਂ।" ਤਾਂ ਬਾਬੇ ਆਖਿਆ, "ਅਸੀਂ ਤੈਨੂੰ ਮਰਣ ਨਹੀਂ ਦੇਂਦੇ। ਤੂੰ ਹੁਸਿਆਰ ਹੋਹਿ। ਜਾਹਿ ਇਸੁ ਰੁਖ ਦੇ ਫਲੁ ਖਾਹ ਰਜ ਕੇ, ਪਰ ਪਲੇ ਬੰਨੀ ਨਾਹੀ।"

ਮਰਦਾਨਾ ਜਾਇ ਲਗਾ ਫਲ ਖਾਵਣ। ਫਲਾਂ ਦਾ ਸਵਾਦੁ ਅਜਿਹਾ ਲਗੋਸੁ ਜੋ ਅਖੇ ਸਭੇ ਖਾਇ ਲਈ, ਫਿਰ ਹਥਿ ਆਵਨੁ ਕੇ ਨਾ ਆਵਨੁ। ਫਲੁ ਰਜ ਕੇ ਖਾਧਿਆਸੁ ਅਤੇ ਪਲੇ ਵੀ ਬੰਨ੍ਹ ਲਇਆਸ। ਅਗੈ ਜਾਇ ਕੈ ਵੀ ਭੁੱਖ ਲਗੀਅਸੁ ਤਾ ਲਗਾ ਉਹ ਫਲੁ ਖਾਣੁ। ਮੁਹੁ ਪਾਇਆ ਸੁ ਢਹਿ ਪਇਆ। ਤਾਂ ਬਾਬੇ ਆਖਿਆ, "ਕਿਆ ਹੋਇਆ ਵੇ ਮਰਦਾਨਿਆ।" ਮਰਦਾਨੇ ਆਖਿਆ, "ਜੀ ਤੁਧ ਆਗਿਆ ਕੀਤੀ ਸੀ ਜ ਫਲੁ ਖਾਹਿ ਰਜ ਕੇ, ਪਰ ਪਲੇ ਬੰਨ੍ਹ ਨਾਹੀ। ਮੈ ਪਲੇ ਵੀ ਬੰਨ੍ਹ ਲਏ ਆਹੇ, ਮਤ ਫਿਰ ਹਥਿ ਨਾ ਆਵਨਿ। ਸੋ ਮੁਹ ਵਲੁ ਆਏ ਸੁ। ਮੇਰਾ ਇਹ ਹਵਾਲ ਹੋਇਆ।" ਤਾਂ ਬਾਬਾ ਬੋਲਿਆ, "ਮਰਦਾਨਿਆ ਬੁਰਾ ਕੀਤੋ। ਏਹੁ ਬਿਖ ਫਲੁ ਆਹੇ, ਪਰ ਵਚਨ ਕਰਿ ਕੇ ਅੰਮ੍ਰਿਤ ਹੋਏ ਆਹੇ।" ਬਾਬੇ ਪੈਰ ਮਥੇ ਉਪਰੁ ਰਖਿਆ, ਸੁ ਮਰਦਾਨਾ ਚੰਗਾ-ਭਲਾ ਹੋਇ ਗਇਆ।

ਮਰਦਾਨੇ ਆਖਿਆ, "ਸੁਹਾਨ, ਤੇਰੀ ਭਗਤ ਨੂੰ ਸੁਹਾਣ ਤੇਰੀ ਕਮਾਈ ਨੂੰ। ਅਸੀਂ ਡੂਮ ਮੰਗ ਖਾਨ ਵਾਲੇ। ਮੰਗ ਪਿੰਡ ਖਾਧਾ ਲੋੜਹਿ, ਪੀਤਾ ਲੋੜਹਿ। ਤੂੰ ਅਤੀਤ ਪੁਰਖ ਖਾਹਿ ਨਾਹੀ, ਪੀਵੇ ਨਾਹੀ, ਵਸਦੀ ਵੜੇ ਨਾਹੀ, ਹਉਂ ਕਿਉਂ ਕਰਿ ਤੇਰੇ ਨਾਲ ਫਿਰਹਾ ਅਤੇ ਤੇਰੇ ਨਾਲ ਕਿਉਂ ਕਰਿ ਰਹਾ; ਮੇਰੀ ਵਿਦਾ ਕਰੁ। ਬਾਬੇ ਆਖਿਆ ਮਰਦਾਨਿਆ। ਤੁਧ ਉਪਰਿ ਮੇਰੀ ਖੁਸੀ ਹੈ। ਤੂੰ ਕਿਉਂ ਵਿਦਾ ਮੰਗਦਾ ਹੈ ਮੈਥਾਵਹੁ।" ਤਬ ਮਰਦਾਨੇ ਆਖਿਆ, "ਸੁਹਾਣ ਤੇਰੀ ਖੁਸੀ ਨੂੰ ਪਰੁ ਮੇਰੀ ਵਿਦਾ ਕਰਿ, ਹਉਂ ਆਪਣੇ ਘਰ ਜਾਵਾਂ।" ਤਬ ਬਾਬੇ ਆਖਿਆ, "ਮਰਦਾਨਿਆ। ਕਿਵੇਂ ਰਹੇਂ ਭੀ ?" ਤਾਂ ਮਰਦਾਨੇ ਆਖਿਆ, ਹਉਂ ਤਾਂ ਰਹਾਂ ਜੇ ਮੇਰੀ ਭੁੱਖ ਗਵਾਵਹਿ, ਜੋ ਤੇਰਾ ਅਹਾਰੁ ਹੋਵੈ, ਸੋ ਮੇਰਾ ਆਹਾਰ ਕਰੇਂਹਿ। ਜੋ ਤੂੰ ਏਹਾ ਕੰਮ ਕਰਹਿ ਤਾਂ ਤੇਰੇ ਨਾਲਿ ਰਹਾਂ। ਜੇ ਏਹੁ ਬਚਨ ਕਰਹਿ, ਜੋ ਮੇਰੇ ਕਰਮ ਭੀ ਨਾ ਬੀਚਾਰਹਿ ਤਾਂ ਹਉ ਤੇਰੇ ਨਾਲ ਰਹਾਂ, ਜੇ ਇਹ ਤੂੰ ਕੰਮੁ ਕਰੇ ਨਾਹੀ ਤਾਂ ਮੈਨੂੰ ਵਿਦਾ ਕਰ। ਤਬਿ ਗੁਰੂ ਬਾਬੇ ਆਖਿਆ, 'ਜਾਹਿ ਵੇ ਮਰਦਾਨਿਆ, ਤੂੰ ਦੀਨ ਦੁਨੀਆਂ ਨਿਹਾਲ ਹੋਆ"। ਤਬ ਮਰਦਾਨਾ ਉਭਰਿ ਪੈਰੀ ਪਇਆ, ਗੁਰੂ ਬਾਬੇ ਇਤਨੀਆਂ ਵਸਤੂ ਦਿਤੀਆਂ, ਮੱਥਾ ਚੁਕਦਿਆਂ ਨਾਲ ਅਗਮ ਨਿਗਮ ਕੀ ਸੋਝੀ ਹੋਇ ਆਈ, ਤੇ ਮਰਦਾਨਾ ਬਾਬੇ ਨਾਲ ਲਗਾ ਫਿਰਨ।"੧੨

ਮਰਦਾਨੇ ਨੂੰ ਇਸ ਘੋਰ ਦੁਖ ਸਮੇਂ ਪਹਿਲੀ ਵੇਰ ਅਹਿਸਾਸ ਹੋਇਆ ਕਿ ਉਹ ਹਮੇਸ਼ਾਂ ਸਰੀਰਕ ਭੁੱਖ ਨੂੰ ਦੂਰ ਕਰਨ ਦੀਆਂ ਮੰਗਾਂ ਮੰਗਦਾ ਰਿਹਾ ਹੈ, ਪਰ ਜਿਹੜੀ

ਆਤਮਕ ਤ੍ਰਿਪਤੀ, ਗੁਰੂ ਨਾਨਕ ਵਿਚ ਅੱਠੇ ਪਹਿਰ ਰਹਿੰਦੀ ਹੈ, ਉਹ ਉਸ ਨੇ ਨਾ ਮੰਗੀ ਤੇ ਨਾ ਗੁਰੂ ਜੀ ਨੇ ਦਿਤੀ। ਅੱਜ ਉਸ ਦੇ ਅੰਦਰ ਸਚੀ ਭੁੱਖ ਵੀ ਜਾਗੀ। ਉਸ ਨੂੰ ਅਨੁਭਵੀ ਤ੍ਰਿਪਤੀ ਦੀ ਦਾਤ ਮਿਲੀ ਜੋ ਕਿਰਪਾਲੂ ਸਤਿਗੁਰੂ ਨੇ ਬੜੇ ਖੁਲ੍ਹੇ ਦਿਲ ਨਾਲ ਦਿਤੀ। ਮਰਦਾਨੇ ਨੂੰ ਅਗਮ ਨਿਗਮ ਦੀ ਸੋਝੀ ਹੋਈ।

## ਉਜੈਨ, ਧੁਆਨ ਤੇ ਅਜਮੇਰ ਵਿਖੇ :

ਰਾਜਸਥਾਨ ਵਿਚ ਟਾਂਕ ਦੇ ਇਲਾਕੇ ਵਿਚ ਧੁਆਨ ਪਿੰਡ ਹੈ ਜੋ ਦਿਉਲੀ ਤੋਂ ਵੀਹ ਕੁ ਮੀਲ ਹੈ। ਗੁਰੂ ਸਾਹਿਬ ਇਸ ਅਸਥਾਨ ਤੇ ਉਚੇਚਾ ਇਸ ਲਈ ਗਏ ਕਿ ਭਗਤ ਧੰਨਾ ਦਾ ਤਪ ਅਸਥਾਨ ਸੀ ਅਤੇ ਧੰਨੇ ਦੇ ਉਤਰਾਧਿਕਾਰੀ ਅਜੇ ਵੀ ਓਥੇ ਉਸ ਦੀ ਬਾਣੀ ਸੰਭਾਲ ਕੇ ਨਿਰਗੁਣ ਭਗਤੀ ਦਾ ਪ੍ਰਚਾਰ ਕਰਦੇ ਸਨ। ਇਥੋਂ ਹੀ ਗੁਰੂ ਜੀ ਨੇ ਧੰਨੇ ਭਗਤ ਦੇ ਕੁਝ ਸ਼ਬਦ ਇਕਤ੍ਰ ਕੀਤੇ ਜੋ ਪਿਛੋਂ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਚਾੜ੍ਹੇ।

ਜਨਮ ਸਾਖੀ ਮਿਹਰਬਾਨ ਵਿਚ ਲਿਖਿਆ ਹੈ ਕਿ ਗੁਰੂ ਜੀ ਉਜੈਨ ਭੀ ਠਹਿਰੇ ਇਥੇ ਭਰਥਰੀ ਸੰਪਰਦਾ ਦੇ ਬੈਰਾਗੀ ਜੋਗੀ ਤੇ ਕੁਝ ਵੈਸ਼ਨਵ ਗੁਰੂ ਜੀ ਨੂੰ ਮਿਲੇ। ਕਤਕ ਪੂਰਨਮਾਸ਼ੀ ਵਾਲੇ ਦਿਨ ਗੁਰੂ ਜੀ ਏਥੇ ਪਹੁੰਚੇ। ਇਥੇ ਕੱਤਕ ਪੂਰਨਮਾਸ਼ੀ ਬੜਾ ਮੁਤਬੱਰਕ ਦਿਹਾੜਾ ਮੰਨਿਆ ਜਾਂਦਾ ਸੀ ਅਤੇ ਅਵੰਤਿਕਾ ਤਿਉਹਾਰ ਮਨਾਣ ਲਈ ਏਥੇ ਯਾਤ੍ਰੀ ਇਕੱਠੇ ਹੁੰਦੇ ਸਨ। ਇਸ ਦਿਹਾੜੇ ਦੀਵੇ ਬਾਲ ਕੇ ਦਰਿਆ ਵਿਚ ਤਾਰਦੇ ਸਨ। ਗੁਰੂ ਨਾਨਕ ਨੇ ਆਖਿਆ ਕਿ ਇਨ੍ਹਾਂ ਦੀਵਿਆਂ ਨਾਲ ਤੁਹਾਨੂੰ ਮੌਤ ਉਪਰੰਤ ਰੋਸ਼ਨੀ ਨਹੀਂ ਮਿਲਣੀ। ਉਨ੍ਹਾਂ ਨੇ ਇਕ ਸ਼ਬਦ ਦੀ ਗੂੰਜਦੀ ਸੁਰ ਨਾਲ ਉਨ੍ਹਾਂ ਦੀ ਆਤਮਾ ਨੂੰ ਟੁੰਬ ਕੇ ਆਖਿਆ, "ਕਿ ਆਪਣੇ ਅਗਿਆਨ ਅੰਧੇਰ ਨਾਲ ਘਿਰੇ ਹਿਰਦੇ ਵਿਚ ਨਾਮ ਦਾ ਤੇ ਪ੍ਰਭੂ ਦੇ ਸਚੇ ਪ੍ਰੇਮ ਦਾ ਦੀਵਾ ਜਗਾਓ। ਤੁਹਾਨੂੰ ਲੋਕ ਪ੍ਰਲੋਕ ਵਿਚ ਚਾਨਣਾ ਦਿਸੇਗਾ। ਉਜੈਨ ਕਿਸੇ ਸਮੇਂ ਰਾਜਾ ਵਿਕ੍ਰਮਾਦਿਤ ਦੀ ਰਾਜਧਾਨੀ ਹੁੰਦੀ ਸੀ। ਇਥੇ ਵੀ ਮਹਾਕਾਲਿਕਾ ਮੰਦਰ ਵਿਚ ਸ਼ਿਵ ਲਿੰਗ ਸੀ ਜੋ ੧੨੩੧ ਈ: ਵਿਚ ਮੁਸਲਮਾਨ ਬਾਦਸ਼ਾਹ ਦਿੱਲੀ ਲੈ ਗਿਆ ਸੀ। ਭਰਥਰੀ ਸੰਪਰਦਾ ਦੇ ਵੈਰਾਗੀਆਂ ਨੂੰ ਗੁਰੂ ਸਾਹਿਬ ਨੇ ਇਹ ਉਪਦੇਸ਼ ਦਿਤਾ :

ਸੋ ਬੈਰਾਗੀ ਜਿ ਉਲਟੇ ਬ੍ਰਹਮ ॥  
ਗਗਨ ਮੰਡਲ ਮਹਿ ਰੋਪੈ ਥੰਮ ॥  
ਅਹਿਨਿਸਿ ਅੰਤਰਿ ਰਹੈ ਧਿਆਨਿ ॥  
ਤੇ ਬੈਰਾਗੀ ਸਤ ਸਮਾਨਿ ॥

ਮ: ੧ : ਵਾਰ ਰਾਮਕਲੀ ੯੫੩।

ਸਾਰੇ ਜੋਗੀ ਗੁਰੂ ਸਾਹਿਬ ਤੋਂ ਬੜੇ ਪ੍ਰਭਾਵਤ ਹੋਏ। ਉਨ੍ਹਾਂ ਨੇ ਹਰ ਸੰਪਰਦਾ ਦੇ ਪੁਜਾਰੀਆਂ ਤੇ ਪੰਡਤਾਂ ਨੂੰ ਐਸਾ ਉਪਦੇਸ਼ ਦਿਤਾ ਕਿ ਉਨ੍ਹਾਂ ਦੇ ਦਸੇ ਮਾਰਗ ਦੇ ਕਾਇਲ ਹੋ ਗਏ। ਇਥੇ ਵੀ ਗੁਰੂ ਜੀ ਨੇ ਧਰਮਸਾਲ ਬਧੀ।

ਏਥੋਂ ਗੁਰੂ ਸਾਹਿਬ ਅਜਮੇਰ ਗਏ। ਅਜਮੇਰ ਦੇ ਬਾਹਰਵਾਰ ਇਕ ਪੁਸ਼ਕਰ ਤਾਲਾਬ ਸੀ। ਲੋਕ ਇਥੇ ਇਸ਼ਨਾਨ ਕਰਕੇ ਆਪਣੇ ਪਾਪ ਧੋਣ ਆਉਂਦੇ ਸਨ। ਸ਼ਹਿਰ ਤੋਂ ਪੰਜ ਮੀਲ ਬਾਹਰ ਇਸ ਤਾਲਾਬ ਨੂੰ ਸਤਾਂ ਦੀਪਾਂ ਵਿਚੋਂ ਇਕ ਦੀਪ ਸਮਝਦੇ ਸਨ। ਗੁਰੂ ਨਾਨਕ ਨੇ ਆਖਿਆ ਕਿ ਬਾਹਰੋਂ ਨ੍ਹਾਤਿਆਂ ਅੰਦਰ ਦੀ ਮੈਲ ਨਹੀਂ ਧੋਤੀ ਜਾਂਦੀ। ਜਿਥੇ ਉਹ ਬਾਹਰਲਾ ਇਸ਼ਨਾਨ ਕਰਦੇ ਹਨ ਉਥੇ ਉਨ੍ਹਾਂ ਲਈ ਪਰਮਾਤਮਾਂ ਦੇ ਸਿਮਰਨ ਤੇ ਯਾਦ ਰਾਹੀਂ ਅੰਤ੍ਰੀਵ ਸਿਮਰਨ ਵੀ ਬੜਾ ਜ਼ਰੂਰੀ ਹੈ। ਪੁਸ਼ਕਰ ਤਾਲਾਬ ਦੇ ਮੇਲੇ ਉਤੇ ਗੁਰੂ ਸਾਹਿਬ ਦੀ ਇਤਨੀ ਸ਼ੋਭਾ ਹੋਈ ਕਿ ਅਜਮੇਰ ਦੇ ਸੂਫੀ ਵੀ ਘਬਰਾ ਗਏ ਕਿ ਮਤਾਂ ਇਹ ਫ਼ਕੀਰ ਉਨ੍ਹਾਂ ਦੀ ਪੀਰੀ ਦੇ ਪ੍ਰਭਾਵ ਵਿਚ ਵਿਘਨ ਨਾ ਪਾਵੇ।

ਚਿਸ਼ਤੀ ਸਿਲਸਿਲੇ ਦੇ ਪ੍ਰਸਿਧ ਸੂਫੀ ਦਰਵੇਸ਼ ਖ੍ਵਾਜਾ ਮੁਅੱਈਉੱਦੀਨ ਚਿਸ਼ਤੀ ਨੇ ੧੧੯੦ ਈ: ਵਿਚ ਆਪਣੀ ਖ਼ਾਨਕਾਹ ਸਥਾਪਤ ਕੀਤੀ। ਇਹ ਬੜੇ ਜਪੀ ਤਪੀ ਤੇ ਕਰਣੀ ਵਾਲੇ ਦਰਵੇਸ਼ ਸਨ। ਖ਼ੁਆਜਾ ਬਖ਼ਤਿਆਰ ਕਾਕੀ ਤੇ ਸ਼ੇਖ ਫ਼ਰੀਦ ਇਨ੍ਹਾਂ ਦੇ ਹੀ ਚੇਲੇ ਤੇ ਉਤਰਾਧਿਕਾਰੀ ਸਨ। ਖ੍ਵਾਜਾ ਮੁਅੱਈਉੱਦੀਨ ਜੀ ਦੇ ਪਾਕਪਟਨ ਦੇ ਸ਼ੇਖ ਫਰੀਦ ਨਾਲ ਪਹਿਲਾਂ ਹੀ ਬੜੇ ਡੂੰਘੇ ਸੰਬੰਧ ਪੈਦਾ ਹੋ ਚੁਕੇ ਸਨ।[੧੨] ਗੁਰੂ ਨਾਨਕ ਦੇਵ ਦੇ ਸਮੇਂ ਦੇ ਅਜਮੇਰ ਦੇ ਸਜਾਦਾਨਸ਼ੀਨ ਦਾ ਪਤਾ ਨਹੀਂ, ਪਰ ਏਥੋਂ ਦੇ ਸਾਰੇ ਸੂਫੀਆਂ ਨੂੰ ਫ਼ਿਕਰ ਪੈ ਗਿਆ ਮਤਾਂ ਗੁਰੂ ਨਾਨਕ ਆਪਣੀ ਕਰਣੀ ਕਮਾਲ ਨਾਲ ਉਨ੍ਹਾਂ ਦਾ ਪ੍ਰਭਾਵ ਨਾ ਜ਼ਾਇਆ ਕਰ ਦੇਣ। ਉਹ ਇਕੱਠੇ ਹੋ ਕੇ ਗੁਰੂ ਨਾਨਕ ਪਾਸ ਆਏ ਅਤੇ ਉਨ੍ਹਾਂ ਨੂੰ ਇਸ ਢੰਗ ਨਾਲ ਵੰਗਾਰਿਆ ਜਿਸ ਤੋਂ ਉਨ੍ਹਾਂ ਦਾ ਖ਼ਿਆਲ ਸੀ ਕਿ ਗੁਰੂ ਸਾਹਿਬ ਡਰ ਕੇ ਚਲੇ ਜਾਣਗੇ। ਪਰ ਗੁਰੂ ਸਾਹਿਬ ਐਸੀਆਂ ਦਾਅਵੇ ਭਰੀਆਂ ਗੱਲਾਂ ਤੋਂ ਕਦ ਡਰਨ ਵਾਲੇ ਸਨ। ਗਿਆਨੀ ਗਿਆਨ ਸਿੰਘ ਇਨ੍ਹਾਂ ਸੂਫੀਆਂ ਦੇ ਨਾਮ ਸ਼ੱਮਸਉੱਦੀਨ ਤੇ ਅਲਾਉੱਦੀਨ ਲਿਖਦਾ ਹੈ। ਗੁਰੂ ਸਾਹਿਬ ਨੇ ਇਨ੍ਹਾਂ ਪ੍ਰਤੀ ਇਹ ਸ਼ਬਦ ਉਚਾਰਿਆ :

ਬੋਲਹਿ ਕੂੜ ਪਤਿਆਵੈ ਲੋਇ ॥
ਲੋਕ ਪਤੀਣੇ ਕਛੂ ਨਾ ਹੋਇ ॥
ਪਾਖੰਡ ਕਰ ਕਰ ਜਨਮ ਗਵਾਇਆ ॥
ਜਮਦਰ ਬਧੇ ਚੋਟਾ ਖਾਏ ॥

ਇਸ ਦੇ ਅਰਥ ਜਦ ਗੁਰੂ ਸਾਹਿਬ ਨੇ ਦਸੇ ਤਾਂ ਸੂਫੀ ਗੁੱਸੇ ਵਿਚ ਭੜਕ ਉਠੇ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਇਸ ਰਵੱਈਏ ਤੋਂ ਸ਼ਰਮਿੰਦਾ ਕਰਨ ਲਈ ਆਖਿਆ :

ਨਫਸ ਸ਼ੈਤਾਨ, ਗੁੱਸਾ ਹਰਾਮ ॥
ਕੱਚ ਦੁਨੀਆਂ, ਸੱਚ ਦਰਵੇਸ਼ ॥
ਅਦਲ ਬਾਦਸ਼ਾਹ ਫ਼ਜ਼ਲ ਫ਼ਕੀਰਾਨ ॥
ਮੰਜ਼ਲ ਮੁਸਾਫ਼ਰਾਂਨ, ਰਾਜ਼ਲ ਕਾਫਰਾਂਨ ॥
ਮਿਹਰ ਪੀਰਾਂ ਸਿਹਰ ਕੀਰਾ ॥
ਫ਼ਕੀਰੀ ਸਬੂਰੀ ਨਾ ਸਬੂਰੀ ਤਾਂ ਮਕਰ ॥

ਇਹ ਸੁਣ ਕੇ ਉਨ੍ਹਾਂ ਨੂੰ ਆਪਣੇ ਪੀਰ ਦੇ ਸਬਰ ਸੰਤੋਖ ਦਾ ਸਬਕ ਯਾਦ ਆਇਆ। ਉਨ੍ਹਾਂ ਨੇ ਖਿਮਾ ਮੰਗੀ ਅਤੇ ਗੁਰੂ ਸਾਹਿਬ ਦੇ ਚਰਨੀਂ ਲਗੇ। ਜਦ ਗੁਰੂ ਸਾਹਿਬ ਨਾਲ ਗੰਭੀਰ ਵਿਚਾਰ ਹੋਈ ਤਾਂ ਉਹ ਇੰਝ ਮਹਿਸੂਸ ਕਰਨ ਲਗੇ ਕਿ ਉਨ੍ਹਾਂ ਪਾਸ ਸ਼ੇਖ਼ ਫ਼ਰੀਦ ਤੇ ਮੁਅੱਈਉੱਦੀਨ ਚਿਸ਼ਤੀ ਵਰਗਾ ਹੀ ਦਰਵੇਸ਼ ਆ ਗਿਆ ਹੈ। ਇਥੋਂ ਗੁਰੂ ਸਾਹਿਬ ਜੋਧਪੁਰ, ਜੈਪੁਰ ਤੇ ਬੀਕਾਨੇਰ ਗਏ। ਬੀਕਾਨੇਰ ਜੈਨੀਆਂ ਦਾ ਗੜ੍ਹ ਸੀ। ਉਥੋਂ ਦਾ ਜਗੀਰਦਾਰ ਇਨ੍ਹਾਂ ਜੈਨੀਆਂ ਦਾ ਚੇਲਾ ਸੀ। ਜੈਨੀ ਰੱਬ ਵਿਚ ਵਿਸ਼ਵਾਸ ਨਹੀਂ ਸੀ ਰਖਦੇ। ਗੁਰੂ ਸਾਹਿਬ ਇਨ੍ਹਾਂ ਦੀ ਨਾਸਤਕਤਾ, ਤੇ ਗੰਦੀ ਰਹਿਣੀ ਬਹਿਣੀ ਤੋਂ ਬੜੇ ਦੁਖੀ ਹੋਏ ਇਨ੍ਹਾਂ ਉਤੇ ਤਰਕ ਕਰਦਿਆਂ ਗੁਰੂ ਸਾਹਿਬ ਨੇ ਇਹ ਸ਼ਬਦ ਉਚਾਰਿਆ :

ਇਕਿ ਜੈਨੀ ਉਝੜ ਪਾਇ ਧੁਰਹੁ ਖੁਆਇਆ ॥
ਤਿਨ ਮੁਖਿ ਨਾਹੀ ਨਾਮੁ ਨ ਤੀਰਥਿ ਨ੍ਹਾਇਆ ॥
ਹਥੀ ਸਿਰ ਖੋਹਾਇ ਨ ਭਦੁ ਕਰਾਇਆ ॥
ਕੁਚਿਲ ਰਹਹਿ ਦਿਨੁ ਰਾਤਿ ਸਬਦੁ ਨ ਭਾਇਆ ॥
ਤਿਨ ਜਾਤਿ ਨ ਪਤਿ ਨ ਕਰਮੁ ਜਨਮੁ ਗਵਾਇਆ ॥
ਮਨਿ ਜੂਠੈ ਵੇਜਾਤਿ ਜੂਠਾ ਖਾਇਆ ॥
ਬਿਨੁ ਸਬਦੈ ਆਚਾਰੁ ਨ ਕਿਨਹੀ ਪਾਇਆ ॥
ਗੁਰਮੁਖਿ ਓਅੰਕਾਰਿ ਸਚਿ ਸਮਾਇਆ ॥

ਮ: ੧ : ਵਾਰ ਮਲਾਰ, ੧੨੮੫।

ਜੈਨੀਆਂ ਨੂੰ ਆਪਣੀ ਅਹਿੰਸਾ ਪਰਮੋ ਧਰਮਾ ਤੇ ਤਿਆਗ ਦਾ ਇਤਨਾ ਮਾਣ ਸੀ ਕਿ ਉਨ੍ਹਾਂ ਨੇ ਗੁਰੂ ਸਾਹਿਬ ਦੇ ਵਿਚਾਰਾਂ ਵਲ ਕੋਈ ਧਿਆਨ ਨਹੀਂ ਦਿਤਾ। ਉਨ੍ਹਾਂ ਦਾ ਗੁਰੂ ਸਾਹਿਬ ਨੇ ਉਨ੍ਹਾਂ ਦੀ ਕੁਚੀਲ ਜ਼ਿੰਦਗੀ ਵਲ ਧਿਆਨ ਦੁਆਇਆ। ਪਾਣੀ ਤੋਂ ਨਫ਼ਰਤ, ਸਫ਼ਾਈ ਤੋਂ ਨਫ਼ਰਤ, ਚੰਗੀਆਂ ਖਾਣ ਵਾਲੀਆਂ ਚੀਜ਼ਾਂ ਤੋਂ ਨਫ਼ਰਤ, ਇਨ੍ਹਾਂ ਚੀਜ਼ਾਂ ਨੂੰ ਉਹ ਧਰਮ ਆਖਦੇ ਸਨ :

ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥

ਭੇਡਾ ਵਾਂਗੀ ਸਿਰ ਖੋਹਾਇਨਿ ਭਰੀਅਨਿ ਹੱਥ ਸੁਆਹੀ ॥
ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ॥
ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ ॥
ਅਠਸਠਿ ਤੀਰਥ ਦੇਨਿ ਨ ਢੋਈ ਬ੍ਰਾਹਮਣ ਅੰਨੁ ਨ ਖਾਹੀ ॥
ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ ॥
ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ ॥
ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ ॥
ਨਾ ਓਇ ਜੋਗੀ ਨ ਓਇ ਜੰਗਮ ਨਾ ਓਇ ਕਾਜੀ ਮੁਲਾ ॥
ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ ॥
ਜੀਆ ਮਾਰਿ ਜੀਵਾਲੇ ਸੋਈ ਅਵਰ ਨ ਕੋਈ ਰਖੈ ॥
ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰ ਖੁਥੈ ॥ ਮਾਝ ਮ: ੧, ੧੫੦ ।

ਗੁਰੂ ਨਾਨਕ ਨੇ ਕਿਸੇ ਧਰਮ ਜਾਂ ਸੰਪਰਦਾ ਦੀ ਸਮਾਜਕ ਰਹਿਣੀ ਬਹਿਣੀ ਦਾ ਇਤਨੇ ਜ਼ਬਰਦਸਤੀ ਸ਼ਬਦਾਂ ਵਿਚ ਖੰਡਨ ਨਹੀਂ ਕੀਤਾ ਜਿਨਾ ਜੈਨੀਆਂ ਦਾ ਕੀਤਾ। ਉਨ੍ਹਾਂ ਦਾ ਮਨੋਰਥ ਉਨ੍ਹਾਂ ਨੂੰ ਸਾਫ਼ ਸੁਥਰੇ ਰਹਿਣ ਲਈ ਪ੍ਰੇਰਨ ਦਾ ਸੀ। ਉਨ੍ਹਾਂ ਦੇ ਸਿਧਾਂਤਾਂ ਦਾ ਖੰਡਨ ਨਹੀਂ ਕੀਤਾ। ਇਕ ਜੈਨੀ ਭਿਖੂ ਬੜਾ ਪ੍ਰਭਾਵਤ ਹੋਇਆ ਅਤੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਉਹ ਗੁਰੂ ਜੀ ਦੀ ਸਿੱਖਿਆ ਦੀਖਿਆ ਲੈਣ ਨੂੰ ਤਿਆਰ ਹੈ ਜੇ ਗੁਰੂ ਸਾਹਿਬ ਉਸ ਨੂੰ ਬਾਹਰੋਂ ਜੈਨੀਆਂ ਦਾ ਸਫੈਦ ਪਹਿਰਾਵਾ ਰਖਣ ਦੀ ਆਗਿਆ ਦੇਣ। ਉਸ ਨੇ ਇਸੇ ਪਹਿਰਾਵੇ ਵਿਚ ਰਹਿ ਕੇ ਗੁਰੂ ਘਰ ਦੀ ਸੰਗਤ ਲਈ ਧਰਮਸਾਲਾ ਬਣਾਈ ਅਤੇ ਬੜਾ ਪ੍ਰਚਾਰ ਕੀਤਾ।[੧੫]

## ਹਿਸਾਰ, ਸਰਸਾ ਤੇ ਸੰਗਰੂਰ ਵਿਖੇ :

ਰਾਜਸਥਾਨ ਤੋਂ ਪੰਜਾਬ ਵਾਪਸੀ ਤੇ ਗੁਰੂ ਨਾਨਕ ਦੇਵ ਰੋਹਤਕ, ਹਿਸਾਰ, ਸਰਸਾ, ਸੰਗਰੂਰ ਤੇ ਸੁਨਾਮ ਠਹਿਰੇ। ਇਨ੍ਹਾਂ ਥਾਵਾਂ ਤੇ ਸੂਫੀਆਂ ਦਾ ਵਧੇਰੇ ਜ਼ੋਰ ਸੀ। ਸ਼ੇਖ਼ ਫ਼ਰੀਦ ਨੇ ਇਸ ਇਲਾਕੇ ਵਿਚ ਬਹੁਤ ਪ੍ਰਚਾਰ ਕੀਤਾ। ਰੋਹਤਕ ਵਿਚ ਇਕ ਧਰਮਸਾਲ ਬਣਵਾਈ ਜੋ ਉਦਾਸੀਆਂ ਦੇ ਪ੍ਰਬੰਧ ਵਿਚ ਹੁਣ ਤਕ ਰਹੀ। ਭੱਟ ਵਹੀਆਂ ਅਨੁਸਾਰ ਗੁਰੂ ਸਾਹਿਬ ਸਰਸੇ ਚਾਰ ਮਹੀਨੇ ਰਹੇ। ਇਥੇ ਪੰਜ ਪੀਰ ਰਹਿੰਦੇ ਸਨ। ਬਹੁਤ ਸਾਰਾ ਸਮਾਂ ਇਹ ਗੁਫਾ ਵਿਚ ਪ੍ਰਾਰਥਨਾਂ ਤੇ ਨਾਮ ਅਭਿਆਸ ਵਿਚ ਗੁਜ਼ਾਰਦੇ ਸਨ। ਇਕ ਗੁਫਾ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਨੂੰ ਦਿਤੀ। ਸੂਫੀ ਦਰਵੇਸ਼ ਅਬਦੁਲ ਸਕੂਰ ਨੇ ਇਨ੍ਹਾਂ ਦੀ ਬੜੀ ਸੇਵਾ ਕੀਤੀ। ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਸੂਫੀ ਦਰਵੇਸ਼ਾਂ ਨੂੰ ਰਿਧੀਆਂ ਸਿਧੀਆਂ ਦੀ ਗ਼ਲਤ ਵਰਤੋਂ ਕਰਨੋਂ ਵਰਜਿਆ। ਇਥੋਂ ਗੁਰੂ ਸਾਹਿਬ ਪੰਜਾਬ ਵਾਪਸ ਆ ਗਏ।

## ਇਤਿਹਾਸਕ ਹਵਾਲੇ

੧. ਓਥੋਂ ਗੁਰੂ ਜੀ ਤ੍ਰਿਚਨਾਪੁਲੀ, ਨਾਗਪਟਨਮ, ਕੁੰਭ ਕੋਨੇ ਦੇ ਮੇਲੇ ਪਰ ਜਾ ਪਹੁੰਚੇ। ਬਾਬੇ ਦੀ ਸ਼ਕਤੀ ਨਾਲ ਸਭਨਾਂ ਦੇ ਮਨ ਫਿਰ ਗਏ। ਚਰਨੀ ਆਏ ਲਗੇ।

ਗਿਆਨ ਸਿੰਘ, ਤਵਾਰੀਖ ਗੁਰੂ ਖ਼ਾਲਸਾ, ੧੦੨।

੨. ਤਹਾਂ ਤੇ ਜਹਾਜ਼ ਚੜ੍ਹਤਾ ਹੈ, ਤਿੰਨ ਦਿਨ ਤਿੰਨੇ ਰਾਤ ਵਿਚ ਜ਼ਾਪਾਪਟਨਮ ਘਰ ਕੀ ਬੰਦਰ ਹੈ, ਤਹਾ ਜਾਇ ਉਤਰਤੇ ਹੈ ਸੋ ਸਿੰਗਲਾ ਦੀਪ ਹੈ।

ਹਕੀਕਤ ਰਾਹ ਮੁਕਾਮ।

੩. ਬਿਗਾਈ ਨਦੀ ਸੇ ਪਾਰ ਹੋ ਪਲਿਅਮ ਕੋਟਾ ਵਿਚ ਪਹੁੰਚ ਕੇ ਬਹੁਤ ਲੋਗਾਂ ਨੂੰ ਨੂੰ ਪਰਮੇਸ਼ਰ ਦੀ ਭਗਤੀ ਵਿਚ ਜੋੜਤੇ ਭਏ, ਏਥੇ ਵੀ ਧਰਮ ਸਾਲਾ ਬਾਬੇ ਦੀ ਹੈ।

ਤਵਾਰੀਖ ਗੁਰੂ ਖ਼ਾਲਸਾ, ੧੦੩।

੪. ਮਾਲਾ ਬਾਰ ਦੇਸ ਦੇ ਰਾਜਾ ਰਾਮ ਨਾਮੀ ਘੁਮਾਰ ਜਾਤੀ ਦੇ ਰਾਜੇ ਨੂੰ ਪ੍ਰਤਿਮਾ ਪੂਜਨ ਤੋਂ ਹਟਾ ਕੇ ਪ੍ਰਭੂ ਭਗਤੀ ਵਿਚ ਲਾਇਆ। ਹੁਣ ਵੀ ਉਸ ਦੀ ਸੰਤਾਨ ਪ੍ਰਤਿਮਾ ਨਹੀਂ ਪੂਜਦੀ। ਉਸ ਰਾਮ ਰਾਜੇ ਦੇ ਪਾਸ ਦੌਲਤ ਬਹੁਤ ਸੀ। ਬਾਬੇ ਨੇ ਉਸ ਤੇ ੩੬੦ ਸਦਾਵਰਤ ਲਗਾਏ ਦਿਤੇ। ਸਦਾਵਰਤ ਹੁਣ ਤਕ ਜਾਰੀ ਹਨ। ਉਸ ਦੇ ਮੁਲਕ ਵਿਚ ਚੰਨਣ ਦੇ ਜੰਗਲ ਬਹੁਤ ਹਨ।

ਤਵਾਰੀਖ ਗੁਰੂ ਖ਼ਾਲਸਾ, ੧੦੩।

੫. ਅਕਾਲੀ ਕੌਰ ਸਿੰਘ, ਹਜ਼ੂਰੀ ਸਾਖੀ ; ਗਿਆਨ ਸਿੰਘ, ਤੀਰਥ ਸੰਗ੍ਰਹ।

੬. ਮਾਈ ਭਾਗੋ ਦਾ ਗੁਰਦਵਾਰਾ ਹੁਣ ਤਕ ਕਾਇਮ ਹੈ।

੭. ਡਾ: ਐਮ. ਐਸ. ਮੱਟੇ, ਟੈਂਪਲ ਐਂਡ ਲੇਜੇਂਡਜ਼ ਆਫ਼ ਮਹਾਰਾਸ਼ਟਰ, ੨੦੧।

੮. ਆਰ: ਡੀ: ਰਾਣਾਡੇ ; ਮਿਸਟਿਸਿਜ਼ਮ ਇਨ ਮਹਾਰਾਸ਼ਟਰ, ੧੯੭।

੯. ਡਾ: ਐਮ. ਐਸ. ਮੱਟੇ, ਟੈਂਪਲਜ਼ ਐਂਡ ਲੇਜੈਂਡਜ਼ ਆਫ਼ ਮਹਾਰਾਸ਼ਟਰ, ੨੦੧।

੧੦. ਤਵਾਰੀਖ ਗੁਰੂ ਖ਼ਾਲਸਾ, ੯੯।

੧੧. ਭਵਨਜ਼ ਜਰਨਲ ੯, ਫ਼ਰਵਰੀ ੧੯੬੯ "ਓਂਕਾਰੇਸ਼ਵਰ ਮਾਨਧਾਤਾ" ਅੰਗਰੇਜ਼ੀ ਲੇਖ ਲੇਖਕ, ਅਮਰ ਨਾਥ ਖੰਨਾ, ੨੫।

੧੨. ਪੁਰਾਤਨ ਜਨਮ ਸਾਖੀ, ੭੭।

੧੩. (i) ਜੀਵਨ ਮੁਐਈਉੱਦੀਨ ਚਿਸ਼ਤੀ, ਮਿਰਜ਼ਾ ਵਹੀਉੱਦੀਨ ਬੇਗ (ii) ਲਾਈਫ਼ ਐਂਡ ਟਾਈਮ ਆਫ਼ ਸ਼ੇਖ਼ ਫ਼ਰੀਦ, ਖ਼ਲੀਕ ਅਹਿਮਦ ਬਜ਼ਮੇ ਸੂਫ਼ੀਆ, ਸੱਯਦ ਸਬਾਉੱਦੀਨ ਅਬਦੁਲ ਰਹਿਮਾਨ।

੧੪. ਹੋਰ ਸਰੇਵੜੇ ਉਠ ਗਏ, ਇਕ ਸਰੇਵੜਾ ਚਰਨਾਂ ਤੇ ਡਿਗ ਪਿਆ, ਅਰ ਕਹਿਆ ਜੀ ਮੈਂ ਇਸ਼ਨਾਨ ਵੀ ਕਰਾਂਗਾ, ਤੇ ਈਸ਼੍ਰ ਨੂੰ ਵੀ ਮੰਨਾਂਗਾ ਅਰ ਸਿੱਖਾਂ ਦੀ ਟਹਿਲ ਵੀ ਕਰਾਂਗਾ, ਪਰ ਬਾਹਰ ਭੇਖ ਉਨ੍ਹਾਂ ਦਾ ਰਖਾਂਗਾ। ਗੁਰੂ ਸਾਹਿਬ ਨੇ ਆਖਿਆ, ਚਰਨਾਂ ਦਾ ਧਿਆਨ ਕਰੇਂਗਾ ਤਾਂ ਤੇਰਾ ਵੀ ਉਧਾਰ ਹੋਵੇਗਾ।

ਜਨਮ ਸਾਖੀ ਭਾਈ ਮਨੀ ਸਿੰਘ।

## ਦੂਸਰੀ ਪੰਜਾਬ ਯਾਤ੍ਰਾ

ਕਈ ਸਾਲਾਂ ਬਾਅਦ ਗੁਰੂ ਨਾਨਕ ਦੇਵ ਪੂਰਬ ਤੇ ਦੱਖਣ ਦੀ ਉਦਾਸੀ ਪੂਰੀ ਕਰਕੇ ਤਲਵੰਡੀ ਪਰਤੇ। ਪਿਤਾ ਕਾਲੂ, ਮਾਤਾ ਤ੍ਰਿਪਤਾ, ਧਰਮ ਪਿਤਾ ਰਾਇ ਬੁਲਾਰ, ਮਾਤਾ ਸੁਲੱਖਣੀ ਉਨ੍ਹਾਂ ਦੀ ਯਾਦ ਤੇ ਉਡੀਕ ਵਿਚ ਵਿਆਕੁਲ ਸਨ। ਉਨ੍ਹਾਂ ਦਾ ਪਿਆਰਾ ਨਾਨਕ ਇਤਨੀ ਦੂਰ ਹੁੰਦਿਆਂ ਹੋਇਆਂ ਵੀ ਉਨ੍ਹਾਂ ਦੇ ਦਿਲਾਂ ਦੇ ਅਤਿ ਨੇੜੇ ਸੀ। ਪੂਰਬ ਤੇ ਦੱਖਣ ਤੋਂ ਤਲਵੰਡੀ ਵਿਚੀ ਲੰਘਦੇ ਸੰਨਿਆਸੀ, ਜੋਗੀ ਦਰਵੇਸ਼, ਵਿਉਪਾਰੀ ਉਨ੍ਹਾਂ ਦੀ ਥਾਂ ਥਾਂ ਹੋ ਰਹੀ ਮਹਿਮਾਂ ਦੀ ਸੋਅ ਜਦ ਉਨ੍ਹਾਂ ਤਕ ਪਹੁੰਚਾਂਦੇ ਤਾਂ ਉਹ ਬੜੇ ਪ੍ਰਸੰਨ ਹੁੰਦੇ।

ਗੁਰੂ ਨਾਨਕ ਨੇ ਉਨ੍ਹਾਂ ਨੂੰ ਖ਼ੁਸ਼ੀ ਵੀ ਦਿਤੀ ਤੇ ਗ਼ਮੀ ਵੀ। ਜਦ ਉਨ੍ਹਾਂ ਨੂੰ ਪਤਾ ਲਗਦਾ ਕਿ ਗੁਰੂ ਨਾਨਕ ਹਰਦਵਾਰ, ਬਨਾਰਸ, ਕੁਰਖੇਤਰ ਆਦਿ ਸਭ ਧਾਰਮਕ ਕੇਂਦਰਾਂ ਵਿਚ ਵਿਜੇਈ ਹੋ ਕੇ ਪ੍ਰਗਟ ਹੋਏ ਹਨ ਤਾਂ ਉਨ੍ਹਾਂ ਨੂੰ ਬੜੀ ਖ਼ੁਸ਼ੀ ਹੁੰਦੀ ਪਰ ਜਦ ਉਨ੍ਹਾਂ ਨੂੰ ਖ਼ਿਆਲ ਆਉਂਦਾ ਕਿ ਉਨ੍ਹਾਂ ਦਾ ਇਕੋ ਇਕ ਲਾਡੀਂ ਪਾਲਿਆ ਪੁੱਤਰ ਘਰ ਬਾਰ ਇਸਤ੍ਰੀ ਬੱਚੇ ਤਿਆਗ ਕੇ ਅਤੀਤ ਹੋ ਗਿਆ ਤਾਂ ਉਹ ਗ਼ਮ ਦੇ ਨਾਲ ਵਿਆਕੁਲ ਹੋ ਜਾਂਦੇ। ਕੇਵਲ ਬੀਬੀ ਨਾਨਕੀ ਨੂੰ ਵਿਸ਼ਵਾਸ ਸੀ ਕਿ ਗੁਰੂ ਨਾਨਕ ਦਾ ਉਦਾਸੀ ਭੇਖ ਕੇਵਲ ਜਗਤ ਉਧਾਰ ਲਈ ਇਕ ਚੋਜ ਵਿਡਾਣੀ ਕੌਤਕ ਹੈ। ਪਰ ਜਦ ਗੁਰੂ ਸਾਹਿਬ ਦੀ ਉਡੀਕ ਵਿਚ ਅੱਠ ਦਸ ਸਾਲ ਬੀਤ ਗਏ ਉਨ੍ਹਾਂ ਨੂੰ ਕੁਦਰਤੀ ਸੰਸਾ ਹੋ ਗਿਆ ਕਿ ਗੁਰੂਦੇਵ ਨੇ ਘਰ ਬਾਰ ਸਦਾ ਲਈ ਤਿਆਗ ਦਿਤਾ ਹੈ। ਬੀਬੀ ਨਾਨਕੀ ਜਦ ਉਨ੍ਹਾਂ ਨੂੰ ਤਸੱਲੀ ਦਿੰਦੀ ਤਾਂ ਉਨ੍ਹਾਂ ਦੀ ਢਾਰਸ ਬੱਝਦੀ।

ਅਚਾਨਕ ਇਕ ਦਿਨ ਮਰਦਾਨਾ ਤਲਵੰਡੀ ਇਕੱਲਾ ਹੀ ਆ ਵੜਿਆ। ਸਾਰੀ ਤਲਵੰਡੀ ਵਿਚ ਸੁਨਸਨੀ ਮੱਚ ਗਈ। ਮਰਦਾਨਾ ਜੋ ਛਾਇਆ ਵਾਂਗ ਗੁਰੂ ਨਾਨਕ ਨਾਲ ਰਹਿੰਦਾ ਸੀ ਇਕੱਲਾ ਹੀ ਵਾਪਸ ਆਇਆ ਹੈ। ਬਾਬਾ ਨਾਨਕ ਨੂੰ ਕੀ ਹੋਇਆ ? ਉਨ੍ਹਾਂ ਦਾ ਪਿਆਰਾ ਨਾਨਕ ਕਿਥੇ ਰਹਿ ਗਿਆ ? ਮਰਦਾਨਾ ਇਕੱਲਾ ਕਿਉਂ ਆਇਆ ? ਹਰ ਕੋਈ ਮਰਦਾਨੇ ਨੂੰ ਪੁੱਛਦਾ 'ਨਾਨਕ ਕਿੱਥੇ ਹੈ ?' ਪਰ ਮਰਦਾਨਾਂ ਅਗੋਂ ਖ਼ਾਮੋਸ਼ ਰਹਿੰਦਾ।[1] ਗੁਰੂ ਨਾਨਕ ਦਾ ਉਸ ਨੂੰ ਹੁਕਮ ਸੀ ਕਿ ਇਸ ਪ੍ਰਸ਼ਨ ਬਾਰੇ ਚੁੱਪ ਧਾਰ ਰਖੇ।

ਗੁਰੂ ਜੀ ਬਾਰੇ ਮਰਦਾਨੇ ਨੇ ਐਸੀ ਚੁੱਪ ਧਾਰੀ ਕਿ ਉਹ ਕਿਸੇ ਨੂੰ ਕੁਝ ਕਹਿੰਦਾ, ਕਿਸੇ ਨੂੰ ਕੁਝ, ਅਤ ਉਸ ਨੂੰ ਚੁੱਪ ਧਾਰਨੀ ਵੀ ਮੁਸ਼ਕਲ ਹੋ ਗਈ।

ਪਰ ਜਦ ਮਾਤਾ ਤ੍ਰਿਪਤਾ ਤੇ ਮਾਤਾ ਸੁਲੱਖਣੀ ਨੇ ਮਰਦਾਨੇ ਨੂੰ ਇਕੱਲੇ ਦੇਖਿਆ ਤਾਂ ਉਹ ਜ਼ਾਰ ਜ਼ਾਰ ਰੋ ਪਈਆਂ, ਅਤੇ ਮਾਤਾ ਤ੍ਰਿਪਤਾ ਨੇ ਬੜੇ ਦ੍ਰਵੀਭੂਤਕ ਸ਼ਬਦਾਂ ਵਿਚ ਪੁੱਛਿਆ "ਮਰਦਾਨਿਆਂ ਸੱਚ ਸੱਚ ਦਸ ਮੇਰਾ ਨਾਨਕ ਕਿੱਥੇ ਹੈ ? ਠੀਕ ਤਾਂ ਹੈ ?" ਮਰਦਾਨੇ ਨੇ ਐਸਾ ਉੱਤਰ ਦਿਤਾ ਜੋ ਝੂਠ ਵੀ ਨਹੀਂ ਸੀ ਤੇ ਠੀਕ ਭੇਦ ਵੀ ਨਹੀਂ ਦਿਤਾ। ਪੁਰਾਤਨ ਜਨਮ ਸਾਖੀ ਅਨੁਸਾਰ ਮਰਦਾਨੇ ਨੇ ਆਖਿਆ, "ਭਾਈ ਵੇ, ਜਾ ਬਾਬਾ ਸੁਲਤਾਨਪੁਰਿ ਆਹਾ ਤਾਂ ਡੂਮ ਨਾਲੇ ਆਹਾ ਫਿਰ ਮੈਨੂੰ ਪਿਛਲੀ ਖ਼ਬਰਿ ਨਹੀਂ।" ਤਬ ਘੜੀ ਇਕੁ ਬੈਠਿ ਕਰ ਮਰਦਾਨਾ ਉਠਿ ਚਲਿਆ, ਤਬ ਬਾਬੇ ਦੀ ਮਾਤਾ ਆਖਿਆ "ਭਾਈ ਵੇ। ਏਹ ਜੋ ਤੁਰਤ ਵੇੜੇ ਵਿਚਹੁ ਜੋ ਗਇਆ, ਸੋ ਖ਼ਾਲੀ ਨਾਹੀ।" ਤਾਂ ਮਾਤਾ ਉਠ ਖੜੀ ਹੋਈ, ਕੁਝ ਕਪੜੇ, ਕੁਝ ਮਠਿਆਈ ਲੇਕਰਿ ਪਿਛਹੁ ਆਇ ਮਰਦਾਨੇ ਨੂੰ ਆਇ ਮਿਲੀ। ਤਾਂ ਆਖਿਓਸੁ "ਮਰਦਾਨਿਆ, ਮੈਨੂੰ ਨਾਨਕੁ ਮਿਲਾਇ", ਤਾਂ ਮਰਦਾਨਾ ਚੁੱਪ ਕਰਿ ਰਹਿਆ। ਉਥਹੁ ਚਲੇ ਆਂਵਦੇ ਆਂਵਦੇ ਜਾਂ ਕੋਹਾਂ ਦੁਹ ਉਪਰ ਆਏ ਤਾਂ ਬਾਬਾ ਬੈਠਾ ਹੈ, ਤਬ ਬਾਬੇ ਡਿਠਾ ਜੋ ਮਾਤਾ ਤੇ ਮਰਦਾਨਾ ਆਏ, ਤਬ ਬਾਬਾ ਆਇ ਕਰਿ ਪੈਰੀਂ ਪਇਆ, ਤਾਂ ਮਾਤਾ ਲਗੀ ਬੈਰਾਗ ਕਰਣ, ਸਿਰ ਚੁਮਿਓਸੁ। ਆਖਿਓਸੁ, "ਹਉ ਵਾਰੀ ਬੇਟਾ, ਹਉ ਤੁਧ ਵਿਟਹੁ ਵਾਰੀ, ਤੇਰੇ ਨਾਉ ਵਿਟਹੁ ਵਾਰੀ, ਤੇਰੇ ਦਰਸ਼ਨ ਵਿਟਹੁ ਵਾਰੀ, ਜਿਥੇ ਤੂੰ ਫਿਰਦਾ ਹੈਂ ਤਿਸ ਥਾਉਂ ਵਿਟਹੁ ਵਾਰੀ, ਤੁਧ ਨਿਹਾਲੁ ਕੀਤਾ, ਮੈਨੂੰ ਆਪਣਾ ਮੂੰਹ ਵਿਖਾਲਿਓ।" ਤਬ ਬਾਬਾ ਮਾਤਾ ਕਾ ਹਿਤ ਦੇਖ ਕਰਿ ਗਦ ਗਦ ਹੋਇ ਗਇਆ। ਲਗਾ ਬੈਰਾਗ ਕਰਣਿ, ਬੈਰਾਗ ਕਰਕੇ ਹੱਸਿਆ।[੨]

ਗੁਰੂ ਨਾਨਕ ਦੀਆਂ ਅੱਖੀਆਂ ਮਾਤਾ ਦਾ ਵੈਰਾਗ ਤੇ ਤੜਫਣ ਦੇਖ ਕੇ ਭਰ ਆਈਆਂ। ਮਾਤਾ ਸੁਲਖਣੀ ਚਰਨਾਂ ਤੇ ਢਹਿ ਪਈ। ਸ੍ਰੀ ਚੰਦ ਤੇ ਲੱਛਮੀ ਚੰਦ ਨੇ ਮੱਥਾ ਟੇਕਿਆ। ਜਦ ਕਾਲੂ ਤੇ ਰਾਇ ਬੁਲਾਰ ਨੂੰ ਪਤਾ ਲਗਾ ਤਾਂ ਉਹ ਘੋੜਿਆਂ ਤੇ ਸਵਾਰ ਹੋ ਕੇ ਪਹੁੰਚੇ। ਇਕ ਘੋੜਾ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਨੂੰ ਪਿੰਡ ਵਿਚ ਮਾਣ ਸਤਿਕਾਰ ਨਾਲ ਲਿਜਾਣ ਲਈ ਨਾਲ ਲਿਆਂਦਾ।[੩] ਪਰ ਗੁਰੂ ਨਾਨਕ ਨੇ ਸਭ ਲੋਕਾਂ ਨਾਲ ਪੈਦਲ ਜਾਣਾ ਹੀ ਪਸੰਦ ਕੀਤਾ। ਗੁਰੂ ਸਾਹਿਬ ਮਹੀਨਾ ਦੋ ਮਹੀਨੇ ਤਲਵੰਡੀ ਵਿਚ ਟਿਕੇ। ਪਰ ਪੰਜਾਬ ਵਿਚ ਥਾਂ ਥਾਂ ਤੋਂ ਉਨ੍ਹਾਂ ਦੇ ਸ਼ਰਧਾਲੂ ਸਿੱਖ ਦਰਸ਼ਨ ਦੇਣ ਲਈ ਖਿੱਚ ਪਾਣ ਲਗੇ। ਪੰਜਾਬ ਦੀ ਇਸ ਦੂਸਰੀ ਯਾਤ੍ਰਾ ਦਾ ਇਤਿਹਾਸ ਵਿਚ ਪੂਰਾ ਵੇਰਵਾ ਨਹੀਂ ਮਿਲਦਾ, ਪਰ ਜਨਮ ਸਾਖੀਆਂ ਵਿਚ ਕੁਝ ਸਾਖੀਆਂ ਇਸ ਸਮੇਂ ਦੀਆਂ ਮਿਲਦੀਆਂ ਹਨ ਜੋ ਅਸੀਂ ਇਥੇ ਦਿੰਦੇ ਹਾਂ।

**ਲਾਹੌਰ ਦਾ ਦੁਨੀ ਚੰਦ :**

ਦੁਨੀ ਚੰਦ ਲਾਹੌਰ ਦਾ ਲੱਖਪਤੀ ਸੀ। ਜਦ ਗੁਰੂ ਨਾਨਕ ਦੇਵ ਲਾਹੌਰ ਪਹੁੰਚੇ ਤਾਂ ਇਸ ਨੇ ਆਪਣੇ ਪਿਤਾ ਦਾ ਸਰਾਧ ਕਰਨ ਲਈ ਸਾਰੇ ਬ੍ਰਾਹਮਣਾਂ, ਸਾਧਾਂ ਸੰਤਾਂ ਫ਼ਕੀਰਾਂ ਨੂੰ ਸੱਦਾ ਦਿਤਾ। ਗੁਰੂ ਸਾਹਿਬ ਦੀ ਸ਼ੁਹਰਤ ਸੁਣ ਕੇ ਉਨ੍ਹਾਂ ਦੀ ਸ਼ਰਨ ਆਇਆ ਅਤੇ ਆਪਣੇ ਪਿਤ੍ਰੀ ਉੱਧਾਰ ਲਈ ਉਨ੍ਹਾਂ ਨੂੰ ਨਿਉਂਦਾ ਦਿਤਾ। ਪਰ ਗੁਰੂ ਸਾਹਿਬ ਨੇ ਇਨਕਾਰ ਕਰ ਦਿਤਾ। ਗੁਰੂ ਸਾਹਿਬ ਨੇ ਆਖਿਆ ਕਿ ਉਹ ਹੰਕਾਰੀ ਬ੍ਰਾਹਮਣਾਂ ਤੋਂ ਹੁਣ ਤਕ ਦੂਰ ਹੀ ਰਹੇ ਹਨ। ਉਨ੍ਹਾਂ ਦਾ ਸਾਥ ਗ਼ਰੀਬ ਕੁਚਲੀ ਹੋਈ ਸ਼੍ਰੇਣੀ ਵਿਚ ਹੈ, ਤੇ ਉਨ੍ਹਾਂ ਦੀ ਮਿਹਨਤ ਦੀ ਕਮਾਈ 'ਚੋਂ ਰੁੱਖੀ ਸੁਖੀ ਖਾ ਕੇ ਉਹ ਖ਼ੁਸ਼ ਹਨ। ਦੂਸਰੇ ਉਨ੍ਹਾਂ ਦਾ ਇਹ ਵਿਸ਼ਵਾਸ ਨਹੀਂ ਕਿ ਜੋ ਖੀਰ ਕੜਾਹ ਉਹ ਬ੍ਰਾਹਮਣਾਂ ਨੂੰ ਖੁਆਏਗਾ ਉਸ ਨਾਲ ਦੁਨੀਚੰਦ ਦੇ ਪਿਤ੍ਰਾਂ ਦਾ ਉੱਧਾਰ ਹੋ ਸਕੇਗਾ।"

ਦੁਨੀ ਚੰਦ ਬੜੀ ਸਰਲ ਬੁਧੀ ਦਾ ਆਦਮੀ ਸੀ। ਉਸ ਨੇ ਗੁਰੂ ਸਾਹਿਬ ਨੂੰ ਰੀਝਾਣ ਦੀ ਇੱਛਿਆ ਨਾਲ ਪੁੱਛਿਆ, "ਮਹਾਰਾਜ, ਜੇ ਸਾਡੇ ਘਰ ਦਾ ਅੱਜ ਤੁਸੀਂ ਕੁਝ ਖਾਣਾ ਨਹੀਂ ਤਾਂ ਕੋਈ ਸੇਵਾ ਦਸੋ।" ਗੁਰੂ ਜੀ ਮੁਸਕ੍ਰਾਏ ਅਤੇ ਕਹਿਣ ਲਗੇ, "ਦੁਨੀ ਚੰਦ, ਆਹ ਲੈ ਸੂਈ। ਇਸ ਨੂੰ ਸਾਡੀ ਅਮਾਨਤ ਸਮਝ ਕੇ ਪਾਸ ਰਖੀਂ। ਜਦ ਮਰਨ ਵੇਲੇ ਧੁਰ ਦਾ ਸੱਦਾ ਆਇਗਾ ਇਸ ਨੂੰ ਨਾਲ ਲੈ ਖੜੀਂ। ਅਸੀਂ ਤੈਨੂੰ ਪ੍ਰਲੋਕ ਵਿਚ ਮਿਲਾਂਗੇ ਤੇ ਇਹ ਸੂਈ ਤੈਥੋਂ ਉਥੇ ਲੈ ਲਵਾਂਗਾ।" ਭੋਲੇ ਭਾਇ ਦੁਨੀ ਚੰਦ ਨੇ ਸੂਈ ਲੈ ਲਈ ਅਤੇ ਜਾ ਕੇ ਆਪਣੀ ਪਤਨੀ ਨੂੰ ਆਖਿਆ, "ਕਿ ਜਦ ਮੈਂ ਮੌਤ ਕਿਨਾਰੇ ਹੋਵਾਂ ਇਹ ਸੂਈ ਮੈਨੂੰ ਯਾਦ ਨਾਲ ਦੇ ਦੇਈਂ। ਇਸ ਨੂੰ ਪ੍ਰਲੋਕ ਲਿਜਾਣਾ ਹੈ। ਗੁਰੂ ਨਾਨਕ ਦੀ ਅਮਾਨਤ ਹੈ।" ਉਹ ਬੜੀ ਹੈਰਾਨ ਹੋਈ। ਉਸ ਨੇ ਸਮਝਾਇਆ ਕਿ ਮਰਨ ਸਮੇਂ ਕੋਈ ਕੁਝ ਨਾਲ ਨਹੀਂ ਲਿਜਾ ਸਕਦਾ। ਇਸ ਲਈ ਇਹ ਸੂਈ ਗੁਰੂ ਜੀ ਨੂੰ ਵਾਪਸ ਕਰਨਾ ਸਿਆਣਪ ਹੋਵੇਗੀ। ਉਹ ਓਸੇ ਵੇਲੇ ਮੁੜ ਗਿਆ। ਬੇਨਤੀ ਕੀਤੀ, "ਮਹਾਰਾਜ, ਇਹ ਸੂਈ ਮਰਨ ਪਿਛੋਂ ਪ੍ਰਲੋਕ ਲਿਜਾਣੀ ਅਸੰਭਵ ਹੈ। ਆਪਣੀ ਅਮਾਨਤ ਵਾਪਸ ਲੈ ਲਵੋ।"

ਗੁਰੂ ਨਾਨਕ ਮੁਸਕਰਾਏ ਤੇ ਆਖਣ ਲਗੇ "ਦੁਨੀ ਚੰਦ, ਜੇ ਇਹ ਸੂਈ ਨਾਲ ਨਹੀਂ ਲਿਜਾ ਸਕਦਾ ਤਾਂ ਇਹ ਸੋਨਾ, ਚਾਂਦੀ ਤੇ ਲੱਖਾਂ ਦੀ ਦੌਲਤ ਕਿਵੇਂ ਨਾਲ ਲਿਜਾਏਂਗਾ ? ਜੇਕਰ ਇਹ ਪ੍ਰਲੋਕ ਨੂੰ ਤੇਰੇ ਨਾਲ ਨਹੀਂ ਜਾਣੀ ਅਤੇ ਤੈਨੂੰ ਮੌਤ ਉਪਰੰਤ ਇਸ ਦਾ ਕੋਈ ਸੁਖ ਨਹੀਂ, ਤਾਂ ਇਨ੍ਹਾਂ ਬ੍ਰਾਹਮਣਾਂ ਨੂੰ ਖੁਆਏ ਅਮੀਰਾਨਾਂ ਭੋਜਨ, ਤੇ ਇਨ੍ਹਾਂ ਨੂੰ ਦਾਨ ਕੀਤਾ ਸੋਨਾ, ਚਾਂਦੀ ਕਿਵੇਂ ਤੇਰੇ ਪਿਤ੍ਰਾਂ ਤਕ ਪਹੁੰਚ ਸਕਦਾ ਹੈ। ਇਹ ਦੌਲਤ ਗ਼ਰੀਬਾਂ, ਮਿਹਨਤੀ ਮਜ਼ਦੂਰਾਂ ਦਾ ਖ਼ੂਨ ਨਚੋੜ ਨਚੋੜ ਇਕੱਠੀ ਕੀਤੀ ਹੋਈ ਹੈ। ਇਹ

ਦੁਖੀਆਂ ਨੂੰ, ਗ਼ਰੀਬਾਂ ਨੂੰ ਲੋੜਵੰਦਾਂ ਨੂੰ ਦਾਨ ਕਰ ਦਿੰਦਾ ਤਾਂ ਸਾਰਥਕ ਹੁੰਦੀ। ਜੇਕਰ ਤੇਰੇ ਅੰਦਰ ਧਰਮ ਤੇ ਸੱਚਾਈ ਤੇ ਚਲਣ ਲਈ ਉਮੰਗ ਹੈ ਇਸ ਪਾਪਾਂ ਰਾਹੀਂ ਇਕੱਠੀ ਕੀਤੀ ਦੌਲਤ ਨੂੰ ਲੋਕ ਸੇਵਾ ਵਿਚ ਲਾ ਦੇ। ਪਰਮਾਤਮਾ ਦਾ ਭੈ ਰੱਖ। ਉਸ ਦੀ ਭਗਤੀ ਤੇ ਲੋਕ ਸੇਵਾ ਹੀ ਸੱਚਾ ਕਲਿਆਨ ਦਾ ਮਾਰਗ ਹੈ।''

ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਨੇ ਉਨ੍ਹਾਂ ਦੇ ਕਪਾਟ ਖੋਲ੍ਹ ਦਿਤੇ। ਉਨ੍ਹਾਂ ਦਾ ਜੀਵਨ ਦ੍ਰਿਸ਼ਟੀਕੋਣ ਹੀ ਬਦਲ ਗਿਆ। ਉਸ ਨੇ ਦੌਲਤ ਇਕੱਠੀ ਕੀਤੀ ਪਰ ਅੱਜ ਉਸ ਨੇ ਮਹਿਸੂਸ ਕੀਤਾ ਕਿ ਉਹ ਜੀਵਨ ਦੀ ਸੱਚੀ ਦੌਲਤ ਤੋਂ ਵਾਂਝਾ ਹੀ ਰਿਹਾ ਹੈ ਅੱਜ ਦੁਨੀ ਚੰਦ ਨੂੰ ਆਪਣੀ ਅੰਤ੍ਰੀਵ ਕੰਗਾਲੀ ਦਿਸੀ ਤੇ ਉਸ ਨੇ ਤੇ ਉਸ ਦੀ ਨੇਕ ਬਖ਼ਤ ਪਤਨੀ ਨੇ ਅਸਲੀ ਦੌਲਤ ਇਕੱਠੀ ਕਰਨ ਦਾ ਦ੍ਰਿੜ੍ਹ ਫ਼ੈਸਲਾ ਕਰ ਲਿਆ। ਉਸ ਨੇ ਆਪਣੇ ਇਕ ਮਕਾਨ ਨੂੰ ਗੁਰੂ ਨਾਨਕ ਦੇ ਸਚੇ ਮਾਰਗ ਦੀ ਧਰਮਸਾਲ ਬਣਾਦਿਆ। ਜਦ ਤਕ ਉਹ ਜੀਉਂਦਾ ਰਿਹਾ ਉਸ ਨੇ ਇਸ ਧਰਮਸਾਲ ਵਿਚ ਕੀਰਤਨ, ਸਤਸੰਗ, ਲੰਗਰ ਤੇ ਲੋਕ ਸੇਵਾ ਰਾਹੀਂ ਗੁਰੂ ਨਾਨਕ ਦੇ ਸਿਖੀ ਮਾਰਗ ਦੀ ਜੋਤਿ ਜਗਦੀ ਰਖੀ।[੪]

ਏਥੋਂ ਗੁਰੂ ਨਾਨਕ ਚਾਹਲ ਗਏ ਜਿਥੇ ਬੇਬੇ ਨਾਨਕੀ ਦਾ ਜਨਮ ਹੋਇਆ ਸੀ। ਇਹ ਪਿੰਡ ਬਰਕੀ ਦੇ ਨੇੜੇ ਹੈ। ਇਥੋਂ ਗੁਰੂ ਜੀ ਅਲਪਾ ਤੇ ਮੰਗਾ ਗਏ ਜਿਥੇ ਗੁਰੂ ਨਾਨਕ ਦੇ ਦੇਹੁਰੇ ਹੁਣ ਤਕ ਕਾਇਮ ਰਹੇ ਹਨ। ਬਰਕੀ ਦੇ ਨੇੜੇ ਇਕ ਪਿੰਡ ਭਮਨ ਹੈ ਜਿਥੇ ਗੁਰੂ ਸਾਹਿਬ ਨੇ ਆਪਣੇ ਇਕ ਸ਼ਰਧਾਲੂ ਬਾਬਾ ਸੂਰਜ ਨੂੰ ਜਾਗ ਲਾਈ। ਉਸ ਨੇ ਗੁਰੂ ਸਾਹਿਬ ਦੀ ਯਾਦ ਵਿਚ ਏਥੇ ਇਕ ਸਰੋਵਰ ਬਣਾਇਆ। ਗੁਰੂ ਸਾਹਿਬ ਤੋਂ ਪ੍ਰਭਾਵਤ ਹੋ ਕੇ ਇਸ ਇਲਾਕੇ ਦੇ ਕੁਝ ਜੈਨੀ ਵੀ ਸਿੱਖ ਬਣੇ। ਏਥੋਂ ਨੇੜੇ ਹੀ ਇਕ ਪਿੰਡ ਘਵੰਡੀ ਵਿਖੇ ਇਕ ਹੰਕਾਰੀ ਜਗੀਰਦਾਰ ਦਾ ਮਾਣ ਉਸ ਸਮੇਂ ਟੁੱਟਿਆ ਜਦ ਉਸ ਦਾ ਇਕਲੌਤਾ ਪੁੱਤਰ ਮਰ ਗਿਆ। ਗੁਰੂ ਸਾਹਿਬ ਤੋਂ ਉਸ ਨੇ ਖਿਮਾਂ ਮੰਗੀ ਅਤੇ ਸ਼ਰਨ ਲਗਾ। ਏਥੋਂ ਗੁਰੂ ਸਾਹਿਬ ਕੰਗਨਪੁਰ (ਜ਼ਿਲਾ ਲਾਹੌਰ) ਵਿਚ ਆਏ। ਏਥੋਂ ਦੇ ਲੋਕ ਇਤਨੇ ਖ਼ੁਦਗਰਜ਼ ਤੇ ਨਾਸਤਕ ਸਨ ਕਿ ਕਿਸੇ ਮਹਾਤਮਾ ਦਰਵੇਸ਼ ਦੀ ਇੱਜ਼ਤ ਨਹੀਂ ਸਨ ਕਰਦੇ। ਬਲਕੇ ਉਲਟਾ ਉਨ੍ਹਾਂ ਦਾ ਮਖ਼ੌਲ ਉਡਾਂਦੇ ਸਨ। ਪਿੰਡ ਵਿਚ ਇਕ ਵੀ ਨੇਕ ਜਾ ਭਲਾ ਆਦਮੀ ਨਹੀਂ ਸੀ। ਗੁਰੂ ਸਾਹਿਬ ਬਾਹਰ ਇਕ ਦਰੱਖ਼ਤ ਥਲੇ ਰਾਤ ਕੱਟੀ। ਇਹ ਥਾਂ ਅਜੇ ਤਕ ਮਾਲ ਸਾਹਿਬ ਕਰਕੇ ਪ੍ਰਸਿੱਧ ਹੈ। ਗੁਰੂ ਸਾਹਿਬ ਦੂਸਰੇ ਦਿਨ ਇਹ ਕਹਿ ਕੇ "ਇਹ ਇਥੇ ਹੀ ਵਸਦੇ ਰਹਿਣ" ਅਗੇ ਟੁਰ ਪਏ।[੫]

## ਸੁਲਤਾਨਪੁਰ ਵਿਖੇ :

ਕਈ ਸਾਲਾਂ ਪਿਛੋਂ ਗੁਰੂ ਸਾਹਿਬ ਮੁੜ ਸੁਲਤਾਨਪੁਰ ਆ ਗਏ। ਬੇਬੇ ਨਾਨਕੀ ਤੇ ਜੈਰਾਮ ਮਿਲ ਕੇ ਬੜੇ ਖ਼ੁਸ਼ ਹੋਏ। ਉਨ੍ਹਾਂ ਨੇ ਬੜਾ ਆਦਰ ਸਤਿਕਾਰ ਕੀਤਾ। ਦੌਲਤ

ਖ਼ਾਨ ਲੋਧੀ ਆਪ ਚਲ ਕੇ ਆਇਆ ਅਤੇ ਗੁਰੂ ਸਾਹਿਬ ਨੂੰ ਸਿਜਦਾ ਕਰਕੇ ਭੇਟਾ ਪੇਸ਼ ਕੀਤੀ। ਦੌਲਤ ਖ਼ਾਨ ਲੋਧੀ ਨੂੰ ਪਤਾ ਲੱਗ ਚੁੱਕਾ ਸੀ ਕਿ ਗੁਰੂ ਨਾਨਕ ਜਿਥੇ ਵੀ ਜੋਗੀਆਂ, ਸਿੱਧਾਂ, ਸੂਫ਼ੀਆਂ, ਪੰਡਿਤਾਂ ਵਿਚ ਗਏ ਹਨ ਉਥੇ ਆਪਣੇ ਸਿਧਾਂਤਾਂ ਤੇ ਸ਼ਖ਼ਸੀਅਤ ਨਾਲ ਸਭ ਨੂੰ ਪ੍ਰਭਾਵਤ ਕੀਤਾ ਹੈ। ਉਸ ਨੇ ਗੁਰੂ ਜੀ ਨੂੰ ਆਪਣਾ ਪੀਰ ਧਾਰਿਆ। ਇਸੇ ਲਈ ਭਾਈ ਗੁਰਦਾਸ ਨੇ ਦੌਲਤਖ਼ਾਨ ਨੂੰ ਆਪਣੇ ਉਘੇ ਸਿੱਖਾਂ ਵਿਚ ਸ਼ਾਮਲ ਕੀਤਾ ਹੈ। ਦੌਲਤ ਖ਼ਾਨ ਨੇ ਤੇ ਜੈਰਾਮ ਨੇ ਗੁਰੂ ਜੀ ਨੂੰ ਸੁਲਤਾਨਪੁਰ ਲੰਬੇ ਅਰਸੇ ਲਈ ਠਹਿਰਣ ਲਈ ਬੇਨਤੀ ਕੀਤੀ, ਪਰ ਗੁਰੂ ਨਾਨਕ ਨੇ ਆਖਿਆ ਕਿ ਉਨ੍ਹਾਂ ਨੇ ਮਾਲਕ ਦੇ ਹੁਕਮ ਵਿਚ ਅਜੇ ਬੜੇ ਦੂਰ ਦੇਸ਼ਾਂ ਵਿਚ ਜਾਣਾ ਹੈ। ਸੁਲਤਾਨਪੁਰ ਕੁਝ ਦਿਨ ਠਹਿਰ ਕੇ ਉਥੋਂ ਤੁਰ ਪਏ।

**ਕਾਦੀਆਂ ਪਠਾਣਾਂ :**

''ਸੁਲਤਾਨਪੁਰੋਂ ਚਲ ਕੇ ਵੈਰੋਵਾਲ, ਜਲਾਲਾਬਾਦ ਵਿਚੀਂ ਹੁੰਦੇ ਹੋਏ ਗੁਰੂ ਸਾਹਿਬ ਕਾਦੀਆਂ ਪਠਾਣਾਂ ਪਹੁੰਚੇ। ਇਥੋਂ ਦੇ ਪੰਜਾਬੀ ਪਠਾਣ, ਗੁਰੂ ਸਾਹਿਬ ਦਾ ਨੂਰਾਨੀ ਚਿਹਰਾ ਤੇ ਉਨ੍ਹਾਂ ਦਾ ਸੁਰੀਲਾ ਕੀਰਤਨ ਸੁਣ ਕੇ ਇਤਨੇ ਪ੍ਰਭਾਵਤ ਹੋਏ ਕਿ ਬਹੁਤ ਸਾਰੇ ਪਠਾਣ ਉਨ੍ਹਾਂ ਦੇ ਮੁਰੀਦ ਹੋਏ।[੪] ਇਸ ਇਲਾਕੇ ਦੇ ਸੁਥਰੇ ਫ਼ਕੀਰ ਅਜੇ ਵੀ ਨਾਨਕ ਸ਼ਾਹ ਦੀ ਮਹਿਮਾਂ ਕਈ ਲੋਕ ਗੀਤਾਂ ਵਿਚ ਗਾਉਂਦੇ ਹਨ। ਇਥੇ ਗੁਰੂ ਨਾਨਕ ਨੇ ਇਹ ਸ਼ਬਦ ਉਚਾਰਿਆ :

ਜੋ ਦਿਲ ਮਿਲਿਆ ਸੁ ਮਿਲ ਰਹਿਆ ਮਿਲਿਆ ਕਹੀਐ ਰੇ ਸੋਈ ॥
ਜੇ ਬਹੁਤੇਰਾ ਲੋਚੀਐ ਬਾਤੀਂ ਮੇਲ ਨ ਹੋਈ ॥
ਧਾਤ ਮਿਲੈ ਫੁਨ ਧਾਤ ਕਉ ਲਿਵ ਲਿਵੈ ਕਉ ਧਾਵੈ ॥
ਗੁਰਪਰਸਾਦੀ ਜਾਣੀਐ ਤਉ ਅਨਭਉ ਪਾਵੈ ॥
ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ ॥
ਰਸੀਆ ਹੋਵੈ ਮੁਸਕ ਕਾ ਤਬ ਫੂਲ ਪਛਾਣੈ ॥
ਅਪਿਉ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ ॥
ਸਹਜੇ ਸਹਜੇ ਮਿਲ ਰਹੇ ਅਮਰਾ ਪਦੁ ਪਾਵੈ ॥

ਮ: ੧ ਤਿਲੰਗ ਪੰ: ੭੨੫।

ਏਥੋਂ ਗੁਰੂ ਨਾਨਕ ਦੇਵ ਇਕ ਹੋਰ ਸ਼ਹਿਰ ਗਏ ਜਿਥੇ ਉਨ੍ਹਾਂ ਨੇ ਇਕ ਗ਼ਰੀਬ ਤਰਖਾਣ ਦੀ ਝੁੱਗੀ ਦਾ ਦਰ ਜਾ ਖੜਕਾਇਆ।

ਖ਼ਾਨ ਲੋਧੀ ਆਪ ਚਲ ਕੇ ਆਇਆ ਅਤੇ ਗੁਰੂ ਸਾਹਿਬ ਨੂੰ ਸਿਜਦਾ ਕਰਕੇ ਭੇਟਾ ਕੀਤੀ। ਦੌਲਤ ਖ਼ਾਨ ਲੋਧੀ ਨੂੰ ਪਤਾ ਲੱਗ ਚੁੱਕਾ ਸੀ ਕਿ ਗੁਰੂ ਨਾਨਕ ਜਿਥੇ ਜੋਗੀਆਂ, ਸਿੱਧਾਂ, ਸੂਫ਼ੀਆਂ, ਪੰਡਤਾਂ ਵਿਚ ਗਏ ਹਨ ਉਥੇ ਆਪਣੇ ਸਿਧਾਂਤਾਂ ਤੇ ਸ਼ਖ਼ਸੀ ਨਾਲ ਸਭ ਨੂੰ ਪ੍ਰਭਾਵਤ ਕੀਤਾ ਹੈ। ਉਸ ਨੇ ਗੁਰੂ ਜੀ ਨੂੰ ਆਪਣਾ ਪੀਰ ਧਾਰਿ ਇਸੇ ਲਈ ਭਾਈ ਗੁਰਦਾਸ ਨੇ ਦੌਲਤਖ਼ਾਨ ਨੂੰ ਆਪਣੇ ਉਘੇ ਸਿੱਖਾਂ ਵਿਚ ਸ਼ ਕੀਤਾ ਹੈ। ਦੌਲਤ ਖ਼ਾਨ ਨੇ ਤੇ ਜੈਰਾਮ ਨੇ ਗੁਰੂ ਜੀ ਨੂੰ ਸੁਲਤਾਨਪੁਰ ਲੰਬੇ ਅਰਸੇ ਠਹਿਰਨ ਲਈ ਬੇਨਤੀ ਕੀਤੀ, ਪਰ ਗੁਰੂ ਨਾਨਕ ਨੇ ਆਖਿਆ ਕਿ ਉਨ੍ਹਾਂ ਨੇ ਮਾਲ ਹੁਕਮ ਵਿਚ ਅਜੇ ਬੜੇ ਦੂਰ ਦੇਸ਼ਾਂ ਵਿਚ ਜਾਣਾ ਹੈ। ਸੁਲਤਾਨਪੁਰ ਕੁਝ ਦਿਨ ਠਹਿ ਉਥੋਂ ਤੁਰ ਪਏ।

## ਕਾਦੀਆਂ ਪਠਾਣਾਂ :

''ਸੁਲਤਾਨਪੁਰੋਂ ਚਲ ਕੇ ਵੈਰੋਵਾਲ, ਜਲਾਲਾਬਾਦ ਵਿਚੀਂ ਹੁੰਦੇ ਹੋਏ ਗੁਰੂ ਸ ਕਾਦੀਆਂ ਪਠਾਣਾਂ ਪਹੁੰਚੇ। ਇਥੋਂ ਦੇ ਪੰਜਾਬੀ ਪਠਾਣ, ਗੁਰੂ ਸਾਹਿਬ ਦਾ ਨੂਰਾਨੀ ਚਿ ਤੇ ਉਨ੍ਹਾਂ ਦਾ ਸੁਰੀਲਾ ਕੀਰਤਨ ਸੁਣ ਕੇ ਇਤਨੇ ਪ੍ਰਭਾਵਤ ਹੋਏ ਕਿ ਬਹੁਤ ਸਾਰੇ ਪ ਉਨ੍ਹਾਂ ਦੇ ਮੁਰੀਦ ਹੋਏ।[੪] ਇਸ ਇਲਾਕੇ ਦੇ ਸੁਥਰੇ ਫ਼ਕੀਰ ਅਜੇ ਵੀ ਨਾਨਕ ਦੀ ਮਹਿਮਾਂ ਕਈ ਲੋਕ ਗੀਤਾਂ ਵਿਚ ਗਾਉਂਦੇ ਹਨ। ਇਥੇ ਗੁਰੂ ਨਾਨਕ ਨੇ ਸ਼ਬਦ ਉਚਾਰਿਆ :

ਜੋ ਦਿਲ ਮਿਲਿਆ ਸੁ ਮਿਲ ਰਹਿਆ ਮਿਲਿਆ ਕਹੀਐ ਰੇ ਸੋਈ ॥
ਜੇ ਬਹੁਤੇਰਾ ਲੋਚੀਐ ਬਾਤੀਂ ਮੇਲ ਨ ਹੋਈ ॥
ਧਾਤ ਮਿਲੈ ਫੁਨ ਧਾਤ ਕਉ ਲਿਵ ਲਿਵੈ ਕਉ ਧਾਵੈ ॥
ਗੁਰਪਰਸ਼ਾਦੀ ਜਾਣੀਐ ਤਉ ਅਨਭਉ ਪਾਵੈ ॥
ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ ॥
ਰਸੀਆ ਹੋਵੈ ਮੁਸਕ ਕਾ ਤਬ ਫੂਲ ਪਛਾਣੈ ॥
ਅਪਿਉ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ ॥
ਸਹਜੇ ਸਹਜੇ ਮਿਲ ਰਹੈ ਅਮਰਾ ਪਦੁ ਪਾਵੈ ॥

ਮ: ੧ ਤਿਲੰਗ ਪੰ: ੭੨੫।

ਉਤੇ ਜਿਸ ਸੌਦੇ ਦੀ ਮੰਗ ਕੀਤੀ ਸੀ, ਉਹ ਸੀ, ਇਕ ਪੈਸੇ ਦਾ ਸੱਚ ਤੇ ਇਕ ਪੈਸੇ ਦਾ ਝੂਠ।' ਜਿਸ ਦੁਕਾਨਦਾਰ ਨੂੰ ਵੀ ਮਰਦਾਨਾ ਇਹ ਰੁਕਾ ਦਿੰਦਾ ਉਹ ਹੈਰਾਨ ਹੁੰਦਾ, ਤੇ ਮਖੌਲ ਵਿਚ ਗੱਲ ਉਡਾ ਕੇ ਟਾਲ ਦਿੰਦਾ। ਅੰਤ ਉਹ ਇਕ ਨੌਜਵਾਨ ਬਾਣੀਏ ਦੀ ਹੱਟੀ ਉਤੇ ਪਹੁੰਚਿਆ ਜਿਸ ਦਾ ਨਾਮ ਮੂਲਾ ਸੀ। ਮੂਲੇ ਨੇ ਮਰਦਾਨੇ ਤੋਂ ਟਕਾ ਲੈ ਲਿਆ ਅਤੇ ਰੁੱਕੇ ਉਤੇ ਲਿਖ ਦਿਤਾ, ''ਮਰਣਾ ਸੱਚ ਤੇ ਜੀਊਣਾ ਝੂਠ''।[੮] ਗੁਰੂ ਨਾਨਕ ਦੇਵ ਜੀ ਪੜ੍ਹ ਕੇ ਬੜੇ ਖ਼ੁਸ਼ ਹੋਏ। ਉਨ੍ਹਾਂ ਨੇ ਆਖਿਆ, ''ਹੇ ਮਰਦਾਨਿਆਂ ਜਿਸ ਨੇ ਮਰਨਾ ਸੱਚ ਜਾਤਾ ਹੈ ਅਰ ਜੀਵਨ ਝੂਠ ਜਾਤਾ ਹੈ, ਚਲ ਤਿਸ ਦਾ ਦਰਸ਼ਨ ਕਰੀਏ, "ਤਬ ਬਾਬਾ ਜੀ ਤੇ ਮਰਦਾਨਾ ਅਰ ਭਾਈ ਬਾਲਾ ਤਿੰਨੇ ਮੂਲੇ ਦੀ ਹੱਟੀ ਆਇ ਬੈਠੇ ਅਰ ਬਾਬੇ ਪੁੱਛਿਆ, ਮੂਲਿਆ ਤੁਧ ਮਰਣਾ ਸੱਚ ਜਾਤਾ ਹੈ ਤਾਂ ਉਸ ਕਹਿਆ ਮੈਂ ਸੁਣਿਆ ਹੋਇਆ ਹੈ, ਪਰ ਤੁਹਾਡੀ ਕਿਰਪਾ ਕਰ ਕੇ ਸੱਚ ਵੀ ਜਾਣਾਗਾ ਤਾਂ ਬਚਨ ਹੋਇਆ, ''ਜੇ ਤੂੰ ਸਾਡੇ ਨਾਲ ਚਲੇਂਗਾ ਤਾਂ ਤੈਨੂੰ ਸੱਚ ਦ੍ਰਿੜਾਈਐਗਾ।'' ਤਾਂ ਉਸ ਆਖਿਆ, "ਭਲਾ ਜੀ।" ਸੋ ਫਿਰ ਮੂਲਾ ਭੀ ਹਟੀ ਲੁਟਾਇ ਕਰ ਬਾਬੇ ਨਾਲ ਤਿਆਰ ਹੋਇਆ ਤਾਂ ਬਾਬਾ ਜੀ ਉਥੋਂ ਰਮਤੇ ਰਮਤੇ ਕਸ਼ਮੀਰ ਕੀ ਧਰਤੀ ਕਉ ਜਾਇ ਪ੍ਰਾਪਤ ਹੋਇ।"[੯]

### ਪੀਰ ਹਮਜ਼ਾ ਗਉਸ :

ਗੁਰੂ ਨਾਨਕ ਦੇਵ ਜੀ ਨੂੰ ਸਿਆਲਕੋਟ ਪਹੁੰਚਿਆਂ ਅਜੇ ਕੁਛ ਦਿਨ ਹੀ ਹੋਏ ਸਨ ਜਦ ਕਿ ਸ਼ਹਿਰ ਵਿਚ ਇਕ ਫ਼ਕੀਰ ਤੇ ਇਕ ਅਮੀਰ ਕਾਰਨ ਤਹਿਲਕਾ ਮੱਚ ਗਿਆ। ਸ਼ਹਿਰ ਦੇ ਬਾਹਰਵਾਰ ਇਕ ਸੂਫ਼ੀ ਫ਼ਕੀਰ ਹਮਜ਼ਾ ਗਉਸ ਰਹਿੰਦਾ ਸੀ ਜੋ ਬੜਾ ਕਰਨੀ ਵਾਲਾ ਸਮਝਿਆ ਜਾਂਦਾ ਸੀ। ਇਕ ਅਮੀਰ ਕਰਾੜ ਦੇ ਘਰ ਪੁੱਤਰ ਕੋਈ ਨਹੀਂ ਸੀ ਹੁੰਦਾ। ਉਸ ਨੇ ਪੀਰ ਹਮਜ਼ਾ ਗਉਸ ਨੂੰ ਵਚਨ ਦਿਤਾ ਕਿ ਜੇ ਉਸ ਦੇ ਦੋ ਤੋਂ ਵਧ ਪੁੱਤਰ ਹੋਏ, ਤਾਂ ਉਹ ਵਡਾ ਪੁੱਤਰ ਪੀਰ ਨੂੰ ਦੇ ਦੇਵੇਗਾ। ਹਮਜ਼ਾ ਗਉਸ ਨੇ ਵਰ ਦਿਤਾ ਕਿ ਪੁੱਤਰ ਜ਼ਰੂਰ ਹੋਵਣਗੇ, ਪਰ ਨਾਲ ਹੀ ਉਸ ਨੇ ਉਸ ਕਰਾੜ ਨੂੰ ਚੇਤੰਨ ਕੀਤਾ ਕਿ ਮੁਕਰੀਂ ਨਾ। ਜੇ ਤੂੰ ਮੁਕਰ ਗਿਆ ਤਾਂ ਨਤੀਜੇ ਬੁਰੇ ਨਿਕਲਣਗੇ। ਇਸ ਕਰਾੜ ਦੇ ਤਿੰਨ ਪੁੱਤਰ ਹੋਏ। ਹਮਜ਼ਾ ਗਉਸ ਨੇ ਵਡੇ ਪੁੱਤਰ ਦੀ ਮੰਗ ਕੀਤੀ। ਪਰ ਉਹ ਕਰਾੜ ਪੁੱਤਰ ਦੇਣੋਂ ਸੰਕੋਚ ਕਰਨ ਲਗਾ। ਉਸ ਦੀ ਬਜਾਏ ਉਹ ਨਕਦ ਰੁਪਿਆ ਦੇਣ ਨੂੰ ਤਿਆਰ ਸੀ। ਪਰ ਪੀਰ ਪੁੱਤਰ ਹੀ ਲੈਣ ਤੇ ਬਜ਼ਿੱਦ ਸੀ।

ਹਮਜ਼ਾ ਗਉਸ ਨੂੰ ਐਸੀ ਕ੍ਰੋਪੀ ਚੜ੍ਹੀ ਕਿ ਉਸ ਨੇ ਸਾਰੇ ਸ਼ਹਿਰ ਨੂੰ ਸਜ਼ਾ ਦੇਣ ਦੀ ਠਾਨ ਲਈ। ਉਸ ਦੀ ਨਿਗਾਹ ਵਿਚ ਸਾਰਾ ਸ਼ਹਿਰ ਹੀ ਧੋਖੇਬਾਜ਼ਾਂ ਤੇ ਝੂਠਿਆਂ ਦਾ ਸੀ। ਉਸ ਨੇ ਆਪਣੇ ਆਪ ਨੂੰ ਆਪਣੀ ਖ਼ਾਨਕਾਹ ਦੇ ਗੁੰਬਦ ਵਿਚ ਬੰਦ ਕਰ

ਲਿਆ ਅਤੇ ਚਾਲੀਹਾ ਕੱਟਣ ਲਗਾ। ਉਸ ਨੇ ਐਲਾਨ ਕੀਤਾ ਕਿ ਚਾਲ੍ਹੀ ਦਿਨਾਂ ਉਪਰੰਤ ਸ਼ਹਿਰ ਵਿਚ ਐਸੀ ਕਿਆਮਤ ਆਏਗੀ ਕਿ ਕੋਈ ਨਹੀਂ ਬਚੇਗਾ। ਲੋਕਾਂ ਵਿਚ ਦਹਿਸ਼ਤ ਫੈਲ ਗਈ। ਉਸ ਸਮੇਂ ਗੁਰੂ ਨਾਨਕ ਦੇਵ ਜੀ ਉਸ ਅਸਥਾਨ ਤੇ ਠਹਿਰੇ ਹੋਏ ਸਨ ਜਿਸ ਨੂੰ ਬਾਬੇ ਕੀ ਬੇਰ ਕਹਿੰਦੇ ਹਨ।[੯] ਸਾਰੇ ਲੋਕ ਗੁਰੂ ਨਾਨਕ ਦੀ ਸ਼ਰਨ ਆਏ। ਗੁਰੂ ਸਾਹਿਬ ਨੇ ਸ਼ਹਿਰ ਵਾਸੀਆਂ ਨੂੰ ਕਿਹਾ ਚਿੰਤਾ ਨਾ ਕਰੋ। ਅਸੀਂ ਪੀਰ ਨੂੰ ਸਮਝਾਵਾਂਗੇ। ਗੁਰੂ ਸਾਹਿਬ ਨੇ ਪੀਰ ਦਾ ਦਰਵਾਜ਼ਾ ਖੜਕਾਇਆ, ਉਸ ਨੂੰ ਕ੍ਰੋਪੀ ਛਡ ਦੇਣ ਲਈ ਆਵਾਜ਼ ਦਿਤੀ। ਪਰ ਉਸ ਨੇ ਦਰਵਾਜ਼ਾ ਨਾ ਖੋਲ੍ਹਿਆ। ਉਹ ਸਿਆਲਕੋਟ ਸ਼ਹਿਰ ਨੂੰ ਆਪਣੇ ਚਾਲੀਹੇ ਤੱਪ ਨਾਲ ਫਨਾਹ ਕਰਨ ਲਈ ਤਿਆਰ ਸੀ।

ਪੰਦਰਾਂ ਦਿਨ ਬੀਤੇ। ਲੋਕਾਂ ਦੀ ਘਬਰਾਹਟ ਵਧਣ ਲਗੀ, ਪਰ ਬਾਬਾ ਨਾਨਕ ਨੇ ਯਕੀਨ ਦਿਲਾਇਆ ਕਿ ਸਾਈਂ ਤੇ ਭਰੋਸਾ ਰਖੋ। ਜਿਸ ਨੂੰ ਉਹ ਰਖੇ ਉਸ ਨੂੰ ਕੋਈ ਨਹੀਂ ਮਾਰ ਸਕਦਾ। ਇਕ ਦਿਨ ਜ਼ਬਰਦਸਤ ਬਾਰਸ਼ ਸ਼ੁਰੂ ਹੋ ਗਈ। ਇਸ ਤਰ੍ਹਾਂ ਬਿਜਲੀ ਕੜਕਣ ਲਗ ਪਈ ਮਾਨੋਂ ਕਿਆਮਤ ਅਜ ਹੀ ਆਉਣ ਵਾਲੀ ਹੈ। ਦੋ ਦਿਨ ਅਤਿ ਦੀ ਬਾਰਸ਼ ਤੇ ਤੂਫ਼ਾਨ ਨੇ ਸਾਰੇ ਸ਼ਹਿਰ ਵਾਸੀਆਂ ਨੂੰ ਸਹਿਮ ਵਿਚ ਪਾ ਦਿਤਾ। ਅਚਾਨਕ ਇਕ ਦਿਨ ਅਕਾਸ਼ ਵਿਚ ਬਿਜਲੀ ਕੜਕ ਕੇ ਡਿਗੀ ਅਤੇ ਜਿਸ ਗੁੰਬਦ ਵਿਚ ਹਮਜ਼ਾ ਗਉਸ ਤਪ ਕਰਦਾ ਸੀ ਉਹ ਫਟ ਗਿਆ। ਇਸ ਗੁੰਬਦ ਦੇ ਫੱਟਣ ਨਾਲ ਹਮਜ਼ਾ ਗਉਸ ਦੇ ਹੰਕਾਰ ਤੇ ਕ੍ਰੋਪੀ ਦੇ ਬੱਦਲ ਵੀ ਛਾਈਂ ਮਾਈਂ ਹੋ ਗਏ। ਬਾਰਸ਼ ਬੰਦ ਹੋਈ। ਪੀਰ ਹਮਜ਼ਾ ਗਉਸ ਜਾਨ ਬਚਾ ਕੇ ਥੱਲੇ ਉਤਰਿਆ ਅਤੇ ਗੁਰੂ ਨਾਨਕ ਦੇ ਚਰਨਾਂ ਤੇ ਢਹਿ ਪਿਆ। ਬਾਬੇ ਨਾਨਕ ਨੇ ਆਖਿਆ, "ਪੀਰ ਜੀ ਰੱਬ ਦੀ ਵਾਹਦ ਸ਼ਕਤੀ ਨੂੰ ਨਹੀਂ ਵੰਗਾਰਨਾ ਚਾਹੀਦਾ। ਰੱਬ ਦਾ ਕਾਨੂੰਨ ਆਪਣੇ ਹੱਥ ਵਿਚ ਨਹੀਂ ਲੈਣਾ ਚਾਹੀਦਾ। ਉਹ ਜਾਣਦਾ ਹੈ ਕਿ ਪਾਪੀਆਂ, ਅਕ੍ਰਿਤਘਣਾਂ ਨੂੰ ਕਦ ਸਜ਼ਾ ਦੇਣੀ ਤੇ ਕਿਵੇਂ ਦੇਣੀ ਹੈ। ਤੁਸੀਂ ਸੂਫ਼ੀ ਫ਼ਕੀਰ ਹੋ। ਬੰਦਗੀ ਵਿਚ ਜੁਟੇ ਰਹੋ। ਤੁਸੀਂ ਕੀ ਲੈਣਾ ਹੈ ਇਨ੍ਹਾਂ ਪੁੱਤਰਾਂ ਚੇਲਿਆਂ ਦੇ ਜੰਜਾਲ ਵਿਚੋਂ। ਇਕ ਮਮਤਾ ਵਿਚੋਂ ਨਿਕਲ ਕੇ ਦੂਸਰੀ ਵਿਚ ਫੱਸਣ ਦੀ ਕੀ ਲੋੜ।" ਹਮਜ਼ਾ ਗਉਸ ਗੁਰੂ ਸਾਹਿਬ ਦਾ ਅਨਿਨ ਭਗਤ ਬਣਿਆ। ਜਿਸ ਗੁੰਬਦ ਵਿਚ ਹਮਜ਼ਾ ਗਉਸ ਨੇ ਚਾਲੀਹਾ ਕੱਟਿਆ ਸੀ ਉਹ ਹੁਣ ਤਕ ਉਸ ਤਰ੍ਹਾਂ ਇਕ ਪਾਸਿਓਂ ਫਟਿਆ ਤੇ ਢੱਠਾ ਨਜ਼ਰ ਆਉਂਦਾ ਹੈ।[੧੦]

## ਮੀਆਂ ਮਿੱਠਾ :

"ਗੁਰੂ ਬਾਬਾ ਪਸਰੂਰਿ ਵਿਚ ਦੀ ਮੀਏਂ ਮਿੱਠੇ ਦੇ ਕੋਟਲੇ ਵਿਚ ਆਇ ਨਿਕਲੇ ਉਥੇ ਬਾਗ ਵਿਚ ਜਾਇ ਬੈਠੇ। ਤਬ ਮੀਏਂ ਮਿੱਠੇ ਨੂੰ ਆਗਾਹੀ ਹੋਈ ਤਾਂ ਆਪਣੇ ਮੁਰੀਦਾਂ ਵਿਚ ਆਖਿਓਸੁ ਜੋ, 'ਨਾਨਕ ਭਲਾ ਫ਼ਕੀਰ ਹੈ, ਪਰ ਜਦ ਉਹ ਅਸਾਂ ਨੂੰ ਮਿਲਹਿਗਾ ਤਾਂ

ਇਉਂ ਉਤਾਰਿ ਲੇਵਹਿਗੇ ਜਿਉਂ ਦੁੱਧ ਉਪਰਹੁ ਮਲਾਈ ਉਤਾਰਿ ਲਈਦੀ ਹੈ"। ਤਬ ਗੁਰੂ ਬਾਬੇ ਆਖਿਆ, "ਮਰਦਾਨਿਆਂ, ਸ਼ੇਖ ਮਿੱਠਾ ਕੀ ਕਹਿੰਦਾ ਹੈ ?" ਤਾਂ ਮਰਦਾਨੇ ਆਖਿਆ, "ਜੀ ਤੇਰਾ ਜੰਤ ਹੈ, ਵਜਾਇਆਂ ਵੱਜਦਾ ਹੈ।" ਤਬ ਗੁਰੂ ਬਾਬਾ ਬੋਲਿਆ, "ਮਰਦਾਨਿਆਂ ਜਾਂ ਮੀਆਂ ਮਿੱਠਾ ਅਸਾਨੂੰ ਮਿਲੇਗਾ, ਤਾਂ ਇਉਂ ਨਿਚੋੜਾਂਗੇ ਜਿਉਂ ਨਿੰਬੂ ਵਿਚਹੁ ਰਸ ਨਿਚੋੜ ਲਈਦਾ ਹੈ।" ਜਦ ਮੀਆਂ ਮਿੱਠੇ ਨੂੰ ਇਸ ਗੱਲ ਦਾ ਪਤਾ ਲਗਾ ਤਾਂ ਉਹ ਉਠ ਖੜਾ ਹੋਇਆ। ਆਖਿਓਸ, " 'ਚਲਹੁ ਸਾਰੇ, ਨਾਨਕ ਦਾ ਦੀਦਾਰੁ ਕਰੇਹਾਂ।" ਤਾਂ ਮੁਰੀਦਾਂ ਆਖਿਆ, "ਤੁਸੀਂ ਆਗੇ ਆਵਾਜ਼ ਕੀਤਾ ਆਹਾ ਜੋ ਨਾਨਕ ਅਸਾਨੂੰ ਮਿਲੇਗਾ ਤਾਂ ਇਉਂ ਉਤਾਰਿ ਲੈਂਹਿਗੇ ਜਿਉਂ ਦੁੱਧ ਉਪਰੋਂ ਮਲਾਈ ਉਤਾਰਿ ਲਈਦੀ ਹੈ।" ਤਾਂ ਮੀਆਂ ਮਿੱਠਾ ਬੋਲਿਆ "ਓਥੋਂ ਆਵਾਜ਼ ਆਈ ਹੈ, 'ਜਉਂ ਨਿੰਬੂ ਵਿਚ ਰਸ ਨਿਚੋੜੀਦਾ ਹੈ, ਤਿਉਂ ਜਦ ਮਿਲੇਂਗੇ, ਤਾਂ ਇਉਂ ਨਿਚੋੜ ਲੈਂਹਗੇ।' ਦੁੱਧ ਕਾ ਕੁਛ ਨਾ ਜਾਵੇਗਾ ਮਲਾਈ ਉਤਾਰੀ, ਪਰ ਨਿੰਬੂ ਨਿਚੋੜਿਆਂ ਤਾਂ ਢੋਗ ਹੋਵੇਗਾ।" ਤਬ ਮੀਆਂ ਮਿੱਠਾ ਦੀਦਾਰੁ ਦੇਖਣ ਆਇਆ। ਆਇ ਦੁਆਇ ਸਲਾਮ ਕਰ ਕੇ ਬੈਠ ਗਿਆ।[੧੧] ਗੁਰੂ ਸਾਹਿਬ ਨੇ ਬੜੇ ਅਦਬ ਨਾਲ ਬਠਾਇਆ।ਪੁਰਾਤਨ ਜਨਮ ਸਾਖੀ ਅਨੁਸਾਰ ਮੀਆਂ ਮਿੱਠੇ ਨੇ ਗੁਰੂ ਸਾਹਿਬ ਦਾ ਅਕੀਦਾ ਜਾਣਨ ਲਈ ਪ੍ਰਸ਼ਨਾ ਦੇ ਰੂਪ ਵਿਚ ਆਪਣਾ ਸਿੱਧਾਂਤ ਪੇਸ਼ ਕੀਤਾ ਜਿਸ ਦੇ ਉਤਰਾਂ ਰਾਹੀਂ ਇਸ ਨਿੱਕੀ ਜਿਹੀ ਗੋਸ਼ਟ ਵਿਚ ਗੁਰੂ ਸਾਹਿਬ ਨੇ ਆਪਣਾ ਸਿੱਧਾਂਤ ਪ੍ਰਗਟ ਕੀਤਾ ਹੈ :

ਮੀਆਂ ਮਿੱਠਾ :

ਅਵਲ ਨਾਉ ਖੁਦਾਇ ਦਾ ਦੂਜਾ ਨਬੀ ਰਸੂਲ ॥
ਨਾਨਕ, ਕਲਮਾ ਜੇ ਕਹੀਂ ਦਰਗਹ ਪਵਹਿ ਕਬੂਲ ॥

ਗੁਰੂ ਨਾਨਕ :

ਅਵਲ ਨਾਮੁ ਖੁਦਾਇ ਦਾ ਦਰ ਕੇਤੇ ਨਬੀ ਰਸੂਲ ॥
ਸੇਖਾ ਨੀਅਤ ਰਾਸਿ ਕਰਿ ਦਰਗਹ ਪਵਹਿ ਕਬੂਲ ॥

ਮੀਆਂ ਮਿੱਠਾ :

ਬਿਨ ਤੇਲ ਦੀਵਾ ਕਿਉ ਜਲੇ ?

ਗੁਰੂ ਨਾਨਕ :

ਪੋਥੀ ਪੁਰਾਣ ਕਮਾਈਐ ॥ ਭਉ ਵਟੀ ਇਤੁ ਤਨਿ ਪਾਈਐ ॥
ਸਚੁ ਬੂਝਣੁ ਆਣਿ ਜਲਾਈਐ ॥ ਇਹੁ ਤੇਲੁ ਦੀਵਾ ਇਉਂ ਜਲੈ ॥

ਕਰਿ ਚਾਨਣੁ ਸਾਹਿਬ ਤਉ ਮਿਲੈ ॥ ਇਤੁ ਤਨਿ ਲਾਗੈ ਬਾਣੀਆ ॥
ਸੁਖ ਹੋਵੈ ਸੇਵ ਕਮਾਣੀਆ ॥ ਸਭ ਦੁਨੀਆਂ ਆਵਣ ਜਾਣੀਐ ॥
ਵਿਚ ਦੁਨੀਆਂ ਸੇਵ ਕਮਾਈਐ ॥ ਤਾ ਦਰਗਹ ਬੈਸਣ ਪਾਈਐ ॥
ਕਹੁ ਨਾਨਕ ਬਾਹ ਲੁਡਾਈਐ ॥

ਮੀਆਂ ਮਿੱਠਾ :

ਉਹ ਕਵਨ ਕੁਰਾਨ ਹੈ ਜਿਤ ਪੜੇ ਕਬੂਲ ਪਵੇ ? ਉਹ ਕਵਨ ਕਤੇਬ ਹੈ ਜਿਤ ਕਮਾਏ ਤੇ ਸਹੀ ਥੀਵੈ ? ਓਹ ਕਵਨ ਦਰਵੇਸ਼ੀ ਹੈ ਜਿਤ ਦਰ ਲਾਇਕ ਥੀਵੇ ?

ਗੁਰੂ ਨਾਨਕ :

ਅਲਹੁ ਅਗਮੁ ਖੁਦਾਈ ਬੰਦੇ ॥ ਛੋਡ ਖਿਆਲ ਦੁਨੀਆਂ ਕੇ ਧੰਧੇ ॥
ਹੋਇ ਪੈ ਖਾਕ ਫ਼ਕੀਰ ਮੁਸਾਫ਼ਰ ॥ ਇਹ ਦਰਵੇਸ ਕਬੂਲ ਦਰਾ ॥
ਸੇਖ ਮਿੱਠੇ ਆਏ ਪੈਰ ਚੁੰਮੇ ॥ ਉਹ ਵਿਸਮਾਦ ਦੇ ਘਰ ਆਇਆ ॥[੧੨]

## ਦੀਪਾਲਪੁਰ ਦਾ ਕੋੜ੍ਹੀ :

ਇਥੋਂ ਗੁਰੂ ਸਾਹਿਬ ਸਿੰਧ ਵਲ ਨੂੰ ਤੁਰੇ । ਜਦ ਦੀਪਾਲਪੁਰ ਪਹੁੰਚੇ ਤਾਂ ਇਕ ਬ੍ਰਿਛ ਹੇਠ ਟਿਕਾਣਾ ਕੀਤਾ । ਓਥੇ ਖੜੇ ਕੁਝ ਪਿੰਡ ਦੇ ਲੋਕਾਂ ਨੂੰ ਪੁੱਛਿਆ, ਇਥੇ ਕੋਈ ਰੱਬ ਦਾ ਭਗਤ, ਕੋਈ ਫ਼ਕੀਰ ਰਹਿੰਦਾ ਹੈ ਜਿਸ ਦੇ ਪਾਸ ਅਸੀਂ ਰਾਤ ਕੱਟ ਸਕੀਏ । ਉਸ ਦਿਹਾਤੀ ਨੇ ਵਿਅੰਗ ਭਰੀ ਗੰਭੀਰਤਾ ਨਾਲ ਆਖਿਆ, "ਓਹ ਪਰੇ ਪਿੰਡੋਂ ਬਾਹਰ ਝੌਂਪੜੀ ਹੈ ਇਥੋਂ ਦੇ ਬੜੇ ਸਖੀ ਦਰਵੇਸ਼ ਦੀ । ਉਸ ਨੂੰ ਨੂਰਸ਼ਾਹ ਨੂਰੀ ਫ਼ਕੀਰ ਕਹਿੰਦੇ ਹਨ । ਆਇਆਂ ਗਿਆਂ ਦੀ ਬੜੀ ਸੇਵਾ ਕਰਦਾ ਹੈ । ਤੁਸੀਂ ਉਸ ਪਾਸ ਠਹਿਰ ਕੇ ਬੜੇ ਪ੍ਰਸੰਨ ਹੋਵੋਗੇ ।"

ਬਾਬੇ ਨਾਨਕ ਨੇ ਉਸ ਦਾ ਦਰਵਾਜ਼ਾ ਜਾ ਖੜਕਾਇਆ ਅਤੇ ਆਖਿਆ, "ਦਰਵੇਸ਼, ਅਸੀਂ ਤੁਹਾਡੀ ਮਹਿਮਾ ਸੁਣ ਕੇ ਤੁਹਾਡੇ ਦਰਸ਼ਨਾਂ ਨੂੰ ਆਏ ਹਾਂ । ਇਕ ਰਾਤ ਕਟਣੀ ਹੈ ।" ਅੰਦਰੋਂ ਇਕ ਫਟੇ ਪਾਟੇ ਕਪੜਿਆਂ ਵਾਲਾ ਕੋੜ੍ਹੀ ਨਿਕਲਿਆ । ਉਹ ਸਿਰ ਤੋਂ ਪੈਰਾਂ ਤਕ ਕੰਬ ਉਠਿਆ । ਉਸ ਨੇ ਸਹਿਮ ਕੇ ਆਖਿਆ, "ਦਰਵੇਸ਼ ਪਾਤਸ਼ਾਹ, ਮੈਂ ਤਾਂ ਨਾ ਫ਼ਕੀਰ ਹਾਂ ਨਾ ਦਰਵੇਸ਼ । ਤੁਹਾਡੇ ਨਾਲ ਕਿਸੇ ਨੇ ਮਖੌਲ ਕੀਤਾ ਹੈ । "ਜੀ ਮੇਰਿਅਹੁ ਪਾਸਹੁ ਜਾਨਵਰ ਨਸਦੇ ਹੈਨ, ਪਰ ਅੱਜ ਖ਼ੁਦਾਇ ਦਾ ਕਰਮੁ ਹੋਆ ਹੈ ਜੋ ਆਦਮੀ ਦੀ ਸੂਰਤ ਨਦਰਿ ਆਈ ਹੈ ।[੧੩] ਮੈਂ ਤਾਂ ਪਾਪੀ ਹਾਂ । ਪਤਾ ਨਹੀਂ ਕਿਸ ਦੋਖ ਦਾ ਦਬਿਆ ਮੈਂ ਕੋੜ੍ਹ ਗ੍ਰਸਤ ਹੋਇਆ । ਕੋਈ ਆਦਮੀ ਮੇਰੇ ਨੇੜੇ ਨਹੀਂ

ਢੁਕਦਾ। ਝੁੱਗੀ ਤੋਂ ਬਾਹਰ ਪਏ ਠੂਠੇ ਵਿਚ ਜੇ ਕੋਈ ਕੁਝ ਪਾ ਜਾਏ, ਉਹ ਖਾ ਕੇ ਸੰਤੁਸ਼ਟ ਰਹਿੰਦਾ ਹਾਂ। ਹਰ ਕੋਈ ਮੈਥੋਂ ਨਫ਼ਰਤ ਕਰਦਾ ਹੈ। ਸ਼ੁਕਰ ਹੈ ਰੱਬ ਦਾ ਮੈਂ ਕਿਸੇ ਥੀਂ ਨਫ਼ਰਤ ਨਹੀਂ ਕਦੀ ਕੀਤੀ। ਮੇਰੀ ਸ਼ਕਲ ਸੂਰਤ ਤੋਂ ਲੋਕ ਡਰਦੇ ਹਨ।"

ਗੁਰੂ ਸਾਹਿਬ ਨੇ ਆਖਿਆ, "ਨੂਰ ਸ਼ਾਹ ਤੇਰੇ ਸਰੀਰਕ ਕਸ਼ਟ ਨੇ ਤੇਰੀ ਆਤਮਾ ਕੁੰਦਨ ਵਰਗੀ ਕਰ ਦਿਤੀ ਹੈ। ਤੂੰ ਉਨ੍ਹਾਂ ਨਾਲ ਨਫ਼ਰਤ ਨਹੀਂ ਕਰਦਾ ਜੋ ਤੈਨੂੰ ਘਿਰਣਾ ਕਰਦੇ ਹਨ। ਅਲਾਹ ਤੇ ਵਿਸ਼ਵਾਸ਼ ਰੱਖ। ਤੇਰੇ ਸਰੀਰ ਦਾ ਕਸ਼ਟ ਵੀ ਦੂਰ ਹੋਏਗਾ। ਰੱਬ ਦਾ ਨਾਮ ਸਭ ਰੋਗਾਂ ਦੀ ਅਉਖਧੀ ਹੈ। ਤੇਰੇ ਹਿਰਦੇ ਤੇ ਆਤਮਾ ਦਾ ਅੰਮ੍ਰਿਤ ਇਸ ਸਰੀਰ ਦੀ ਜ਼ਹਿਰ ਨੂੰ ਵੀ ਕੱਟ ਦੇਵੇਗਾ।"

ਨੂਰੀ ਕੋੜ੍ਹੀ ਨੂੰ ਨਵਾਂ ਜੀਵਨ ਮਿਲਿਆ, ਨਵੀਂ ਅਰੋਗ ਦੇਹ ਉਸ ਨੂੰ ਪ੍ਰਾਪਤ ਹੋਈ ਗੁਰੂ ਸਾਹਿਬ ਦੇ ਇਲਾਜ ਤੇ ਬਚਨਾਂ ਨਾਲ. ਉਹ ਗੁਰੂ ਨਾਨਕ ਦਾ ਅਨਿਨ ਭਗਤ ਬਣਿਆ। ਉਹ ਆਏ ਗਏ ਮੁਸਾਫ਼ਰਾਂ ਦੀ ਦਿਲ ਖੋਲ੍ਹ ਕੇ ਸੇਵਾ ਕਰਨ ਲੱਗਾ। ਦੀਪਾਲਪੁਰ ਨੂਰਸ਼ਾਹ ਦੀ ਸਰਾਂ ਤੇ ਕਬਰ ਅੱਜ ਤੱਕ ਕਾਇਮ ਹੈ। ਸਰਾਂ ਦੇ ਨੇੜੇ ਇਕ ਪਿਪਲ ਹੇਠ ਨੂਰੀ ਦੀ ਕਬਰ ਹੈ। ਪਾਕਿਸਤਾਨ ਵਿਚ ਇਸ ਅਸਥਾਨ ਨੂੰ ਗੁਰੂ ਨਾਨਕ ਦਾ ਮੁਤਬੱਰਕ ਸਥਾਨ ਮੰਨਿਆ ਜਾਂਦਾ ਹੈ।

## ਦੀਪਾਲਪੁਰ ਦਾ ਹੰਕਾਰੀ ਸੰਨਿਆਸੀ :

ਦੀਪਾਲਪੁਰ ਵਿਚ ਇਕ ਸੰਨਿਆਸੀ ਰਹਿੰਦਾ ਸੀ, ਜਿਸ ਦੇ ਵਰ ਸਰਾਪ ਦਾ ਸਹਿਮ ਸਾਰੇ ਸ਼ਹਿਰ ਵਿਚ ਛਾਇਆ ਹੋਇਆ ਸੀ। ਗੁਰੂ ਸਾਹਿਬ ਉਸ ਨੂੰ ਇਸ ਪਾਸਿਓਂ ਵਰਜਣ ਲਈ ਪੁੱਛਣ ਲਗੇ, "ਸੁਆਮੀ ਜੀ, ਤੁਸੀਂ ਇਹ ਤਾਂ ਦਸੋ ਕਿ ਸੰਨਿਆਸੀ ਦਾ ਧਰਮ ਕੀ ਹੈ। ਉਸ ਨੇ ਉੱਤਰ ਦਿਤਾ, "ਸੰਨਿਆਸੀ ਦਾ ਧਰਮ ਹੈ ਘਰ ਬਾਰ ਛਡਣਾ, ਸਰੀਰ ਦੇ ਰਸ ਤਿਆਗਣੇ ਤੇ ਤਪ ਕਰਨਾ। ਇਹੀਓ ਸੰਨਿਆਸ ਹੈ।" ਗੁਰੂ ਬਾਬੇ ਨੇ ਆਖਿਆ "ਜਦ ਤਕ ਆਸਾ ਮਨਸਾ ਦੇ ਬੰਧਨਾਂ ਦਾ ਸ਼ਿਕਾਰ ਰਹੇ ਓਹ ਸੰਨਿਆਸੀ ਅਖਵਾਣ ਦਾ ਅਧਿਕਾਰੀ ਨਹੀਂ। ਜਦ ਹਿਰਦੇ ਦੀਆਂ ਵਾਸਨਾ ਖੈ ਹੋਵਣ ਤਾਹੀਓਂ ਉਹ ਸੰਨਿਆਸੀ ਬਣਦਾ ਹੈ। ਨਿਰੋਲ ਭੇਖ ਨਾਲ ਸੰਨਿਆਸ ਨਹੀਂ ਧਾਰਿਆ ਜਾ ਸਕਦਾ।"

ਉਸ ਸੰਨਿਆਸੀ ਨੇ ਕਿਹਾ ਕਿ ਤੁਸੀਂ ਉਦਾਸੀ ਦਾ ਭੇਖ ਧਾਰਿਆ ਹੈ, ਤੁਹਾਡਾ ਕੀ ਧਰਮ ਨਿਯਮ ਹੈ। ਤਾਂ ਗੁਰੂ ਸਾਹਿਬ ਨੇ ਉੱਤਰ ਦਿਤਾ, "ਸਾਡਾ ਧਰਮ ਹੈ, ਜਗਤ ਦੀ ਸਭ ਵਰਤੂਣ .ਰਖਣੀ ਆਪਣੀ ਕੋਈ ਚੀਜ਼ ਨਾ ਜਾਨਣੀ। ਜਗਿਆਸਾ ਸਦਾ ਵਾਹਿਗੁਰੂ ਦੀ ਰਖਣੀ। ਜਦ ਕੋਈ ਜਗਿਆਸੀ ਇਕੱਲਾ ਹੋਵੇ ਤਾਂ ਉਸ ਦਾ ਨਾਮ ਸਿੱਖ ਹੈ ਉਹ ਸਦਾ ਪਰਮੇਸ਼ਰ ਨਾਲ ਜੁੜਿਆ ਰਹਿੰਦਾ ਹੈ। ਜਦ ਦੋਇ ਇਕੱਠੇ

ਹੋਣ, ਉਹ ਆਪਸ ਵਿਚ ਗਿਆਨ ਚਰਚਾ ਕਰਦੇ ਹਨ । ਉਹ ਸਾਧ ਸੰਗਤ ਦਾ ਰੂਪ ਧਾਰ ਲੈਂਦੇ ਹਨ । ਜੇ ਚਾਰ ਪੰਜ ਜਾਂ ਵਧ ਇਕੱਠੇ ਹੋਣ, ਅਤੇ ਪਰਮੇਸ਼ਰ ਦੀ ਕਥਾ ਤੇ ਕੀਰਤਨ ਕਰਨ ਤਾਂ ਉਹ ਗੁਰਮੁਖ ਗੁਰੂ ਦਾ ਰੂਪ ਹੁੰਦੇ ਹਨ ।

ਜੇ ਸੰਨਿਆਸੀ ਸੰਸਾਰੀਆਂ ਦੇ ਪਿੱਛੇ ਅੰਨ ਪਾਣੀ ਲਈ ਭਟਕਦਾ ਫਿਰੇ ਤਾਂ ਨਾ ਉਹ ਸੰਨਿਆਸੀ ਰਹਿੰਦਾ ਹੈ ਨਾ ਕੁਟੰਬੀ ਰਹਿੰਦਾ ਹੈ ।[੧੪] ਤੂੰ ਜੋ ਸੰਸਾਰੀਆਂ ਨੂੰ ਵਰ ਸਰਾਪ ਨਾਲ ਪ੍ਰਭਾਵਤ ਕਰਨ ਦਾ ਜਤਨ ਕਰਦਾ ਹੈਂ, ਨਿਰਾ ਤ੍ਰਿਸ਼ਨਾ ਦਾ ਸ਼ਿਕਾਰ ਹੁੰਦਾ ਹੈਂ ।

## ਸ਼ੇਖ਼ ਇਬਰਾਹੀਮ ਨਾਲ ਦੂਸਰਾ ਮਿਲਾਪ :

ਦੀਪਾਲਪੁਰ ਤੋਂ ਗੁਰੂ ਸਾਹਿਬ ਉਕਾੜਾ, ਹੜੱਪਾ, ਟਿੱਬਾ ਬਾਬਾ ਨਾਨਕ ਸਾਹਿਬ (ਚੱਕ I ਈ ਬੀ) ਗਏ । ਇਨ੍ਹਾਂ ਥਾਵਾਂ ਤੇ ਅੱਜ ਵੀ ਗੁਰੂ ਸਾਹਿਬ ਦੇ ਇਤਿਹਾਸਕ ਸਥਾਨ ਪਾਕਿਸਤਾਨ ਵਿਚ ਹਨ ।[੧੫] ਇਥੋਂ ਗੁਰੂ ਜੀ ਪਾਕਪਟਨ ਆਪਣੇ ਪਰਮ ਸਨੇਹੀ ਸ਼ੇਖ਼ ਇਬਰਾਹੀਮ ਨੂੰ ਮਿਲਣ ਗਏ । ਸ਼ੇਖ਼ ਇਬਰਾਹੀਮ ਨੂੰ ਇਹ ਦੇਖ ਕੇ ਬੜੀ ਖ਼ੁਸ਼ੀ ਹੋਈ ਕਿ ਗੁਰੂ ਨਾਨਕ ਦੇਵ ਸ਼ੇਖ਼ ਫ਼ਰੀਦ ਦੀ ਬਾਣੀ ਦੇ ਬੜੇ ਆਸ਼ਕ ਹਨ । ਸ਼ੇਖ਼ ਇਬਰਾਹੀਮ ਗੁਰੂ ਨਾਨਕ ਦੇ ਬਚਨ ਸੁਣ ਕੇ ਬੜਾ ਖ਼ੁਸ਼ ਹੁੰਦਾ, ਤੇ ਉਸ ਨੂੰ ਇਸ ਗੱਲ ਦਾ ਬੜਾ ਮਾਣ ਸੀ ਕਿ ਗੁਰੂ ਸਾਹਿਬ ਨੇ ਆਸਾ ਦੀ ਵਾਰ ਤੇ ਕੁਝ ਹੋਰ ਸ਼ਬਦ ਉਸ ਦੀ ਖ਼ਾਨਗਾਹ ਵਿਚ ਬੈਠ ਕੇ ਉਚਾਰੇ ਹਨ । ਗੁਰੂ ਨਾਨਕ ਦੇਵ ਜੀ ਨੇ ਸ਼ੇਖ਼ ਇਬਰਾਹੀਮ ਨੂੰ ਆਖਿਆ, "ਸਾਡੇ ਸਿੱਖ ਸ਼ੇਖ਼ ਫ਼ਰੀਦ ਦੀ ਬਾਣੀ ਉਸੇ ਆਦਰ ਸਤਿਕਾਰ ਨਾਲ ਸੰਭਾਲਣਗੇ ਜਿਸ ਆਦਰ ਨਾਲ ਤੁਸੀਂ ਸਾਂਭਦੇ ਹੋ ।" ਗੁਰੂ ਨਾਨਕ ਨੇ ਸ਼ੇਖ਼ ਫ਼ਰੀਦ ਦੀ ਬਾਣੀ ਨੂੰ ਸੱਚੀ ਬਾਣੀ ਦਾ ਦਰਜਾ ਦਿਤਾ ।

## ਗੁਰੂ ਨਾਨਕ ਸਿੰਧ ਵਿਚ :

ਸਿੰਧ ਦੇ ਲੋਕ ਸਦੀਆਂ ਤੋਂ ਹਰ ਧਰਮਾਂ ਦੇ ਪੀਰਾਂ ਫ਼ਕੀਰਾਂ ਸਾਧੂਆਂ ਦੀ ਇੱਜ਼ਤ ਕਰਦੇ ਆਏ ਹਨ । ਗੁਰੂ ਨਾਨਕ ਸਿੰਧ ਦੇ ਇਲਾਕੇ ਵਿਚ ਅਨੇਕਾਂ ਥਾਵੀ ਗਏ । ਪਰ ਜਨਮ ਸਾਖੀਆਂ ਵਿਚ ਸ਼ਿਕਾਰਪੁਰ, ਸੱਖਰ ਤੇ ਭੱਖਰ ਦਾ ਹੀ ਜ਼ਿਕਰ ਆਉਂਦਾ ਹੈ । ਜਨਮ ਸਾਖੀ ਭਈ ਮਨੀ ਸਿੰਘ ਵਿਚ ਲਿਖਿਆ ਹੈ ਕਿ ਸੱਖਰ ਤੇ ਭੱਖਰ ਦੇ ਪੀਰਾਂ ਨੇ ਮੁਲਤਾਨ ਦੇ ਪੀਰਾਂ ਦੇ ਮੁਕਾਬਲੇ ਵਿਚ ਆਪਣਾ ਅਖਾੜਾ ਬਣਾਇਆ ਹੋਇਆ ਸੀ । ਉਹ ਕਰਾਮਾਤੀ ਸ਼ਕਤੀਆਂ ਲਈ ਚਾਲੀਹੇ ਕੱਟਣ ਤੇ ਜ਼ੋਰ ਦਿੰਦੇ ਸਨ । ਗੁਰੂ ਸਾਹਿਬ ਨੇ ਉਨ੍ਹਾਂ ਨੂੰ ਇਸ ਪਾਸਿਓਂ ਵਰਜਿਆ ਅਤੇ ਰੱਬ ਦੀ ਸੱਚੀ ਬੰਦਗੀ ਵਿਚ ਜੁੜਣ ਲਈ ਪ੍ਰੇਰਿਆ ।

ਏਥੋਂ ਗੁਰੂ ਸਾਹਿਬ ਸ਼ਿਕਾਰਪੁਰ ਗਏ। ਸ਼ਹਿਰ ਤੋਂ ਬਾਹਰ ਵਾਰ ਇਕ ਆਜੜੀ ਨੂਰ ਨੁਸਰਤ ਮਿਲਿਆ। ਗੁਰੂ ਨਾਨਕ ਦੇਵ ਦੇ ਨੂਰਾਨੀ ਚਿਹਰੇ ਤੋਂ ਪ੍ਰਭਾਵਤ ਹੋ ਕੇ ਉਸ ਨੇ ਗੁਰੂ ਸਾਹਿਬ ਤੇ ਉਨ੍ਹਾਂ ਦੇ ਸਾਥੀਆਂ ਨੂੰ ਬੱਕਰੀਆਂ ਦਾ ਦੁੱਧ ਭੇਟਾ ਕੀਤਾ। ਬਾਬੇ ਨਾਨਕ ਨੇ ਆਖਿਆ, "ਨੂਰ ਨੁਸਰਤ, ਮੰਗ ਜੋ ਇੱਛਿਆ ਹੈ। ਰੱਬ ਤੇਰੇ ਉਤੇ ਕਿਰਪਾ ਕਰੇਗਾ।" "ਮੈਂ ਬੜਾ ਗਰੀਬ ਹਾਂ ਦਰਵੇਸ਼, ਕਿਰਪਾ ਕਰੋ, ਮੇਰੀ ਤੰਗੀ ਤੁਰਸ਼ੀ ਦੂਰ ਹੋਵੇ।" ਗੁਰੂ ਨਾਨਕ ਨੇ ਆਖਿਆ, "ਰੱਬ ਤੇਰੇ ਘਰ ਸਭੇ ਵਸਤਾਂ ਭੇਜੇਗਾ। ਨੇਕੀ, ਦਇਆ, ਧਰਮ ਦਾ ਪੱਲਾ ਨਾ ਛੱਡੀਂ।" "ਮੈਨੂੰ ਉਪਦੇਸ਼ ਦਿਉ ਮਹਾਰਾਜ" ਨੂਰ ਨੁਸਰਤ ਨੇ ਆਖਿਆ। ਗੁਰੂ ਸਾਹਿਬ ਨੇ ਮਰਦਾਨੇ ਨੂੰ ਆਖਿਆ, "ਮਰਦਾਨਿਆ, ਨੂਰ ਨੁਸਰਤ ਨੂੰ ਸਿੱਖੀ ਦੀ ਰਹਿਣੀ ਦ੍ਰਿੜ੍ਹਾ।"

ਜਨਮ ਸਾਖੀ ਭਾਈ ਮਨੀ ਸਿੰਘ ਵਿਚ ਲਿਖਿਆ ਹੈ ਕਿ ਮਰਦਾਨੇ ਨੇ ਇਹ ਉਪਦੇਸ਼ ਦ੍ਰਿੜ੍ਹਾਇਆ : "ਤੂੰ ਇਹ ਤਿੰਨ ਰਹਿਤਾਂ ਰਖਣੀਆਂ : (੧) ਸਿਰ ਪਰ ਕੇਸ ਰਖਣੇ। (੨) ਪਿਛਲੀ ਰਾਤੇ ਜਾਗਣਾ ਤੇ ਸਵੇਰ ਸਮੇਂ ਸਤਨਾਮ ਦਾ ਜਾਪ ਜਪਣਾ। (੩) ਸਾਧ ਸੰਤ ਆਉਂਦੇ ਜਾਂਦੇ ਦੀ ਸੇਵਾ ਟਹਿਲ ਕਰਨੀ।"[੧੬]

**ਦਊਦ ਜੁਲਾਹਾ :**

ਇਕ ਜੁਲਾਹਾ ਜਿਸ ਦਾ ਨਾਮ ਦਊਦ ਸੀ, ਬੜਾ ਕੀਮਤੀ ਗਲੀਚਾ ਉਣ ਕੇ ਲਿਆਇਆ। ਗੁਰੂ ਸਾਹਿਬ ਦੀ ਭੇਟਾ ਕੀਤਾ। ਬਾਬੇ ਨਾਨਕ ਨੇ ਆਖਿਆ, "ਸਾਡੇ ਲਈ ਸਾਰੀ ਧਰਤੀ ਹੀ ਹਰਾ ਭਰਾ ਗਲੀਚਾ ਹੈ। ਅਸੀਂ ਇਸ ਗਲੀਚੇ ਨੂੰ ਕੀ ਕਰਨਾ ਹੈ।" ਦਊਦ ਨੇ ਆਖਿਆ, "ਜਿਵੇਂ ਹੁਕਮ ਹੋਵੇ ਇਸ ਨੂੰ ਕਿਸੇ ਨੂੰ ਦੇ ਦੇਵਾਂ।" ਬਾਬੇ ਨਾਨਕ ਨੇ ਆਖਿਆ, "ਔਹ ਉਸ ਕੁੱਤੀ ਨੇ ਬੱਚੇ ਦਿਤੇ ਹਨ। ਸਾਰੀ ਰਾਤ ਉਹ ਠੁਰ ਠੁਰ ਕਰਦੇ ਰਹੇ ਹਨ। ਗਲੀਚਾ ਉਨ੍ਹਾਂ ਦੇ ਉਪਰ ਪਾ ਦੇ। ਬੱਚਿਆਂ ਲਈ ਦੁੱਧ ਲਿਆ ਦੇ। ਕੁੱਤੀ ਨੂੰ ਚੂਰੀ ਪਾ। ਤੇਰਾ ਭਲਾ ਹੋਵੇਗਾ।" ਦਊਦ ਜੁਲਾਹੇ ਨੇ ਹੁਕਮ ਮੰਨਿਆ। ਉਸ ਦਾ ਘਰ ਰੱਬ ਦੀਆਂ ਬਰਕਤਾਂ ਨਾਲ ਭਰ ਗਿਆ। ਉਹ ਬਾਬੇ ਨਾਨਕ ਦਾ ਸਿੱਖ ਬਣਿਆ।

ਸ਼ਿਕਾਰਪੁਰ ਵਿਚ ਇਕ ਸਖੀ ਸਰਵਰ ਦਾ ਚੇਲਾ ਰਹਿੰਦਾ ਸੀ। ਸਖੀ ਸਰਵਰ ਮਹਿਮੂਦ ਗੌਰੀ ਸਮੇਂ ਦਾ ਸੂਫ਼ੀ ਸੀ ਤੇ ਉਸ ਦੇ ਚੇਲਿਆਂ ਨੂੰ ਅੱਜ ਵੀ ਸੁਲਤਾਨੀ ਕਹਿੰਦੇ ਹਨ। ਉਸ ਨੇ ਚਾਲੀਹੇ ਕਟ ਕੇ ਕਾਫ਼ੀ ਪ੍ਰਸਿੱਧਤਾ ਹਾਸਲ ਕੀਤੀ ਸੀ, ਗੁਰੂ ਨਾਨਕ ਉਸ ਨੂੰ ਰਿਧੀਆਂ ਸਿਧੀਆਂ ਵਲੋਂ ਵਰਜਿਆ। ਸਿੰਧ ਵਿਚ ਚੱਕਰ ਲਾ ਕੇ ਗੁਰੂ ਸਾਹਿਬ ਮੁੜ ਤਲਵੰਡੀ ਆ ਗਏ।

## ਇਤਿਹਾਸਕ ਹਵਾਲੇ

੧. ਜਨਮ ਸਾਖੀ ਭਾਈ ਮਨੀ ਸਿੰਘ, ਜਨਮ ਸਾਖੀ ਬਾਲਾ ਤੇ ਪੁਰਾਤਨ ਜਨਮ ਸਾਖੀ ਅਨੁਸਾਰ ਗੁਰੂ ਸਾਹਿਬ ਪੂਰਬ ਤੇ ਉੱਤਰ ਦੀ ਉਦਾਸੀ ਪੂਰੀ ਕਰਕੇ ਬਾਰਾਂ ਵਰ੍ਹਿਆਂ ਬਾਅਦ ਘਰ ਆਇ। ਜਨਮ ਸਾਖੀ ਮਿਹਰਬਾਨ ਅਨੁਸਾਰ ਉਹ ਪੰਜਾਂ ਵਰ੍ਹਿਆਂ ਉਪਰੰਤ ਘਰ ਆਏ। ਇਨ੍ਹਾਂ ਦੋਨਾਂ ਉਦਾਸੀਆਂ ਤੇ ਗੁਰੂ ਸਾਹਿਬ ਨੂੰ ਅੱਠ ਦਸ ਸਾਲ ਜ਼ਰੂਰ ਲਗੇ ਹੋਣਗੇ।

੨. (i) ਪੁਰਾਤਨ ਜਨਮ ਸਾਖੀ (ਹ. ਲਿ: II) ੯੧॥ ਜੇਕਰ ਗੁਰੂ ਸਾਹਿਬ ਤਲਵੰਡੀ ਆਉਣ ਤੋਂ ਪਹਿਲਾਂ ਸੁਲਤਾਨਪੁਰ ਪਹੁੰਚੇ ਹੁੰਦੇ ਤਾਂ ਬੀਬੀ ਨਾਨਕੀ ਨੇ ਪਿਤਾ ਕਾਲੂ ਨੂੰ ਫੌਰਨ ਇਤਲਾਹ ਦੇ ਦੇਣੀ ਸੀ।

੩. (ii) ਜਬ ਕਾਲੂ ਨੇ ਸੁਧ ਇਉਂ ਪਾਈ॥
ਬੈਸਿਓ ਵਿਹਾਰ ਤੱਤ ਮਮ ਆਏ॥
ਤੱਤ ਛਿਨ ਜੀਨ ਤੁਰੰਗਨ ਪਾਵਾ॥
ਹ੍ਵੈ ਅਰੂੜ ਤੁਰਨ ਤਬ ਆਵਾ॥
ਪਿਤਾ ਬਿਲੋਕ ਉਠੇ ਦੁਖ ਕੰਦਨ॥
ਪਦ ਅਰਬਿੰਦ ਕਰਤ ਭੈ ਬੰਦਨ॥
ਬੜਵਾ ਤੇ ਉਤਰਿਓ ਤਤਕਾਲਾ॥
ਗਰ ਸਿਉਂ ਲਗਾਇਓ ਪ੍ਰੇਮ ਬਿਸਾਲਾ॥
ਜਨ ਬਹੁ ਭੂਖੇ ਮਿਲਿਓ ਆਹਾਰਾ॥

ਕਵੀ ਸੰਤੋਖ ਸਿੰਘ, ਨਾਨਕ ਪ੍ਰਕਾਸ਼, ਪੰ: ੨੩–੨੫।

੪. ਪੁਰਾਤਨ ਜਨਮ ਸਾਖੀ, ਪੰ: ੯੩।

੫. ਪੁਰਾਤਨ ਜਨਮ ਸਾਖੀ, ਪੰ: ੯੩।

੬. ਸੈਦੋ ਸਿਖ ਬੇਨਤੀ ਕੀਤੀ, ਆਖਿਓਸ ਜੀ, ਸਾਰੇ ਸ਼ਹਿਰ ਵਿਚ ਕੋਈ ਜਗ੍ਹਾ ਨਹੀਂ ਸੀ ਦਿੰਦਾ, ਜਿਸ ਭਾਈ ਠਉੜ ਦਿਤੀ ਤਿਸ ਕੀਆਂ ਵਸਤੂ ਵੀ ਗਵਾਈਅਨ। ਇਕ ਝੁੱਗੀ ਤੇ ਮੰਜੀ ਥੀ ਸੋ ਵੀ ਢਾਹ ਭੰਨ ਚਲਿਓ। ਉਸ ਕੇ ਬਾਬ ਕਿਆ ਵਰਤੀ — ਬਾਬੇ ਕਿਹਾ: ਉਸ ਝੁੱਗੀ ਕੇ ਮਹਿਲ ਉਸਾਰੇ ਹੋਨ। ਉਸ ਮੰਜੀ ਕੇ ਪਲੰਘ ਹੋਏ ਹੈਂ।

ਪੁਰਾਤਨ ਜਨਮ ਸਾਖੀ, ਪੰ: ੧੯੩।

੭. ਬਾਬਾ ਜੀ ਤੇ ਮਰਦਾਨਾ ਤੇ ਬਾਲਾ ਤਿੰਨੇ ਸਿਆਲਕੋਟ ਇਕ ਬੇਰ ਹੇਠ ਜਾਏ ਬੈਠੇ। ਤਾਂ ਗੁਰੂ ਨਾਨਕ ਜੀ ਮਰਦਾਨੇ ਨੂੰ ਇਕ ਟਕਾ ਦਿਤਾ ਅਤੇ ਕਹਿਆ, "ਮਰਦਾਨਿਆ, ਇਕ ਪੈਸੇ ਦਾ ਸੱਚ ਤੇ ਇਕ ਪੈਸੇ ਦਾ ਝੂਠ ਖ਼ਰੀਦ ਲਿਆਓ।

ਜਨਮ ਸਾਖੀ, ਭਾਈ ਮਨੀ ਸਿੰਘ, (ਹ: ਲਿ:) ਪੰ: ੩੧੨।

੮. ਉਸ ਨੇ ਟਕਾ ਆਪਣੇ ਪਾਸ ਰਖ ਲਿਆ ਤੇ ਕਾਗਤ ਤੇ ਲਿਖ ਦਿਤਾ, "ਮਰਨਾ ਸੱਚ ਤੇ ਜੀਊਣਾ ਝੂਠ।"

ਜਨਮ ਸਾਖੀ ਭਾਈ ਮਨੀ ਸਿੰਘ, ਪੰ: ੩੧੩।

੯. ਇਹ ਗੁਰਦਵਾਰਾ ਸਿਆਲਕੋਟ ਸ਼ਹਿਰ ਦੇ ਪੱਛਮ ਵਲ ਸਿਆਲਕੋਟ ਡਸਕਾ ਰੋਡ ਉਤੇ ਇਕ ਫ਼ਰਲਾਂਗ ਦੇ ਫ਼ਾਸਲੇ ਉਤੇ ਹੈ। ਗੁਰੂ ਨਾਨਕ ਅਫ਼ਗਾਨਿਸਤਾਨ ਤੋਂ ਵਾਪਸੀ ਤੇ ਵੀ ਇਥੇ ਠਹਿਰੇ। ਇਥੇ ਬਉਲੀ ਸਾਹਿਬ ਬਣੀ ਹੋਈ ਹੈ ਜਿਸ ਵਿਚ ਥਲੇ ਤਕ ਪੌੜੀਆਂ ਹਨ।

ਮੁਹੰਮਦ ਵਲੀ ਉਲਾਹ ਖਾਨ: ਸਿੱਖ ਸ਼੍ਰਾਈਨਜ਼ ਇਨ ਪਾਕਿਸਤਾਨ, ਪੰ: ੩੪।

੧੦. (i) ਤਵਾਰੀਖ਼ ਗੁਰੂ ਖ਼ਾਲਸਾ।
(ii) ਖ਼ਜ਼ਾਨ ਸਿੰਘ: ਹਿਸਟਰੀ ਐਂਡ ਫ਼ਿਲਾਸਫ਼ੀ ਆਫ਼ ਸਿੱਖ ਰਿਲੀਜਨ।

ਜਿਲਦ I, ਪੰ: ੯੫।

੧੧. ਪੁਰਾਤਨ ਜਨਮ ਸਾਖੀ, ਪੰ: ੭੭।

੧੨. (i) ਪੁਰਾਤਨ ਜਨਮ ਸਾਖੀ, ਪੰਨਾ ੬੫। ਜਨਮ ਸਾਖੀ ਭਾਈ ਮਨੀ ਸਿੰਘ।
(ii) ਮੁਲਤਾਨ ਨੂੰ ਜਾਂਦੇ ਹੋਏ ਬਾਬਾ ਨਾਨਕ ਇਥੇ ਪਿੱਪਲ ਹੇਠ ਠਹਿਰੇ। ਪਿੱਪਲ ਹਰਿਆ ਹੋਇਆ। ਬਾਬੇ ਦੇ ਟਿਕਾਣੇ ਲਈ ਛਾਇਆ ਹੋਈ। ਇਥੇ ਹੀ ਇਕ ਨੂਰੀ ਕੋੜ੍ਹੀ ਨੂੰ ਗੁਰੂ ਨਾਨਕ ਰਾਜ਼ੀ ਕੀਤਾ। ਪਿੱਪਲ ਅੱਜ ਤਕ ਹਰਾ ਭਰਿਆ ਹੈ; ਤੇ ਪਿੱਪਲ ਦੇ ਨੇੜੇ ਹੀ ਨੂਰੀ ਦੀ ਕਬਰ ਹੈ।

ਵਲੀਉਲਾ ਖਾਨ: ਸਿੱਖ ਸ਼ਰਾਈਨਜ਼ ਇਨ ਪਾਕਿਸਤਾਨ, ਪੰ: ੧੨।

੧੩. ਜਨਮ ਸਾਖੀ ਭਾਈ ਮਨੀ ਸਿੰਘ, ਪੰ: ੨੬੨।

੧੪. ਗੁਰਦਵਾਰਾ ਨਾਨਕ ਜਗੀਰ ਤਹਿਸੀਲ ਉਕਾੜਾ ਵਿਚ ਗੁਰੂ ਸਾਹਿਬ ਆਏ। ਹੜਪਾ ਵਿਖੇ ਨਾਨਕ ਸਰ ਗੁਰੂ ਜੀ ਦਾ ਸਥਾਨ ਹੈ। ਇਥੋਂ ਦਾ ਰਾਜਾ ਬੜਾ ਜ਼ਾਲਮ ਸੀ। ਗੁਰੂ ਜੀ ਨੇ ਉਸ ਨੂੰ ਦਇਆ ਧਰਮ ਤੇ ਇਨਸਾਫ਼ ਦਾ ਉਪਦੇਸ਼ ਦਿਤਾ। ਇਕ ਜੰਡ, ਥਲੇ ਗੁਰੂ ਸਾਹਿਬ ਨੇ ਰਹਾਇਸ਼ ਕੀਤੀ ਸੀ। ਚੱਕ I/EB ਵਿਖੇ ਗੁਰਦਵਾਰਾ ਟਿੱਬਾ ਬਾਬਾ ਨਾਨਕ ਸਾਹਿਬ ਜਿਥੇ ਗੁਰੂ ਸਾਹਿਬ ਨੇ ਚਰਨ ਪਾਏ।

ਵਲੀ ਉਲਾਹ ਖਾਨ: ਸਿੱਖ ਸ਼ਰਾਈਨਜ਼ ਇਨ ਪਾਕਿਸਤਾਨ, ਪੰ: ੫।

੧੫. ਜਨਮ ਸਾਖੀ ਭਾਈ ਮਨੀ ਸਿੰਘ।

੧੬. ਜਨਮ ਸਾਖੀ ਭਾਈ ਮਨੀ ਸਿੰਘ।

# ਗੁਰੂ ਨਾਨਕ ਕਸ਼ਮੀਰ ਤੇ ਲੱਦਾਖ ਵਿਚ

ਸਰਦੀਆਂ ਵਿਚ ਗੁਰੂ ਨਾਨਕ ਮੁਲਤਾਨ ਤੇ ਸਿੰਧ ਦਾ ਪ੍ਰਚਾਰ ਦੌਰਾ ਕਰ ਕੇ ਤਲਵੰਡੀ ਵਾਪਸ ਆ ਗਏ। ਅਗਲੀਆਂ ਗਰਮੀਆਂ ਵਿਚ ਉਨ੍ਹਾਂ ਨੇ ਕਸ਼ਮੀਰ ਤੇ ਲਦਾਖ ਜਾਣ ਦੀ ਤਿਆਰੀ ਕਸੀ। ਉਨ੍ਹਾਂ ਦੇ ਨਾਲ ਬਾਲਾ, ਮਰਦਾਨਾ, ਹਾਸੂ ਲੁਹਾਰ ਤੇ ਸ਼ੀਹਾਂ ਛੀਂਬਾ ਸਨ।[1] ਗੁਰੂ ਨਾਨਕ ਦਾ ਜਸ ਦੂਰ ਦੂਰ ਤਕ ਫੈਲ ਗਿਆ ਸੀ। ਭਾਵੇਂ ਕੱਟੜ ਹਿੰਦੂ ਤੇ ਤਅੱਸਬੀ ਕਾਜ਼ੀ ਅਰ ਮੁੱਲਾਂ ਉਨ੍ਹਾਂ ਦੀ ਵਿਰੋਧਤਾ ਕਰਦੇ ਸਨ, ਪਰ ਸਭ ਰੌਸ਼ਨ ਜ਼ਮੀਰ ਹਿੰਦੂ ਮੁਸਲਮਾਨ ਉਨ੍ਹਾਂ ਦਾ ਹੱਦ ਤੋਂ ਜ਼ਿਆਦਾ ਸਤਿਕਾਰ ਕਰਦੇ ਸਨ। ਗੁਰੂ ਸਾਹਿਬ ਨੇ ਧਰਮ, ਤਿਆਗ ਤੇ ਪਰਉਪਕਾਰ ਦੇ ਨਾਮ ਤੇ ਹੋ ਰਹੇ ਪਖੰਡ, ਧੋਖਿਆਂ ਦਾ ਹਰ ਥਾਂ ਖੰਡਨ ਕੀਤਾ। ਰਾਜ ਮਦ ਵਿਚ ਹੰਕਾਰੇ-ਅਹਿਲਕਾਰਾਂ, ਜਗੀਰਦਾਰਾਂ, ਰਾਜਿਆਂ ਨਵਾਬਾਂ ਦੇ ਜ਼ੁਲਮ ਨੰਗੇ ਕੀਤੇ। ਉਨ੍ਹਾਂ ਦੇ ਉਪੱਦਰ ਤੇ ਅਤਿਆਚਾਰਾਂ ਦੀ ਡੱਟ ਕੇ ਵਿਰੋਧਤਾ ਕੀਤੀ। ਗੁਰੂ ਸਾਹਿਬ ਦੀ ਵੰਗਾਰ ਨੇ ਕੁਚਲੀਆਂ ਸ਼੍ਰੇਣੀਆਂ ਤੇ ਗ਼ਰੀਬ ਜਨਤਾ ਦੀ ਜ਼ਮੀਰ ਨੂੰ ਜਗਾਇਆ ਅਤੇ ਸਚਾਈ ਲਈ ਜਦੋ ਜਹਿਦ ਕਰਨ ਲਈ ਉਨ੍ਹਾਂ ਹਰ ਥਾਂ ਵੰਗਾਰਿਆ।

**ਮਰਦਾਨੇ ਦੀ ਪੂਜਾ ਕਰਾਈ :**

ਬਾਬਾ ਨਾਨਕ ਜੰਗਲਾਂ ਦੇ ਵਿਚੀਂ ਲੰਬੇ ਪੈਂਡੇ ਤੈਅ ਕਰਦੇ ਤੁਰੇ ਗਏ। ਮਰਦਾਨਾ ਪਰੇਸ਼ਾਨ ਹੋਇਆ। ਗੁਰੂ ਨਾਨਕ ਨੂੰ ਬੇਨਤੀ ਕੀਤੀ, "ਜੀਉ ਪਾਤਸ਼ਾਹ, ਤੁਸੀਂ ਵੱਸਦੀ ਵੜਦੇ ਨਹੀਂ। ਮੈਨੂੰ ਤਾਂ ਭੁੱਖ ਸਤਾਣ ਲਗੀ ਹੈ। ਇਥੇ ਜੰਗਲਾਂ ਵਿਚ ਕੀ ਮਿਲੇਗਾ। ਮਰਦਾਨੇ ਨੂੰ ਗੁਰੂ ਜੀ ਨੇ ਆਖਿਆ, "ਇਹ ਰਸਤਾ ਸਿੱਧਾ ਸ਼ਹਿਰ ਨੂੰ ਜਾਂਦਾ ਹੈ। ਓਥੇ ਉੱਪਲ ਖਤ੍ਰੀ ਹਨ। ਉਨ੍ਹਾ ਦੇ ਘਰ ਚੁੱਪ ਚੁਪੀਤਾ ਜਾਇ ਖੜੋਈਂ। ਸ਼ਹਿਰ ਦੇ ਹਿੰਦੂ ਮੁਸਲਮਾਨ ਤੇਰੇ ਅਗੇ ਰੁਪਏ ਪੈਸੇ ਤੇ ਛੱਤੀ ਅਮ੍ਰਿਤ ਰਖਣਗੇ। ਤੂੰ ਕੁਝ ਨਾਲ ਨਾ ਬੰਨ੍ਹੀ। ਆਪਣੀ ਲੋੜ ਪੂਰੀ ਕਰਕੇ ਸਭ ਕੁਝ ਉਥੇ ਹੀ ਗ਼ਰੀਬਾਂ ਵਿਚ ਵੰਡ ਦੇਈਂ।" ਜਦ ਮਰਦਾਨਾਂ ਸ਼ਹਿਰ ਪਹੁੰਚਾ ਤਾਂ "ਪੂਜਾ ਬਹੁਤ ਲਗੀ, ਸਾਰਾ ਸ਼ਹਿਰ ਆਇ ਪੈਰੀਂ ਪਿਆ। ਜਾਂ ਗਇਆ ਤਾਂ ਪੰਜੀਹੇ ਕਪੜੇ ਪੰਡਿ ਬੰਨ ਕੈ ਲੈ ਆਇਆ। ਬਾਬਾ ਹੱਸਦਾ

ਹੱਸਦਾ ਨਲੇਟ ਹੋ ਗਿਆ । ਬਾਬੇ ਪਾਸਿ ਮਰਦਾਨਾਂ ਕਪੜੇ ਪੰਜੀਹੇ ਲੈ ਆਇਆ । ਬਾਬਾ ਵੇਖੇ ਤਾਂ ਪੰਡ ਬੰਨੀ ਲਈ ਆਵਦਾ ਹੈ, ਤਬ ਬਾਬੈ ਆਖਿਆ, "ਮਰਦਾਨਿਆਂ ਕਿਆ ਆਂਦਾ ਹੈ ?" ਤਬ ਮਰਦਾਨੇ ਆਖਿਆ, "ਜੀ ਸਚੇ ਪਾਤਸ਼ਾਹ, ਤੇਰੇ ਨਾਵੇ ਦਾ ਸਦਕਾ ਸਾਰਾ ਸ਼ਹਿਰ ਸੇਵਾ ਨੂੰ ਉਠ ਖੜਾ ਹੋਇਆ । ਮੈਂ ਆਖਿਆ, ਜੋ ਇਹ ਵਸਤ ਕਪੜੇ ਬਾਬੇ ਪਾਸ ਲੈ ਜਾਵਾਂ ।" ਗੁਰੂ ਬਾਬਾ ਬੋਲਿਆ, "ਆਂਦੇ, ਭਲਾ ਕੀਤੋ, ਪਰ ਇਹ ਅਸਾਡੇ ਕਿਤੇ ਕੰਮ ਨਹੀਂ ।" ਤਬ ਮਰਦਾਨੇ ਆਖਿਆ,"ਜੀਉ ਪਾਤਸ਼ਾਹ ਕੀ ਕਰੀ ।" ਗੁਰੂ ਬਾਬੇ ਨੇ ਮਰਦਾਨੇ ਨੂੰ ਉਹ ਸਭ ਚੀਜ਼ਾਂ ਤਿਆਗਣ ਲਈ ਹੁਕਮ ਕੀਤਾ । ਮਰਦਾਨੇ ਨੇ ਹੁਕਮ ਮੰਨਿਆ ।[੨] ਜਦ ਗੁਰੂ ਸਾਹਿਬ ਸਿਆਲਕੋਟ ਪਹੁੰਚੇ ਉਨ੍ਹਾਂ ਨੇ ਮੂਲੇ ਨੂੰ ਨਾਲ ਚਲਣ ਲਈ ਆਖਿਆ । ਮੂਲਾ ਫੌਰਨ ਤਿਆਰ ਹੋ ਗਿਆ । ਉਸ ਦੀ ਸ਼ਾਦੀ ਹੋਣ ਵਾਲੀ ਸੀ । ਉਸ ਨੇ ਵਿਚਾਰਿਆ ਕਿ ਗੁਰੂ ਸਾਹਿਬ ਨਾਲ ਇਸ ਯਾਤ੍ਰਾ ਤੋਂ ਵਾਪਸ ਆ ਕੇ ਸ਼ਾਦੀ ਕਰਵਾਵੇਗਾ ।[੩]

**ਸ਼ਹੁ ਸੁਹਾਗਣ :**

ਗੁਰੂ ਨਾਨਕ ਦੇਵ ਜੀ ਇਕ ਸ਼ਹਿਰ ਗਏ । ਉਥੇ ਇਕ ਬਿਰਧ ਮਾਈ ਨੇ ਉਨ੍ਹਾਂ ਨੂੰ ਆਪਣੇ ਘਰ ਠਹਿਰਾਇਆ ਅਤੇ ਬੜੀ ਸੇਵਾ ਕੀਤੀ । ਸੂਰਜ ਛਿਪੇ ਤੇ ਜਦ ਉਸ ਮਾਈ ਨੇ ਪ੍ਰਸ਼ਾਦਿ ਤਿਆਰ ਕਰਕੇ ਗੁਰੂ ਸਾਹਿਬ ਅਗੇ ਰਖਿਆ ਤਾਂ ਸ਼ਹਿਰ ਤੋਂ ਬੜੇ ਰਾਮ ਰੌਲੇ ਦੀ ਆਵਾਜ਼ ਆਈ । ਇੰਝ ਜਾਪਦਾ ਸੀ ਜਿਵੇਂ ਕਿਸੇ ਕੋਈ ਤਿਉਹਾਰ ਦਾ ਮੇਲਾ ਲਗਿਆ ਹੋਇਆ ਹੁੰਦਾ ਹੈ । ਬਾਬਾ ਨਾਨਕ ਦੇ ਪੁੱਛਣ ਤੇ ਮਾਈ ਨੇ ਦਸਿਆ, "ਸ਼ਹਿਰ ਵਿਚ ਫ਼ਕੀਰ ਹੈ । ਉਸ ਦਾ ਦਾਅਵਾ ਹੈ ਕਿ ਜਿਸ ਰਾਤ ਚੰਦ ਚੜੇ ਉਸ ਨੂੰ ਰੱਬ ਸ਼ਹੁ ਬਣ ਕੇ ਆਂਵਦਾ ਹੈ । ਉਹ ਫੁੱਲਾਂ ਦੀ ਸੇਜ ਵਛਾਂਦਾ ਹੈ ਅਤੇ ਸਾਰੀ ਰਾਤ ਉਸ ਦੇ ਪਾਸ ਰਹਿੰਦਾ ਹੈ । ਦਰਵਾਜ਼ਾ ਉਹ ਬੰਦ ਰਖਦਾ ਹੈ । ਅੰਦਰ ਕਿਸੇ ਨੂੰ ਵੜਨ ਨਹੀਂ ਦਿੰਦਾ । ਲੋਕ ਇਸੇ ਖ਼ੁਸ਼ੀ ਵਿਚ ਬਾਹਰ ਮੇਲਾ ਲਾ ਰਖਦੇ ਹਨ । ਨਜ਼ਰਾਂ ਨਿਆਮਤਾਂ ਲਿਆਂਵਦੇ ਹਨ । ਨਗਾਰੇ ਨੌਬਤਾਂ ਬਜਾਂਦੇ ਹਨ । ਸੋ ਅੱਜ ਚੰਦ ਚੜ੍ਹਿਆ ਹੈ । ਉਸ ਫ਼ਕੀਰ ਜਿਸ ਨੂੰ ਸ਼ਹ ਸੁਹਾਗਣ ਕਹਿੰਦੇ ਹਨ, ਉਸ ਦੀ ਖ਼ਾਤਰ ਸਾਰੇ ਸ਼ਹਿਰ ਵਿਚ ਧੂੰਮ ਮਚੀ ਹੋਈ ਹੈ ।"[੪]

ਗੁਰੂ ਨਾਨਕ ਦੇਵ ਜੀ ਪ੍ਰਸ਼ਾਦਾ ਛਕਦੇ ਹੀ ਸ਼ਹੁ ਸੁਹਾਗਣ ਦੇ ਡੇਰੇ ਪਹੁੰਚੇ । ਬਾਹਰ ਖੜੇ ਪਹਿਰੇਦਾਰ ਨੂੰ ਗੁਰੂ ਸਾਹਿਬ ਨੇ ਕਿਹਾ, "ਕਿ ਅੰਦਰ ਜਾ ਕੇ ਕਹੋ । ਇਕ ਫ਼ਕੀਰ ਤੁਹਾਡੇ ਦਰਸ਼ਨ ਦੀਦਾਰਿਆਂ ਲਈ ਖੜੇ ਹਨ । ਉਸ ਦਰਵਾਨ ਨੇ ਅੰਦਰੋਂ ਉੱਤਰ ਲਿਆ ਕੇ ਦਿਤਾ, "ਅੱਜ ਮੈਂ ਆਪਣਾ ਦੀਦਾਰ ਕਿਸੇ ਨੂੰ ਨਹੀਂ ਦੇਣਾ ਕਿਉਂਕਿ ਮੈਂ ਆਪਣੇ ਸ਼ਹੁ ਕਾ ਦੀਦਾਰ ਕਰਦਾ ਹਾਂ ।"

ਜਨਮ ਸਾਖੀ ਭਾਈ ਮਨੀ ਸਿੰਘ ਵਿਚ ਲਿਖਿਆ ਹੈ, "ਸ੍ਰੀ ਗੁਰੂ ਨਾਨਕ ਦੇਵ ਜੀ

ਨੇ ਕਹਿਆ, "ਚਲੋ ਭਾਈ ਬਾਲਾ ਤੇ ਮਰਦਾਨਾ ਇਥੇ ਕੁਝ ਨਹੀਂ। ਇਹ ਸਭ ਝੂਠਾ ਹੀ ਸਾਂਗ ਹੈ। ਇਸ ਨੂੰ ਅਜੇ ਆਪਣੇ ਸ਼ਹੁ ਦਾ ਦੀਦਾਰ ਨਹੀਂ ਹੋਇਆ। ਤੇ ਜੇ ਇਸ ਨੂੰ ਸ਼ਹੁ ਦਾ ਦੀਦਾਰ ਹੁੰਦਾ ਤਾਂ ਇਹ ਹਰ ਬੁਰਕੇ ਵਿਚ ਸ਼ਹੁ ਨੂੰ ਜਾਣਦਾ। ਬਾਬਾ ਨਾਨਕ ਉਥੋਂ ਇਕ ਪਹਾੜੀ ਉਤੇ ਜਾਇ ਟਿਕੇ। ਮੇਲੇ ਵਿਚ ਦੋ ਧਿਰਾਂ ਦਾ ਝਗੜਾ ਛਿੜ ਪਿਆ। ਮੇਲਾ ਉਸ ਫਕੀਰ ਦਾ ਲਗਣੋ ਰਹਿ ਗਿਆ। ਲੋਕ ਬੋਲ ਉਠੇ ਇਹ ਫ਼ਕੀਰ ਝੂਠਾ ਹੈ, ਝੂਠ ਦਾ ਸਾਂਗ ਕਰਦਾ ਹੈ।" ਉਹ ਫਕੀਰ ਸ਼ਰਮ ਦਾ ਮਾਰਾ ਬਾਹਰ ਨਾ ਨਿਕਲਿਆ। ਲੋਕਾਂ ਨੇ ਉਸ ਦੇ ਪਾਸ ਆਣਾ ਜਾਣਾ ਵੀ ਛਡ ਦਿਤਾ। ਆਪਣੇ ਪਖੰਡ ਤੋਂ ਸ਼ਰਮਾ ਕੇ ਉਹ ਸੱਚੇ ਦਿਲੋਂ ਬੰਦਗੀ ਵਿਚ ਜੁੜ ਗਿਆ।

ਮਹੀਨੇ ਬਾਅਦ ਗੁਰੂ ਨਾਨਕ ਦੇਵ ਜੀ ਫੇਰ ਉਸ ਮਾਈ ਦੇ ਘਰ ਆਏ ਤਾਂ ਉਨ੍ਹਾਂ ਨੂੰ ਪਤਾ ਲਗਾ ਕਿ ਉਸ ਫ਼ਕੀਰ ਦਾ ਮੇਲਾ ਲਗਣਾ ਬੰਦ ਹੋ ਗਿਆ ਹੈ। ਉਹ ਹੁਣ ਸ਼ਰਮ ਦਾ ਮਾਰਾ ਬਾਹਰ ਨਹੀਂ ਨਿਕਲਦਾ। ਉਸ ਦਾ ਬੁਰਾ ਹਾਲ ਹੈ। ਕੁਝ ਦਿਨ ਬਾਅਦ ਇਕ ਰੋਗੀ ਜੋ ਬੀਮਾਰੀ ਨਾਲ ਲੰਗੜਾਣ ਲਗ ਪਿਆ ਸੀ ਗੁਰੂ ਸਾਹਿਬ ਦੀ ਸ਼ਰਨ ਆਇਆ। ਗੁਰੂ ਸਾਹਿਬ ਦੀ ਬਖ਼ਸ਼ਿਸ਼ ਨਾਲ ਉਹ ਠੀਕ ਹੋ ਗਿਆ। ਗੁਰੂ ਜੀ ਨੇ ਉਸ ਨੂੰ ਆਖਿਆ ਕਿ ਜੇ ਤੈਨੂੰ ਕੋਈ ਪੁਛੇ ਕਿ ਤੂੰ ਕਿਵੇਂ ਰਾਜ਼ੀ ਹੋਇਆ ਹੈਂ ਤਾਂ ਤੂੰ ਕਹੀਂ "ਮੈਨੂੰ ਸ਼ਹੁ ਸੁਹਾਗਣ ਨੇ ਠੀਕ ਕੀਤਾ।" ਸ਼ਹਿਰ ਵਿਚ ਸ਼ਹੁ ਸੁਹਾਗਣ ਦੀ ਫੇਰ ਉਸਤਤ ਹੋਣ ਲਗੀ। ਸ਼ਹੁ ਸੁਹਾਗਣ ਇਹ ਚਰਚਾ ਸੁਣ ਕੇ ਬੜਾ ਹੈਰਾਨ ਹੋਇਆ। ਉਸ ਨੇ ਇਸ ਆਦਮੀ ਨੂੰ ਪੁੱਛਿਆ ਕਿ ਭਾਈ ਜਿਸ ਨੇ ਤੈਨੂੰ ਰਾਜ਼ੀ ਕੀਤਾ ਹੈ ਉਹ ਦਰਵੇਸ਼ ਕਿਥੇ ਰਹਿੰਦਾ ਹੈ? ਉਸ ਨੇ ਉਸ ਮਾਈ ਦੀ ਝੁੱਗੀ ਵਲ ਇਸ਼ਾਰਾ ਕੀਤਾ।

ਸ਼ਹੁ ਸੁਹਾਗਣ ਗੁਰੂ ਜੀ ਦੇ ਚਰਨੀ ਆਇ ਢਠਾ। "ਉਸ ਨੇ ਕਹਿਆ "ਗੁਰੂ ਜੀ ਮੈਂ ਭੁੱਲਾ ਹਾਂ, ਮੈਂ ਤੁਹਾਨੂੰ ਜਾਣਿਆਂ ਨਹੀਂ ਸੀ। ਜੀ ਹੁਣ ਮੇਰਾ ਗੁਨਾਹ ਮੁਆਫ਼ ਕਰੋ।" ਤਾਂ ਗੁਰੂ ਨਾਨਕ ਜੀ ਨੇ ਕਹਿਆ, "ਸੁਣ ਭਾਈ, ਤੂੰ ਸ਼ਹੁ ਨੂੰ ਹਰ ਬੁਰਕੇ ਅੰਦਰ ਜਾਣਿਆਂ ਕਰ ਅਤੇ ਸਭ ਨੂੰ ਦੀਦਾਰ ਦਿਤਾ ਕਰ, ਅਰ ਅਗਲੇ ਕਾ ਦੀਦਾਰ ਵੀ ਕੀਤਾ ਕਰ। ਤਾਂ ਤੈਨੂੰ ਸ਼ਹੁ ਦਾ ਦੀਦਾਰ ਹੋਵੇਗਾ। ਅਰ ਜੇ ਤੂੰ ਸਭਨਾਂ ਵਿਚ ਇਕ ਸ਼ਹੁ ਨੂੰ ਜਾਣੇਗਾ ਤਾਂ ਪਰਮੇਸ਼ਰ ਦੀ ਬੰਦਗੀ ਕਰੇਂਗਾ ਤਾਂ ਸ਼ਹੁ ਨੂੰ ਮਿਲੇਂਗਾ। ਤਾਂ ਉਹ ਸ਼ਹੁ ਸੁਹਾਗਣ ਫ਼ਕੀਰ ਸ੍ਰੀ ਗੁਰੂ ਜੀ ਪਾਸੋਂ ਖ਼ੁਸ਼ੀ ਲੈਕਰ ਉਸੀ ਟਿਕਾਣੇ ਆਇ ਬੈਠਾ। ਸਭ ਲੋਕ ਮੁੜ ਸ਼ਹੁ ਸੁਹਾਗਣ ਦੀ ਉਸਤਤ ਕਰਨ ਲਗੇ। ਅਤੇ ਸ੍ਰੀ ਗੁਰੂ ਜੀ ਕੀ ਮਿਹਰ ਕਾ ਸਦਕਾ ਫਿਰ ਉਸੀ ਤਰ੍ਹਾਂ ਨਜ਼ਰ ਨਿਆਜ਼ ਨਿਆਮਤਾਂ ਲਗੀਆਂ ਆਵਣ। ਸ਼ਹੁ ਸੁਹਾਗਣ ਗੁਰੂ ਨਾਨਕ ਜੀ ਦਾ ਮੁਰੀਦ ਹੋਇਐ।"[੫]

## ਜੇਹਲਮ ਜ਼ਿਲੇ ਵਿਚ :

ਗੁਰੂ ਨਾਨਕ ਦੇਵ ਜੀ ਰੋਹਤਾਸ ਠਹਿਰੇ। ਇਥੇ ਪਾਣੀ ਦੀ ਬੜੀ ਕਿੱਲਤ ਸੀ। ਕਿਲੇ ਪਾਸ ਇਕ ਛੋਟਾ ਜਿਹਾ ਚਸ਼ਮਾ ਸੀ। ਗੁਰੂ ਸਾਹਿਬ ਨੇ ਉਸ ਇਲਾਕੇ ਦੇ ਕਿਰਦਾਰਾਂ ਨੂੰ ਆਖਿਆ ਕਿ ਉਸ ਚਸ਼ਮੇ ਨੂੰ ਚੌੜਾ ਕਰ ਕੇ ਦੇਖਣ। ਇਉਂ ਉਹ ਇਸ ਦਾ ਪਾਣੀ ਸਾਰੇ ਸ਼ਹਿਰ ਲਈ ਵਰਤ ਸਕਣਗੇ। ਇਸ ਵਿਚ ਉਹ ਸਫਲ ਹੋਏ। ਇਹ ਚਸ਼ਮਾਂ ਸਿੱਖ ਰਾਜ ਦੇ ਸਮੇਂ ਤਕ ਪਾਣੀ ਨਾਲ ਭਰਪੂਰ ਰਿਹਾ ਹੈ। ਇਸ ਚਸ਼ਮੇਂ ਦੇ ਨੇੜੇ ਜਿਹੜਾ ਇਤਿਹਾਸਕ ਅਸਥਾਨ ਕਾਇਮ ਹੈ ਉਸ ਨੂੰ ਗੁਰਦਵਾਰਾ ਚੋਆ ਸਾਹਿਬ ਕਹਿੰਦੇ ਹਨ।[5] ਇਥੋਂ ਗੁਰੂ ਜੀ ਬਾਲ ਨਾਥ ਦੇ ਟਿੱਲੇ ਪਹੁੰਚੇ। ਉਸ ਸਮੇਂ ਯੋਗੀ ਲਛਮਨ ਨਾਥ ਬਾਲਨਾਥ ਦੇ ਮੱਠ ਦਾ ਮਹੰਤ ਸੀ।[6] ਜਦ ਲਛਮਨ ਨਾਥ ਨੂੰ ਪਤਾ ਲਗਾ ਕਿ ਕੋਈ ਮਹਾਪੁਰਸ਼ ਉਸ ਦੇ ਡੇਰੇ ਤੋਂ ਅੱਧ ਮੀਲ ਦੂਰ ਖੁਲ੍ਹੇ ਮੈਦਾਨ ਵਿਚ ਆ ਟਿਕੇ ਹਨ, ਉਸ ਨੇ ਆਪਣੇ ਚੇਲੇ ਭੇਜੇ ਕਿ ਮੱਠ ਵਿਚ ਟਿਕਣ। ਉਸ ਨੇ ਕਿਹਾ ਕਿ ਮੱਠ ਵਿਚ ਸਭ ਸਾਧੂਆਂ ਫ਼ਕੀਰਾਂ ਲਈ ਇੰਤਜ਼ਾਮ ਹੈ। ਪਰ ਗੁਰੂ ਸਾਹਿਬ ਨਾ ਮੰਨੇ। ਇਤਨੇ ਨੂੰ ਆਕਾਸ਼ ਵਿਚ ਬੱਦਲ ਛਾ ਗਏ, ਤੇ ਬਰਸਾਤ ਨਾਲ ਗੁਰੂ ਸਾਹਿਬ ਨੂੰ ਤਕਲੀਫ਼ ਹੋਣ ਦੇ ਡਰ ਨਾਲ ਗੁਰੂ ਸਾਹਿਬ ਨੂੰ ਆਪ ਲਛਮਣ ਦਾਸ ਲੈਣ ਗਿਆ। ਗੁਰੂ ਸਾਹਿਬ ਨੇ ਉੱਤਰ ਦਿਤਾ, "ਅਸੀਂ ਦੂਰ ਦੂਰ ਦੀਆਂ ਉਦਾਸੀਆਂ ਕੀਤੀਆਂ ਹਨ, ਅਸੀਂ ਹਰ ਪ੍ਰਕਾਰ ਦੇ ਮੌਸਮ ਵਿਚ ਰਹਿਣ ਦੇ ਆਦੀ ਹੋ ਗਏ ਹਾਂ। ਹੁਣ ਤਾਂ ਤੁਹਾਡਾ ਮੱਠ ਨੇੜੇ ਹੈ। ਜੇ ਨਾ ਹੁੰਦਾ ਫੇਰ ਵੀ ਤਾਂ ਅਸੀਂ ਗੁਜ਼ਾਰਾ ਕਰਨਾ ਸੀ। ਪਰ ਲਛਮਨ ਨਾਥ ਦੇ ਜ਼ੋਰ ਦੇਣ ਤੇ ਉਹ ਬਾਲ ਨਾਥ ਦੇ ਡੇਰੇ ਗਏ। ਓਥੇ ਉਹ ਕੁਝ ਦਿਨ ਠਹਿਰੇ। ਲਛਮਨ ਨਾਥ ਗੁਰੂ ਸਾਹਿਬ ਦੇ ਬਚਨਾਂ ਤੋਂ ਇਤਨਾ ਪ੍ਰਭਾਵਤ ਹੋਇਆ ਕਿ ਉਸ ਨੇ ਗੁਰੂ ਸਾਹਿਬ ਦੇ ਚਰਨ ਪਾਦਕਾ ਦੇ ਨਿਸ਼ਾਨ ਆਪਣੇ ਡੇਰੇ ਰਖੇ, ਜੋ ਅਜ ਤੋਂ ਸੱਠ ਸਤਰ ਸਾਲ ਪਹਿਲਾਂ ਸੁਰੱਖਿਅੱਤ ਸਨ।[7]

## ਹਸਨ ਅਬਦਾਲ, ਵਲੀ ਕੰਧਾਰੀ, ਪੰਜਾ ਸਾਹਿਬ :

ਜੰਮੂ ਕਸ਼ਮੀਰ ਦੀ ਸੜਕ ਤੋਂ ਟੁਰੇ ਜਾਂਦੇ ਗੁਰੂ ਸਾਹਿਬ ਇਕ ਰਮਣੀਕ ਥਾਂ ਪਹੁੰਚੇ। ਇਥੇ ਇਕ ਪਹਾੜੀ ਦੀ ਚੋਟੀ ਉਤੇ ਇਕ ਸੂਫ਼ੀ ਫ਼ਕੀਰ ਬਾਬਾ ਵਲੀ ਕੰਧਾਰੀ, ਸਬਜ਼ਵਾਰ ਦਾ ਸੱਯਦ ਤੇ ਬਾਬਾ ਹਸਨ ਅਬਦਾਲ ਦਾ ਚੇਲਾ ਸੀ। ਇਸ ਦੇ ਬਜ਼ੁਰਗ ਤੈਮੂਰ ਦੇ ਪੁੱਤਰ ਮਿਰਜ਼ਾ ਸ਼ਾਹ ਰੁਖ ਦੇ ਨਾਲ ੧੪੦੮-੧੪੪੭ ਈ: ਵਿਚ ਪੰਜਾਬ ਆਏ ਸਨ। ਇਸ ਪਹਾੜੀ ਉਤੇ ਅਜੇ ਵੀ ਬੈਠਕ ਹੈ ਜੋ ਹਸਨ ਅਬਦਾਲ ਦਾ ਤਪ ਅਸਥਾਨ ਕਰ ਕੇ ਮੰਨਿਆ ਜਾਂਦਾ ਹੈ।

ਜਦ ਗੁਰੂ ਨਾਨਕ ਇਸ ਪਹਾੜੀ ਦੇ ਪਾਸ ਪਹੁੰਚੇ ਤਾਂ ਗੁਰੂ ਸਾਹਿਬ ਦੇ ਸਾਥੀਆਂ

ਨੂੰ ਪਿਆਸ ਲਗੀ। ਪਾਣੀ ਨੇੜੇ ਤੇੜੇ ਨਹੀਂ ਸੀ। ਗੁਰੂ ਸਾਹਿਬ ਨੇ ਮਰਦਾਨੇ ਨੂੰ ਆਖਿਆ, "ਪਹਾੜੀ ਉਪਰ ਸੂਫ਼ੀ ਫ਼ਕੀਰ ਦਾ ਡੇਰਾ ਹੈ। ਓਥੇ ਪਾਣੀ ਜ਼ਰੂਰ ਹੋਵੇਗਾ। ਪੀਣ ਲਈ ਪਾਣੀ ਉਸ ਪਾਸੋਂ ਜਾ ਕੇ ਲੈ ਆ।" ਜਦ ਮਰਦਾਨਾ ਉਪਰ ਪਹੁੰਚਾ ਉਸ ਨੇ ਬੜੇ ਅਦਬ ਨਾਲ ਆਖਿਆ, "ਪੀਰ ਸਲਾਮਤ ਮੈਂ ਬਾਬਾ ਨਾਨਕ ਦਾ ਮੁਰੀਦ ਹਾਂ। ਅਸੀਂ ਉਨ੍ਹਾਂ ਦੇ ਸਾਥੀ ਸਭ ਪਿਆਸੇ ਹਾਂ ਕਿਉਂਕਿ ਅਜ ਸਾਰਾ ਦਿਨ ਸਫ਼ਰ ਵਿਚ ਪਾਣੀ ਨਹੀਂ ਨਸੀਬ ਹੋਇਆ। ਜੇ ਆਗਿਆ ਹੋਵੇ ਇਸ ਚਸ਼ਮੇਂ ਵਿਚੋਂ ਥੋੜ੍ਹਾ ਜਿਹਾ ਪਾਣੀ ਲੈ ਜਾਵਾਂ।"

ਬਾਬਾ ਵਲੀ ਕੰਧਾਰੀ ਨੇ ਬੜੇ ਵਿਅੰਗ ਨਾਲ ਆਖਿਆ, "ਬਾਬਾ ਨਾਨਕ ਦੇ ਨਾਮ ਦੀ ਬੜੀ ਚਰਚਾ ਹੈ। ਜੇ ਉਹ ਇਤਨੀ ਕਰਨੀ ਵਾਲੇ ਹਨ ਤਾਂ ਕੀ ਉਹ ਪਾਣੀ ਵੀ ਤੁਹਾਨੂੰ ਪਿਆ ਨਹੀਂ ਸਕਦੇ। ਕਰਨੀ ਕਮਾਲ ਵਾਲੇ ਦਰਵੇਸ਼ਾਂ ਦਾ ਤਾਂ ਕੁਦਰਤ ਹੁਕਮ ਮੰਨਦੀ ਹੈ। ਇਸ ਚਸ਼ਮੇਂ ਦਾ ਪਾਣੀ ਸਿਰਫ਼ ਉਨ੍ਹਾਂ ਲਈ ਹੈ ਜੋ ਸਾਡਾ ਮੁਰੀਦ ਬਣੇ। ਅਸੀਂ ਇਹ ਚਸ਼ਮਾ ਆਪਣੀ ਕਰਾਮਾਤ ਨਾਲ ਪੈਦਾ ਕੀਤਾ। ਬਾਬਾ ਨਾਨਕ ਵਿਚ ਕੋਈ ਸ਼ਕਤੀ ਹੈ ਤਾਂ ਕਿਤਿਓਂ ਪਾਣੀ ਕੱਢ ਦਿਖਾਣ।"[੯] ਮਰਦਾਨਾ ਨਿਰਾਸ਼ ਹੋ ਕੇ ਮੁੜ ਆਇਆ।

ਗੁਰੂ ਨਾਨਕ ਨੇ ਮਰਦਾਨੇ ਨੂੰ ਫੇਰ ਭੇਜਿਆ ਅਤੇ ਆਖਿਆ ਕਿ ਅਧੀਨਗੀ ਤੇ ਅਦਬ ਨਾਲ ਪਾਣੀ ਮੰਗੀਂ। ਕੋਈ ਅਵੱਗਿਆ ਨਾ ਕਰੀਂ। ਆਖੀਂ ਸਾਨੂੰ ਤਾਂ ਥੋੜ੍ਹੇ ਜਿਹੇ ਪਾਣੀ ਦੀ ਲੋੜ ਹੈ। ਅਸੀਂ ਪਿਆਸ ਬੁਝਾ ਕੇ ਅਗੇ ਟੁਰ ਜਾਣਾ ਹੈ। ਅਸੀਂ ਤਾਂ ਕਸ਼ਮੀਰ ਨੂੰ ਜਾਣਾ ਹੈ; ਇਥੇ ਠਹਿਰਣ ਲਈ ਨਹੀਂ ਆਏ। ਪਰ ਬਾਬਾ ਵਲੀ ਕੰਧਾਰੀ ਨਾ ਮੰਨਿਆ। ਉਹ ਆਸ ਰਖਦਾ ਸੀ ਕਿ ਬਾਬਾ ਨਾਨਕ ਉਨ੍ਹਾਂ ਪਾਸ ਆਪ ਚਲ ਕੇ ਆਏਗਾ। ਉਸ ਦੀ ਸ਼ਕਤੀ ਦਾ ਸਿੱਕਾ ਮੰਨੇਗਾ। ਫੇਰ ਉਹ ਪਾਣੀ ਦੇਵੇਗਾ।

ਗੁਰੂ ਨਾਨਕ ਨੇ ਮਰਦਾਨੇ ਤੇ ਹੋਰ ਸਾਥੀਆਂ ਨੂੰ ਉਸ ਪਹਾੜੀ ਦੀ ਵੱਖੀ ਤੋਂ ਇਕ ਥਾਵੋਂ ਚਸ਼ਮਾ ਪੁੱਟਣ ਲਈ ਆਖਿਆ। ਅਜੇ ਉਨ੍ਹਾਂ ਨੇ ਥੋੜਾ ਜਿਹਾ ਡੂੰਘਾ ਖੱਡਾ ਪੁੱਟਿਆ ਸੀ ਕਿ ਉਸ ਵਿਚ ਪਾਣੀ ਪਹਿਲਾਂ ਸਿਮਣਾ ਸ਼ੁਰੂ ਹੋਇਆ, ਫੇਰ ਹੜ੍ਹ ਦੀ ਰਫ਼ਤਾਰ ਨਾਲ ਪਾਣੀ ਦੀ ਧਾਰ ਵਗ ਪਈ। ਸਭ ਨੇ ਰੱਬ ਦਾ ਸ਼ੁਕਰ ਕੀਤਾ ਰਜ ਕੇ ਪਾਣੀ ਪੀਤਾ। ਜਿਉਂ ਜਿਉਂ ਗੁਰੂ ਨਾਨਕ ਦਾ ਫੁਟਾਇਆ ਚਸ਼ਮਾ ਪਾਣੀ ਨਾਲ ਭਰਪੂਰ ਹੁੰਦਾ ਜਾਏ। ਵਲੀ ਕੰਧਾਰੀ ਕ੍ਰੋਧ ਵਿਚ ਅੱਗ ਬਗੋਲਾ ਹੁੰਦਾ ਗਿਆ। ਉਸ ਨੇ ਨਿਗਾਹ ਮਾਰੀ ਪਹਾੜੀ ਥੱਲੇ ਗੁਰੂ ਨਾਨਕ ਦੇਵ ਜੀ ਤੇ ਉਨ੍ਹਾਂ ਦੇ ਸਾਥੀ ਬੈਠੇ ਸਨ। ਉਸ ਨਵੇਂ ਚਸ਼ਮੇਂ ਵਿਚੋਂ ਪਾਣੀ ਨਿਕਲ ਕੇ ਨੇੜੇ ਹੀ ਤਾਲਾਬ ਦੀ ਸ਼ਕਲ ਧਾਰੀ ਜਾਂਦਾ ਸੀ। ਬਾਬਾ ਵਲੀ ਕੰਧਾਰੀ ਨੂੰ ਆਪਣੀਆਂ ਕਰਾਮਾਤੀ ਸ਼ਕਤੀਆਂ ਤੇ ਬੜਾ ਮਾਣ ਸੀ। ਉਸ ਨੇ ਬਾਬਾ ਨਾਨਕ ਨੂੰ ਆਪਣੇ ਅਧੀਨ ਕਰਨਾ ਚਾਹਿਆ, ਪਰ ਗੁਰੂ ਨਾਨਕ ਨੇ

ਉਸ ਦਾ ਪਾਣੀ ਖਿਚ ਕੇ ਉਸ ਦੀ ਸ਼ਕਤੀ ਨੂੰ ਵੰਗਾਰਿਆ । ਤੇ ਉਹ ਮਹਿਸੂਸ ਕਰਦਾ ਸੀ ਕਿ ਉਸ ਦਾ ਅਪਮਾਨ ਵੀ ਕੀਤਾ ਹੈ। ਉਸ ਨੇ ਇਕ ਭਾਰੀ ਪੱਥਰ ਪਹਾੜੀ ਦੀ ਚੋਟੀ ਤੋਂ ਇਸ ਢੰਗ ਤੇ ਵਿਉਂਤ ਨਾਲ ਸੁਟਿਆ ਕਿ ਉਹ ਸਿੱਧਾ ਗੁਰੂ ਨਾਨਕ ਤੇ ਉਨ੍ਹਾਂ ਦੇ ਸਾਥੀਆਂ ਉਤੇ ਜਾ ਡਿੱਗੇ ਅਤੇ ਉਹ ਕੁਚਲੇ ਜਾਣ । ਗੁਰੂ ਨਾਨਕ ਦੇਵ ਜੀ ਉਹ ਪੱਥਰ ਧਾੜ ਧਾੜ ਕਰਦਾ ਥੱਲੇ ਡਿੱਗਦਾ ਦੇਖ ਹੈਰਾਨ ਹੋਏ, ਪਰ ਸਿਵਾਏ ਕਰਤਾਰ ਦੇ ਉਨ੍ਹਾਂ ਨੇ ਆਪਣਾ ਹੋਰ ਕੋਈ ਰੱਖਿਅਕ ਵੀ ਨਹੀਂ ਸੀ ਮੰਨਿਆ । ਤੇ ਰੱਖਣ ਵਾਲੇ ਨੇ ਉਨ੍ਹਾਂ ਨੂੰ ਆਪਣੀ ਕਰਨੀ ਕਮਾਲ ਨਾਲ ਰਖ ਲਿਆ । ਉਨ੍ਹਾਂ ਨੇ ਸੱਜਾ ਹੱਥ ਚੁੱਕਿਆ ਅਚੇਤ ਹੀ ਉਸ ਪੱਥਰ ਨੂੰ ਰੋਕਣ ਲਈ । ਪੱਥਰ ਓਥੇ ਹੀ ਰੁਕ ਗਿਆ । ਉਨ੍ਹਾਂ ਦਾ ਪੰਜਾ ਉਸ ਪੱਥਰ ਵਿਚ ਇਉਂ ਖੁਭ ਗਿਆ ਜਿਵੇਂ ਕਿਸੇ ਮੋਮ ਵਰਗੀ ਨਰਮ ਮਿੱਟੀ ਵਿਚ ਖੁਭਦਾ ਹੈ । ਵਲੀ ਕੰਧਾਰ ਬਿਟ ਬਿਟ ਤੱਕਦਾ ਰਹਿ ਗਿਆ । ਇਹ ਪੰਜਾ ਅਜ ਤਕ ਸਾਕਾਰ ਰੂਪ ਵਿਚ ਕਾਇਮ ਹੈ ।[੯] ਕਵੀ ਸੰਤੋਖ ਸਿੰਘ ਜੀ ੧੮੩੦ ਈ: ਤੋਂ ਪਹਿਲਾਂ ਜਦ ਪੰਜਾ ਸਾਹਿਬ ਦੇ ਦਰਸ਼ਨਾਂ ਨੂੰ ਗਏ ਤਾਂ ਪੰਜਾ ਸਾਹਿਬ ਦਾ ਨਿਸ਼ਾਨ ਕਾਇਮ ਸੀ । ਕਵੀ ਜੀ ਲਿਖਦੇ ਹਨ ਕਿ ਮਿਸਲਾਂ ਦੇ ਵਕਤ ਉਸ ਇਲਾਕੇ ਦੇ ਤਅੱਸਬੀ ਮੁਸਲਮਾਨਾਂ ਨੇ ਇਸ ਪੰਜੇ ਦੇ ਨਿਸ਼ਾਨ ਨੂੰ ਤ੍ਰਾਸ਼ ਕੇ ਖ਼ਤਮ ਕਰਨ ਦਾ ਜਤਨ ਕੀਤਾ, ਪਰ ਉਹ ਸਫ਼ਲ ਨਾ ਹੋਏ, "ਰਹੇ ਮਿਟਾਇ ਜਤਨ ਤੇ ਕਈ ; ਰਹਿਓ ਸੁ ਚਿਨ ਹਾਰਗੇ ਕਈ ।"

ਵਲੀ ਕੰਧਾਰੀ ਬੜਾ ਸ਼ਰਮਿੰਦਾ ਹੋਇਆ । ਉਸ ਦਾ ਹੰਕਾਰ ਖੇ ਹੋ ਗਿਆ । ਉਸ ਦੀ ਸ਼ਕਤੀ ਗੁਰੂ ਨਾਨਕ ਦੇਵ ਜੀ ਦੇ ਬਲ ਅਗੇ ਨਿਤਾਣੀ ਹੋ ਗਈ । ਉਸ ਨੂੰ ਅਹਿਸਾਸ ਹੋਇਆ ਕਿ ਅਜ ਮੇਰੇ ਨਾਲੋਂ ਵੀ ਬਲੀ ਪੁਰਸ਼ ਇਥੇ ਆਇਆ ਹੈ । ਉਹ ਨਿਮਰੀ ਭੂਤ ਹੋ ਕੇ ਚਰਨੀਂ ਆ ਲਗਾ । ਖਿਮਾ ਮੰਗੀ ਅਤੇ ਬਾਬਾ ਨਾਨਕ ਤੋਂ ਉਹ ਬਰਕਤਾਂ ਦੀ ਖ਼ੈਰ ਮੰਗੀ ਜਿਨ੍ਹਾਂ ਕਾਰਨ ਉਹ ਇਤਨੇ ਵਡੇ ਮਹਾਪੁਰਸ਼ ਬਣ ਗਏ ਹਨ ।[੧੦]

ਬਾਬਾ ਨਾਨਕ ਨੇ ਬੜੇ ਪਿਆਰ ਤੇ ਤੇਜਸ੍ਵੀ ਸ਼ਬਦਾਂ ਵਿਚ ਆਖਿਆ, "ਬਾਬਾ ਵਲੀ ਕੰਧਾਰੀ, ਤੁਸੀਂ ਸੂਫ਼ੀ ਹੋ, ਦਰਵੇਸ਼ ਹੋ, ਤੁਹਾਨੂੰ ਸ਼ੇਖ਼ ਫ਼ਰੀਦ ਜਿਹੀ ਗ਼ਰੀਬੀ ਤੇ ਗਿਆਨਵਾਨ ਦੀ ਵਡਿਆਈ ਸ਼ੋਭਦੀ ਹੈ । ਹੰਕਾਰ ਦਰਵੇਸ਼ ਨੂੰ ਕਰੂਪ ਕਰ ਦਿੰਦਾ ਹੈ । ਉਸ ਨੂੰ ਸਭ ਸ਼ਕਤੀਆਂ ਤੇ ਕਰਾਮਾਤਾਂ ਦੇ ਮਾਲਕ ਤੋਂ ਦੂਰ ਲੈ ਜਾਂਦਾ ਹੈ । ਲੋਕਾਂ ਵਿਚ ਐਸੇ ਦਰਵੇਸ਼ ਲਈ ਸ਼ਰਧਾ ਤੇ ਅਦਬ ਪੈਦਾ ਹੋਣ ਦੀ ਬਜਾਏ ਭੈ ਤੇ ਸਹਿਮ ਪੈਦਾ ਹੁੰਦਾ ਹੈ । ਤੁਸੀਂ ਬੜੇ ਜਪੀ ਤਪੀ ਹੋ । ਆਪਣੀ ਸ਼ਕਤੀ, ਆਪਣਾ ਤਪ ਤੇਜ ਪਰਉਪਕਾਰ ਵਿਚ ਲਾਵੋ । ਬਿਨਾਂ ਗਰੀਬੀ ਤੇ ਨਿਮਰਤਾ ਦੇ ਸੂਫ਼ੀ ਦਰਵੇਸ਼ਾਂ ਦੀ ਕਮਾਈ ਲੇਖੇ ਨਹੀਂ ਲਗਦੀ ।" ਵਲੀ ਕੰਧਾਰੀ ਨੇ ਆਪਣੀ ਸਾਰੀ ਖ਼ਾਨਕਾਹ (ਡੇਰਾ) ਗੁਰੂ ਨਾਨਕ ਦੇਵ ਜੀ ਦੇ ਹਵਾਲੇ ਕੀਤਾ । ਜਿੰਨੀ ਦੇਰ ਉਹ ਜੀਊਂਦਾ ਰਿਹਾ ਉਹ

ਬਾਬਾ ਨਾਨਕ ਸ਼ਾਹ ਦਾ ਹੀ ਮੁਰੀਦ ਅਖਵਾਂਦਾ ਰਿਹਾ। ਉਸ ਦੇ ਉਤਰਾਧਿਕਾਰੀ ਵੀ ਆਪਣੇ ਆਪ ਨੂੰ ਗੁਰੂ ਨਾਨਕ ਦੇ ਮੁਰੀਦ ਅਖਵਾਂਦੇ ਰਹੇ। ਕਰੀਬਨ ਢਾਈ ਤਿੰਨ ਸੌ ਸਾਲ ਇਥੇ ਮੁਸਲਮਾਨਾਂ ਦਾ ਰਾਜ ਤੇ ਮੁਸਲਮਾਨ ਦਾ ਪਹਿਰਾ ਰਿਹਾ। ਜੇ ਚਾਹੁੰਦੇ ਤਾਂ ਗੁਰੂ ਨਾਨਕ ਦੇਵ ਦੇ ਇਸ ਅਸਥਾਨ ਦਾ ਨਾਮ ਨਿਸ਼ਾਨ ਮਿਟਾ ਦਿੰਦੇ। ਪਰ ਸਿੱਖ ਰਾਜ ਤਕ ਇਸ ਅਸਥਾਨ ਨੂੰ ਬਾਬਾ ਵਲੀ ਕੰਧਾਰੀ ਦੇ ਉਤਰਾਧਿਕਾਰੀ ਸੂਫ਼ੀ ਦਰਵੇਸ਼ਾਂ ਨੇ ਸੰਭਾਲ ਕੇ ਰਖਿਆ। ਉਹ ਆਪਣੇ ਆਪ ਨੂੰ ਬਾਬੇ ਨਾਨਕ ਦੇ ਵਰੋਸਾਏ ਵਲੀ ਕੰਧਾਰੀ ਦੇ ਮੁਰੀਦ ਅਖਵਾਂਦੇ ਰਹੇ। ਅਜ ਕਲ੍ਹ ਇਹ ਪੰਜਾ ਸਾਹਿਬ ਦੇ ਨਾਮ ਨਾਲ ਪ੍ਰਸਿਧ ਹੈ।[੧੧]

"ਜਿਸ ਥਾਂ ਅੱਜ ਪੰਜਾ ਸਾਹਿਬ ਹੈ ਏਥੇ ਹੀ ਪੰਜਵੀਂ ਛੇਵੀਂ ਸਦੀ ਵਿਚ ਬੋਧੀਆਂ ਦਾ ਇਕ ਮੱਠ ਸੀ। ਸਤਵੀਂ ਸਦੀ ਵਿਚ ਏਥੋਂ ਜਦ ਪ੍ਰਸਿਧ ਚੀਨ ਯਾਤ੍ਰੀ ਹਿਊਨ ਤਸਾਂਗ ਲੰਘਿਆ ਉਸ ਨੇ ਦੇਖਿਆ ਕਿ ਇਥੇ ਇਕ ਬੋਧੀ ਮੱਠ ਸੀ ਤੇ ਨਾਲ ਹੀ ਇਕ ਚਸ਼ਮਾ ਸੀ ਜਿਸ ਨੂੰ ਨਾਗਾ ਰਾਜਾ ਏਲਾ ਪਤਰਾ ਬੜਾ ਮੁਤਬੱਰਕ ਮੰਨਦੇ ਸਨ। ਬੋਧੀ ਮਠ ਦੇ ਨਾਲ ਬੁਧ ਮੱਤ ਤੋਂ ਪਹਿਲਾਂ ਦੇ ਤਾਂਤ੍ਰਿਕ ਨਾਗਾ ਪੁਜਾਰੀਆਂ ਦੇ ਨਿਸ਼ਾਨ ਚਿੰਨ੍ਹ ਉਸ ਸਮੇਂ ਵੀ ਸਨ। ਇਸ ਤਰ੍ਹਾਂ ਇਹ ਥਾਂ ਸਦੀਆਂ ਤੋਂ ਬੜੀ ਪਵਿਤ੍ਰ ਤੇ ਮੁਤਬਰਕ ਮੰਨੀ ਜਾਂਦੀ ਰਹੀ। ਪਹਿਲਾਂ ਇਹ ਨਾਗ ਪੂਜਕਾਂ ਦੀ ਥਾਂ ਸੀ। ਫੇਰ ਇਹ ਬੋਧੀਆਂ ਦਾ ਕੇਂਦਰ ਬਣਿਆ, ਫੇਰ ਇਹ ਮੁਸਲਮਾਨ ਦਰਵੇਸ਼ਾਂ ਦੀ ਖ਼ਾਨਕਾਹ ਬਣੀ। ਫੇਰ ਗੁਰੂ ਨਾਨਕ ਦੇ ਚਰਨ ਪੈਣ ਉਪਰੰਤ ਵਲੀ ਕੰਧਾਰੀ ਨੇ ਆਪਣੇ ਹੱਥੀਂ ਇਸ ਨੂੰ ਗੁਰੂ ਨਾਨਕ ਦੇਵ ਜੀ ਦਾ ਪਵਿੱਤ੍ਰ ਅਸਥਾਨ ਬਣਾਇਆ।[੧੫]

ਜਹਾਂਗੀਰ ਕਸ਼ਮੀਰ ਨੂੰ ਜਾਂਦਾ ਹੋਇਆ ਹਸਨ ਅਬਦਾਲ ਠਹਿਰਿਆ ਸੀ। ਉਹ ਪੰਜਾ ਸਾਹਿਬ ਦੇ ਚਸ਼ਮੇ ਦੇ ਪਾਣੀ ਤੋਂ ਇਤਨਾ ਪ੍ਰਭਾਵਤ ਹੋਇਆ ਕਿ ਉਹ ਲਿਖਦਾ ਹੈ ; "ਬੁਧ ਵਾਰ (੧੨ ਮਈ, ੧੬੦੬) ਨੂੰ ਅਸੀਂ ਬਾਬਾ ਹਸਨ ਅਬਦਾਲ ਤੰਬੂ ਗਡੇ। ਇਸ ਗ੍ਰਾਮ ਤੋਂ ਇਕ ਕੋਹ ਪੂਰਬ ਵਲ ਇਕ ਸਰਚਸ਼ਮਾ ਹੈ ਜਿਸ ਦਾ ਪਾਣੀ ਬੜੀ ਤੇਜ਼ੀ ਨਾਲ ਵਹਿੰਦਾ ਹੈ। ਇਸ ਸ਼ਾਹਰਾਹ ਉਤੇ ਦਿੱਲੀ ਤੋਂ ਕਾਬਲ ਤਕ ਇਤਨਾ ਖ਼ੂਬਸੂਰਤ ਚਸ਼ਮਾਂ ਦੇਖਣ ਵਿਚ ਨਜ਼ਰ ਨਹੀਂ ਆਇਆ। ਮੈਂ ਇਥੋਂ ਦੇ ਲੋਕਾਂ ਤੋਂ ਇਸ ਥਾਂ ਦਾ ਤੇ ਖ਼ਾਸ ਕਰਕੇ ਇਸ ਚਸ਼ਮੇਂ ਦਾ ਇਤਿਹਾਸ ਪੁੱਛਿਆ, ਪਰ ਉਨ੍ਹਾਂ ਲੋਕਾਂ ਨੇ ਦਸਣੋਂ ਅਸਮਰਥਾ ਪ੍ਰਗਟ ਕੀਤੀ। ਸਭ ਤੋਂ ਖ਼ੂਬਸੂਰਤ ਥਾਂ ਉਹ ਹੈ ਜਿਥੇ ਕਿ ਇਸ ਪਹਾੜੀ ਦੇ ਪੈਰਾਂ ਦੇ ਨੇੜਿਉਂ ਇਕ ਮਨੋਹਰ ਚਸ਼ਮਾ ਨਿਕਲਦਾ ਹੈ। ਇਸ ਚਸ਼ਮੇਂ ਦਾ ਪਾਣੀ ਇਤਨਾਂ ਸਾਫ਼ ਤੇ ਨਿਰਮਲ ਹੈ ਕਿ ਕਵੀ ਖ਼ੁਸਰੋ ਦੇ ਇਹ ਸ਼ਬਦ ਇਸ ਚਸ਼ਮੇ ਉਤੇ ਲਾਗੂ ਹੁੰਦੇ ਹਨ। "ਇਸ ਚਸ਼ਮੇ ਦਾ ਪਾਣੀ ਇਤਨਾ ਨਿਰਮਲ ਤੇ ਸਾਫ਼ ਹੈ ਕਿ ਅਧੀ ਰਾਤ ਨੂੰ ਇਕ ਨੇਤ੍ਰ ਹੀਨ ਪੁਰਸ਼ ਵੀ ਇਸ ਚਸ਼ਮੇਂ ਦੀ ਗਹਿਰਾਈ

ਵਿਚ ਰੇਤ ਦਾ ਕਿਣਕਾ ਦੇਖ ਸਕਦਾ ਹੈ।"[੧੨] ਜਹਾਂਗੀਰ ਦੇ ਸਮੇਂ ਦੀ ਓਹੀਓ ਪਹਾੜੀ ਤੇ ਉਹੀਓ ਚਸ਼ਮਾ ਅੱਜ ਵੀ ਨਜ਼ਰ ਆਂਦਾ ਹੈ, ਜਿਸ ਦਾ ਜ਼ਿਕਰ ਜਹਾਂਗੀਰ ਨੇ ਤੌਜ਼ਕੇ ਜਹਾਂਗੀਰੀ ਵਿਚ ਤੇ ਸਿੱਖ ਇਤਿਹਾਸ ਦੀਆਂ ਪੁਰਾਣੀਆਂ ਤੋਂ ਪੁਰਾਣੀਆਂ ਲਿਖਤਾਂ ਵਿਚ ਕੀਤਾ ਹੈ। ਜਹਾਂਗੀਰ ਗੁਰੂ ਅਰਜਨ ਦੇਵ ਜੀ ਵਿਰੁਧ ਗ਼ਲਤ ਸ਼ਿਕਾਇਤਾਂ ਤੋਂ ਕ੍ਰੋਧਵਾਨ ਹੋ ਕੇ, ਸ਼ਹੀਦੀ ਦਾ ਹੁਕਮ ਦੇ ਆਇਆ ਸੀ। ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਹੋ ਚੁਕੀ ਸੀ, ਅਤੇ ਇਸ ਦੁਖਦਾਈ ਘਟਨਾ ਦੇ ਕਾਰਨ ਸਾਰੇ ਪੰਜਾਬ ਵਿਚ ਸਹਿਮ ਛਾ ਗਿਆ ਸੀ। ਖ਼ਾਸ ਕਰ ਸੂਫ਼ੀ ਫ਼ਕੀਰ ਤੇ ਗੁਰੂ ਨਾਨਕ ਨੂੰ ਆਪਣਾ ਪੀਰ ਮੰਨਣ ਵਾਲੇ ਡੇਰੇ ਘਬਰਾ ਗਏ ਸਨ। ਇਸੇ ਲਈ ਜਦ ਜਹਾਂਗੀਰ ਬਾਬਾ ਵਲੀ ਕੰਧਾਰੀ ਦੇ ਜਾਂ ਨਸ਼ੀਨ ਜੋ ਓਥੇ ਇਸ ਥਾਂ ਰਹਿੰਦੇ ਸਨ, ਤੋਂ ਪੁੱਛਿਆ ਕਿ ਇਹ ਅਸਥਾਨ ਦਾ ਇਤਿਹਾਸਕ ਪਿਛੋਕੜ ਕੀ ਹੈ ਉਨ੍ਹਾਂ ਨੇ ਦਸਣੋਂ ਸੰਕੋਚ ਕੀਤਾ। ਕਿਉਂਕਿ ਜਹਾਂਗੀਰ ਦੀ ਤੌਜ਼ਕੇ ਜਹਾਂਗੀਰੀ ਤੋਂ ਸਪੱਸ਼ਟ ਹੈ ਕਿ ਉਸ ਨੂੰ ਨਾਂ ਕੇਵਲ ਗੁਰੂ ਅਰਜਨ ਬਲਕੇ ਸਿੱਖ ਧਰਮ ਤੋਂ ਹੀ ਕਿਸੇ ਨੇ ਨਫ਼ਰਤ ਪੈਦਾ ਕਰ ਦਿਤੀ ਸੀ। ਜਹਾਂਗੀਰ ਏਸ ਰਸਤੇ ਕਾਬਲ ਤੇ ਕਸ਼ਮੀਰ ਗਿਆ ਸੀ। ਗੁਰੂ ਨਾਨਕ ਵੀ ਇਸੇ ਰਸਤੇ ਕਸ਼ਮੀਰ ਗਏ ਸਨ।

## ਗੁਰੂ ਨਾਨਕ ਜੰਮੂ ਵਿਚ :

ਜੰਮੂ ਵਿਚ ਗੁਰੂ ਸਾਹਿਬ ਜੰਬਾਵਟੀ ਗੁਫ਼ਾ ਦੇ ਨੇੜੇ ਠਹਿਰੇ। ਇਹ ਗੁਫ਼ਾ ਪੌਰਾਣਿਕ ਇਤਿਹਾਸ ਨਾਲ ਸੰਬੰਧਤ ਹੈ। ਸ੍ਰੀ ਰਾਮ ਚੰਦਰ, ਸ੍ਰੀ ਕ੍ਰਿਸ਼ਨ ਜੀ ਤੇ ਏਥੋਂ ਦੇ ਰਾਜੇ ਦੀ ਲੜਕੀ ਜੰਬਾਵਤੀ ਦੀਆਂ ਕੁਝ ਮਿਥਿਹਾਸਕ ਕਹਾਣੀਆਂ ਪ੍ਰਸਿੱਧ ਹਨ। ਜੰਮੂ ਦਾ ਰਾਜਾ ਨੰਗੇ ਪੈਰੀਂ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਹਾਜ਼ਰ ਹੋਇਆ। ਉਸ ਨੇ ਗੁਰੂ ਜੀ ਅਗੇ ਕੀਮਤੀ ਭੇਟਾ ਤੇ ਸਿਰੋਪਾਓ ਰਖਦਿਆਂ ਹੋਇਆਂ ਸਿੱਖਿਆ ਦੀਖਿਆ ਲਈ ਬੇਨਤੀ ਕੀਤੀ। ਰਾਜੇ ਨੂੰ ਉਪਦੇਸ਼ ਕਰਦਿਆਂ ਗੁਰੂ ਸਾਹਿਬ ਨੇ ਆਖਿਆ, "ਕਿ ਤੁਹਾਡੇ ਲਈ ਸਭ ਤੋਂ ਸ੍ਰੇਸ਼ਟ ਧਰਮ ਹੈ ਪਰਜਾ ਨਾਲ ਇਨਸਾਫ਼ ਕਰਨਾ ਅਤੇ ਆਪਣੇ ਲਾਭ ਤੇ ਐਸ਼ੂਰਯ ਤਿਆਗ ਕੇ ਪਰਜਾ ਨੂੰ ਹਰ ਪਹਿਲੂ ਤੋਂ ਖ਼ੁਸ਼ਹਾਲ ਰਖਣਾ ਆਪਣੀ ਰਿਆਸਤ ਵਿਚ ਕਿਸੇ ਨੂੰ ਖਾਣ ਪੀਣ ਪਹਿਨਣ ਦੀ ਥੁੜ ਨਾ ਰਹਿਣ ਦਿਉ। ਤੁਸੀਂ ਰੱਬ ਦਾ ਭੈ ਤੇ ਸ਼ਰਧਾ ਦਿਲ ਵਿਚ ਰਖੋ, ਅਤੇ ਦਇਆ ਧਰਮ ਤੇ ਨਿਆਂਏ ਦਾ ਰਾਜ ਕਰੋ। ਜੇ ਇਹ ਭਗਤੀ ਭਾਵਨਾ ਤੇ ਲੋਕ ਭਲਾਈ ਦਾ ਰਾਜ ਕਰੋਗੇ ਤਾਂ ਤੁਹਾਡਾ ਰਾਜ ਬਾਈ ਧਾਰ ਦੀਆਂ ਰਿਆਸਤਾਂ ਵਿਚ ਫੈਲ ਜਾਏਗਾ। ਜਦ ਤਕ ਇਹ ਬਾਈ ਧਾਰ ਦੇ ਰਾਜੇ ਗੁਰੂ ਘਰ ਨਾਲ ਸ਼ਰਧਾ ਭਾਵਨੀ ਰਖਣਗੇ ਉਨ੍ਹਾਂ ਦਾ ਰਾਜ ਰਹੇਗਾ, ਜਦ ਇਹ ਵਿਰੋਧ ਕਰਨਗੇ ਅਤੇ ਪਰਜਾ ਨੂੰ ਦੁਖੀ ਰਖਣਗੇ ਇਨ੍ਹਾਂ ਦਾ ਰਾਜ ਜਾਂਦਾ ਰਹੇਗਾ। ਇਹ ਰਾਜਾ ਕੌਣ ਸੀ ਕਿਸੇ ਲਿਖਤ ਵਿਚੋਂ ਪਤਾ ਨਹੀਂ ਲਗਾ।

ਪਰ ਇਹ ਇਤਿਹਾਸਕ ਸਾਖੀ ਦੋ ਜਨਮ ਸਾਖੀਆਂ ਨੇ ਦਿਤੀ ਹੈ ਅਤੇ ਜਿਸ ਥਾਂ ਗੁਰੂ ਜੀ ਠਹਿਰੇ ਸਨ ਉਸ ਥਾਂ ਗੁਰੂ ਨਾਨਕ ਦਾ ਦੇਹੁਰਾ ਵੀ ਹੈ ।੫੪

**ਬਾਬਾ ਕਸ਼ਮੀਰ ਵਿਚ :**

ਗੁਰੂ ਨਾਨਕ ਜੰਮੂ ਤੋਂ ਕਸ਼ਮੀਰ ਪਹੁੰਚੇ । ਇਹ ਕੁਦਰਤ ਦੀ ਵਿਸਮਾਦ ਜਨਕ ਸੁੰਦਰਤਾ ਭਰੀ ਵਾਦੀ ਦੇਖ ਕੇ ਬੜੇ ਪ੍ਰਸੰਨ ਹੋਏ । ਇਕ ਦਿਨ ਜਦ ਗੁਰੂ ਸਾਹਿਬ ਇਕ ਪਹਾੜੀ ਉਤੇ ਟਿਕਾਣਾ ਕੀਤਾ ਤੇ ਪਾਸ ਹੀ ਇਕ ਮੁਸਲਮਾਨ ਆਜੜੀ ਜੰਬੂਰੇ (ਪਹਾੜੀ ਗਊਆਂ) ਚਾਰ ਰਿਹਾ ਸੀ । ਇਹ ਤਬੀਅਤ ਦਾ ਬੜਾ ਮਨਚਲਾ ਸੀ । ਗੁਰੂ ਜੀ ਨੂੰ ਮਖ਼ੌਲ ਨਾਲ ਪੁੱਛਣ ਲਗਾ, "ਤੁਸੀਂ ਸਾਧੂ ਹੋ ਕਿ ਚੋਰ ? ਜੇ ਤੁਸੀਂ ਫ਼ਕੀਰ ਹੋ ਤਾਂ ਸ਼ਹਿਰ ਨੂੰ ਕਿਉਂ ਨਹੀਂ ਜਾਂਦੇ । ਕਿਉਂ ਜੰਗਲਾਂ ਵਿਚ ਚੋਰਾਂ ਵਾਂਗ ਛੁਪ ਕੇ ਬੈਠੇ ਹੋ ।" ਗੁਰੂ ਸਾਹਿਬ ਨੇ ਸਹਿਜ ਸੁਭਾਇ ਉੱਤਰ ਦਿਤਾ, "ਪ੍ਰੇਮੀਆਂ ਸਾਡੀ ਕਿਉਂ ਚਿੰਤਾ ਕਰਦਾ ਹੈਂ ਤੂੰ ਆਪਣੀਆਂ ਗਊਆਂ (ਜੰਬੂਰੇ) ਸੰਭਾਲ ।" ਆਜੜੀ ਚਲਾ ਗਿਆ, ਤੇ ਮਰਦਾਨੇ ਨੇ ਰਬਾਬ ਵਜਾਈ । ਗੁਰੂ ਸਾਹਿਬ ਨੇ ਸ਼ਬਦ ਇਤਨੀ ਸੁਰੀਲੀ ਆਵਾਜ਼ ਵਿਚ ਗਾਇਆ ਕਿ ਪਹਾੜ ਗੂੰਜ ਉਠੇ ।

ਥੋੜੀ ਦੇਰ ਬਾਅਦ ਉਹ ਗਡੱਰੀਆ ਰੋਂਦਾ ਪਿੱਟਦਾ ਆਇਆ । ਦੁਹਾਈ ਦੇ ਕੇ ਬਾਬਾ ਨਾਨਕ ਦੇ ਪੈਰੀਂ ਢਹਿ ਪਿਆ, "ਪੀਰ ਸਲਾਮਤ ਮੈਨੂੰ ਬਖ਼ਸ਼ । ਮੇਰੀਆਂ ਤਾਂ ਸਾਰੀਆਂ ਗਊਆਂ ਗੁਆਚ ਗਈਆਂ ਹਨ । ਮੈਂ ਤੁਹਾਨੂੰ ਮਖ਼ੌਲ ਕੀਤਾ ਸੀ । ਮੈਨੂੰ ਸਜ਼ਾ ਮਿਲ ਗਈ ਹੈ । ਮੈਨੂੰ ਬਖ਼ਸ਼ । ਮੇਰਾ ਤਾਂ ਮਾਲਕ ਮੇਰੀ ਖੱਲ ਉਧੇੜ ਦੇਵੇਗਾ ।" ਗੁਰੂ ਸਾਹਿਬ ਉਸ ਦੇ ਨਾਲ ਉਸ ਦੀਆਂ ਪਹਾੜੀ ਗਊਆਂ ਲਭਣ ਲਈ ਤੁਰ ਪਏ । ਪੈਰ ਦੇਖਦੇ ਦੇਖਦੇ ਉਹ ਨੇੜੇ ਦੀ ਵਾਦੀ ਵਲ ਗਏ ਤਾਂ ਉਥੇ ਸਾਰੀਆਂ ਗਊਆਂ ਮਿਲ ਗਈਆਂ । ਓਧਰ ਇਹ ਕਦੀ ਵੀ ਨਹੀਂ ਸੀ ਗਈਆਂ । ਗਡੱਰੀਆ ਗੁਰੂ ਸਾਹਿਬ ਦੇ ਦਿਆਲੂ ਸਭਾ ਤੋਂ ਪ੍ਰਭਾਵਤ ਹੋ ਕੇ ਸ਼ਾਮ ਪਈ ਤਕ ਉਥੇ ਹੀ ਬੈਠਾ ਰਿਹਾ । ਪਹਾੜੀ ਗਊਆਂ ਦਾ ਮਾਲਕ ਉਸ ਨੂੰ ਲਭਣ ਆਇਆ, ਤਾਂ ਉਸ ਗਡੱਰੀਏ ਨੇ ਦਸਿਆ ਕਿਵੇਂ ਉਸ ਦੀ ਬੇਵਕੂਫ਼ੀ ਨਾਲ ਗਊਆਂ ਗਵਾਚ ਗਈਆਂ ਸਨ ਤੇ ਕਿਵੇਂ ਇਨ੍ਹਾਂ ਬਜ਼ੁਰਗ ਦਰਵੇਸ਼ਾਂ ਨੇ ਲਭ ਕੇ ਦਿਤੀਆਂ ।

ਸ੍ਰੀ ਨਗਰ ਵਲ ਨੂੰ ਜਾਂਦਿਆਂ ਗੁਰੂ ਸਾਹਿਬ ਮਟਨ ਠਹਿਰੇ । ਮਟਨ ਸ੍ਰੀ ਨਗਰ ਤੋਂ ਚਾਲੀ ਮੀਲ ਦੱਖਣ ਵਲ ਹੈ । ਇਥੇ ਇਕ ਬੜਾ ਨਾਮੀ ਗ੍ਰਾਮੀ ਪੰਡਤ ਰਹਿੰਦਾ ਸੀ ਜਿਸ ਦਾ ਨਾਮ ਪੁਰਾਤਨ ਜਨਮ ਸਾਖੀ ਤੇ ਜਨਮ ਸਾਖੀ ਭਾਈ ਮਨੀ ਸਿੰਘ ਵਿਚ ਬ੍ਰਹਮ ਦਾਸ ਲਿਖਿਆ ਹੈ ਤੇ ਜਨਮ ਸਾਖੀ ਬਾਲਾ ਵਿਚ ਚਤਰ ਦਾਸ ਲਿਖਿਆ ਹੈ । ਮੁਸਲਮਾਨਾਂ ਦੇ ਹਮਲਿਆਂ ਤੋਂ ਡਰਦੇ ਬਹੁਤ ਸਾਰੇ ਵੇਦ ਸ਼ਾਸਤਰ ਵੇਤਾ

ਕਸ਼ਮੀਰ ਚਲੇ ਗਏ ਸਨ। ਬਹੁਤ ਸਾਰੇ ਦੁਰਲਭ ਗ੍ਰੰਥ ਵੀ ਇਹ ਨਾਲ ਹੀ ਲੈ ਗਏ ਸਨ। ਉਨ੍ਹਾਂ ਦਿਨਾਂ ਵਿਚ ਜਦ ਕੋਈ ਵਿਦਵਾਨ ਦੂਸਰੇ ਵਿਦਵਾਨ ਨੂੰ ਮਿਲਦਾ ਤਾਂ ਉਹ ਇਹੋਓ ਪੁੱਛਦਾ ਕਿ ਤੁਸੀਂ ਕਿਸ ਸਿਧਾਂਤ ਵਿਚ ਵਿਸ਼ਵਾਸ ਰਖਦੇ ਹੋ। ਜਦ ਇਹ ਸਵਾਲ ਪੰਡਤ ਬ੍ਰਹਮਦਾਸ ਨੇ ਗੁਰੂ ਸਾਹਿਬ ਤੋਂ ਪੁੱਛਿਆ ਤਾਂ ਉਨ੍ਹਾਂ ਨੇ ਉੱਤਰ ਦਿਤਾ :

ਕੋਈ ਪੜ੍ਹਤਾ ਸਹਸਾਕਿਰਤਾ ਕੋਈ ਪੜੈ ਪੁਰਾਨਾ ॥
ਕੋਈ ਨਾਮ ਜਪੈ ਜਪਮਾਲੀ ਲਾਗੈ ਤਿਸੈ ਧਿਆਨਾ ॥
ਅਬਹੀ ਕਬਹੀ ਕਿਛੂ ਨ ਜਾਨਾ ਤੇਰ ਏਕੋ ਨਾਮ ਪਛਾਨਾ ॥

ਮ: ੧, ਰਾਮਕਲੀ, ੮੭੬।

ਬ੍ਰਹਮਦਾਸ ਆਪਣੇ ਕਿਤਾਬੀ ਗਿਆਨ, ਆਪਣੇ ਵੇਦ ਪੁਰਾਣ ਦੇ ਅਧਿਐਨ ਦੀ ਚਰਚਾ ਛੇੜ ਬੈਠਾ। ਉਸ ਨੇ ਦਸਿਆ ਕਿਹੜੇ ਸ਼ਾਸਤਰ ਦਾ ਉਹ ਆਚਾਰੀਆ ਹੈ, ਕਿਹੜੇ ਕਿਹੜੇ ਪੰਡਤ ਨੂੰ ਸ਼ਾਸਤ੍ਰਾਰਥ ਵਿਚ ਉਸ ਨੇ ਹਰਾਇਆ ਹੈ। ਉਸ ਨੇ ਦਸਿਆ ਕਿ ਉਹ ਵੇਦਾਂਤ ਵਿਆਕਰਣ ਦਾ ਸ਼੍ਰੋਮਣੀ ਗਿਆਤਾ ਹੈ। ਜਿਸ ਬਾਰੇ ਵੀ ਉਹ ਬੋਲੇ, ਸੰਸਕ੍ਰਿਤ ਦੇ ਸਲੋਕ ਪਰਲ ਪਰਲ ਉਚਾਰੀ ਜਾਏ। ਇਹ ਸਭ ਕੁਛ ਸੁਣ ਕੇ ਵੇਦਾਂ ਕਤੇਬਾਂ ਦੀ ਪਹੁੰਚ ਤੋਂ ਪਰੇ ਦੇ ਗਿਆਨ ਦੇ ਬ੍ਰਹਮ ਵੇਤਾ ਗੁਰੂ ਨਾਨਕ ਦੇਵ ਜੀ ਬੋਲ :

ਪੜ੍ਹਿ ਪੜ੍ਹਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥
ਪੜੀਅਹਿ ਜੇਤੇ ਬਰਸ ਬਰਸ ॥
ਪੜੀਅਹਿ ਜੇਤੇ ਮਾਸ ॥
ਪੜੀਅਹਿ ਜੇਤੀ ਆਰਜਾ ॥
ਪੜੀਅਹਿ ਜੇਤੇ ਸਾਸ ॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥

ਮ: ੧, ਆਸਾ ਦੀ ਵਾਰ, ੯, ੧।

"ਬਹੁਤ ਕੁਝ ਪੜ੍ਹਿਆ ਤੁਸੀਂ ਪੰਡਤ ਜੀ," ਬਾਬਾ ਨਾਨਕ ਨੇ ਆਖਿਆ, ਪਰ ਤੁਹਾਡੀ ਦੁਬਿਧਾ ਨਾ ਗਈ, ਤੁਸੀਂ ਤੱਤ ਗਿਆਨ ਤੋਂ ਵਾਂਝੇ ਰਹੇ, ਤੁਹਾਡੇ ਅਨੁਭਵ ਦੀ ਕੋਠੜੀ ਵਿਚ ਅਜੇ ਵੀ ਅੰਧੇਰਾ ਹੈ। ਬੁਧੀ ਕਿਤਾਬੀ ਗਿਆਨ ਨਾਲ ਬੇਸ਼ਕ ਤੀਖਣ ਹੋ ਗਈ ਹੈ, ਪਰ ਤੱਤ ਗਿਆਨ ਦਾ ਨਿਘ ਇਸ ਨੂੰ ਨਹੀਂ ਮਿਲਿਆ। ਤੁਸੀਂ ਇਤਨੇਂ ਗਿਆਨ ਦੇ ਭੰਡਾਰ ਆਪਣੇ ਪਾਸ ਰਖ ਕੇ ਵੀ ਸਚੇ ਗਿਆਨ ਤੋਂ ਵਾਂਝੇ ਰਹੇ। ਉਹ ਗਿਆਨ ਸ਼ੁਭ ਅਮਲਾਂ ਬਿਨਾਂ, ਸਚੇ ਦਿਲ ਨਾਲ ਕੀਤੀ ਬੰਦਗੀ ਬਿਨਾਂ ਨਹੀਂ ਮਿਲਦਾ।" ਬ੍ਰਹਮਦਾਸ ਗੁਰੂ ਸਾਹਿਬ ਦੇ ਚਰਨੀਂ ਢਹਿ ਪਿਆ ਅਤੇ ਤੱਤ ਗਿਆਨ ਦੀ ਖ਼ੈਰ ਮੰਗੀ। ਗੁਰੂ ਸਾਹਿਬ ਨੇ ਦੀਖਿਆ ਦਿਤੀ। ਬ੍ਰਹਮਦਾਸ ਦਾ ਮਠ ਗੁਰੂ ਨਾਨਕ ਦੀ ਸੰਗਤ ਬਣ ਗਈ।[੧੫]

ਇਤਨੇ ਨੂੰ ਓਥੇ ਹੋਰ ਪੰਡਤ ਆ ਬੈਠੇ। ਉਨ੍ਹਾਂ ਨੇ ਪੁੱਛਿਆ ਕਿ ਅਸੀਂ ਨਿਤ ਤੇ ਨਮਿਤ ਕਰਮ ਜੋ ਸ਼ਾਸਤਰਾਂ ਨੇ ਦਸੇ ਕਰਦੇ ਹਾਂ, ਪਰ ਸਾਨੂੰ ਸ਼ਾਂਤੀ ਨਹੀਂ ਮਿਲਦੀ। ਗੁਰੂ ਜੀ ਨੇ ਕਿਹਾ ਕਿ ਸ਼ਾਂਤੀ ਕੇਵਲ ਭਗਤੀ-ਉਪਾਸ਼ਨਾਂ ਨਾਲ ਮਿਲਦੀ ਹੈ ਕਰਮ ਕਾਂਡੀ ਕਰਮਾਂ ਨੇਮਾਂ ਨਾਲ ਸ਼ਾਂਤੀ ਕਦਾਚਿਤ ਨਹੀਂ ਮਿਲ ਸਕਦੀ। ਪ੍ਰਭੂ ਦਾ ਨਾਮ ਜਪੋ, ਤਾਂ ਤੁਹਾਨੂੰ ਸ਼ਾਤੀ ਆਵੇਗੀ।"[੧੬] ਉਨ੍ਹਾਂ ਪੰਡਤਾਂ ਨੇ ਕਿਹਾ। "ਮਹਾਰਾਜ, ਜੇ ਪਰਮਾਤਮਾ ਸਾਡੇ ਅੰਦਰ ਹੈ ਤਾਂ ਉਸ ਦਾ ਨਾਮ ਜਪਣ ਦੀ ਕੀ ਲੋੜ। ਜੇ ਉਹ ਬਾਹਰ ਹੁੰਦਾ ਤਾਂ ਉਸ ਦੇ ਨਾਮ ਜਪਣ ਦਾ ਕੋਈ ਫ਼ਾਇਦਾ ਵੀ ਹੁੰਦਾ।[੨੨] ਜੇ ਸਾਡੇ ਅੰਦਰ ਪਰਮਾਤਮਾ ਹੈ ਤਾਂ ਨਾਮ ਜਪਣ ਤੋਂ ਬਿਨਾਂ ਹੀ ਉਹ ਦਿਖਾਈ ਦੇਣਾ ਚਾਹੀਦਾ ਹੈ।" ਗੁਰੂ ਸਾਹਿਬ ਨੇ ਉੱਤਰ ਦਿਤਾ, "ਜੇ ਸ਼ੀਸ਼ਾ ਤੁਹਾਡੇ ਹੱਥ ਵਿਚ ਹੋਵੇ ਤਾਂ ਤੁਸੀਂ ਉਸ ਵਿਚ ਆਪਣਾ ਚਿਹਰਾ ਭਲੀ ਪ੍ਰਕਾਰ ਦੇਖ ਸਕਦੇ ਹੋ। ਜੇ ਓਹੀਓ ਸ਼ੀਸ਼ਾ ਮਿੱਟੀ ਘੱਟੇ ਨਾਲ ਮਲੀਨ ਹੋਇਆ ਹੋਵੇ ਤਾਂ ਤੁਹਾਨੂੰ ਆਪਣਾ ਚਿਹਰਾ ਬਿਲਕੁਲ ਨਹੀਂ ਦਿਖਾਈ ਦੇਵੇਗਾ। ਇਵੇਂ ਹੀ ਮਲੀਨ ਆਤਮਾ ਵਿਚੋਂ ਪਰਮਾਤਮਾਂ ਦੀ ਜੋਤ ਹਿਰਦੇ ਵਿਚ ਹੁੰਦੀ ਹੋਈ ਵੀ ਨਜ਼ਰ ਨਹੀਂ ਆਉਂਦੀ। ਨਾਮ ਜਪਣਾ, ਬੰਦਗੀ ਕਰਨਾ ਸਾਧਨਾ ਹੈ ਉਸ ਮਲੀਨ ਆਤਮਾ ਨੂੰ ਨਿਰਮਲ ਕਰਨ ਦੀ।[੧੭]

ਸਾਰੇ ਪੰਡਤਾਂ ਨੇ ਗੁਰੂ ਸਾਹਿਬ ਅਗੇ ਡੰਡੌਤ ਕੀਤੀ। ਉਨ੍ਹਾਂ ਨੇ ਬੇਨਤੀ ਕੀਤੀ "ਮਹਾਰਾਜ, ਜੇ ਤੁਸੀਂ ਇਥੇ ਰਹੋ ਤਾਂ ਅਸਾਡੇ ਖੋਟੇ ਕਰਮ ਸਭ ਮਿਟ ਜਾਵਨਗੇ ਤਾਂ ਬਚਨ ਹੋਇਆ, "ਮੇਰਾ ਸਰਗੁਣ ਰੂਪ ਦੇਹ ਹੈ, ਅਤੇ ਨਿਰਗੁਣ ਰੂਪ ਸ਼ਬਦ ਹੈ। ਸ਼ਬਦ ਦਾ ਅਭਿਆਸ ਕਰਿਆ ਕਰੋ ਤਾਂ ਤੁਸਾਡੇ ਸਭ ਖੋਟੇ ਕਰਮ ਮਿਟ ਜਾਵਨਗੇ।" ਤਾਂ ਉਹ ਸਭ ਪੰਡਤ ਗੁਰੂ ਦੇ ਸਿਖ ਹੋਏ।"[੧੮]

ਸਿਰੀ ਨਗਰ ਤੋਂ ਗੁਰੂ ਜੀ ਲੱਦਾਖ ਨੂੰ ਗਏ ਜਿਥੇ ਤਿੱਬਤੀ ਲਾਮਾ ਇਕ ਬ੍ਰਿਛ ਨੂੰ ਇਸ ਲਈ ਪੂਜਯ ਮੰਨਦੇ ਹਨ ਕਿਉਂਕਿ ਗੁਰੂ ਨਾਨਕ ਇਸ ਬ੍ਰਿਛ ਤਲੇ ਠਹਿਰੇ ਸਨ। ਗੁਰੂ ਨਾਨਕ ਲੱਦਾਖ ਨੂੰ ਇਸ ਰਸਤੇ ਗਏ ; ਪਹਿਲਗਾਮ, ਅਮਰਨਾਥ, ਸੋਨਾਮਾਰਗ, ਬਾਲਟਾਲ, ਦਰਾਸ, ਕਾਰਗਿਲ, ਖਾਲਸੀ, ਲੱਦਾਖ (ਲੇਹ)। ਲੇਹ ਤੋਂ ਕੁਝ ਮੀਲ ਦੂਰ ਬੋਧੀਆਂ ਦੇ ਮੰਦਰ ਹਨ ਜਿਨ੍ਹਾਂ ਵਿਚ ਗੁਰੂ ਨਾਨਕ ਦੀ ਤਸਵੀਰ ਮਹਾਤਮਾ ਬੁੱਧ ਦੀ ਤਸਵੀਰ ਦੇ ਨਾਲ ਪੂਜੀ ਜਾਂਦੀ ਹੈ। ਓਥੇ ਤਿਬਤੀ ਲਾਮਾ ਇਸ ਮੰਤ੍ਰ ਦਾ ਜਾਪ ਕਰਦੇ ਹਨ : ਓਂ ਅਹੰ ਭਦਰ, ਗੁਰੂ ਪਰਮ ਸਿੱਧੀ ਹੈ। ਉਹ ਲਾਮਾ ਦਸਦੇ ਹਨ ਕਿ ਭਦਰਾ ਗੁਰੂ (ਮਹਾਨ ਗੁਰੂ) ਦਾ ਮਤਲਬ ਹੈ ਸਤਿਗੁਰੂ ਨਾਨਕ। ਗੁਰੂ ਨਾਨਕ ਤਿੱਬਤ ਵਿਚ ਤੇ ਲੱਦਾਖ ਦੇ ਇਲਾਕੇ ਵਿਚ ਇਤਨਾ ਡੂੰਘਾ ਪ੍ਰਭਾਵ ਛਡ ਕੇ ਆਏ ਕਿ ਹੁਣ ਤਕ ਆਏ ਮਹੀਨੇ ਤਿੱਬਤੀ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦਰਸ਼ਨਾਂ ਲਈ ਆਉਂਦੇ ਹਨ। ਇਸ ਯਾਤਰਾ ਸਮੇਂ ਗੁਰੂ ਨਾਨਕ ਦੇਵ ਅਮਰਨਾਥ ਤੇ

ਮਾਨਸਰੋਵਰ ਵੀ ਗਏ। ਸਥਾਨਕ ਰਵਾਇਤਾਂ ਇਸ ਗੱਲ ਦੀ ਗੁਆਹੀ ਦਿੰਦੀਆਂ ਹਨ, ਵਧੇਰੇ ਸਬੂਤ ਅਸੀਂ ਅਗਲੇ ਕਾਂਡ ਵਿਚ ਦੇ ਰਹੇ ਹਾਂ।

"ਲੱਦਾਖ ਤੋਂ ਕੁਝ ਮੀਲ ਬਾਹਰ ਇਕ ਗੁਫ਼ਾ ਦੀ ਸ਼ਕਲ ਦਾ ਪਹਾੜੀ ਦੇ ਪਾਸ ਇਕ ਪੱਥਰ ਪਿਆ ਹੈ। ਇਹ ਲੱਦਾਖ-ਤਿਬਤ ਦੀ ਸਦੀਆਂ ਪੁਰਾਣੀ ਸੜਕ ਦੇ ਇਕ ਪਾਸੇ ਜਿਹੇ ਹੈ। ਸਥਾਨਕ ਲਾਮਾਂ ਤੇ ਤਿਬਤੀ ਦਸਦੇ ਹਨ ਕਿ ਜਦ ਨਾਨਕ ਸ਼ਾਹ ਧਾਰ ਖੰਡ ਤੋਂ ਵਾਪਸ ਆ ਰਹੇ ਸਨ, ਤਾਂ ਉਹ ਵਾਪਸੀ ਤੇ ਇਥੇ ਠਹਿਰੇ। ਬਾਬੇ ਨਾਨਕ ਦਾ ਜਸ ਸਾਰੇ ਤਿਬਤ ਵਿਚ ਫੈਲ ਗਿਆ ਸੀ। ਉਨ੍ਹਾਂ ਦੀ ਮਸ਼ਹੂਰੀ ਤੋਂ ਈਰਖਾ ਖਾ ਕੇ ਇਸ ਇਲਾਕੇ ਦਾ ਦੇਓ (ਸਾਧੂ) ਗੁਸੇ ਵਿਚ ਆਇਆ। ਉਸ ਨੇ ਗੁਰੂ ਨਾਨਕ ਨੂੰ ਜਾਨੋਂ ਮਾਰਨ ਲਈ ਆਪਣੀਆਂ ਤਾਂਤ੍ਰਿਕ ਸ਼ਕਤੀਆਂ ਨਾਲ ਨੇੜੇ ਦੀ ਪਹਾੜੀ ਤੋਂ ਇਕ ਪੱਥਰ ਸੁੱਟਿਆ। ਜਿਉਂ ਹੀ ਇਹ ਪੱਥਰ ਗੁਰੂ ਸਾਹਿਬ ਦੀ ਦੇਹ ਨੂੰ ਛੁਹਿਆ ਇਹ ਮੋਮ ਵਾਂਗ ਨਰਮ ਹੋ ਕੇ ਉਨ੍ਹਾਂ ਦੇ ਇਰਦ ਗਿਰਦ ਲਿਪਟ ਗਿਆ, ਅਤੇ ਗੁਫਾ ਦੀ ਸ਼ਕਲ ਧਾਰ ਲਈ। ਗੁਰੂ ਜੀ ਸਹੀ ਸਲਾਮਤ ਬਾਹਰ ਨਿਕਲ ਆਏ। ਅਜ ਵੀ ਦੇਖਿਆ ਜਾਏ ਤਾਂ ਪਤਾ ਲਗਦਾ ਹੈ ਕਿ ਇਸ ਪੱਥਰ ਨੇ ਐਸਾ ਗੁਫਾ ਸਮਾਨ ਰੂਪ ਧਾਰਿਆ ਹੋਇਆ ਹੈ ਕਿ ਇਸ ਦੇ ਅੰਦਰ ਸਿਰਫ਼ ਇਕ ਆਦਮੀ ਬੈਠ ਸਕਦਾ ਹੈ। ਇਸ ਗੁਫ਼ਾ ਦੀ ਫ਼ੋਟੋ ਅਸੀਂ ਪੁਸਤਕ ਵਿਚ ਦਿਤੀ ਹੈ।[੨੦]

## ਇਤਿਹਾਸਕ ਹਵਾਲੇ

੧. ਜਨਮ ਸਾਖੀ ਭਾਈ ਮਨੀ ਸਿੰਘ, ਤੇ ਜਨਮ ਸਾਖੀ ਬਾਲਾ ਤੇ ਨਾਨਕ ਪ੍ਰਕਾਸ਼ ਵਿਚ ਬਾਲਾ ਤੇ ਮਰਦਾਨਾ ਸਾਥੀ ਦਸਿਆ ਹੈ। ਪੁਰਾਤਨ ਜਨਮ ਸਾਖੀ ਵਿਚ ਹਸੂ ਤੇ ਸ਼ੀਹਾ ਲਿਖਿਆ ਹੈ।

੨. ਪੁਰਾਤਨ ਜਨਮ ਸਾਖੀ, ੩੯।

੩. ਤਾਂ ਬਚਨ ਹੋਇਆ ਤੂੰ ਅਸਾਡੇ ਨਾਲ ਚਲ, ਤੈਨੂੰ ਸਚ ਦ੍ਰਿੜਾਈਐਗਾ। ਤਾਂ ਉਸ ਆਖਿਆ, ਭਲਾ ਜੀ। ਮੁਲਾ ਹੱਟੀ ਲੁਟਾਇ ਕਰ ਬਾਬੇ ਨਾਲ ਤਿਆਰ ਹੋਇਆ। ਤਾਂ ਬਾਬਾ ਜੀ ਓਥੋਂ ਰਮਤੇ ਕਸ਼ਮੀਰ ਗਏ।

ਜਨਮ ਸਾਖੀ ਭਾਈ ਮਨੀ ਸਿੰਘ, ਪੰ: ੨੭੬।

੪. ਇਹ ਸਾਖੀ ਜਨਮ ਸਾਖੀ ਬਾਲੇ ਦੇ ਪੁਰਾਣੇ ਖਰੜਿਆਂ ਵਿਚ ਬੜੇ ਦਿਲਚਸਪ ਢੰਗ ਨਾਲ ਦਿਤੀ ਹੈ।

੫. ਇਥੇ ਇਕ ਚਸ਼ਮਾ ਸੀ। ਗੁਰੂ ਨਾਨਕ ਦੇਵ ਜੀ ਦੇ ਹੁਕਮ ਨਾਲ ਇਸ ਚਸ਼ਮੇਂ ਦੇ ਪਾਣੀ ਨੂੰ ਸ਼ਹਿਰ ਲਈ ਪਾਣੀ ਦਾ ਸੋਮਾ ਬਣਾਇਆ। ਇਸ ਚਸ਼ਮੇ ਦੇ ਨੇੜੇ ਅਜ ਵੀ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਗੁਰਦਵਾਰਾ ਹੈ।

ਵਲੀਉਲਾ ਖਾਨ : ਸਿੱਖ ਸ਼ਰਾਈਨਜ਼ ਇਨ ਪਾਕਿਸਤਾਨ।

੬. ਬਾਲ ਗੁਦਾਈਓਂ ਦਾ ਨਾਮ ਲਛਮਣ ਸੀ ।

ਭਾਈ ਵੀਰ ਸਿੰਘ : ਗੁਰੂ ਨਾਨਕ ਚਮਤਕਾਰ II ਪੰ: ੨੫੦ ।

੭. ਪਾਸ ਟਿਕਾਣੇ ਵਿਚ ਆਪ ਦੀਆਂ ਚਰਨ ਪਾਦਕਿ ਹਨ ।

ਗੁਰੂ ਨਾਨਕ ਚਮਤਕਾਰ, ਪੰ: ੨੫੦ ।

੮. ਮਰਦਾਨੇ ਸਭ ਕਹਿਓ ਬਿਰਤਾਂਤ ॥
ਤਪਾ ਗੁਰੂ ਨਾਨਕ ਬਿਖਯਾਤ ॥
ਦੇਸ ਪੰਜਾਬ ਲਖੇ ਸਭ ਕੋਇ ॥
ਬਿਚਰੇ ਜਿਤ ਕਿਤ ਥਲ ਅਵਲੋਇ ॥
ਹਿੰਦੂ ਤੁਰਕ ਸਰਬ ਹੀ ਮਾਨਹਿ ॥
ਇਕ ਗੁਰ ਕਹਿ ਇਕ ਪੀਰ ਬਖਾਨੇ ॥
ਕੀਰਤ ਜਬ ਸ੍ਰੀ ਗੁਰੂ ਉਚਾਰੀ ॥
ਸਹਿ ਨਾ ਸਕਿਓ ਊਰ ਵਲੀ ਕੰਧਾਰੀ ॥
ਕਹੈ : ਜੁ ਤਪਾ ਅਜਮਾਤੀ ਐਸੇ ॥
ਕਿਉਂ ਨਾ ਮੰਗਾਵੈ ਜਲ ਮੈ ਬੈਸੇ ॥

ਕਵੀ ਸੰਤੋਖ ਸਿੰਘ : ਨਾਨਕ ਪ੍ਰਕਾਸ਼, ਉਤ: ਅਧਿ: ੧੪ ।

੯. (i) ਹੁਤੀ ਲਸ਼ਟਕਾ ਹਾਥ ਮਝਾਰੀ ॥
ਤਿਸ ਗਿਰ ਕੀ ਝਰ ਮੈਂ ਤਬ ਮਾਰੀ ॥
ਸੀਤਲ ਜਲ ਨਿਰਮਲ ਤਿਸ ਕਾਲਾ ॥
ਨਿਕਸਿਤ ਭਯੋ ਪ੍ਰਵਾਹ ਬਿਸਾਲਾ ॥
ਵਲੀ ਕੰਧਾਰੀ ਕੋ ਜਲ ਜੇਤੋ ॥
ਗਿਰ ਮੈਂ ਪ੍ਰਵਿਸ਼ ਜੁਸ਼ਕ ਕਾ ਤੇਤੋ ॥
ਪਿਖ ਅਚਰਜ ਕੋ ਠਾਨਯੋ ਧਿਯਾਨਾ ॥
ਤਪ ਬਲ ਤੇ ਸੁ ਬ੍ਰਿਤੰਤ ਪਛਾਨਾ ॥
ਤਿਸ ਛਿਨ ਭਾਰੀ ਸਿਲਾ ਬਿਸਾਲਾ ॥
ਅਜਮਤ ਤੇ ਪ੍ਰਹਾਰ ਤਿਸ ਕਾਲਾ ॥
ਸ੍ਰੀ ਗੁਰ ਨੈ ਤਬ ਹਾਥ ਪਸਾਰਾ ॥
ਤਿਸ ਆਵਤ ਕੋ ਕਿਨ ਅਗਾਰਾ ॥

ਨਾਨਕ ਪ੍ਰਕਾਸ਼, ਉਤ: ਅਧਿ: ੨੪ ।

(ii) ਗੁਰੂ ਨਾਨਕ ਜਦ ਇਸ ਥਾਂ ਆਏ ਤਾਂ ਉਨ੍ਹਾਂ ਨੇ ਆਪਣਾ ਇਕ ਸਿੱਖ ਚਸ਼ਮੇਂ ਤੋਂ ਪਾਣੀ ਲੈਣ ਲਈ ਭੇਜਿਆ । ਵਲੀ ਕੰਧਾਰੀ ਨੇ ਪਾਣੀ ਦੇਣੋਂ ਨਾਂਹ ਕਰ ਦਿਤੀ । ਗੁਰੂ ਨਾਨਕ ਨੇ ਆਪਣੀ ਸ਼ਕਤੀ ਨਾਲ ਪਹਾੜੀ ਦੇ ਹੇਠਲੇ ਪਾਸਿਓਂ ਖੋਦ ਕੇ ਪਾਣੀ ਖਿਚ ਲਿਆ । ਉਹ ਮੁਸਲਮਾਨ ਦਰਵੇਸ਼ (ਵਲੀ ਕੰਧਾਰੀ ਕ੍ਰੋਧੀ ਵਿਚ ਆਇਆ, ਤੇ ਗੁਰੂ ਨਾਨਕ ਨੂੰ ਕੁਚਲ ਦੇਣ ਲਈ ਇਕ ਬੜਾ ਭਾਰੀ ਪੱਥਰ ਰੇੜ੍ਹ ਦਿਤਾ । ਗੁਰੂ ਨਾਨਕ ਨੇ ਸਹਿਜੇ ਹੀ ਉਸ ਨੂੰ ਆਪਣੇ ਹੱਥ ਨਾਲ ਰੋਕ ਦਿਤਾ : ਗੁਰੂ ਸਾਹਿਬ ਦੇ ਹੱਥ ਦਾ

ਡੂੰਘਾ ਨਿਸ਼ਾਨ ਪੱਥਰ ਉੱਤੇ ਪੈ ਗਿਆ ਜੋ ਅਜ ਤਕ ਹੈ। ਇਹ ਪੰਜੇ ਵਾਲਾ ਪੱਥਰ ਸ਼ਰਧਾਲੂਆਂ ਲਈ ਪੂਜਯ ਬਣ ਗਿਆ ਤੇ ਇਸ ਅਸਥਾਨ ਦਾ ਨਾਮ ਪੰਜਾ ਸਾਹਿਬ ਪੈ ਗਿਆ।

ਵਲੀਉੱਲਾ ਖਾਨ : ਸਿੱਖ ਸ਼ਰਾਈਨਜ਼ ਇਨ ਪਾਕਿਸਤਾਨ।

੧੦. ਹੇ ਪ੍ਰਭੂ ਖਤਾ ਬਖਸ਼ੋ ਮੋਹਿ,
ਨਾਹੀ ਮਹਾਤਮ ਜਾਨਯੋ ਤੋਹਿ ॥
ਹੋਇ ਪ੍ਰਲੋਕ ਸਹਾਇ ਬਿਸ਼ੇਸਾ ॥
ਅਸ ਮੋਕੋ ਕੀਜੈ ਉਪਦੇਸਾ ॥
ਤਬ ਸ੍ਰੀ ਗੁਰ ਉਪਦੇਸ਼ ਬਖਾਨਾ ॥
ਤੈਂ ਮਤਸਰ ਦੁਖ ਨਾਹਕ ਜਾਨਾ ॥
ਜਿਸ ਮੈ ਪ੍ਰਾਪਤ ਕਿਛੁ ਨਾ ਹੋਏ ॥
ਹਰਖ ਰਿਦੇ ਕਰ ਤਯਾਗੋ ਸੋਏ ॥
ਹਰਦਮ ਯਾਦ ਖੁਦਾਏ ਕਰੀਜੈ ॥
ਮਾਨੁਖ ਤਨ ਸਫਲੋ ਕਰ ਲੀਜੈ ॥

ਨਾਨਕ ਪ੍ਰਕਾਸ਼ : ਉਤ: ਅਧਿ: ੧੪, ੯੬, ੯੮।

ਸੁਪਰੀਮ ਕੋਰਟ ਦੇ ਵਕੀਲ ਬਖਸ਼ੀ ਗੁਰਚਰਨ ਸਿੰਘ ਜੀ ਦਸਦੇ ਹਨ : ਪੰਜਾ ਸਾਹਿਬ ਦੀ ਪਹਾੜੀ ਜਿਸ ਉੱਤੇ ਵਲੀ ਕੰਧਾਰੀ ਰਹਿੰਦਾ ਸੀ ਕਾਫ਼ੀ ਉੱਚੀ ਸੀ। ਪਰ ਇਸ ਦੀ ਸ਼ਕਲ ਚੱਪਟੀ ਜਿਹੀ ਇਸ ਲਈ ਹੋ ਗਈ ਹੈ ਕਿਉਂਕਿ ਉਥੇ ਦੋ ਮੀਲ ਤੇ ਲਗੀ ਸਿਮੇਂਟ ਫ਼ੈਕਟਰੀ ਲਈ ਪੱਥਰ ਇਥੋਂ ਹੀ ਜਾਂਦਾ ਸੀ। ਹਸਨ ਅਬਦਾਲ ਸ਼ਹਿਰ ਦੀਆਂ ਸੜਕਾਂ ਤੇ ਇਮਾਰਤਾਂ ਲਈ ਵੀ ਪੱਥਰ ਏਥੋਂ ਹੀ ਲਿਆ ਗਿਆ। ਚਿਤ੍ਰ ਸ਼ਿਲਪੀ ਲਈ ਇਹ ਪੱਥਰ ਬੜਾ ਚੰਗਾ ਹੈ।

੧੧. ਵਲੀਉੱਲਾ ਖਾਨ : ਸਿੱਖ ਸ਼ਰਾਈਨਜ਼ ਇਨ ਵੈੱਸਟ ਪਾਕਿਸਤਾਨ, ੧੮।

੧੨. ਤੁਜ਼ਕੇ-ਜਹਾਂਗੀਰੀ : ਮੈਮੋਰੀਜ਼ ਆਫ਼ ਜਹਾਂਗੀਰ, ਪੰ: ੬੯।

੧੩. ਜਮੂੰ ਦੇ ਰਾਜੇ ਨੂੰ ਇਹ ਉਪਦੇਸ਼ ਦਿਤਾ :

ਜਾਏ ਭੂਪ ਢਿਗ ਬੈਨ ਸੁਨਾਇ ॥
ਵੇਹਰ ਤਪਾ ਸ੍ਰੀ ਨਾਨਕ ਆਵਾ ॥
ਜਿਸਕੋ ਜਸ ਜਗ ਮੇ ਬਹੁ ਛਾਵਾ ॥
ਸੁਨਤ ਨਗਨ ਪਗ ਤੁਰਨ ਧਾਯੋ ॥
ਉੱਤਮ ਬਹੁਤ ਉਪਾਇਨ ਲਿਆਇਓ ॥
ਦੀਨ ਹੋਏ ਪਦ ਬੰਦਨ ਕੀਨੀ ॥
ਖ਼ਿਨਯ ਭਲੀ ਭੇਟ ਉਪਾਯਨ ਲਿਯਾਓ ॥
ਦੀਨ ਹੋਏ ਪਦ ਬੰਦਨ ਕੀਨੀ ॥
ਖ਼ਿਨੇ ਭਲੀ ਭੇਟੇਂ ਧਰ ਦੀਨੀ ॥

ਪੂਰਨ ਸ੍ਰੀ ਸਤਗੁਰ ਤੁਹਿ ਦੀਜੇ ਨਿਜ ਉਪਦੇਸ਼ਾ ॥
ਗਹੀ ਚਰਨ ਦੀ ਸਰਨ ਮੈ ਸਿਖ ਕਰੋ ਜਗਤੇਸ ॥
ਦੀਜੇ ਸਦਾ ਧਰਮ ਕੋ ਨਿਆਓ ॥
ਲੋਭ ਧਾਰ ਨਹਿ ਕਰ ਕਰ ਨਿਆਓ ॥
ਜਗਤ ਜਾਇਓ ਸੁਪਨ ਸਮਾਨਾ ॥
ਸਤ ਆਤਮਾ ਏਕ ਪਛਾਨਾ ॥
ਸੇਵਾ ਸੰਤਨ ਕੀ ਚਿਤ ਦੀਜੈ ॥
ਨਗਨ ਛੁਧਿਤ ਪਰ ਕਰੁਣਾ ਕੀਜੈ ॥

ਨਾਨਕ ਪ੍ਰਕਾਸ਼, ਉਤ: ਅਧਿ: ੩,੬੯-੭੧ ।

੧੪. ਜਨਮ ਸਾਖੀ ਬਾਲਾ (ਹ: ਲਿ:) ੪੯੨ ।

੧੫. ਮਟਨ ਸਾਹਿਬ ਵਿਖੇ ਚਸ਼ਮਿਆਂ ਦੇ ਦਰਮਿਆਨ ਅਜੇ ਵੀ ਇਕ ਥੜਾ ਹੈ ਜਿਸ ਉਤੇ ਗੁਰੂ ਨਾਨਕ ਦੇਵ ਜੀ ਬੈਠੇ ਸਨ । ਕੁਝ ਥੰਮ੍ਹ ਜੋ ਇਸ ਥੜੇ ਤਕ ਪਹੁੰਚਣ ਲਈ ਛਤੇ ਹੋਏ ਰਸਤੇ ਲਈ ਬਣਾਏ ਸਨ ਅਜੇ ਵੀ ਦਿਖਾਈ ਦਿੰਦੇ ਹਨ । ਇਥੇ ਸੱਤ ਗੁਰਦਵਾਰੇ ਸਨ । ੧੯੦੯ ਵਿਚ ਲੇਖਕ ਓਥੇ ਗਿਆ ਤੇ ਇਕ ਗੁਰਦਵਾਰਾ ਕਾਇਮ ਸੀ । ਓਥੇ ਲੇਖਕ ਨੇ ਪ੍ਰਕਾਸ਼ ਹੋਏ ਗੁਰੂ ਗ੍ਰੰਥ ਤੋਂ ਵਾਕ ਲਿਆ । ਹੁਣ ਗੁਰਦਵਾਰਾ ਢਹਿ ਗਿਆ ਹੈ । ਨਵਾਂ ਥੋੜਾ ਸਮਾਂ ਹੀ ਹੋਇਆ ਜਦ ਬਣਿਆ ਸੀ । ਪਰ ਇਹ ਨਵਾਂ ਗੁਰਦਵਾਰਾ ਆਪਣੀ ਅਸਲੀ ਥਾਂ ਨਹੀਂ ਬਣਿਆ । ਇਹ ਨਹੀਂ ਕਿਹਾ ਜਾ ਸਕਦਾ ਕਿ ਇਤਿਹਾਸਕ ਗੁਰਦਵਾਰਾ ਢਾਹੁਣ ਦੀ ਵਹਿਸ਼ੀ ਹਰਕਤ ਕਿਸ ਨੇ ਕੀਤੀ ।

ਸੇਵਾਰਾਮ ਸਿੰਘ : ਦੀ ਡੀਵਾਈਨ ਮਾਸਟਰ, ਪੰ: ੧੫੪ ।

੧੬. ਉਨ੍ਹਾਂ ਕਿਹਾ ਅਸੀਂ ਨਿਤ, ਤੇ ਨਮਿਤ ਕਰਮ ਕਰਦੇ ਹਾਂ । ਬਾਬੇ ਕਿਹਾ ਤੁਸੀਂ ਨਾਮ ਜਪੋ, ਤੁਹਾਡੇ ਕਰਮ ਪਵਿੱਤ੍ਰ ਹੋਣਗੇ ॥

ਜਨਮ ਸਾਖੀ ਭਾਈ ਮਨੀ ਸਿੰਘ, ਪੰ: ੨੧੬ ।

ਹੋਰ ਪੰਡਤ ਕਸ਼ਮੀਰ ਦੇ ਆਏ ਬੈਠੇ ਤਾਂ ਉਨ੍ਹਾਂ ਕਿਹਾ, ਹੇ ਸੰਤ ਮਹਾਪੁਰਸ਼ ਜੀ ਅਸੀਂ ਨਿਤ ਵੇਦ ਪਾਠ ਸੁਣਦੇ ਹਾਂ, ਪਰ ਸਾਡਾ ਹੰਕਾਰ ਨਹੀਂ ਮਿਟਦਾ ।

ਜਨਮ ਸਾਖੀ ਬਾਲਾ (ਹ: ਲਿ:) ਪੰ: ੪੯੬ ।

੧੭. ਤਾਂ ਉਨ੍ਹਾਂ ਪੰਡਤਾਂ ਕਿਹਾ : ਕਿ ਨਾਮ ਤਾਂ ਉਹ ਦਾ ਜਪੀਤਾ ਹੈ ਜਿਹੜਾ ਆਪ ਤੋਂ ਭਿੰਨ ਹੋਵੇ, ਅਰ ਜੋ ਅਪਨਾ ਆਪ ਹੈ ਇਸ ਕਾ ਕਿਆ ਨਾਮ ਜਪਨਾ ।

ਜਨਮ ਸਾਖੀ (ਹ: ਲਿ:) ਪੰ: ੨੧੧ ।

ਇਸ ਕਥਨ ਤੋਂ ਸਪੱਸ਼ਟ ਹੈ ਕਿ ਇਹ ਪੰਡਤ ਸੰਕ੍ਰਾਚਾਰੀਆਂ ਦੇ ਅਨੁਯਾਈ ਅਦ੍ਵੈਤਵਾਦੀ ਵੇਦਾਂਤੀ ਸਨ ।

੧੮. ਤਬ ਬਾਬੇ ਕਹਿਆ ਜੈਸੇ ਆਰਸੀ ਕੋ ਜੰਗਾਲ ਚੜ੍ਹ ਜਾਤਾ ਹੈ ਸੋ ਜਬ ਉਸ ਕੋ ਸੁਧ ਕਰੀਤਾ ਹੈ, ਤਬ ਵਿਚੋਂ ਅਪਨਾ ਮੁਖ ਭਾਸਤਾ ਹੈ ; ਸੋ ਤੈਸੇ ਮਨ ਕੋ

ਹਉਮੈ ਕੀ ਮੈਲ ਲਗੀ ਹੈ, ਅਰ ਤਿਸ ਮੈਲ ਕਰ ਆਤਮਾ ਕਾ ਦਰਸ਼ਨ ਨਹੀਂ ਹੋਤਾ ਸੋ ਜੇ ਮਹਾਰਾਜ ਕਾ ਨਾਮ ਜਪੀਤਾ ਹੈ ਤਾਂ ਹਉਮੈਂ ਕੀ ਮਲ ਦੂਰ ਹੋਤੀ ਹੈ, ਤਬ ਆਤਮਾ ਕਾ ਦਰਸ਼ਨ ਹੋਤਾ ਹੈ। ਸੋ ਇਹ ਬਾਤ ਸੁਨ ਕੇ ਸਭ ਬਾਬੇ ਕੇ ਚਰਨਾਂ ਪਰ ਗਿਰ ਪੜੇ। ਜਨਮ ਸਾਖੀ ਭਾਈ ਮਨੀ ਸਿੰਘ, ਪੰ: ੨੭੬।

੧੯. ਜੇ ਤੁਸੀਂ ਇਥੇ ਰਹੋ ਤਾਂ ਅਸਾਡੇ ਖੋਟੇ ਕਰਮ ਸਭ ਮਿੱਟ ਜਾਵਨ। ਤਾਂ ਬਚਨ ਹੋਇਆ, ਕਿ ਮੇਰਾ ਸਰਗੁਨ ਰੂਪ ਦੇਹ ਹੈ, ਅਤੇ ਨਿਰਗੁਨ ਰੂਪ ਸਬਦ ਹੈ, ਸਬਦ ਦਾ ਅਭਿਆਸ ਕਰਿਆ ਕਰੋ ਤਾਂ ਤੁਸਾਡੇ ਸਭ ਖੋਟੇ ਕਰਮ ਮਿੱਟ ਜਾਵਨਗੇ। ਤਾਂ ਓਹ ਪੰਡਤ ਗੁਰੂ ਦੇ ਸਿੱਖ ਹੋਏ।

ਜਨਮ ਸਾਖੀ ਬਾਲਾ (ਹ: ਲਿ:) ਪੰ: ੪੮੭।

੨੦. ਕੇ. ਐਮ: ਵੈਦ, ਹਿੰਦੁਸਤਾਨ ਟਾਈਮਜ਼, ਅਕਤੂਬਰ, ੨੫, ੧੯੬੯।

# ਗੁਰੂ ਨਾਨਕ ਸੁਮੇਰ ਪਰਬਤ ਤੇ ਤਿੱਬਤ ਵਿਚ

ਕਲਾਵਾਨ ਹਸਤੀਆਂ ਆਪਣੀ ਪ੍ਰਤਿਭਾ ਰਾਹੀਂ ਇਤਿਹਾਸ ਰੌਸ਼ਨ ਕਰਦੀਆਂ ਹਨ, ਅਤੇ ਕਲਚਰ, ਜੀਵਨ ਦ੍ਰਿਸ਼ਟੀਕੋਣ ਤੇ ਸਭਿਅਤਾ ਦਾ ਵਿਕਾਸ ਕਰਦੀਆਂ ਹਨ। ਪਰ ਕਈ ਵਾਰ ਬੇਰਹਿਮ ਸਮਾਂ, ਵਹਿਸ਼ੀ ਇਨਕਲਾਬ ਤੇ ਰਾਜਸੀ ਉਥੱਲ ਪੁਥੱਲ ਉਨ੍ਹਾਂ ਦੇ ਮਹਾਨ ਕਾਰਜਾਂ ਦੇ ਚਿੰਨ੍ਹਾਂ ਨੂੰ ਇਸ ਹੱਦ ਤੱਕ ਮਿਟਾ ਦਿੰਦੀਆਂ ਹਨ, ਕਿ ਉਨ੍ਹਾਂ ਪਿੱਛੋਂ ਅਹਿਸਾਨ ਫ਼ਰਾਮੋਸ਼ ਪੀੜ੍ਹੀਆਂ ਇਨ੍ਹਾਂ ਮਹਾਂਪੁਰਸ਼ਾਂ ਦੀਆਂ ਯਾਦਾਂ ਤੇ ਇਤਿਹਾਸਕ ਦੇਣਾਂ ਨੂੰ ਨਾ ਸੰਭਾਲਦੀਆਂ ਹਨ, ਤੇ ਨਾ ਉਨ੍ਹਾਂ ਤੋਂ ਸਹੀ ਪ੍ਰੇਰਨਾ ਲੈਂਦੀਆਂ ਹਨ। ਉਨ੍ਹਾਂ ਦੀਆਂ ਇਤਿਹਾਸਕ ਰਵਾਇਤਾਂ ਨੂੰ ਸੰਭਾਲਣ ਦੀ ਬਜਾਏ ਉਨ੍ਹਾਂ ਦੇ ਦੋਖੀਆਂ ਵਲੋਂ ਵਿਗਾੜੇ ਰੂਪ ਨੂੰ ਤਿੰਨ ਚਾਰ ਪੀੜ੍ਹੀਆਂ ਉਪਰੰਤ ਸੱਚ ਮੰਨਣ ਲੱਗ ਪੈਂਦੀਆਂ ਹਨ। ਬਜਾਏ ਪ੍ਰਾਚੀਨ ਇਤਿਹਾਸਕ ਤੱਥਾਂ ਦਾ ਸਹੀ ਅਰਥ ਕੱਢਣ ਦੇ, ਤੇ ਬਜਾਏ ਧੁੰਦਲੀਆਂ ਘਟਨਾਵਾਂ ਬਾਰੇ ਮਿਹਨਤ ਨਾਲ ਸਹੀ ਖੋਜ ਕਰਨ ਦੇ ਇਨ੍ਹਾਂ ਮਹਾਂਪੁਰਸ਼ਾਂ ਦੇ ਨਾਸ਼ੁਕਰੇ ਪੈਰੋਕਾਰ ਸਭ ਤੋਂ ਸੌਖਾ ਕੰਮ ਹਰ ਗੱਲ ਤੋਂ ਇੰਕ੍ਰਾਰ ਕਰਨਾ ਚੰਗਾ ਸਮਝਦੇ ਹਨ। ਦਲੀਲਾਂ ਨਾਲ ਉਹ ਉਨ੍ਹਾਂ ਇਤਿਹਾਸਕ ਘਟਨਾਵਾਂ ਨੂੰ ਗਲਤ ਸਾਬਤ ਕਰ ਦਿੰਦੇ ਹਨ ਜਿਨ੍ਹਾਂ ਬਾਰੇ ਅਨੇਕਾਂ ਸਬੂਤ ਹਨ। ਜਿਹੜੀ ਚੀਜ਼ ਉਨ੍ਹਾਂ ਦੇ ਸਮਝ ਨਾ ਆਵੇ, ਜਿਹੜੇ ਸਿਧਾਂਤ ਉਨ੍ਹਾਂ ਦੀ ਤੰਗ ਬੁਧੀ ਵਿਚ ਨਾ ਸਮਾ ਸਕਣ, ਜਿਹੜੇ ਅਨੁਭਵ ਉਨ੍ਹਾਂ ਦੇ ਦਲੀਲ-ਬਾਜ਼ ਮਨ ਨਾ ਕਬੂਲ ਕਰ ਸਕੇ, ਉਨ੍ਹਾਂ ਬਾਰੇ ਬੜੀਆਂ ਬੇਢੰਗੀਆਂ ਕੁਤਰਕਾਂ ਕਰ ਕੇ ਲੋਕਾਂ ਨੂੰ ਗੁੰਮਰਾਹ ਕਰਨਾ ਆਪਣੀ ਅਕਲ ਦੀ ਵੱਡੀ ਕਰਾਮਾਤ ਸਮਝਦੇ ਹਨ। ਇਹ ਕੁਤਰਕਬਾਜ਼ ਜਨਮ ਸਾਖੀਆਂ ਦਾ ਸਹੀ ਢੰਗ ਨਾਲ ਅਧਿਐਨ ਨਹੀਂ ਕਰਦੇ। ਕੁਝ ਪਿੱਛੋਂ ਪਾਈਆਂ ਮਨੋ ਕਲਪਿਤ ਸਾਖੀਆਂ ਨੂੰ ਪੇਸ਼ ਕਰ ਕੇ ਸਾਰੀਆਂ ਜਨਮ ਸਾਖੀਆਂ ਰੱਦੀ ਵਿਚ ਸੁਟ ਦਿੰਦੇ ਹਨ। ਨਾ ਇਹ ਲੋਗ ਜਨਮ ਸਾਖੀਆਂ ਤੋਂ ਇਲਾਵਾ ਹੋਰ ਲਿਖਤਾਂ ਤੋਂ ਕੋਈ ਅਸਲੀਅਤ ਲਭਦੇ ਹਨ, ਨਾ ਹੀ ਜਿਥੇ ਜਿਥੇ ਗੁਰੂ ਨਾਨਕ ਦੇਵ ਜੀ ਗਏ ਉਥੇ ਦਾ ਸਥਾਨਕ ਇਤਿਹਾਸ ਵੇਖਦੇ ਹਨ, ਨਾ ਜਾ ਕੇ ਉਹ ਜਗ੍ਹਾ ਵੇਖਦੇ ਹਨ ਕਿ ਉਥੇ ਕੋਈ ਇਤਿਹਾਸਕ ਯਾਦ ਜਾਂ ਸਥਾਨ ਹੈ ਕਿ ਨਹੀਂ। ਘਰ ਬੈਠੇ ਹੀ ਦਲੀਲਾਂ ਨਾਲ ਲੰਬਾ ਲੇਖ ਲਿਖ ਮਾਰਨਗੇ ਕਿ ਕਾਮਰੂਪ ਤੇ ਧਨਾਸਰੀ ਕੋਈ ਦੇਸ਼ ਨਹੀਂ। ਇਹ

ਮਨ ਘੜਤ ਨਾਮ ਹਨ ਤੇ ਐਸਾ ਕੋਈ ਦੇਸ਼ ਨਹੀਂ । ਇਨ੍ਹਾਂ ਸਾਡੇ ਕਿੱਤ੍ਰਬਾਜ਼ਾਂ ਨੂੰ ਇਹ ਪਤਾ ਨਹੀਂ ਕਿ ਕਾਮਰੂਪ ਦੇ ਇਤਿਹਾਸ ਉਤੇ ਦਰਜਨ ਦੇ ਕਰੀਬ ਚਾਰ ਪੰਜ ਸੌ ਸਫ਼ੇ ਦੀਆਂ ਪੁਸਤਕਾਂ ਮਿਲਦੀਆਂ ਹਨ ਅਤੇ ਧਨਾਸਰੀ ਦਰਿਆ ਤੇ ਧਨਾਸਰੀ ਇਲਾਕਾ ਅਸਾਮ ਦਾ ਹਿੱਸਾ ਹੈ । ਘਰ ਬੈਠੇ ਹੀ ਦਲੀਲਾਂ ਦੇ ਦਿੰਦੇ ਹਨ ਕਿ ਗੁਰੂ ਨਾਨਕ ਹਿੰਦੁਸਤਾਨ ਤੋਂ ਬਾਹਰ ਨਾ ਲੰਕਾ ਗਏ ਨਾ ਮੱਕੇ ਮਦੀਨੇ । ਇਹੋ ਜਿਹੀਆਂ ਦਲੀਲਾਂ ਨਾਲ ਇਹ ਲੋਕ ਇਹ ਵੀ ਸਾਬਤ ਕਰ ਸਕਦੇ ਹਨ ਕਿ ਗੁਰੂ ਸਾਹਿਬ ਪੰਜਾਬ ਤੋਂ ਬਾਹਰ ਨਹੀਂ ਗਏ । ਜਿਤਨਾ ਗੁਰੂ ਘਰ ਦੇ ਦੁਸ਼ਮਨਾਂ ਨੇ ਜਨਮ ਸਾਖੀਆਂ ਨੂੰ ਵਿਗਾੜ ਕੇ ਸਿੱਖ ਇਤਿਹਾਸ ਨੂੰ ਨੁਕਸਾਨ ਪਹੁੰਚਾਇਆ ਉਤਨਾ ਹੀ ਸਾਡੇ ਕਿੱਤ੍ਰਬਾਜ, ਵਿਗਿਆਨਕ ਢੰਗ ਨਾਲ ਖੋਜ ਕਰਨ ਵਾਲੇ ਅਖਉਤੀ ਇਤਿਹਾਸਕਾਰਾਂ ਨੇ ਸਿੱਖ ਇਤਿਹਾਸ ਨੂੰ ਆਪਣੀਆਂ ਕੋਝੀਆਂ ਦਲੀਲਾਂ ਨਾਲ ਪਹੁੰਚਾਇਆ ਹੈ ।

ਸਾਨੂੰ ਇਸ ਗੱਲ ਦੇ ਇਤਿਹਾਸਕ ਸਬੂਤ ਮਿਲਦੇ ਹਨ ਕਿ ਗੁਰੂ ਨਾਨਕ ਪੂਰਬ ਤੇ ਪੱਛਮੀ ਤਿੱਬਤ ਵਿਚ ਵੀ ਗਏ । ਸਦੀਆਂ ਤੋਂ ਤਿਬਤੀ ਹਜ਼ਾਰਾਂ ਮੀਲ ਪਹਾੜਾਂ ਦਾ ਬਿਖੜਾ ਰਾਹ ਤੈਅ ਕਰ ਕੇ ਸ੍ਰੀ ਹਰਿਮੰਦਰ ਸਾਹਿਬ ਪਹੁੰਚਦੇ ਰਹੇ ਹਨ । ਅਤੇ ਇਥੇ ਅਹਿਨਿਸ ਜਗਦੀ ਗੁਰੂ ਨਾਨਕ ਦੀ ਜੋਤ ਦੀ ਰੌਸ਼ਨੀ ਲੈਣ ਲਈ ਬੜੀਆਂ ਘਾਲਣਾ ਘਾਲਦੇ ਰਹੇ ਹਨ । ਤਿੱਬਤੀ ਗੁਰੂ ਨਾਨਕ ਨੂੰ ਮਹਾਤਮਾ ਬੁੱਧ ਦਾ ਅੱਠਵਾਂ ਅਵਤਾਰ ਸਮਝਦੇ ਰਹੇ ਹਨ । ਸ੍ਰੀ ਹਰਿਮੰਦਰ ਸਾਹਿਬ ਦੇ ਸਰੋਵਰ ਨੂੰ ਆਪਣੇ ਇਸ਼ਟ ਦਾ ਆਤਮਕ ਜਨਮ ਦਾਤਾ ਮੰਨਦੇ ਹਨ । ਗੁਰੂ ਨਾਨਕ ਤੇ ਉਨ੍ਹਾਂ ਤੋਂ ਪਹਿਲਾਂ ਹੋਏ ਕੁਝ ਸਿੱਧਾਚਾਰੀਆਂ ਨੂੰ ਤਿੱਬਤੀ ਲੋਕ ਰਿੰਚੋਪੇ (ਅਮੁੱਲ ਗਿਆਨ-ਦਾਤਾ) ਕਹਿ ਕੇ ਪੁਕਾਰਦੇ ਹਨ ।[1]

ਇਕ ਸੰਝੇ ੧੯੬੦ ਵਿਚ ਲੇਖਕ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਪਰਕਰਮਾ ਵਿਚ ਕੁਝ ਤਿੱਬਤੀ ਬੈਠੇ ਦੇਖੇ । ਉਨ੍ਹਾਂ ਵਿਚੋਂ ਇਕ ਕਿਸੇ ਹੱਥ ਲਿਖਤ ਗ੍ਰੰਥ ਦਾ ਪਾਠ ਕਰ ਰਿਹਾ ਸੀ । ਮੈਂ ਉਸ ਨੂੰ ਪੁੱਛਿਆ ਕਿ ਉਹ ਕਿਸ ਚੀਜ਼ ਦਾ ਪਾਠ ਕਰ ਰਿਹਾ ਹੈ ? ਪਰ ਉਸ ਨੂੰ ਹਿੰਦੁਸਤਾਨੀ ਨਹੀਂ ਸੀ ਆਉਂਦੀ, ਉਸ ਨੇ ਹੱਥ ਨਾਲ ਇਸ ਗੱਲ ਦਾ ਇਸ਼ਾਰਾ ਕੀਤਾ । ਨੇੜੇ ਬੈਠਾ ਇਕ ਤਿੱਬਤੀ ਚੰਗੀ ਅੰਗਰੇਜ਼ੀ ਜਾਣਦਾ ਸੀ । ਜਦ ਉਸ ਰਾਹੀਂ ਮੈਂ ਪੁੱਛਿਆ ਕਿ ਉਸ ਪੁਸਤਕ ਵਿਚ ਕੀ ਲਿਖਿਆ ਹੈ ਉਸ ਨੇ ਉੱਤਰ ਦਿੱਤਾ ਕਿ ਇਸ ਵਿਚ ਦਸਾਂ ਹੀ ਗੁਰੂ ਸਾਹਿਬਾਨ ਦੀ ਮਹਿਮਾਂ ਤੇ ਇਤਿਹਾਸ ਲਿਖੇ ਹੋਏ ਹਨ । ਉਸ ਨੇ ਸਮਝਾਇਆ ਕਿ ਤਿੱਬਤੀ ਭਾਸ਼ਾ ਵਿਚ ਹਰ ਗੁਰੂ ਸਾਹਿਬ ਦਾ ਅਸਲੀ ਨਾਮ ਵੀ ਹੈ ਤੇ ਨਾਲ ਹੀ ਉਨ੍ਹਾਂ ਦਾ ਗੁਣ-ਪ੍ਰਗਟਾਵਲ ਨਾਮ ਵੀ ਹੈ । ਮੈਨੂੰ ਅਫ਼ਸੋਸ ਹੈ ਕਿ ਉਸ ਸਮੇਂ ਮੇਰੇ ਪਾਸ ਕੋਈ ਨੋਟ ਬੁਕ ਨਹੀਂ ਸੀ । ਇਕ ਕਾਗਜ਼ ਦੇ ਟੁਕੜੇ ਉਤੇ ਲਿਖੇ ਨਾਮ ਗੁਆਚ ਗਏ । ਪਰ ਮੈਨੂੰ ਯਾਦ ਹੈ ਕਿ ਗੁਰੂ ਨਾਨਕ ਨੂੰ ਉਹ ਰਿੰਚੋਪੇ ਗੁਰੂ ਕਹਿ ਕੇ

ਪੁਕਾਰਦੇ ਹਨ, ਜਿਸ ਦਾ ਅਰਥ ਹੈ ਅਦੁੱਤੀ ਤੇ ਵਡਮੁੱਲਾ ਪੈਗੰਬਰ।

ਮੈਂ ਉਸ ਤਿੱਬਤੀ ਤੋਂ ਉਹ ਗ੍ਰੰਥ ਖਰੀਦਣਾ ਚਾਹਿਆ। ਪਰ ਉਹ ਪੰਜ ਗ੍ਰੰਥੀ ਜਿੰਨੀ ਹੱਥ ਲਿਖਤ ਪੋਥੀ ਪੰਜ ਸੌ ਰੁਪਏ ਨੂੰ ਵੀ ਦੇਣ ਨੂੰ ਤਿਆਰ ਨਹੀਂ ਸੀ। ਉਸ ਫਟੇ ਚੀਥੜੇ ਕਪੜੇ ਪਹਿਰਾਵੇ ਵਾਲੇ ਪੋਥੀ ਦੇ ਮਾਲਕ ਤਿਬਤੀ ਨੇ ਉੱਤਰ ਦਿਤਾ, "ਇਹ ਪੋਥੀ ਮੇਰੇ ਲਈ ਮੇਰੀ ਜ਼ਿੰਦਗੀ ਜਿੰਨੀ ਹੀ ਕੀਮਤੀ ਹੈ।" ਉਸ ਵੇਲੇ ਮੈਨੂੰ ਇੰਝ ਮਹਿਸੂਸ ਹੋਇਆ ਕਿ ਉਸ ਸ਼ਾਮ ਹਰਿਮੰਦਰ ਸਾਹਿਬ ਦੀ ਪਰਕਰਮਾ ਵਿਚ ਚੱਕਰ ਲਾ ਰਹੇ ਰੰਗੀਲੇ, ਭੜਕੀਲੇ ਸ਼ਾਹੀ ਠਾਠ ਨਾਲ ਫਿਰ ਰਹੇ ਪੰਜਾਬੀਆਂ ਨਾਲੋਂ ਇਹ ਫਟੇ ਚੀਥੜੇ ਕਪੜਿਆਂ ਵਾਲਾ ਤਿੱਬਤੀ ਸਭ ਤੋਂ ਦੌਲਤਮੰਦ ਤੇ ਸ੍ਵੈਮਾਨ ਨਾਲ ਅਮੀਰ ਪੁਰਸ਼ ਸੀ। ਮੈਂ ਮਹਿਸੂਸ ਕੀਤਾ ਕਿ ਮੈਂ ਉਸ ਨੂੰ ਉਸ ਪੋਥੀ ਦਾ ਪੰਜ ਸੌ ਰੁਪਿਆ ਪੇਸ਼ ਕਰ ਕੇ ਨਾ ਸਿਰਫ਼ ਉਸ ਦੇਵਤਾ ਸਰੂਪ ਤਿੱਬਤੀ ਦਾ ਬਲਕਿ ਉਸ ਦੇ ਪਿਆਰੇ ਇਸ਼ਟ ਦਾ ਵੀ ਨਿਰਾਦਰ ਕੀਤਾ ਹੈ।

ਛੇ ਮਹੀਨੇ ਪਿੱਛੋਂ ਮੈਨੂੰ ਦਿੱਲੀ ਵਿਚ ਇਕ ਮਿੱਤਰ ਦੇ ਘਰ ਤਿੱਬਤ ਦੇ ਇਕ ਉੱਘੇ ਮਿਲਟਰੀ ਅਫ਼ਸਰ ਮਿਲੇ। ਮੇਰੀ ਹੈਰਾਨੀ ਦੀ ਹੱਦ ਨਾ ਰਹੀ, ਜਦ ਉਨ੍ਹਾਂ ਨੇ ਮੈਨੂੰ ਪੁੱਛਿਆ, "ਕੀ ਤੁਸੀਂ ਸਪਤ ਸ੍ਰਿੰਗ-ਹੇਮਕੁੰਟ ਕਦੀ ਗਏ ਹੋ ?" ਮੈਂ ਉੱਤਰ ਦਿਤਾ, "ਨਹੀਂ, ਮੈਂ ਇਸ ਯਾਤ੍ਰਾ ਤੇ ਅਜੇ ਨਹੀਂ ਗਿਆ। ਜਦ ਗੁਰੂ ਗੋਬਿੰਦ ਸਿੰਘ ਦੇ ਜੀਵਨ-ਚਰਿਤ੍ਰ ਦੀ ਖੋਜ ਅਰੰਭ ਕਰਾਂਗਾ ਤਾਂ ਜ਼ਰੂਰ ਜਾਵਾਂਗਾ, ਪਰ ਤੁਸੀਂ ਤਿੱਬਤੀ ਭੱਦਰ ਪੁਰਸ਼ ਸਪਤਸ੍ਰਿੰਗ ਹੇਮਕੁੰਟ ਵਿਚ ਕੀ ਦਿਲਚਸਪੀ ਰਖਦੇ ਹੋ ?" ਉਸ ਨੇ ਉੱਤਰ ਦਿਤਾ, "ਇਥੇ ਦਸਵੇਂ ਗੁਰਦੇਵ ਗੁਰੂ ਗੋਬਿੰਦ ਸਿੰਘ ਜੀ ਨੇ ਪਿਛਲੇ ਜਨਮ ਵਿਚ ਤਪ ਕੀਤਾ ਸੀ। ਉਹ ਰਿਸ਼ੀਆਂ ਦੀ ਤਪੋ ਭੂਮੀ ਸੀ।" ਮੈਂ ਹੋਰ ਹੈਰਾਨ ਹੋ ਕੇ ਪੁੱਛਿਆ, "ਇਸ ਘਟਨਾ ਦਾ ਜ਼ਿਕਰ ਤਾਂ ਸਿਰਫ਼ ਬਚਿੱਤ੍ਰ ਨਾਟਕ ਵਿਚ ਹੈ, ਤੁਸੀਂ ਕਿਥੇ ਪੜ੍ਹਿਆ ਹੈ ?" ਉਸ ਤਿੱਬਤੀ ਅਫ਼ਸਰ ਨੇ ਉੱਤਰ ਦਿਤਾ, "ਜਿਹੜੇ ਤਿੱਬਤੀ ਗੁਰੂ ਨਾਨਕ ਨੂੰ ਮਹਾਤਮਾ ਬੁੱਧ ਦਾ ਅਵਤਾਰ ਮੰਨਦੇ ਹਨ ਉਨ੍ਹਾਂ ਸਭਨਾਂ ਦੇ ਇਤਿਹਾਸਕ ਗ੍ਰੰਥਾਂ ਵਿਚ ਸਪਤਸ੍ਰਿੰਗ-ਹੇਮਕੁੰਟ ਵਿਖੇ ਗੁਰੂ ਗੋਬਿੰਦ ਸਿੰਘ ਜੀ ਦੇ ਤੱਪ ਕਰਨ ਦਾ ਬੜੇ ਵਿਸਥਾਰ ਨਾਲ ਜ਼ਿਕਰ ਹੈ। ਮੈਂ ਦੋ ਵਾਰ ਹੇਮਕੁੰਟ ਦੀ ਯਾਤਰਾ ਕਰ ਆਇਆ ਹਾਂ।" ਇਸ ਤੋਂ ਉਪਰੰਤ ਚੀਨ ਦਾ ਹਮਲਾ ਹੋ ਗਿਆ। ਮੈਂ ਮੁੜ ਇਸ ਅਫ਼ਸਰ ਨੂੰ ਨਹੀਂ ਮਿਲ ਸਕਿਆ।

ਤੀਸਰੀ ਹੈਰਾਨ ਕਰਨ ਵਾਲੀ ਵਾਕਫ਼ੀਅਤ ਗੁਰੂ ਨਾਨਕ ਦੇ ਸਿਕਮ ਤਿੱਬਤ ਵਿਚ ਅਸਥਾਨਾਂ ਬਾਰੇ ਮੈਨੂੰ ਹਿਮਾਲੀਆ ਦੀ ਐਵਰੈੱਸਟ ਚੋਟੀ ਤੇ ਪਹੁੰਚਣ ਵਾਲੇ ਸ੍ਰੀ ਸੁਨਾਮ ਗਿਆਸਤੋ ਤੋਂ ਮਿਲੀ ਜੋ ਪਿਛਲੇ ਦਿਨਾਂ ਤਕ ਸਿਕਮ ਦੇ ਮਾਉਨਟੇਨੀਅਰਿੰਗ ਇੰਸਟੀਚੂਟ ਦੇ ਪ੍ਰਿੰਸੀਪਲ ਸਨ। ਐਵਰੈੱਸਟ ਚੋਟੀ ਨੂੰ ੧੯੬੫ ਦੇ ਹਿਮਾਲੀਆ ਵਿਜੇਈਆਂ

ਵਿਚੋਂ ਇਹ ਦੂਸਰੀ ਟੀਮ ਵਿਚ ਚੋਟੀ ਤੇ ਪਹੁੰਚੇ ਸਨ । ਇਹ ਸਿਕਮ-ਭੂਟਾਨ ਦੇ ਵਾਸੀ ਸਨ ਅਤੇ ਤਿੱਬਤ ਦੇ ਬਹੁਤ ਸਾਰੇ ਇਲਾਕੇ ਇਨ੍ਹਾਂ ਨੇ ਦੇਖੇ ਹੋਏ ਸਨ। ਸ੍ਰੀ ਸੁਨਾਮ ਗਿਆਸਤੋ ਨੇ ਮੈਨੂੰ ਸਿਕਮ ਤੇ ਭੂਟਾਨ ਵਿਚ ਗੁਰੂ ਨਾਨਕ ਦੀ ਤਿੱਬਤ ਫੇਰੀ ਨਾਲ ਸੰਬੰਧਤ ਸਥਾਨਾਂ ਦੇ ਬੜੇ ਯਥਾਰਥ ਹਾਲਾਤ ਪੇਸ਼ ਕੀਤੇ । ਉਨ੍ਹਾਂ ਨੇ ਦਸਿਆ ਕਿ ਗੁਰੂ ਨਾਨਕ ਦੇ ਨਾਮ-ਲੇਵਾ ਤਿੱਬਤੀ ਸਿੱਖਾਂ ਦੇ ਆਗੂ ਤੇ ਤਿੱਬਤੀ-ਉਤਰਅਧਿਕਾਰੀ ਨੂੰ ਕਰਮਾ-ਪਾ-ਗੁਰੂ ਰਿੰਪੋਚੇ ਕਹਿੰਦੇ ਹਨ। ਉਸ ਦੇ ਮੱਠ ਦਾ ਉਨ੍ਹਾਂ ਨੇ ਮੈਨੂੰ ਪਤਾ ਦਸਿਆ । ਸ੍ਰੀ ਸੁਨਾਮ ਗਿਆਸਤੋ ਨੇ ਬੜੇ ਫ਼ਖਰ ਨਾਲ ਦਸਿਆ ਕਿ ਉਹ ਕਰਮਾ-ਪਾ-ਗੁਰੂ ਦੇ ਚੇਲੇ ਹਨ । ਉਹ ਗੁਰੂ ਨਾਨਕ ਦੀ ਛੋਟੀ ਜੇਹੀ ਤਸਵੀਰ ਹਰ ਵਕਤ ਆਪਣੇ ਪਾਸ ਰਖਦੇ ਹਨ। ਉਨ੍ਹਾਂ ਨੇ ਬੜੇ ਸਰੂਰ ਵਿਚ ਆ ਕੇ ਕਿਹਾ ਕਿ ਜਦ ਉਹ ਹਿਮਾਲੀਆ ਦੀ ਐਵਰੈਸੱਟ ਚੋਟੀ ਤੇ ਪਹੁੰਚੇ ਤਾਂ ਬਰਫ਼ ਨਾਲ ਉਨ੍ਹਾਂ ਦੇ ਹੱਥ ਪੈਰ ਬਿਲਕੁਲ ਸੁੰਨ ਹੋ ਗਏ, ਅਤੇ ਉਨ੍ਹਾਂ ਦੀ ਜਾਨ ਖ਼ਤਰੇ ਵਿਚ ਪੈ ਗਈ । ਉਨ੍ਹਾਂ ਨੇ ਗੁਰੂ ਨਾਨਕ ਅੱਗੇ ਅਰਦਾਸ ਕੀਤੀ, ਅਤੇ ਆਪਣੇ ਕਰਮਾ-ਪਾ-ਗੁਰੂ ਨੂੰ ਯਾਦ ਕੀਤਾ, ਅਤੇ ਨਾ ਕੇਵਲ ਉਨ੍ਹਾਂ ਦੀ ਜਾਨ ਹੀ ਬਚ ਗਈ ਬਲਕਿ ਉਹ ਐਵਰੈਸੱਟ ਚੋਟੀ ਨੂੰ ਫ਼ਤਹਿ ਕਰ ਕੇ ਸਹੀ ਸਲਾਮਤ ਵਾਪਸ ਆ ਗਏ। ਇਸ ਐਵਰੈਸੱਟ ਜੇਤੂ ਦਾ ਗੁਰੂ ਨਾਨਕ ਵਿਚ ਅਥਾਹ ਵਿਸ਼ਵਾਸ ਸੀ, ਅਤੇ ਇਨ੍ਹਾਂ ਰਾਹੀਂ ਹੀ ਸਿਕਮ ਭੂਟਾਨ ਵਿਚ ਗੁਰੂ ਨਾਨਕ ਸੰਬੰਧਤ ਪੂਰਾ ਵੇਰਵਾ ਜੋ ਅਗੇ ਦਿਤਾ ਹੈ ਲੇਖਕ ਨੂੰ ਮਿਲਿਆ।

ਗੁਰੂ ਨਾਨਕ ਦੇਵ ਜੀ ਦਾ ਸੁਮੇਰ ਪਰਬਤ ਦੀ ਚੋਟੀ ਉਪਰ ਪਹੁੰਚਣ ਦਾ ਮਨੋਰਥ ਕੁਝ ਹੋਰ ਸੀ ਤੇ ਸਿਕਮ, ਭੂਟਾਨ ਅਤੇ ਪੂਰਬੀ ਤਿੱਬਤ ਵਲ ਜਾਣ ਦਾ ਮਨੋਰਥ ਹੋਰ ਸੀ। ਸੁਮੇਰ ਪਰਬਤ ਵਿਖੇ ਮਹਾਨ ਤੇ ਤਪੱਸਵੀ ਜੋਗੀ ਰਹਿੰਦੇ ਸਨ। ਗੁਰੂ ਨਾਨਕ ਦਾ ਜੋ ਆਸ਼ਾ ਸੀ ਇਨ੍ਹਾਂ ਨੂੰ ਮਿਲ ਕੇ ਆਪਣੇ ਸ਼ਬਦ ਸਿਧਾਂਤ ਦਾ ਪ੍ਰਭਾਵ ਪਾਣਾ ਅਤੇ ਇਨ੍ਹਾਂ ਨੂੰ ਇਸ ਗੱਲ ਲਈ ਪ੍ਰੇਰਨਾ ਕਿ ਉਹ ਆਪਣਾ ਤੱਪ ਤੇਜ ਤੇ ਆਚਰਨ ਸਮਾਜ ਨੂੰ ਬਦਲਣ ਲਈ ਵਰਤਨ। ਗੁਰੂ ਸਾਹਿਬ ਦੀ ਬਾਣੀ ਸਿੱਧ-ਗੋਸ਼ਟ ਸੁਮੇਰ ਪਰਬਤ ਉਤੇ ਹੋਈ ਅਤੇ ਅਸੀਂ ਅਗੇ ਚਲ ਕੇ ਸਾਬਤ ਕਰ ਰਹੇ ਹਾਂ ਕਿ ਜਿਨ੍ਹਾਂ ਵਿਦਵਾਨਾਂ ਨੇ ਇਹ ਸਾਬਤ ਕਰਨ ਦਾ ਜਤਨ ਕੀਤਾ ਕਿ ਸਿੱਧ ਗੋਸ਼ਟ ਅਚਲ ਵਟਾਲੇ ਹੋਈ ਉਨ੍ਹਾਂ ਨੇ ਨਾ ਇਤਿਹਾਸਕ ਗਵਾਹੀਆਂ ਵਲ ਧਿਆਨ ਦਿਤਾ ਤੇ ਨਾ ਹੀ ਸਿੱਧ ਗੋਸ਼ਟ ਦੀਆਂ ਅੰਦਰੂਨੀ ਗਵਾਹੀਆਂ ਵਲ ਧਿਆਨ ਦਿਤਾ। ਇਤਿਹਾਸਕ ਲਿਖਤਾਂ ਇਹ ਵੀ ਸਪੱਸ਼ਟ ਕਰਦੀਆਂ ਹਨ ਕਿ ਗੁਰੂ ਸਾਹਿਬ ਸੁਮੇਰ ਪਰਬਤ ਹਿਮਾਚਲ ਤੇ ਕਸ਼ਮੀਰ ਵਿਚੀਂ ਗਏ, ਅਤੇ ਪੂਰਬੀ ਤਿੱਬਤ ਨੂੰ ਨਿਪਾਲ, ਸਿਕਮ ਭੂਟਾਨ ਵਿਚੀਂ । ਜੇਕਰ ਤਿੱਬਤ ਚੀਨੀਆਂ ਦੇ ਕਬਜ਼ੇ ਵਿਚ ਨਾ ਆਉਂਦਾ ਅਤੇ ਭਾਰਤ ਨਾਲ ਚੀਨ ਦੇ ਇਸ ਹੱਦ ਤੱਕ ਤੁਅੱਲਕ ਨਾ ਟੁੱਟ ਜਾਂਦੇ ਤਾ ਲੇਖਕ ਨੇ ਤਿੱਬਤ ਜਾ ਕੇ ਹੋਰ ਖੋਜ ਕਰਨੀ ਸੀ।

## ਗੁਰੂ ਨਾਨਕ ਸ਼ਿਵਾਲਿਕ ਪਹਾੜੀਆਂ ਤੇ ਹਿਮਾਚਲ ਵਿਚ :

ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਸੁਮੇਰ ਨੂੰ ਸ਼ਿਵਾਲਕ ਪਹਾੜੀਆਂ ਲੰਘ ਕੇ ਗਏ।[3] ਜਨਮ ਸਾਖੀ ਬਾਲਾ ਦੀਆਂ ਪੁਰਾਤਨ ਲਿਖਤਾਂ ਵਿਚ ਵੀ ਲਿਖਿਆ ਹੈ ਕਿ ਗੁਰੂ ਨਾਨਕ ਹਿਮਾਚਲ ਵਿਚੋਂ ਹੁੰਦੇ ਹੋਏ ਸੁਮੇਰ ਗਏ। ਹਿਮਾਚਲ ਵਿਚ ਗੁਰੂ ਨਾਨਕ ਦੇ ਅਨੇਕਾਂ ਅਸਥਾਨ ਹਨ ਜਿਥੇ ਗੁਰੂ ਸਾਹਿਬ ਨੇ ਚਰਨ ਪਾਏ ਜਿਨ੍ਹਾਂ ਵਿਚੋਂ ਉਘੇ ਇਹ ਹਨ : ਪਿੰਜੋਰ, ਕੀਰਤਪੁਰ, ਗੁਪਾਲ ਮੋਚਨ (ਪਉਂਟਾ ਸਾਹਿਬ ਪਾਸ), ਸ੍ਰੀ ਨਗਰ (ਗੜ੍ਹਵਾਲ) ਬਦਰੀਨਾਥ, ਤ੍ਰਿਲੋਕਨਾਥ ਪਾਲਮਪੁਰ, ਘੁਮਰੋਨ, ਕਾਂਗੜਾ, ਰਵਾਲ ਸਰ, ਜੋਹੜ ਸਰ। ਇਨ੍ਹਾਂ ਸਭਨਾਂ ਥਾਵਾਂ ਤੇ ਗੁਰੂ ਨਾਨਕ ਦੇਵ ਦੇ ਇਤਿਹਾਸਕ ਸਥਾਨ ਹਨ।

ਕੀਰਤਪੁਰ ਵਿਖੇ ਗੁਰੂ ਸਾਹਿਬ ਪ੍ਰਸਿੱਧ ਪੀਰ ਬੁੱਢਨਸ਼ਾਹ ਨੂੰ ਮਿਲੇ। ਇਸ ਦਰਵੇਸ਼ ਦਾ ਨਾਮ ਕੁਝ ਹੋਰ ਸੀ, ਪਰ ਇਸੇ ਨਾਮ ਨਾਲ ਸਿੱਖ ਇਤਿਹਾਸ ਵਿਚ ਉਸ ਦੀ ਯਾਦ ਕਾਇਮ ਹੈ। ਕੀਰਤਪੁਰ ਦੀ ਇਕ ਪਹਾੜੀ ਦੀ ਚੋਟੀ ਉਤੇ ਆਪਣੀ ਝੁਗੀ ਵਿਚ ਬੈਠ ਕੇ ਬੁਢਣ ਸ਼ਾਹ ਤਪ ਤੇ ਬੰਦਗੀ ਕਰਦਾ ਸੀ। ਜਦ ਗੁਰੂ ਨਾਨਕ ਦੇਵ ਜੀ ਪਹੁੰਚੇ ਇਸ ਨੇ ਆਪਣੀਆਂ ਗਊਆਂ ਮੱਝਾਂ ਦਾ ਦੁੱਧ ਚੋਅ ਕੇ ਪੇਸ਼ ਕੀਤਾ ਅਤੇ ਗੁਰੂ ਸਾਹਿਬ ਦਾ ਬੜਾ ਆਦਰ ਸਤਿਕਾਰ ਕੀਤਾ। ਗੁਰੂ ਸਾਹਿਬ ਨੇ ਇਸ ਨੂੰ ਐਸੀ ਅਨੁਭਵੀ ਦੀਖਿਆ ਦਿਤੀ ਕਿ ਇਹ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਤਕ ਬੰਦਗੀ ਵਿਚ ਲੀਨ ਪਰਉਪਕਾਰ ਕਰਦਾ ਰਿਹਾ। ਜਦ ਗੁਰੂ ਸਾਹਿਬ ਨੇ ਪੁੱਛਿਆ ਕਿ ਤੁਹਾਡੀ ਇਸ ਮਨੋਹਰ ਸ਼ਖਸੀਅਤ ਦੇ ਕਦ ਮੁੜ ਦਰਸ਼ਨ ਹੋਣਗੇ ਅਤੇ ਕਦ ਮੁੜ ਉਹ ਆ ਕੇ ਉਸ ਦਾ ਪੇਸ਼ ਕੀਤਾ ਦੁੱਧ ਪੀਣਗੇ ਤਾਂ ਬਾਬਾ ਨਾਨਕ ਨੇ ਉੱਤਰ ਦਿਤਾ ਸਾਡੇ ਹੀ ਰੂਪ ਵਿਚ ਸਾਡੀ ਜੋਤ ਤੁਹਾਨੂੰ ਇਸ ਸੰਸਾਰ ਤੋਂ ਜਾਣ ਤੋਂ ਪਹਿਲਾਂ ਮਿਲੇਗੀ। ਇਥੇ ਕੀਰਤਪੁਰ ਵਿਚ ਹੀ ਪਹਿਲਾਂ ਗੁਰੂ ਹਰਿਗੋਬਿੰਦ ਸਾਹਿਬ ਦੇ ਹੁਕਮ ਅਨੁਸਾਰ ਬਾਬਾ ਗੁਰਦਿਤਾ ਜੀ ਮਿਲੇ। ਬਾਬਾ ਗੁਰਦਿੱਤਾ ਜੀ ਦਾ ਚਿਹਰਾ ਮੁਹਰਾ ਗੁਰੂ ਨਾਨਕ ਨਾਲ ਮਿਲਦਾ ਜੁਲਦਾ ਸੀ ਅਤੇ ਉਨ੍ਹਾਂ ਦਾ ਜਨਮ ਵੀ ਕਤਕ ਪੂਰਨਮਾਸ਼ੀ ਨੂੰ ਹੋਇਆ ਸੀ। ਇਸ ਲਈ ਕਈ ਬਾਬਾ ਗੁਰਦਿੱਤਾ ਜੀ ਨੂੰ ਗੁਰੂ ਨਾਨਕ ਦਾ ਅਵਤਾਰ ਮੰਨਣ ਲਗ ਪਏ ਸਨ। ਜਦ ਬੁੱਢਨਸ਼ਾਹ ਨੂੰ ਬਾਬਾ ਗੁਰਦਿੱਤਾ ਜੀ ਮਿਲੇ ਤਾਂ ਉਨ੍ਹਾਂ ਨੂੰ ਇੰਝ ਮਹਿਸੂਸ ਹੋਇਆ ਕਿ ਗੁਰੂ ਨਾਨਕ ਦੇ ਸਾਖਿਆਤ ਰੂਪ ਦੇ ਦਰਸ਼ਨ ਹੋਏ ਹਨ। ਤੇ ਜਦ ਉਨ੍ਹਾਂ ਨੂੰ ਕੁਝ ਮਹੀਨਿਆਂ ਬਾਅਦ ਗੁਰੂ ਹਰਿਗੋਬਿੰਦ ਸਾਹਿਬ ਮਿਲੇ ਤਾਂ ਬੁੱਢਨਸ਼ਾਹ ਨੇ ਮਹਿਸੂਸ ਕੀਤਾ ਕਿ ਉਨ੍ਹਾਂ ਨੂੰ ਗੁਰੂ ਨਾਨਕ ਦੀ ਸਾਖਿਆਤ ਜੋਤ ਦੇ ਦਰਸ਼ਨ ਹੋਏ ਹਨ। ਬੁੱਢਨਸ਼ਾਹ ਇਸ ਉਪਰੰਤ ਛੇਤੀ ਚੜ੍ਹਾਈ ਕਰ ਗਿਆ।

**ਫਿਰ ਜਾ ਚੜ੍ਹਿਆ ਸੁਮੇਰ ਪਰ :**

ਸਿੱਖ ਇਤਿਹਾਸਕ ਲਿਖਤਾਂ ਵਿਚ ਸੁਮੇਰ ਕੈਲਾਸ਼ ਤੋਂ ਪਰੇ ਇਕ ਹਿਮਾਲੀਆਂ ਦੀ ਚੋਟੀ ਹੈ। ਭਾਰਤ ਦੇ ਪ੍ਰਾਚੀਨ ਇਤਿਹਾਸ ਵਿਚ ਇਸ ਦੇ ਕਈ ਨਾਮ ਲਿਖੇ ਹਨ, ਅਤੇ ਹਰ ਨਾਮ ਇਸ ਪਹਾੜ ਦੀ ਕੋਈ ਖ਼ੂਬੀ ਦਾ ਸੂਚਕ ਹੈ ਜਿਵੇਂ ਕਿ : ਹੇਮਾਦਰੀ (ਸੁਨਹਿਰੀ ਪਹਾੜ) ; ਰਚਨਾਸਨੂ (ਹੀਰਾ ਚੋਟੀ), ਕਰਟੀਕਾਥਲਾ (ਕੰਵਲ ਚੋਟੀ) ਅਮਰਾਪੁਰੀ ਜਾਂ ਦੇਵ ਪੁਰੀ (ਜਿਥੇ ਅਮਰ ਲੋਕ ਜਾਂ ਦੇਵਤੇ ਵਸਦੇ ਹੋਣ)। ਮਹਾਭਾਰਤ ਵਿਚ ਤੇ ਕੁਝ ਪੁਰਾਣਾਂ ਵਿਚ ਲਿਖਿਆ ਹੈ ਕਿ ਸਿਧ ਜੋਗੀ ਇਥੇ ਤਪ ਕਰਦੇ ਸਨ, ਪਰ ਇਸ ਦੇ ਨਿਸਚਿਤ ਟਿਕਾਣੇ ਬਾਰੇ ਪ੍ਰਾਚੀਨ ਭੂਗੋਲ ਤੇ ਇਤਿਹਾਸ ਦੇ ਲੇਖਕਾਂ ਨੇ ਕੋਈ ਖੋਜ ਨਹੀਂ ਕੀਤੀ।

ਅੱਜ ਦੇ ਇਤਿਹਾਸਕਾਰ ਨੂੰ ਇਨ੍ਹਾਂ ਪਹਾੜਾਂ ਦੇ ਪਿਛੋਕੜ ਸਮਝਣ ਲਈ ਕਠਨਾਈਆਂ ਕਈ ਕਾਰਨਾਂ ਕਰਕੇ ਉਤਪੰਨ ਹੁੰਦੀਆਂ ਹਨ। ਤਿਬਤ ਦੀਆਂ ਲਿਖਤਾਂ ਤੇ ਜਾਂ ਨਕਸ਼ਿਆਂ ਵਿਚ ਇਨ੍ਹਾਂ ਪਹਾੜਾਂ ਦੇ ਤਿਬਤੀ ਨਾਮ ਹਨ। ਪ੍ਰਾਚੀਨ ਭਾਰਤ ਤੇ ਗੁਰੂ ਸਾਹਿਬ ਦੇ ਮਧਕਾਲੀਨ ਸਮੇਂ ਇਨ੍ਹਾਂ ਪਹਾੜਾਂ ਦੇ ਭੂਗੋਲਿਕ ਨਾਮ ਪ੍ਰਸਿਧ ਸਨ। ਅੱਜ ਕਲ੍ਹ ਬਹੁਤ ਸਾਰੇ ਪੱਛਮੀ ਨਾਮ ਰਖੇ ਗਏ ਹਨ। ਜਨਮ ਸਾਖੀਆਂ ਵਿਚ ਵੀ ਪੌਰਾਣਿਕ ਨਾਮ ਲਿਖੇ ਹਨ, ਪਰ ਆਧੁਨਿਕ ਲੇਖਕ ਆਪਣੀ ਨਾਵਾਕਫ਼ੀ ਤੇ ਅਗਿਆਨਤਾ ਨੂੰ ਛੁਪਾਣ ਖ਼ਾਤਰ ਇਨ੍ਹਾਂ ਨੂੰ ਗਪੌੜ ਸੰਖ ਕਹਿ ਕੇ ਟਾਲ ਦਿੰਦਾ ਹੈ। ਇਹ ਕਹਿ ਕੇ ਕਿ ਸੁਮੇਰ ਪਰਬਤ ਕੋਈ ਪਹਾੜ ਨਹੀਂ, ਭਾਈ ਗੁਰਦਾਸ ਵੀ ਗ਼ਲਤ ਲਿਖ ਗਏ ਹਨ, ਆਪ ਨਵੇਂ ਜ਼ਮਾਨੇ ਦਾ ਖੋਜੀ ਬਣ ਬਹਿੰਦਾ ਹੈ ਤੇ ਲੋਕਾਂ ਨੂੰ ਗੁਮਰਾਹ ਕਰਨ ਵਾਲੇ ਲੇਖ ਨੂੰ ਉਹ ਨਵੀਂ ਖੋਜ ਪੇਸ਼ ਕਰਨ ਦਾ ਢਕੌਂਸਲਾ ਕਰਦਾ ਹੈ।

ਜਦ ਮਰਦਾਨਾ ਤੇ ਬਾਲਾ ਇਸ ਸਫ਼ਰ ਵਿਚ ਨਾਲ ਗਏ ਤਾਂ ਗੁਰੂ ਨਾਨਕ ਦੇਵ ਜੀ ਉਨ੍ਹਾਂ ਨੂੰ ਸੁਮੇਰ ਤੋਂ ਉਰੇ ਹੀ ਇਕ ਪਹਾੜ ਉਤੇ ਛਡ ਗਏ ਅਤੇ ਆਪ ਸੁਮੇਰ ਉਤੇ ਇਕੱਲੇ ਹੀ ਗਏ।[੭] ਜਨਮ ਸਾਖੀਆਂ ਵਿਚ ਲਿਖਿਆ ਹੈ ਕਿ ਇਹ ਪਹਾੜੀ ਇਲਾਕਾ ਜਿਥੇ ਬਾਲੇ ਤੇ ਮਰਦਾਨੇ ਨੂੰ ਛਡ ਕੇ ਗਏ ਉਥੇ ਦੇ ਲੋਕ ਬੜੇ ਸੁਹਣੇ, ਖ਼ੁਸ਼ ਮਜ਼ਾਜ ਤੇ ਜੋਬਨ ਮਤੇ ਸਨ।[੮] ਸਪੱਸ਼ਟ ਹੈ ਕਿ ਇਹ ਲੋਕ ਤਿੱਬਤੀ ਨਸਲ ਦੇ ਸਨ। ਪਰ ਜਨਮ ਸਾਖੀਆਂ ਵਿਚ ਇਸ ਥਾਂ ਦਾ ਨਾਮ ਨਹੀਂ ਦਿਤਾ।

ਮਾਨਸਰੋਵਰ ਦੇ ਪੂਰਬ ਵਲ ਹਿਮਾਲੀਆ ਦੇ ਪਹਾੜਾਂ ਦੀ ਇਕ ਲੜੀ ਹੈ ਜੋ ਹਿਮਾਲੀਆ ਦੀ ਢਲਾਨ ਕਰਕੇ ਪ੍ਰਸਿੱਧ ਹੈ। ਮਾਨਸਰੋਵਰ ਦੇ ਪੱਛਮ ਇਕ ਹੋਰ ਤਿੱਬਤ ਦੇ ਪਹਾੜਾਂ ਦੀ ਲੜੀ ਹੈ ਜਿਸ ਦਾ ਹਿਮਾਲੀਆਂ ਦੀਆਂ ਚੋਟੀਆਂ ਨਾਲ ਕੋਈ ਸਬੰਧ ਨਹੀਂ। ਤੀਸਰੀ ਪਹਾੜਾਂ ਦੀ ਲੜੀ ਹੈ ਜਿਸ ਨੂੰ ਕੈਲਾਸ਼ ਪਰਬਤ ਦੀ ਲੜੀ ਆਖਿਆ ਜਾਂਦਾ ਹੈ।

ਲੱਦਾਖ ਖੇਤਰ ਵਿਚ ਮਾਨਸਰੋਵਰ ਦੇ ਨੇੜੇ ਇਸ ਪਹਾੜਾਂ ਦੀ ਲੜੀ ਦੀਆਂ ਅਨੇਕਾਂ ਚੋਟੀਆਂ ਹਨ ਜਿਨ੍ਹਾਂ ਵਿਚੋਂ ਸਭ ਤੋਂ ਉੱਚੀ ਕੈਲਾਸ਼ ਪਰਬਤ ਦੀ ਹੈ । ਕੈਲਾਸ਼ ਤੋਂ ਹਿਮਾਲੀਆ ਦੀਆਂ ਚੋਟੀਆਂ ਦੇ ਦਰਮਿਆਨ ਇਕ ਬੜਾ ਰਮਣੀਕ ਪਹਾੜੀ ਇਲਾਕਾ ਹੈ ਜਿਥੇ ਕਈ ਸਦੀਆਂ ਜਪੀ, ਤਪੀ, ਸਿਧ ਜੋਗੀ ਤੇ ਵੈਰਾਗੀ ਤਿਆਗੀ ਰਾਜੇ ਭੀ ਤਪ ਕਰਨ ਲਈ ਜਾਂਦੇ ਰਹੇ ਹਨ । ਕਈ ਇਥੇ ਆਪਣੀ ਕਲਿਆਣ ਲਈ ਜੀਵਨ ਦੇ ਅੰਤਲੇ ਹਿੱਸੇ ਵਿਚ ਨਿਰਵਾਣ ਪ੍ਰਾਪਤ ਕਰਨ ਜਾਂਦੇ ਸਨ । ਕਈ ਪਵਨਾਹਾਰੀ ਯੋਗੀ ਇਥੇ ਆਪਣੀ ਉਮਰ ਵਧਾਣ ਦੀ ਸਾਧਨਾਂ ਵਿਚ ਮਸਤ ਸਨ । ਜਿਹੜੇ ਜੋਗੀ ਗੁਰੂ ਨਾਨਕ ਨੂੰ ਮਿਲੇ ਉਹ ਇਸ ਸ਼੍ਰੇਣੀ ਦੇ ਸਿੱਧ ਸਨ । ਉਹ ਇਥੇ ਐਸੀ ਸਾਧਨਾਂ ਵੀ ਕਰਦੇ ਸਨ ਕਿ ਇਕ ਸਰੀਰ ਤਿਆਗ ਕੇ ਇਕ ਦੂਸਰੇ ਨੌਜਵਾਨ ਸਰੀਰ ਜਿਸ ਨੇ ਪ੍ਰਾਣ ਤਿਆਗੇ ਹੋਣ ਵਿਚ ਪ੍ਰਵੇਸ਼ ਕਰ ਸਕਣ ।

ਪ੍ਰਸਿੱਧ ਅਰਬੀ ਲੇਖਕ ਅਲਬਰੂਨੀ ਆਪਣੀ ਭਾਰਤ ਸੰਬੰਧੀ ਖੋਜ ਭਰੀ ਪੁਸਤਕ ਵਿਚ ਜੋ ਉਸ ਨੇ ੧੦੩੦ ਈ: ਵਿਚ ਰਚੀ ਸੁਮੇਰ ਪਰਬਤ ਦੇ ਟਿਕਾਣੇ ਬਾਰੇ ਬੜੀ ਵਿਸਥਾਰ ਭਰੀ ਖੋਜ ਦਿੰਦਾ ਹੈ । ਉਹ ਬ੍ਰਹਮ ਗੁਪਤਾ ਤੇ ਬਾਲਾ ਭਦਰਾ ਦੇ ਸੁਮੇਰ ਬਾਰੇ ਵਿਚਾਰਾਂ ਨਾਲ ਸਹਿਮਤ ਨਹੀਂ । ਮਤਸਯ ਪੁਰਾਣ ਦਾ ਹਵਾਲਾ ਦੇ ਕੇ ਲਿਖਦਾ ਹੈ ਕਿ ਸੁਮੇਰ ਸੁਨਹਿਰੇ ਕਲਸ ਵਾਂਗ ਚਮਕਦਾ ਹੈ ਤੇ ਅੱਗ ਵਰਗੀ ਇਸ ਵਿਚ ਦਮਕ ਹੈ । ਇਸ ਦੇ ਗਿਰਦ ਧੂੰਦ ਘਟ ਹੈ । ਇਹ ੮੬,੦੦੦ ਯੋਜਨ ਉੱਚਾ ਹੈ । ਇਸ ਵਿਚੋਂ ੧੬,੦੦੦ ਯੋਜਨ ਇਹ ਪਹਾੜ ਧਰਤੀ ਦੀ ਗਹਿਰਾਈ ਵਿਚ ਹੈ । ਇਸ ਵਿਚ ਮਿੱਠੇ ਪਾਣੀ ਦੇ ਦਰਿਆ ਵਗਦੇ ਹਨ ਅਤੇ ਇਥੇ ਜਪੀ ਤਪੀ ਲੋਕ ਰਹਿਣਾ ਪਸੰਦ ਕਰਦੇ ਹਨ । ਇਥੇ ਅਸੁਰਾਂ, ਦੈਂਤਾਂ ਤੇ ਰਾਖਸ਼ਾਂ ਦਾ ਵੀ ਵਾਸਾ ਹੈ । ਇਸ ਪਹਾੜ ਦੇ ਇਕ ਪਾਸੇ ਮਾਨਸਰੋਵਰ ਹੈ, ਬਾਕੀ ਦਿਸ਼ਾਂ ਵਿਚ ਲੋਕ ਪਾਲ ਹਨ । ਸੁਮੇਰ ਪਰਬਤ ਦੀਆਂ ਸੱਤ ਚੋਟੀਆਂ ਹਨ । ਇਹ ਸਤ ਚੋਟੀਆਂ ਸੁਮੇਰ ਦੀਆਂ ਇਹ ਹਨ ; ਹਿਮਵੰਤ (ਜਿਥੇ ਹਮੇਸ਼ਾਂ ਬਰਫ਼ ਜੰਮੀ ਰਹਿੰਦੀ ਹੈ), ਹੇਮਕੁੰਟ, ਨਿਸ਼ਾਦ, ਨੀਲ, ਸਵੇਤ, ਸ੍ਰਿੰਗਵਤ । ਨੀਲ ਅਤੇ ਹੇਮਕੁੰਟ ਉਤੇ ਸਿੱਧ ਜੋਗੀ ਤਪ ਕਰਦੇ ਹਨ । ਇਨ੍ਹਾਂ ਦੇ ਉੱਤਰ ਵਿਚ ਐਸੀਆਂ ਵਾਦੀਆਂ ਹਨ ਜਿਨ੍ਹਾਂ ਵਿਚ ਬੇਸ਼ੁਮਾਰ ਹੀਰੇ ਜਵਾਹਰਾਤ ਹਨ । ਹਿਮਵੰਤ ਤੇ ਸ੍ਰਿੰਗਵੰਤ ਦੇ ਦਰਮਿਆਨ ਕੈਲਾਸ਼ ਪਰਬਤ ਹੈ ।[੧੦]

ਮਹਾਂਭਾਰਤ ਵਿਚ ਅਤੇ ਗੁਰੂ ਗੋਬਿੰਦ ਸਿੰਘ ਰਚਿਤ 'ਬਚਿੱਤ੍ਰ-ਨਾਟਕ' ਵਿਚ ਸਪਤ ਸ੍ਰਿੰਗ ਤੇ ਹੇਮਕੁੰਟ ਦਾ ਜ਼ਿਕਰ ਆਉਂਦਾ ਹੈ । ਮਹਾਂਭਾਰਤ ਦੇ ਆਦਿ ਪਰਵ, ਕਾਂਡ ੧੧੯ ਤੇ ਸਲੋਕ ੪੭-੫੦ ਵਿਚ ਲਿਖਿਆ ਹੈ :

"ਕਉਰਵ ਰਾਜ ਕੁਮਾਰ, ਪਾਂਡੂ, ਆਪਣੀਆਂ ਦੋਨਾਂ ਇਸਤ੍ਰੀਆਂ ਨਾਲ ਨਾਗਸਤ ਪਹਾੜ ਗਏ । ਉਥੇ ਕੰਦ ਮੂਲ, ਤੇ ਫਲ ਖਾ ਕੇ ਗੁਜ਼ਾਰਾ

ਕਰਦੇ ਰਹੇ। ਉਥੇ ਕੁਝ ਦਿਨ ਰਹੇ। ਫੇਰ ਉਹ ਚਤਰਥ ਤੇ ਕਾਲਕੂਟ ਪਹਾੜ ਪਾਰ ਕਰ ਕੇ ਗੰਧਮਦਨ ਪਹਾੜ ਪਹੁੰਚੇ। ਇਨ੍ਹਾਂ ਪਹਾੜਾਂ ਦੇ ਸਿਧ ਪੁਰਸ਼ ਤੇ ਰਿਸ਼ੀਆਂ ਮੁਨੀਆਂ ਨੇ ਉਨ੍ਹਾਂ ਦੀ ਸੇਵਾ ਕੀਤੀ। ਏਥੋਂ ਅਗੇ ਇੰਦਰ-ਧਿਅਨੰਮ ਸਰੋਵਰ ਵਿਖੇ ਪਹੁੰਚੇ। ਇਸ ਤੋਂ ਅਗੇ ਹੇਮਕੁੰਟ ਅਥਵਾ ਹੰਸਕੂਟ ਲੰਘ ਕੇ ਬਿਲਕੁਲ ਪਾਸ ਹੀ ਸੱਪਤਸ੍ਰਿੰਗ ਪਹੁੰਚੇ ਜਿਥੇ ਉਨ੍ਹਾਂ ਨੇ ਘੋਰ ਤਪੱਸਿਆ ਸਾਧੀ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਚਿਤ੍ਰ ਨਾਟਕ ਵਿਚ ਲਿਖਿਆ ਹੈ ਕਿ ਉਨ੍ਹਾਂ ਨੇ ਉਸ ਹੇਮਕੁੰਟ-ਸਪਤਸ੍ਰਿੰਗ ਵਿਖੇ ਪਿਛਲੇ ਜਨਮ ਵਿਚ ਤਪੱਸਿਆ ਸਾਧੀ ਜਿਥੇ ਪਾਂਡੂ ਰਾਜਾ ਨੇ ਤਪੱਸਿਆ ਕੀਤੀ ਸੀ।

ਅਬ ਮੈਂ ਅਪਨੀ ਕਥਾ ਬਖਾਨੋ ॥ ਤਪ ਸਾਧਤ ਜਿਹ ਬਿਧਿ ਮੁਹਿਆਨੋ ॥
ਹੇਮ ਕੁੰਟ ਪਰਬਤ ਹੈ ਜਹਾਂ ॥ ਸਪਤ ਸ੍ਰਿੰਗ ਸੋਭਿਤ ਹੈ ਤਹਾਂ ॥
ਸਪਤ ਸ੍ਰਿੰਗ ਤਿਹ ਨਾਮੁ ਕਹਾਵਾ ਪੰਡੁ ਰਾਜ ਜਹ ਜੋਗ ਕਮਾਵਾ ॥
ਤਹ ਹਮ ਅਧਿਕ ਤਪਸਿਆ ਸਾਧੀ ॥ ਮਹਾਕਾਲ ਕਾਲਕਾ ਅਰਾਧੀ ॥

ਬਚਿਤ੍ਰ ਨਾਟਕ। ੬। ੨।

ਸਿੱਟਾ ਇਹ ਨਿਕਲਿਆ ਕਿ ਸੁਮੇਰ ਪਰਬਤ ਉਨ੍ਹਾਂ ਸੱਤ ਚੋਟੀਆਂ ਵਿਚੋਂ ਇਕ ਹੈ ਜੋ ਕੈਲਾਸ਼ ਤੋਂ ਲੈ ਕੇ ਹੇਮਕੁੰਟ-ਸਪਤਸ੍ਰਿੰਗ ਤਕ ਇਕ ਪਹਾੜਾਂ ਦੀ ਲੜੀ ਬਣੀਆਂ ਹੋਈਆਂ ਹਨ।

ਬੜੇ ਦੁੱਖ ਵਾਲੀ ਗੱਲ ਹੈ ਕਿ ਇਸ ਇਲਾਕੇ ਦੇ ਪ੍ਰਾਚੀਨ ਭੂਗੋਲ ਦੀ ਖੋਜ ਕਿਸੇ ਨੇ ਨਹੀਂ ਕੀਤੀ। ਜੋ ਥੋੜ੍ਹੀ ਬਹੁਤ ਹੋਈ ਹੈ ਉਹ ਨਿਰਣੇ ਜਨਕ ਨਹੀਂ। ਸਿੱਖ ਇਤਿਹਾਸ ਬਾਰੇ ਲਿਖਣ ਵਾਲਿਆਂ ਵਿਚ ਇਹ ਗ਼ਲਤ ਰੱਵਸ ਪੈ ਗਈ ਹੈ ਕਿ ਜਿਹੜੀ ਚੀਜ਼ ਸਮਝ ਨਾ ਆਵੇ ਤੇ ਜਿਸ ਬਾਰੇ ਆਪ ਨੂੰ ਗਿਆਨ ਨਾ ਹੋਵੇ ਉਸ ਦੀ ਹੋਂਦ ਤੋਂ ਹੀ ਇਨਕਾਰੀ ਹੋ ਜਾਣ ਨੂੰ ਉਹ ਵਿਗਿਆਨਕ ਖੋਜ ਕਹਿਣ ਲਗ ਪਏ ਹਨ। ਇਨ੍ਹਾਂ ਦਾ ਨਿਸ਼ਾਨਾ ਪ੍ਰਮਾਣਿਕ ਇਤਿਹਾਸ ਵਿਚ ਨੁਕਸ ਕੱਢ ਕੇ ਸਿੱਖ ਇਤਿਹਾਸ ਬਾਰੇ ਹੋਰ ਭੁਲੇਖੇ ਪਾਉਣਾ ਹੁੰਦਾ ਹੈ। ਜੇ ਕੋਈ ਧਰਮ ਦੀ ਸੱਚਾਈ ਤੇ ਰੱਬ ਦੀ ਹੋਂਦ ਤੋਂ ਦਲੀਲਾਂ ਦੇ ਕੇ ਮੁਨਕਰ ਹੋ ਜਾਵੇ ਤਾਂ ਉਹ ਆਪਣੇ ਆਪ ਨੂੰ ਹੀ ਬੇਵਕੂਫ਼ ਬਣਾਂਦਾ ਹੈ। ਪਰ ਜੇ ਉਹ ਕੋਝੀਆਂ ਤੇ ਕਿਤੂਕਾਰੀ ਦਲੀਲਾਂ ਦੇ ਕੇ ਇਤਿਹਾਸਕ ਤੱਥਾਂ ਬਾਰੇ ਭੁਲੇਖਾ ਪਾਵੇ ਤਾਂ ਉਹ ਜਾਣ ਬੁਝ ਕੇ ਇਤਿਹਾਸਕ ਸਚਾਈਆਂ ਨੂੰ ਤਬਾਹ ਕਰ ਰਿਹਾ ਹੁੰਦਾ ਹੈ। ਇਸੇ ਢੰਗ ਨੂੰ ਅਪਣਾ ਕੇ ਡਾ: ਟ੍ਰੰਪ ਤੋਂ ਲੈ ਕੇ ਡਾ: ਮੈਕਲੋਡ ਤਕ ਕੁਝ ਪੱਛਮੀ ਵਿਦਵਾਨਾਂ ਨੇ ਸਿੱਖ ਇਤਿਹਾਸ ਤੇ ਗੁਰਬਾਣੀ ਬਾਰੇ ਐਸੇ ਭੁਲੇਖੇ ਪਾ ਦਿਤੇ ਹਨ ਕਿ ਇਹ ਪੱਛਮੀ ਵਿਦਵਾਨ ਸਿੱਖ ਇਤਿਹਾਸ ਤੇ ਗੁਰਬਾਣੀ ਦੀ ਤੱਤ ਅਸਲੀਅਤ ਨੂੰ ਹਾਨੀ ਪਹੁੰਚਾਣ ਦੇ ਜਤਨ ਵਿਚ, ਵਿਦਵਾਨਾਂ ਦੀ

ਨਿਗਾਹ ਵਿਚ ਆਪ ਗਿਰ ਗਏ ਹਨ। ਇਨ੍ਹਾਂ ਦੀਆਂ ਲਿਖਤਾਂ ਵਿਚ ਮਿਹਨਤ ਤੇ ਖੋਜ ਹੋਣ ਦੇ ਬਾਵਜੂਦ, ਨਿਰਪੱਖ ਵਿਦਵਾਨਾਂ ਨੂੰ ਇਨ੍ਹਾਂ ਦੀ ਨੀਅਤ ਉਤੇ ਸ਼ੱਕ ਪੈ ਜਾਂਦਾ ਹੈ ਜਦ ਉਹ ਦੇਖਦੇ ਹਨ ਕਿ ਇਨ੍ਹਾਂ ਨੇ ਵਿੰਗੇ ਟੇਢੇ ਤਰੀਕੇ ਨਾਲ ਪ੍ਰਮਾਣਿਕ ਲਿਖਤਾਂ ਤੇ ਗੁਰਬਾਣੀ ਦੇ ਸਿਧਾਂਤਾਂ ਨੂੰ ਕੋਝੇ ਰੂਪ ਵਿਚ ਪੇਸ਼ ਕਰਨ ਦਾ ਜਤਨ ਕੀਤਾ ਹੈ।

ਜਦ ਗੁਰੂ ਨਾਨਕ ਦੇਵ ਜੀ ਸੁਮੇਰ ਪਰਬਤ ਪਹੁੰਚੇ ਤਾਂ ਓਥੇ ਗੋਰਖ ਦੇ ਚੇਲੇ, ਲੋਹਾਰੀਪਾ, ਚਰਪਟ ਆਦਿ ਤਪ ਸਾਧਦੇ ਸਨ।[੧੦] ਉਹ ਇਕ ਨੌਜਵਾਨ ਨੂੰ ਉਥੇ ਦੇਖ ਕੇ ਹੈਰਾਨ ਹੋਏ ਜਿਸ ਨੇ ਆਉਂਦਿਆਂ ਹੀ "ਆਦੇਸ ਆਦੇਸ" ਕਹਿ ਕੇ ਨਮਸਕਾਰ ਕੀਤੀ।" ਚਰਪਟ ਪਹਿਲਾ ਜੋਗੀ ਸੀ ਜਿਸ ਨੇ ਪੁੱਛਿਆ, "ਤੁਹਾਡਾ ਨਾਮ ਕੀ ਹੈ? ਤੁਸੀਂ ਕੌਣ ਹੋ? ਤੁਹਾਨੂੰ ਕਿਹੜੀ ਸ਼ਕਤੀ ਇਥੇ ਲਿਆਈ ਹੈ?" ਬਾਬਾ ਨਾਨਕ ਨੇ ਉੱਤਰ ਦਿਤਾ, "ਮੇਰਾ ਨਾਮ ਨਾਨਕ ਹੈ, ਮੈਂ ਗੁਰਮੁਖਾਂ ਦੀ ਖੋਜ ਵਿਚ ਫਿਰਦਾ ਹਾਂ। ਤੁਹਾਡੇ ਦਰਸ਼ਨਾਂ ਤੋਂ ਖ਼ੁਸ਼ੀ ਪ੍ਰਾਪਤ ਹੋਈ ਹੈ।"[੧੧] ਇਸ ਪ੍ਰਸ਼ਨ ਤੇ ਇਸ ਉੱਤਰ ਤੋਂ ਸਪੱਸ਼ਟ ਹੈ ਕਿ ਗੁਰੂ ਨਾਨਕ ਦੇਵ ਸੁਮੇਰ ਪਰਬਤ ਉਤੇ ਇਕੱਲੇ ਹੀ ਗਏ ਸਨ। ਜਾਪਦਾ ਹੈ ਕਿ ਇਹ ਜੋਗੀ ਕਾਫ਼ੀ ਬਿਰਧ ਤੇ ਬਜ਼ੁਰਗ ਸਨ। ਗੁਰੂ ਨਾਨਕ ਦੇਵ ਜੀ ਨੂੰ ਉਹ "ਬਾਲਾ", ਅਰਥਾਤ ਬਾਲਕਾ ਕਹਿ ਕੇ ਪੁਕਾਰਦੇ ਸਨ। ਗੁਰੂ ਸਾਹਿਬ ਦੀ ਆਯੂ ਇਸ ਸਮੇਂ ਚਾਲ੍ਹੀ ਪੰਤਾਲ੍ਹੀ ਵਰ੍ਹਿਆਂ ਦੀ ਸੀ। ਭਾਈ ਗੁਰਦਾਸ ਜੀ ਵੀ ਇਸੇ ਗੱਲ ਦੀ ਗਵਾਹੀ ਦਿੰਦੇ ਹਨ ਕਿ ਉਹ ਬਾਬਾ ਨਾਨਕ ਨੂੰ ਬਾਲਾ ਅਰਥਾਤ ਬਾਲਕਾ ਕਹਿ ਕੇ ਹੀ ਪੁਕਾਰਦੇ ਰਹੇ।

ਇਹ ਸਿਧ ਸ਼ਹਿਰੀ ਭਾਰਤ ਤੋਂ ਦੂਰ ਰਹਿ ਰਹੇ ਸਨ ਅਤੇ ਭਾਈ ਗੁਰਦਾਸ ਜੀ ਦੀ ਗਵਾਹੀ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਨੂੰ ਇਤਨਾ ਵੀ ਪਤਾ ਨਹੀਂ ਸੀ ਕਿ ਮਾਤ ਲੋਕ ਦਾ ਕੀ ਹਾਲ ਹੈ, ਤੇ ਕੀ ਓਥੇ ਉਥਲ ਪੁਥਲ ਹੋ ਚੁੱਕੀ ਹੈ। ਇਸ ਤੋਂ ਜਾਪਦਾ ਹੈ ਕਿ ਇਹ ਪਵਨਹਾਰੀ ਸਿਧ ਸਨ ਜੋ ਦੋ ਤਿੰਨ ਸੌ ਸਾਲਾਂ ਤੋਂ ਇਥੇ ਰਹਿ ਰਹੇ ਸਨ। ਜਾਂ ਤਾਂ ਇਹ ਉਹ ਚਰਪਟ ਤੇ ਲੋਹਾਰੀਪਾ ਸਨ ਜਿਨ੍ਹਾਂ ਨੇ ਗੋਰਖ ਤੋਂ ਦੀਖਿਆ ਲਈ ਜਾਂ ਉਨ੍ਹਾਂ ਦੀ ਸੰਪਰਦਾ ਦੇ ਆਗੂ ਸਨ ਜਿਨ੍ਹਾਂ ਨੇ ਆਪਣੇ ਨਾਥ-ਗੁਰੂਆਂ ਦਾ ਨਾਮ ਧਾਰਿਆ। ਸਿਧਾਂ ਦਾ ਪ੍ਰਸ਼ਨ :

ਫਿਰ ਪੁੱਛਣ ਸਿਧ ਨਾਨਕਾ ਮਾਤ ਲੋਕ ਵਿਚ ਕਯਾ ਵਰਤਾਰਾ ॥

ਗੁਰੂ ਨਾਨਕ ਦਾ ਉੱਤਰ :

ਬਾਬੇ ਕਹਿਆ ਨਾਥ ਜੀ, ਸਚ ਚੰਦਰਮਾ ਕੂੜ ਅੰਧਾਰਾ ॥
ਕੂੜ ਅਮਾਵਸ ਵਰਤਿਆ ਹਉ ਭਾਲਣ ਚੜਿਆ ਸੰਸਾਰਾ ॥
ਪਾਪ ਗਿਰਾਸੀ ਪ੍ਰਿਥਮੀ ਧਉਲ ਖੜਾ ਧਰ ਹੇਠ ਪੁਕਾਰਾ ॥
ਸਿਧ ਛਪ ਬੈਠੇ ਪਰਬਤੀਂ ਕਉਣ ਜਗਤ ਕਉ ਪਾਰ ਉਤਾਰਾ ॥

ਜੋਗੀ ਗਿਆਨ ਵਿਹੂਣਿਆਂ ਨਿਸ ਦਿਨ ਅੰਗ ਲਗਾਇਨ ਛਾਰਾ ॥
ਬਾਝ ਗੁਰੂ ਡੁਬਾ ਜਗ ਸਾਰਾ ॥ ੨੯ ॥
ਕਲ ਆਈ ਕੁਤੇ ਮੁਹੀਂ ਖਾਜ ਹੋਆ ਮੁਰਦਾਰ ਗੁਸਾਈ ।
ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕੋ ਖਾਈ ॥
ਪਰਜਾ ਅੰਧੀ ਗਿਆਨ ਬਿਨ ਕੂੜ ਕੁਸਤ ਮੁਖੋਂ ਆਲਾਈ ॥
ਚੇਲੇ ਸਾਜ ਵਜਾਇੰਦੇ ਨਚਨ ਗੁਰੂ ਬਹੁਤ ਬਿਧਿ ਭਾਈ ॥
ਸੇਵਕ ਬੈਠਨ ਘਰਾਂ ਵਿਚ ਗੁਰੂ ਉਠ ਘਰੀ ਤਿਨਾੜੇ ਜਾਈ ॥
ਕਾਜੀ ਹੋਏ ਰਿਸ਼ਵਤੀ ਵਢੀ ਲੈ ਕੇ ਹਕ ਗਵਾਈ ॥
ਇਸਤ੍ਰੀ ਪੁਰਖੈ ਦਾਮ ਹਿਤ ਭਾਂਵੇ ਆਇ ਕਿਥਾਊ ਜਾਈ ॥
ਵਰਤਿਆ ਪਾਪ ਸਭ ਜਗ ਮਾਂਹੀ ॥

ਗੁਰੂ ਨਾਨਕ ਦੇਵ ਜੀ ਵੀ ਸਿਧਾਂ ਨੂੰ ਦਸੇ ਮਾਤ ਲੋਕ ਦੇ ਵਰਤਾਰੇ ਨੂੰ ਆਪਣੀ ਬਾਣੀ ਵਿਚ ਅੰਕਿਤ ਕਰਦੇ ਹਨ ਅਤੇ ਇਹ ਦੋਨੋਂ ਸਲੋਕ ਗੁਰੂ ਗ੍ਰੰਥ ਸਾਹਿਬ ਵਿਚ ਹਨ । ਭਾਈ ਗੁਰਦਾਸ ਦੀ ਪਉੜੀ ਤਾਂ ਗੁਰੂ ਨਾਨਕ ਦੇ ਸ਼ਬਦਾਂ ਦਾ ਹੀ ਟੀਕਾ ਹੈ । ਗੁਰੂ ਨਾਨਕ ਜੀ ਨੇ ਆਪਣੇ ਕਥਨ ਨੂੰ ਇਉਂ ਅੰਕਿਤ ਕੀਤਾ ਹੈ ।

ਸਤੀ ਪਾਪੁ ਕਰਿ ਸਤੁ ਕਮਾਹਿ ॥
ਗੁਰ ਦੀਖਿਆ ਘਰਿ ਦੇਵਣ ਜਾਹਿ ॥
ਇਸਤਰੀ ਪੁਰਖੈ ਖਟਿਐ ਭਾਉ ॥
ਭਾਵੈ ਆਵਉ ਭਾਵੈ ਜਾਉ ॥
ਸਾਸਤੁ ਬੇਦੁ ਨ ਮਾਨੈ ਕੋਇ ॥
ਆਪੋ ਆਪੈ ਪੂਜਾ ਹੋਇ ॥
ਕਾਜੀ ਹੋਇ ਕੈ ਬਹੈ ਨਿਆਇ ॥
ਫੇਰੇ ਤਸਬੀ ਕਰੇ ਖੁਦਾਇ ॥
ਵਢੀ ਲੈ ਕੇ ਹਕੁ ਗਵਾਏ ।
ਜੇ ਕੋ ਪੁਛੈ ਤਾਂ ਪੜ੍ਹ ਸੁਣਾਏ ॥
ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ ॥
ਲੋਕ ਮੁਹਾਵਹਿ ਚਾੜੀ ਖਾਹਿ ॥
ਚਉਕਾ ਦੇ ਕੈ ਸੁਚਾ ਹੋਇ ॥
ਐਸਾ ਹਿੰਦੂ ਵੇਖਹੁ ਹੋਇ ॥
ਜੋਗੀ ਗਿਰਹੀ ਜਟਾ ਬਿਭੂਤ ॥
ਆਗੈ ਪਾਛੈ ਰੋਵਹਿ ਪੂਤ ॥

ਜੋਗ ਨ ਪਾਇਆ ਜੁਗਤਿ ਗਵਾਈ ॥
ਕਿਤੁ ਕਾਰਣਿ ਸਿਰਿ ਛਾਈ ਪਾਈ ॥
ਨਾਨਕ ਕਲਿ ਕਾ ਏਹੁ ਪਰਵਾਣੁ ॥
ਆਪੇ ਆਖਣੁ ਆਪੇ ਜਾਣੁ । ਵਾਰ ਰਾਮਕਲੀ ਸਲੋਕ ਮ: ੧, ਪੰ: ੯੫੧ ।
ਕਲਿ ਕਾਤੀ ਰਾਜੇ ਕਾਸਾਈ ਧਰਮ ਪੰਖ ਕਰਿ ਉਡਰਿਆ ।
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀਂ ਕਹ ਚੜਿਆ ॥
ਹਉ ਭਾਲਿ ਵਿਕੁਨੀ ਹੋਈ ॥
ਆਧੇਰੈ ਰਾਹੁ ਨਾ ਕੋਈ ॥
ਵਿਚਿ ਹਉਮੈ ਕਰਿ ਦੁਖ ਰੋਈ ॥
ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥ ਵਾਰ ਮਾਝ ਮ: ੧, ਪੰ: ੨੪੫ ।

ਜਨਮ ਸਾਖੀ ਭਾਈ ਮਨੀ ਸਿੰਘ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਨੇ ਸਿਧਾਂ ਨੂੰ ਉੱਤਰ ਦਿਤਾ, "ਕੁੱਤਿਆਂ ਦੇ ਮੁਹਿ ਵਿਚ ਕਲ ਆਈ ਹੈ । ਅਰ ਖਾਜ ਜੋ ਹੋਇਆ ਹੈ, ਸੋ ਮੁਰਦਾਰ ਅਰ ਹਰਾਮ ਹੋਇਆ ਹੈ । ਕੋਈ ਕਿਸੇ ਨਾਲ ਵੰਡ ਨਹੀਂ ਖਾਂਵਦਾ । ਅਰ ਰਾਜੇ ਜੋ ਹੈਨ ਸੋ ਪਾਪ ਕਮਾਂਵਦੇ ਹੈਨ । ਉਲਟੀ ਵਾੜ ਖੇਤ ਨੂੰ ਖਾਵਣ ਲਗੀ ਹੈ ਅਰ ਪਰਜਾ ਜੋ ਗਿਆਨ ਤੋਂ ਬਿਨਾਂ ਅੰਧੀ ਹੈ, ਜੋ ਕੂੜ ਅਤੇ ਕੁਸੱਤ ਬੋਲਦੇ ਹਨ ਅਤੇ ਚੇਲੇ ਸਾਜ ਬਜਾਂਵਦੇ ਹਨ ਅਰ ਗੁਰੂ ਨੱਚਦੇ ਹਨ ਅਰ ਸੇਵਕ ਘਰਾਂ ਵਿਚ ਬੈਠਦੇ ਹਨ ਤੇ ਗੁਰੂ ਉਲਟੇ ਉਨ੍ਹਾਂ ਦੇ ਘਰ ਵਿਚ ਮੰਗਣ ਜਾਂਦੇ ਹਨ । ਕਾਜੀ ਜੋ ਹੈਨ ਸੁ ਵਢੀ ਖੋਰੇ ਹੋ ਗਏ ਹਨ । ਵਢੀ ਲੈਕਰ ਉਹ ਸੱਚੇ ਮੁਕੱਦਮੇ ਨੂੰ ਝੂਠਾ ਕਰਦੇ ਹਨ, ਅਰ ਝੂਠੇ ਨੂੰ ਸੱਚਾ ਕਰਦੇ ਹਨ । ਇਸਤ੍ਰੀ ਪੁਰਖ ਦਾ ਮਾਇਆ ਨਾਲ ਹੀ ਪਿਆਰ ਹੈ ਸੋ ਭਾਵੇਂ ਪੁਰਖ ਆਵੈ ਅਰ ਭਾਵੇਂ ਜਾਵੈ । ਸਾਰੇ ਜਗਤ ਵਿਚ ਕੂੜ ਵਰਤ ਰਹਿਆ ਹੈ ।" ਸਿਧਾਂ ਮਨ ਵਿਚ ਵਿਚਾਰਿਆ ਕਿਵੇਂ ਏਸ ਬਾਲੇ ਨੂੰ ਜੋਗ ਦਰਸ਼ਨ ਦੇਵੀਏ । ਜੇ ਅਜਿਹਾ ਜੋਗੀ ਸਾਡੇ ਪੰਥ ਵਿਚ ਹੋਵੇਗਾ ਤਾਂ ਸਾਰੇ ਪੰਥ ਨੂੰ ਉਜਾਲਾ ਕਰੇਗਾ । ਬਾਵਨ ਚੰਦਨ ਸਾਰੇ ਬਨ ਨੂੰ ਕਰਦਾ ਹੈ ।"[੧੯] ਸਿਧਾਂ ਨੇ ਬਾਬੇ ਨੂੰ ਖੱਪਰ ਦਿਤਾ ਅਤੇ ਆਖਿਆ ਕਿ ਜਾ ਕੇ ਇਸ ਨੂੰ ਜਲ ਨਾਲ ਭਰ ਲਿਆਓ । ਜਦ ਬਾਬਾ ਪਾਣੀ ਭਰਨ ਗਿਆ ਸੋ ਅਗੇ ਕਿਆ ਦੇਖੇ ਜੋ ਲਾਲ ਰਤਨ ਅਰ ਜਵਾਹਰ ਅਨੇਕ ਪਏ ਹੋਏ ਹਨ । ਤਾਂ ਬਾਬੇ ਨੇ ਆ ਕੇ ਕਹਿਆ ਕਿ ਓਥੇ ਪਾਣੀ ਨਹੀਂ ਹੈ । ਓਥੇ ਲਾਲ, ਜਵਾਹਰ ਤੇ ਰਤਨ ਜੋ ਹਨ ਉਹ ਪੱਥਰਾਂ ਦੇ ਹਨ । ਸਾਨੂੰ ਨਾਮ ਰੂਪੀ ਲਾਲ ਜਵਾਹਰ ਅਕਾਲਪੁਰਖ ਨੇ ਦਿਤਾ ਹੈ ਜੋ ਕਦੇ ਨਹੀਂ ਨਿਖੁਟਦਾ । ਇਸੇ ਘਟਨਾ ਨੂੰ ਭਾਈ ਗੁਰਦਾਸ ਨੇ ਇਉਂ ਵਰਨਣ ਕੀਤਾ :"

ਸਿਧੀਂ ਮਨ ਵੀਚਾਰਿਆ ਕਿਵੇਂ ਦਰਸ਼ਨ ਏਹ ਲੇਵੈ ਬਾਲਾ ॥
ਐਸਾ ਜੋਗੀ ਕਲੀ ਮਾਹਿ ਹਮਰੇ ਪੰਥ ਕਰੇ ਉਜਿਆਲਾ ॥

ਖੱਪਰ ਦਿਤਾ ਨਾਥ ਜੀ ਪਾਣੀ ਭਰ ਲੈਵਣ ਉਠ ਚਾਲਾ ॥
ਬਾਬਾ ਆਇਆ ਪਾਣੀਐ ਡਿੱਠੇ ਰਤਨ ਜਵਾਹਰ ਲਾਲਾ ॥
ਸਤਿਗੁਰ ਅਗਮ ਅਗਾਧ ਪੁਰਖ ਕੇਹੜਾ ਝਲੇ ਗੁਰੂ ਕੀ ਝਾਲਾ ॥
ਫਿਰ ਆਯਾ ਗੁਰ ਨਾਥ ਜੀ ਪਾਣੀ ਠਉੜ ਨਹੀਂ ਉਸ ਤਾਲਾ ॥
ਸ਼ਬਦ ਜਿਤੀ ਸਿਧ ਮੰਡਲੀ ਕੀਤੋਸੁ ਆਪਣਾ ਪੰਥ ਨਿਰਾਲਾ ॥ ਵਾਰ ੧,੩੧ ॥

ਭਾਈ ਗੁਰਦਾਸ ਜੀ ਦੇ ਇਸ ਕਥਨ ਤੋਂ ਕਿ ਬਾਬੇ ਨੂੰ ਪਾਣੀ ਲੈਣ ਭੇਜਿਆ ਤੇ ਗੁਰੂ ਨਾਨਕ ਖ਼ੁਦ ਗਏ ਦੋ ਗੱਲਾਂ ਸਿੱਧ ਹੋਈਆਂ :

ਪਹਿਲੀ ਇਹ ਕਿ ਗੁਰੂ ਨਾਨਕ ਦੇਵ ਇਕੱਲੇ ਹੀ ਸੁਮੇਰ ਪਰਬਤ ਪਹੁੰਚੇ। ਜੇ ਬਾਲਾ ਮਰਦਾਨਾ ਨਾਲ ਹੁੰਦੇ ਤਾਂ ਖੱਪਰ ਵਿਚ ਪਾਣੀ ਲਿਆਣ ਲਈ ਉਨ੍ਹਾਂ ਨੇ ਆਪਣੇ ਸੇਵਕ ਨੂੰ ਕਹਿ ਦੇਣਾ ਸੀ। ਦੂਸਰੇ ਜੋਗੀ ਗੁਰੂ ਨਾਨਕ ਨਾਲੋਂ ਬਹੁਤ ਵਡੇ ਤੇ ਬਜ਼ੁਰਗ ਸਨ। ਇਸ ਪਰ ਸਿੱਧਾਂ ਨਾਲ ਗੋਸ਼ਟ ਸ਼ੁਰੂ ਹੋ ਗਈ।

ਚਰਪਟ :

ਦੁਨੀਆਂ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ ॥੪॥

ਗੁਰੂ ਨਾਨਕ :

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ ॥
ਸੁਰਤਿ ਸ਼ਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥
ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ ॥
ਅਗਮੁ ਅਗੋਚਰੁ ਦੇਖ ਦਿਖਾਏ ਨਾਨਕ ਤਾਕਾ ਦਾਸੋ ॥੫॥

ਲੋਹਾਰੀਪਾ :

ਸੁਣਿ ਸੁਆਮੀ ਅਰਦਾਸ ਹਮਾਰੀ ਪੂਛਉ ਸਾਚੁ ਬੀਚਾਰੋ ॥
ਰੋਸੁ ਨ ਕੀਜੈ ਉਤਰੁ ਦੀਜੈ ਕਿਉਂ ਪਾਈਐ ਗੁਰਦੁਆਰੋ ॥

ਗੁਰੂ ਨਾਨਕ :

ਇਹ ਮਨੁ ਚਲਤਉ ਸਚਿ ਘਰ ਬੈਸੈ ਨਾਨਕ ਨਾਮੁ ਅਧਾਰੋ ॥
ਆਪੇ ਮੇਲਿ ਮਿਲਾਏ ਕਰਤਾ ਲਾਗੈ ਸਾਚਿ ਪਿਆਰੋ ॥੬॥

ਲੋਹਾਰੀਪਾ :

ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ ॥
ਕੰਦ ਮੂਲੁ ਅਹਾਰੋ ਖਾਈਐ ਅਉਧੂ ਬੋਲੈ ਗਿਆਨੇ ॥
ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨਾ ਲਾਗੈ ਕਾਈ ॥
ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧ ਸਾਈ ॥੭॥

ਗੁਰੂ ਨਾਨਕ :

ਹਾਟੀ ਬਾਟੀ ਨੀਂਦ ਨ ਆਵੈ ਪਰ ਘਰਿ ਚਿਤ ਨ ਡੁਲਾਈ ॥
ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ ॥
ਹਾਟੁ ਪਟਣੁ ਘਰੁ ਗੁਰੂ ਦਿਖਾਇਆ ਸਹਜੇ ਸਚੁ ਵਪਾਰੋ ॥
ਖੰਡਿਤ ਨਿੰਦ੍ਰਾ ਅਲਪ ਅਹਾਰੰ ਨਾਨਕ ਤੱਤ ਬੀਚਾਰੋ ॥੮॥ ਸਿਧ ਗੋਸ਼ਟ

ਚਰਪਟ ਨੇ ਪੁੱਛਿਆ ਇਹ ਸੰਸਾਰ ਰੂਪੀ ਭੈ ਸਾਗਰ ਕਿਵੇਂ ਪਾਰ ਹੋ ਸਕਦਾ ਹੈ ਗੁਰੂ ਨਾਨਕ ਨੇ ਉੱਤਰ ਦਿਤਾ ਕਿ ਸੰਸਾਰ ਵਿਚ ਇਉਂ ਰਹੋ ਜਿਵੇਂ ਮਲੀਨ ਜਲ ਵਿਚ ਮਹਿਕਦਾ ਕੰਵਲ ਰਹਿੰਦਾ ਹੈ ਤੇ ਮੁਰਗ਼ਾਬੀ ਵਗਦੇ ਪਾਣੀ ਵਿਚ ਤੈਰਦੀ ਹੋਈ ਵੀ ਦਰਿਆ ਦੀਆਂ ਲਹਿਰਾਂ ਤੋਂ ਬੇਲਾਗ ਰਹਿੰਦੀ ਹੈ। ਜਦ ਲੋਹਾਰੀਪਾ ਨੇ ਪੁੱਛਿਆ ਕਿ ਸੱਚ ਦਾ ਦੁਆਰਾ ਕਿਵੇਂ ਪ੍ਰਾਪਤ ਹੁੰਦਾ ਹੈ ਤਾਂ ਗੁਰੂ ਸਾਹਿਬ ਨੇ ਉੱਤਰ ਦਿਤਾ ਸੱਚ ਨਾਲ ਪਿਆਰ ਕਰ ਕੇ ਅਤੇ ਚੰਚਲ ਮਨ ਨੂੰ ਸੱਚ ਦੇ ਪਿਛੇ ਲਾ ਕੇ। ਫੇਰ ਲੋਹਾਰੀਪਾ ਨੇ ਆਖਿਆ ਆਦਰਸ਼ਕ ਜੀਵਨ ਜੋਗੀਆ ਦਾ ਹੈ ਕਿਉਂਕਿ ਉਹ ਸ਼ਹਿਰਾਂ ਤੇ ਸੰਸਾਰ ਤੋਂ ਦੂਰ ਜੰਗਲਾਂ ਵਿਚ ਕੰਦ ਮੂਲ ਖਾ ਕੇ ਗੁਜ਼ਾਰਾ ਕਰਦੇ ਹਨ ਤੀਰਥਾਂ ਤੇ ਨ੍ਹਾ ਕੇ ਆਪਣੇ ਪਾਪ ਧੋਂਦੇ ਹਨ। ਇਹ ਹੈ ਜੋਗ ਦੀ ਜੁਗਤ। ਗੁਰੂ ਨਾਨਕ ਨੇ ਆਖਿਆ, "ਚਾਹੇ ਕੋਈ ਸ਼ਹਿਰਾ ਵਿਚ ਰਹੇ ਚਾਹੇ ਸੰਸਾਰ ਦੇ ਸ਼ਾਹ ਰਾਹਾਂ ਉਤੇ। ਇਸ ਵਿਚ ਕੋਈ ਹਰਜ ਨਹੀਂ। ਸੱਚਾ ਜੋਗ ਇਸ ਗੱਲ ਵਿਚ ਹੈ ਕਿ ਪਰ ਇਸਤ੍ਰੀ ਲਈ ਚਿਤ ਨਾ ਡੁਲਾਏ। ਬੰਦਗੀ ਤੇ ਨਾਮ ਬਿਨਾ ਨਾ ਮਨ ਟਿਕਦਾ ਹੈ ਤੇ ਨਾ ਤ੍ਰਿਸ਼ਨਾ ਜਾਂਦੀ ਹੈ। ਸਤਿਗੁਰੂ ਨੇ ਹਿਰਦੇ ਵਿਚ ਹੀ ਸਭ ਕੁਝ ਦਿਖਾਇਆ ਹੈ। ਥੋੜਾ ਖਾਵੇ, ਥੋੜਾ ਸੌਂਵੇ, ਤੱਤ ਵਿਚਾਰੇ, ਇਹ ਸਾਡੇ ਸਹਿਜ ਜੋਗ ਦੀ ਰਹਿਤ ਹੈ।

ਲੋਹਾਰੀਪਾ :

ਦਰਸ਼ਨੁ ਭੇਖ ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ।
ਬਾਹਰ ਅੰਤਰਿ ਏਕ ਸਰੇਵਹੁ ਖਟੁ ਦਰਸਨ ਇਕ ਪੰਥਾ।
ਇਨ ਬਿਧਿ ਮਨੁ ਸਮਝਾਈਐ ਪੁਰਖਾ ਬਾਹੁੜ ਚੋਟ ਨਾ ਖਾਈਐ।
ਨਾਨਕੁ ਬੋਲੈ ਗੁਰਮੁਖਿ ਬੂਝੈ ਜੋਗ ਜੁਗਤਿ ਇਵ ਪਾਈਐ ॥੯॥

ਗੁਰੂ ਨਾਨਕ :

ਅੰਤਰਿ ਸ਼ਬਦੁ ਨਿਰੰਤਰਿ ਮੁੰਦ੍ਰਾ ਹਉਮੈ ਮਮਤਾ ਦੂਰਿ ਕਰੀ ॥
ਕਾਮ ਕ੍ਰੋਧ ਅਹੰਕਾਰ ਨਿਵਾਰੈ ਗੁਰ ਕੈ ਸ਼ਬਦਿ ਸੁ ਸਮਤਿ ਪਰੀ।
ਖਿੰਥਾ ਝੋਲੀ ਭਰਿਪੁਰਿ ਰਹਿਆ ਨਾਨਕ ਤਾਰੈ ਏਕ ਹਰੀ ॥
ਸਾਚਾ ਸਾਹਿਬ ਸਾਚੀ ਨਾਈ ਪਰਖੈ ਗੁਰ ਕੀ ਬਾਤ ਖਰੀ ॥੧੦॥

ਜਦ ਲੋਹਾਰੀਪਾ ਨੇ ਗੁਰੂ ਸਾਹਿਬ ਨੂੰ ਜੋਗ ਦਰਸ਼ਨ ਦਾ ਭੇਖ ਪਹਿਨਣ ਲਈ ਪ੍ਰੇਰਿਆ ਅਤੇ ਆਖਿਆ ਕਿ ਤੁਸੀਂ ਮੁੰਦ੍ਰਾ ਝੋਲੀ ਖਿੰਥਾ ਅਪਣਾਓ ਤਾਂ ਗੁਰੂ ਸਾਹਿਬ ਨੇ ਭੇਖ ਧਾਰਨ ਦੀ ਰੀਤੀ ਦਾ ਖੰਡਨ ਕੀਤਾ ਅਤੇ ਆਖਿਆ ਸਾਡੇ ਮਤ ਦੇ ਚਿੰਨ੍ਹ ਸਾਡਾ ਸਿਧਾਂਤ ਤੇ ਅਮਲੀ ਬੰਦਗੀ ਹੈ। ਸ਼ਬਦ ਹਿਰਦੇ ਵਿਚ ਧਾਰਨਾ, ਹਉਮੈ ਮਮਤਾ ਦੂਰ ਕਰਨੀ, ਕਾਮ ਕ੍ਰੋਧ ਨਿਵਾਰਨਾ, ਅਕਾਲ ਪੁਰਖ ਨੂੰ ਘਟ ਘਟ ਵਿਚ ਦੇਖਣਾ ਹੀ ਸਾਡੀ ਖਿੰਥਾ ਤੇ ਝੋਲੀ ਹੈ। ਕੇਵਲ ਨਾਮ ਹੀ ਤਾਰਦਾ ਹੈ। ਉਹ ਸਾਹਿਬ ਵੀ ਸੱਚਾ ਹੈ, ਉਸ ਦਾ ਨਾਮ ਵੀ ਸੱਚਾ ਹੈ। ਗੁਰੂ ਦੇ ਗਿਆਨ ਰਾਹੀਂ ਉਹ ਸੱਚਾ ਅਨੁਭਵ ਤੇ ਪਰਖ ਵਿਚ ਆਉਂਦਾ ਹੈ।

ਜਦ ਗੁਰੂ ਨਾਨਕ ਦੇਵ ਜੀ ਨੇ ਭੇਖ ਦਾ ਮੂਲੋਂ ਹੀ ਖੰਡਨ ਕਰ ਦਿਤਾ ਤਾਂ ਲੋਹਾਰੀਪਾ ਨੇ ਹੈਰਾਨ ਹੋ ਕੇ ਬੜੇ ਵਿਅੰਗ ਨਾਲ ਪੁੱਛਿਆ :

ਲੋਹਾਰੀਪਾ :

ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ ॥
ਕਿਸੁ ਕਾਰਣਿ ਇਹੁ ਭੇਖੁ ਨਿਵਾਸੀ ॥
ਕਿਸੁ ਵਖਰ ਕੇ ਤੁਮ ਵਣਜਾਰੇ ॥
ਕਿਉ ਕਰਿ ਸਾਥੁ ਲੰਘਾਵਹੁ ਪਾਰੇ ॥੧੭॥

ਗੁਰੂ ਨਾਨਕ :

ਗੁਰਮੁਖਿ ਖੋਜਤ ਭਏ ਉਦਾਸੀ ॥
ਦਰਸਨ ਕੈ ਤਾਈ ਭੇਖ ਨਿਵਾਸੀ ॥
ਸਾਚ ਵਖਰ ਕੇ ਹਮ ਵਣਜਾਰੇ ॥
ਨਾਨਕ ਗੁਰਮੁਖਿ ਉਤਰਸਿ ਪਾਰੇ ॥੧੮॥

ਸਿਧ ਗੋਸਟ

ਲੋਹਾਰੀਪਾ ਸਿਧ ਜੋਗੀ ਦੇ ਇਸ ਕਾਟਵੇਂ ਪ੍ਰਸ਼ਨ ਦਾ, ਕਿ ਇਕ ਪਾਸੇ ਤੁਸੀਂ ਭੇਖ ਦਾ ਖੰਡਨ ਕਰਦੇ ਹੋ ਦੂਜੇ ਪਾਸੇ ਤੁਸੀਂ ਉਦਾਸੀ ਭੇਖ ਧਾਰਿਆ ਹੋਇਆ ਹੈ, ਗੁਰੂ ਨਾਨਕ ਨੇ ਬੜਾ ਯਥਾਰਥ ਉੱਤਰ ਦਿਤਾ ਕਿ "ਅਸੀਂ ਭੇਖ ਕਿਸੇ ਸਿਧਾਂਤ ਨੂੰ ਪ੍ਰਗਟਾਣ ਲਈ ਨਹੀਂ ਧਾਰਿਆ। ਮਹਾਂ ਪੁਰਸ਼ਾਂ ਦੀ ਖੋਜ ਵਿਚ ਨਿਕਲੇ ਹਾਂ, ਅਤੇ ਸੰਤਾਂ ਮਹਾਤਮਾਂ, ਜੋਗੀਆਂ ਸਿਧਾਂ ਦੇ ਅਦਾਰਿਆਂ ਵਿਚ ਬਿਨਾਂ ਉਦਾਸੀ ਭੇਖ ਦੇ ਕੋਈ ਕਦਰ ਪ੍ਰਤੀਤ ਹੀ ਨਹੀਂ। ਇਹ ਭੇਖ ਮੇਰੀ ਸੰਪਰਦਾ ਦਾ ਸੂਚਕ ਨਹੀਂ। ਇਹ ਭੇਖ ਇਸ ਗੱਲ ਦਾ ਸੂਚਕ ਹੈ ਕਿ ਤਿਆਗੀਆਂ ਵੈਰਾਗੀਆਂ, ਸਿਧਾਂ ਦਰਵੇਸ਼ਾਂ ਵਿਚ ਸਚੇ ਸਾਧੂਆਂ ਨਾਲ ਮੇਲ ਵੀ ਇਸ ਭੇਖ ਬਿਨਾਂ ਨਹੀਂ ਹੋ ਸਕਦਾ। ਸੰਸਾਰੀ ਕਪੜੇ ਵਾਲੇ ਨਾਲ ਤੁਸੀਂ ਗੱਲ ਕਰਨ ਨੂੰ ਤਿਆਰ ਨਹੀਂ। ਨਾ ਹੀ ਉਸ ਨੂੰ ਤੁਸੀਂ ਖੋਜੀ ਸਮਝਦੇ ਹੋ ਤੇ ਨਾ ਹੀ

ਗਿਆਨਵਾਨ। ਤੁਸੀਂ ਮੇਰਾ ਉਦਾਸੀ ਭੇਖ ਦੇਖ ਕੇ ਹੀ ਅਨੁਮਾਨ ਲਾ ਲਿਆ ਕਿ ਇਹ ਆਮ ਸੰਸਾਰੀ ਪੁਰਸ਼ ਨਹੀਂ ਬਲਕਿ ਸੱਚ ਦਾ ਖੋਜੀ ਹੈ।''

ਸਿਧ ਗੋਸ਼ਟ ਬਾਣੀ ਵਿਚ ਸਿਧਾਂ ਦਾ ਇਹ ਪ੍ਰਸ਼ਨ ਤੇ ਗੁਰੂ ਸਾਹਿਬ ਦਾ ਇਹ ਉੱਤਰ ਸਿਧ ਕਰਦਾ ਹੈ ਕਿ ਸਿਧ ਗੋਸ਼ਟ ਸੁਮੇਰ ਪਰਬਤ ਦੀ ਗੋਸ਼ਟ ਦੀ ਚਰਚਾ ਹੈ। ਅਚਲ ਬਟਾਲੇ ਦੀ ਨਹੀਂ ਕਿਉਂਕਿ ਗੁਰੂ ਨਾਨਕ ਨੇ ਉਦਾਸੀ ਭੇਖ ਕੇਵਲ ਸੁਮੇਰ ਯਾਤ੍ਰਾਂ ਵੇਲੇ ਹੀ ਪਹਿਨਿਆ ਸੀ। ਅਚਲ ਵਟਾਲੇ ਦੀ ਗੋਸ਼ਟ ਸਮੇਂ ਉਨ੍ਹਾਂ ਨੇ ਸੰਸਾਰੀ ਕਪੜੇ ਪਹਿਨੇ ਹੋਏ ਸਨ। ਉਥੋਂ ਦੇ ਸਿਧ ਇਹ ਸਵਾਲ ਨਹੀਂ ਸੀ ਪੁੱਛ ਸਕਦੇ। ਇਹ ਸਵਾਲ ਕੇਵਲ ਸੁਮੇਰ ਪਰਬਤ ਦੇ ਹੀ ਸਿਧ ਪੁੱਛ ਸਕਦੇ ਸਨ। ਇਸ ਸੁਮੇਰ ਪਰਬਤ ਉਤੇ ਹੋਈ ਸਿਧ ਗੋਸ਼ਟ ਦਾ ਸਾਰ ਸਿੱਟਾ ਕਢਦੇ ਹੋਏ ਭਾਈ ਗੁਰਦਾਸ ਜੀ ਲਿਖਦੇ ਹਨ: ''ਸਬਦ ਜਿਤੀ ਸਿਧ ਮੰਡਲੀ ਕੀਤੋਸੁ ਆਪਣਾ ਪੰਥ ਨਿਰਾਲਾ'' ਗੁਰੂ ਨਾਨਕ ਦੇਵ ਵੀ ਸਿਧ ਗੋਸ਼ਟ ਦੇ ਅੰਤ ਵਿਚ ਬਹਿਸ ਖ਼ਤਮ ਕਰਦੇ ਹੋਏ ਸਿਧਾਂ ਨੂੰ ਕਹਿੰਦੇ ਹਨ: ''ਸ਼ਬਦੈ ਕਾ ਨਿਬੇੜਾ ਸੁਣ ਤੂੰ ਅਉਧੂ ਬਿਨੁ ਨਾਵੈ ਜੋਗੁ ਨ ਹੋਈ।'' ਸਿਧਾਂ ਉਤੇ ਆਪਣੇ ਸ਼ਬਦ ਸਿਧਾਂਤ ਦੀ ਵਿਜੈ ਪਾ ਕੇ ਆਪਣਾ ਪੰਥ ਨਿਰਾਲਾ ਸਾਬਤ ਕਰ ਕੇ ਗੁਰੂ ਨਾਨਕ ਦੇਵ ਜੀ ਉਥੇ ਮੁੜ ਆਏ ਜਿਥੇ ਉਹ ਬਾਲੇ ਮਰਦਾਨੇ ਨੂੰ ਛਡ ਗਏ ਸਨ।

## ਗੁਰੂ ਨਾਨਕ ਦੀ ਪੂਰਬੀ ਤਿੱਬਤ ਨੂੰ ਯਾਤ੍ਰਾ:

ਪੂਰਬੀ ਤਿਬਤ ਵਿਚ ਗੁਰੂ ਨਾਨਕ ਦੇਵ ਜੀ ਦੀ ਪੂਜਾ ਕਈ ਬੋਧੀ ਮੰਦਿਰਾਂ ਵਿਚ ਹੁੰਦੀ ਹੈ, ਪਰ ਪ੍ਰਸ਼ਨ ਉਠਦਾ ਹੈ ਕਿ ਤਿੱਬਤੀਆਂ ਦੇ ਆਗੂ ਡਿਲਾਈ ਲਾਮਾ ਕਿਉਂ ਗੁਰੂ ਨਾਨਕ ਬਾਰੇ ਖ਼ਾਮੋਸ਼ ਹਨ। ਅਜ ਅਸੀਂ ਸਮਝਦੇ ਹਾਂ ਕਿ ਡਿਲਾਏ ਲਾਮਾ ਸਦੀਆਂ ਤੋਂ ਸਾਰੇ ਤਿੱਬਤ ਦੇ ਗੁਰੂ ਤੇ ਰਾਜਸੀ ਆਗੂ ਮੰਨੇ ਜਾਂਦੇ ਰਹੇ ਹਨ, ਪਰ ਇਹ ਗੱਲ ਸਹੀ ਨਹੀਂ। ਜਿਸ ਸਮੇਂ ਗੁਰੂ ਨਾਨਕ ਦੇਵ ਜੀ ਤਿੱਬਤ ਗਏ ਉਸ ਸਮੇਂ ਤਿੱਬਤ ਵਿਚ ਕੋਈ ਡਿਲਾਏ ਲਾਮਾ ਨਹੀਂ ਸੀ ਹੁੰਦੇ। ਇਹ ਡਿਲਾਇ ਲਾਮਾ ਦੀ ਪੀੜ੍ਹੀ ਦਰ ਪੀੜ੍ਹੀ ਪੀਰੀ ਪਿਛੋਂ ਸ਼ੁਰੂ ਹੋਈ ਹੈ। ਨਾ ਹੀ ਲਾਸਾ ਉਸ ਸਮੇਂ ਤਿਬਤ ਦੀ ਰਾਜਧਾਨੀ ਸੀ। ਜਦ ਡਿਲਾਇ ਲਾਮਾ ਦੀ ਸੰਪਰਦਾ ਜਾਰੀ ਵੀ ਹੋਈ ਤਾਂ ਇਹ ਸੰਪਰਦਾ ਤਿੱਬਤੀਆਂ ਦੇ ਉਸ ਫ਼ਿਰਕੇ ਦੀ ਸਖ਼ਤ ਵਿਰੋਧੀ ਰਹੀ ਜੋ ਗੁਰੂ ਨਾਨਕ ਦੀ ਉਪਾਸ਼ਕ ਸੀ।

ਤਿਬਤ ਦਾ ਪ੍ਰਾਚੀਨ ਇਤਿਹਾਸ ਬੜਾ ਧੁੰਦਲਾ ਹੈ। ਤੇਰ੍ਹਵੀਂ ਚੌਧਵੀਂ ਸਦੀ ਵਿਚ ਤਿਬਤ ਵਿਚ ਕਈ ਜਗੀਰਦਾਰਾਂ ਤੇ ਧਾਰਮਕ ਆਗੂਆਂ ਦਾ ਰਾਜ ਸੀ। ਤਿਬਤ ਦੇ ਲਾਮਾ ਬੜੇ ਗਿਆਨਵਾਨ ਹੁੰਦੇ ਸਨ। ਤੇਰ੍ਹਵੀਂ ਸਦੀ ਵਿਚ ਮੰਗੋਲ ਬਾਦਸ਼ਾਹ ਕੁਬਲਾਖ਼ਾਨ (੧੨੬੦-੯੪) ਨੇ ਇਕ ਤਿਬਤੀ ਲਾਮਾ ਨੂੰ ਆਪਣੀ ਰਾਜਧਾਨੀ ਵਿਚ ਬੁਲਾਇਆ। ਕੁਬਲਾਖ਼ਾਨ ਉਸ ਦੇ ਗਿਆਨ ਤੋਂ ਇਤਨਾ ਪ੍ਰਭਾਵਤ ਹੋਇਆ ਕਿ ਉਸ

ਨੇ ਲਾਮਾ ਧਰਮ ਅਪਣਾ ਲਿਆ। ਜਿਸ ਸਮੇਂ ਗੁਰੂ ਨਾਨਕ ਤਿੱਬਤ ਵਿਚ ਪਹੁੰਚੇ ਤਿੱਬਤ ਵਿਚ ਦੋ ਪ੍ਰਧਾਨ ਫਿਰਕੇ ਸਨ, ਕਰਮਾ-ਪਾ (ਲਾਲ ਟੋਪੀ ਵਾਲੇ) ਤੇ ਗੈਲੂ-ਪਾ (ਪੀਲੀ ਟੋਪੀ ਵਾਲੇ)। ਇਨ੍ਹਾਂ ਵਿਚ ਬੜੀ ਜ਼ਬਰਦਸਤ ਧਾਰਮਕ ਤੇ ਪੁਲਿਟੀਕਲ ਜਦੋ ਜਹਿਦਾ ਹੋ ਰਹੀ ਸੀ। ਗੁਰੂ ਨਾਨਕ ਦੇ ਮਤ ਨੂੰ ਕਰਮਾ-ਪਾ ਫਿਰਕੇ ਨੇ ਅਪਣਾਇਆ। ਤੇ ਕਿਉਂਕਿ ਇਸ ਲਾਲ ਟੋਪੀ ਵਾਲੇ ਫਿਰਕੇ ਨੇ ਅਪਣਾਇਆ, ਗੈਲੂਪਾ (ਪੀਲੀ ਟੋਪੀ) ਵਾਲੇ ਫਿਰਕੇ ਨੇ ਗੁਰੂ ਨਾਨਕ ਦੇ ਮਤ ਦੀ ਵੀ ਵਿਰੋਧਤਾ ਕੀਤੀ।

ਪੀਲੀ ਟੋਪੀ (ਗੈਲੂਪਾ) ਵਾਲੇ ਫਿਰਕੇ ਦਾ ਇਕ ਆਗੂ ਸੁਨਾਮ ਗਿਆਤਸੋ ੧੫੭੯ ਈ: ਵਿਚ (ਗੁਰੂ ਨਾਨਕ ਦੇ ਜੋਤੀ ਜੋਤਿ ਸਮਾਣ ਤੋਂ ਢੇਰ ਚਿਰ ਬਾਅਦ) ਮੰਗੋਲੀਆਂ ਗਿਆ। ਉਥੇ ਮੰਗੋਲੀਆਂ ਦਾ ਸ਼ਹਿਜ਼ਾਦਾ ਅਲਤਾਨਖਾਨ ਇਸ ਪੀਲੀ ਟੋਪੀ ਵਾਲੇ ਲਾਮੇ ਦਾ ਸ਼ਿਸ਼ ਬਣ ਗਿਆ। ਇਸ ਦੇ ਨਾਲ ਹੋਰ ਅਨੇਕ ਦਰਬਾਰੀ ਸ਼ਿਸ਼ ਬਣੇ। ਅਲਤਾਨਖਾਨ ਨੇ ਆਪਣੇ ਲਾਮਾ ਗੁਰੂ ਨੂੰ ਤਲਾਇ (ਸਮੁੰਦਰ) ਦਾ ਖਿਤਾਬ ਦਿਤਾ। ਇਸ ਸ਼ਬਦ ਤਲਾਇ ਤੋਂ ਡਲਾਇ ਲਾਮਾ ਬਣ ਗਿਆ। ਇਥੋਂ ਡਿਲਾਇ ਲਾਮਾ ਦੀ ਗੱਦੀ ਤੇ ਰਾਜ ਅਰੰਭ ਹੋਇਆ। ਕਰੀਬਨ ਇਕ ਸਦੀ ਡਿਲਾਇ ਲਾਮਾ ਦਾ ਪ੍ਰਭਾਵ ਬੜਾ ਘਟ ਰਿਹਾ, ਪਰ ਇਹ ਕਰਮਾਂ-ਪਾ (ਲਾਲ ਟੋਪੀ ਵਾਲੇ ਗੁਰੂ ਨਾਨਕ ਦਾ ਨਾਮ-ਲੇਵਾ ਫਿਰਕੇ) ਦੀ ਸਖ਼ਤ ਵਿਰੋਧਤਾ ਕਰਦੇ ਰਹੇ। ੧੬੪੦ ਈ: ਵਿਚ ਡਿਲਾਇ ਲਾਮਾਂ ਦੇ ਫਿਰਕੇ ਨੇ ਕਰਮਾਂ-ਪਾ ਫਿਰਕੇ ਦੇ ਰਾਜ ਗੁਰੂ ਨੂੰ ਮਾਰ ਦਿਤਾ। ਉਨ੍ਹਾਂ ਦੇ ਰਾਜ ਭਾਗ ਉਤੇ ਕਬਜ਼ਾ ਕਰ ਲਿਆ। ਅਤੇ ਪੰਜਵਾਂ ਲਾਮਾਂ ਨਗਵਾਂਗ ਲੋਬਜ਼ਾਂਗ ਗਿਆਤਸੋ ਤਿਬਤ ਦਾ ਰਾਜ ਗੁਰੂ ਬਣਿਆ। ਇਹ ਡਿਲਾਇ ਲਾਮਾਂ ਪਹਿਲਾਂ ਡਿਬਾਗ ਰਹਿੰਦੇ ਰਹੇ। ਫੇਰ ਇਨ੍ਹਾਂ ਨੇ ਲਾਹਸਾ ਆਪਣੀ ਰਾਜਧਾਨੀ ਬਣਾਈ।

ਕਰਮਾਂ-ਪਾ ਫਿਰਕੇ ਦੇ ਆਗੂਆਂ ਨੇ ਦੋ ਤਿੰਨ ਜਤਨ ਕੀਤੇ ਲਾਹਸਾ ਰਾਜਧਾਨੀ ਉਤੇ ਕਬਜ਼ਾ ਕਰਨ ਦੇ। ਪਰ ਉਹ ਸਫਲ ਨਾ ਹੋਏ। ਪੰਦਰ੍ਹਵੀ ਸਦੀ ਦੇ ਅੰਤ ਵਿਚ ਕਰਮਾ ਪਾ ਫਿਰਕੇ ਦੇ ਆਗੂ ਡੋਨੀਓ ਡੋਰਜੇ ਨੇ ਲਾਹਸਾ ਵਿਚ ਆਪਣੀ ਸੰਪਰਦਾ ਦੀ ਮੱਠ ਬਣਾਣੀ ਚਾਹੀ, ਪਰ ਪੀਲੀ ਟੋਪੀ ਵਾਲੇ ਡਿਲਾਇ ਲਾਮਾਂ ਨੇ ਬਣਨ ਨਾ ਦਿਤੀ। ਉਸ ਨੇ ਫੇਰ ਲਾਹਸਾ ਸ਼ਹਿਰ ਦੇ ਬਾਹਰ ਆਪਣੀ ਮੱਠ ਬਣਾ ਲਿਆ ਅਤੇ ਇਕ ਲਾਮਾ ਪਲਖੰਗ ਚੋਜ਼ੇ ਨੂੰ ਉਸ ਮੱਠ ਦਾ ਮਹੰਤ ਬਣਾ ਦਿਤਾ। ਪਰ ਇਕ ਰਾਤ ਲਹਾਸਾ ਦੇ ਪੀਲੀ ਟੋਪੀ ਵਾਲੇ ਡਿਲਾਈ ਲਾਮਾ ਦੇ ਆਦਮੀਆਂ ਨੇ ਰਾਤ ਨੂੰ ਹਮਲਾ ਕੀਤਾ ਅਤੇ ਗੁਰੂ ਨਾਨਕ ਨਾਮ-ਲੇਵਾ ਲਾਮਿਆਂ ਦੀ ਮੱਠ ਸਾੜ ਫੂਕ ਦਿਤੀ। ਲਾਮਾ ਪਲਖੰਗ ਚੋਜ਼ੇ ਬੜੀ ਮੁਸ਼ਕਲ ਨਾਲ ਜਾਨ ਬਚਾ ਕੇ ਨਿਕਲਿਆ।[੨੮] ਇਸ ਘਟਨਾ ਤੋਂ ਉਪਰੰਤ ਲਾਲ ਟੋਪੀ ਵਾਲੇ ਕਾਰਮਾਂ-ਪਾ ਲਾਮਿਆਂ ਨੂੰ ਲਾਹਸਾ ਦੀਆਂ ਰਸਮਾਂ ਤੇ ਤਿਉਹਾਰਾਂ ਵਿਚ ਵੀ ਭਾਗ ਨਹੀਂ ਲੈਣ ਦਿਤਾ। ਇਉਂ ਡਿਲਾਇ ਲਾਮਾ ਦੇ ਫਿਰਕੇ ਨੇ ਗੁਰੂ ਨਾਨਕ

ਦੇ ਨਾਮ ਲੇਵਾ ਕਰਮਾ-ਪਾ ਦੀ ਲਾਹਸਾ ਤੇ ਉਸ ਦੇ ਨੇੜੇ ਤੇੜਿਓਂ ਨਾਮ ਨਿਸ਼ਾਨ ਹੀ ਖ਼ਤਮ ਕਰ ਦਿਤਾ। ਪਰ ਫੇਰ ਵੀ ਤਿੱਬਤ ਵਿਚ ਅਨੇਕ ਥਾਈਂ ਕਰੀਬਨ ਇਕ ਹਜ਼ਾਰ ਦੇ ਕਰੀਬ ਐਸੇ ਮੱਠ ਹਨ ਜਿਨ੍ਹਾਂ ਵਿਚ ਗੁਰੂ ਨਾਨਕ ਦੀ ਪੂਜਾ ਕੀਤੀ ਜਾਂਦੀ ਹੈ, ਉਨ੍ਹਾਂ ਨੂੰ ਬੁਧ ਦਾ ਅਵਤਾਰ ਮੰਨਿਆ ਜਾਂਦਾ ਹੈ ਤੇ ਉਨ੍ਹਾਂ ਦੇ ਉਪਦੇਸ਼ ਤੇ ਜੀਵਨ ਤਿਬਤੀ ਭਾਸ਼ਾ ਵਿਚ ਸਾਂਭ ਕੇ ਰਖੇ ਹਨ।

ਜਦ ਕਦੀ ਸਿੱਖ ਵਿਦਵਾਨਾਂ ਨੇ ਤਿਬਤੀ ਭਾਸ਼ਾ ਸਿਖ ਕੇ ਇਸ ਪਾਸੇ ਖੋਜ ਕੀਤੀ ਅਤੇ ਇਨ੍ਹਾਂ ਦੀਆਂ ਸਾਂਭੀਆਂ ਇਤਿਹਾਸਕ ਲਿਖਤਾਂ ਦਾ ਅਨੁਵਾਦ ਕੀਤਾ ਤਾਂ ਸਾਨੂੰ ਗੁਰੂ ਨਾਨਕ ਦੀ ਤਿਬਤ ਯਾਤ੍ਰਾ ਤੇ ਬਾਕੀ ਜੀਵਨ ਬਾਰੇ ਹੈਰਾਨ ਕਰਨ ਵਾਲੀਆਂ ਚੀਜ਼ਾਂ ਮਿਲਣ ਦੀ ਸੰਭਾਵਨਾ ਹੈ।

## ਰਿੰਪੋਚੇ ਗੁਰੂ ਨਾਨਕ ਦੀ ਚੁੰਗਟਾਂਗ ਮੱਠ (ਸਿਕਿਮ):

ਸਿਕਿਮ ਦੀ ਰਾਜਧਾਨੀ ਗੰਗਟੋਕ ਤੋਂ ਸੌ ਮੀਲ ਉਤਰ ਵਲ ਇਕ ਮੱਠ ਹੈ ਜਿਥੇ ਤਿਬਤ ਨੂੰ ਜਾਂਦਿਆਂ ਗੁਰੂ ਨਾਨਕ ਠਹਿਰੇ, ਅਤੇ ਉਨ੍ਹਾਂ ਦੀ ਚਰਨ ਪਾਦਕਾ ਤੇ ਕੌਤਕਾਂ ਨਾਲ ਸੰਬੰਧਤ ਯਾਦਾਂ ਅਜੇ ਤਕ ਕਾਇਮ ਹਨ।[੨੯] ਰਾਜਧਾਨੀ ਗੰਗਟੋਕ ਤੋਂ ਇਸ ਥਾਂ ਤਕ ਜਿਸ ਨੂੰ ਚੁੰਗਟਾਂਗ ਕਹਿੰਦੇ ਹਨ ਪਕੀ ਸੜਕ ਬਣ ਗਈ ਹੈ। ਇਸ ਥਾਂ ਦੇ ਲੋਕ ਇਸ ਅਸਥਾਨ ਨੂੰ ਨਾਨਕ-ਟਾਂਗ ਕਹਿੰਦੇ ਹਨ।

"ਇਸ ਵਾਦੀ ਦੇ ਮਧ ਵਿਚ ਇਕ ੩੦ ਫ਼ੁਟ ਉਚਾ ਤੇ ੨੦੦ ਫ਼ੁਟ ਘੇਰੇ ਦਾ ਪੱਥਰ ਹੈ ਜਿਸ ਉਤੇ ਗੁਰੂ ਨਾਨਕ ਦੀ ਚਰਨ ਪਾਦਕਾ ਕਾਇਮ ਹੈ। ਇਸ ਪੱਥਰ ਨੂੰ ਪੂਜਯ ਸਮਝ ਕੇ ਇਸ ਦੇ ਇਰਦ ਗਿਰਦ ਚਾਰ ਫ਼ੁਟ ਦੀਵਾਰ ਬਣਾਈ ਹੋਈ ਹੈ। ਇਸ ਪੱਥਰ ਦੇ ਅੰਦਰ ਗੁਫਾ ਹੈ ਜਿਸ ਦਾ ਮੂੰਹ ਪੱਥਰਾਂ ਦੀ ਉਸਾਰੀ ਨਾਲ ਬੰਦ ਕੀਤਾ ਹੋਇਆ ਹੈ। ਇਸ ਪੱਥਰ ਦੇ ਉਪਰ ਗੁਰੂ ਨਾਨਕ ਦੀ ਚਰਨ ਪਾਦਕਾ ਸੰਭਾਲੀ ਹੋਈ ਹੈ ਜਿਸ ਦੀ ਫ਼ੋਟੋ ਇਸ ਪੁਸਤਕ ਵਿਚ ਦਿਤੀ ਹੋਈ ਹੈ। ਲੋਕ ਇਸ ਚਰਨ ਪਾਦਿਕਾ ਉਪਰ ਪੈਸੇ ਤੇ ਫੁੱਲ ਚੜ੍ਹਾਉਂਦੇ ਹਨ। ਇਸ ਪੱਥਰ ਦੀ ਇਕ ਵੱਖੀ ਵਿਚੋਂ ਪਾਣੀ ਸਿੰਮਦਾ ਹੈ। ਜਿਥੋਂ ਪਾਣੀ ਸਿੰਮਦਾ ਹੈ ਓਥੇ ਕੁਝ ਚਿੰਝ ਦੀ ਇਬਾਰਤ ਦਰਜ ਹੈ ਜਿਥੋਂ ਅਨੁਮਾਨ ਲਾਇਆ ਜਾਂਦਾ ਹੈ ਕਿ ਇਹ ਪਾਣੀ ਕੁਝ ਸਦੀਆਂ ਸਿੰਮਦਾ ਰਿਹਾ।"

"ਜੋ ਇਤਿਹਾਸਕ ਸਾਖੀ ਇਸ ਬਾਰੇ ਪ੍ਰਸਿਧ ਹੈ, ਉਹ ਇਹ ਹੈ: ਗੁਰੂ ਨਾਨਕ ਤਿੱਬਤ ਨੂੰ ਜਾਂਦੇ ਹੋਏ ਇਸ ਪੱਥਰ ਥਲੇ ਗੁਫਾ ਵਿਚ ਠਹਿਰੇ। ਵਾਦੀ ਵਿਚੀਂ ਵਗਦੀ ਨਦੀ ਦਾ ਪਾਣੀ ਬੜਾ ਗੰਦਲਾ ਸੀ; ਇਸ ਪੱਥਰ ਵਿਚੋਂ ਚਸ਼ਮੇਂ ਦੇ ਰੂਪ ਵਿਚੋਂ ਜੋ ਪਾਣੀ ਨਿਕਲਿਆ ਇਹ ਗੁਰੂ ਨਾਨਕ ਦੀ ਕਰਨੀ ਕਮਾਲ ਨਾਲ ਨਿਕਲਿਆ। ਪੀਣ ਲਈ ਲੋਕ ਇਹੀਓ ਨਿਰਮਲ ਪਾਣੀ ਵਰਤਦੇ ਰਹੇ ਹਨ।"[੩੦] ਇਸ ਪੱਥਰ ਦੇ ਇਰਦ ਗਿਰਦ

ਆਰਚਿਡ (ਇਕ ਪ੍ਰਕਾਰ ਦੇ ਫੁੱਲ-ਬੂਟੇ) ਉਗੀ ਹੋਏ ਹਨ। ਕਿਸੇ ਨੂੰ ਇਹ ਫੁੱਲ ਤੋੜਨ ਦੀ ਆਗਿਆ ਨਹੀਂ। ਚਰਨ ਪਾਦੁਕਾ ਜਿਨ੍ਹਾਂ ਦੀ ਤਸਵੀਰ ਦਿਤੀ ਜਾਂਦੀ ਹੈ ਗੁਰੂ ਸਾਹਿਬ ਦੇ ਚਰਨਾਂ ਦੇ ਨਿਸ਼ਾਨ ਹਨ।

ਜਦ ਗੁਰੂ ਨਾਨਕ ਦੇਵ ਜੀ ਇਥੇ ਆਏ ਤਾਂ ਉਹ ਆਪਣੇ ਖਾਣ ਲਈ ਚੌਲ ਤੇ ਕੇਲੇ ਨਾਲ ਲਿਆਏ। ਇਸ ਇਲਾਕੇ ਵਿਚ ਨਾ ਚੌਲ ਹੁੰਦੇ ਸਨ ਨਾ ਕੇਲੇ। ਗੁਰੂ ਸਾਹਿਬ ਨੇ ਚੌਲ ਤੇ ਕੇਲਾ ਉਥੋਂ ਦੇ ਲੋਕਾਂ ਨੂੰ ਬੀਜਣ ਲਈ ਦਿਤਾ। ਉਸ ਸਮੇਂ ਤੋਂ ਕੇਲਾ ਤੇ ਚੌਲ ਕੇਵਲ ਇਸੇ ਇਲਾਕੇ ਵਿਚ ਹੁੰਦੇ ਰਹੇ ਹਨ[੨੧]। ਪਹਿਲਾ ਬੀਜ ਗੁਰੂ ਸਾਹਿਬ ਨੇ ਉਸ ਅਸਥਾਨ ਦੇ ਅਹਾਤੇ ਵਿਚ ਆਪ ਬੀਜਿਆ। ਉਸ ਸਥਾਨ ਤੋਂ ਪੈਦਾ ਹੋਏ ਚੌਲ ਤੇ ਕੇਲੇ ਦੂਰ ਦੂਰ ਤਕ ਪਹੁੰਚ ਗਏ। ਹੁਣ ਤਕ ਹਰ ਇਕ ਦੇ ਹਿਰਦੇ ਵਿਚ ਸ਼ੁਕਰਾਨਾ ਭਰੀ ਰਵਾਇਤ ਕਾਇਮ ਹੈ ਕਿ ਚੌਲ ਤੇ ਕੇਲਾ ਇਸ ਇਲਾਕੇ ਵਿਚ ਗੁਰੂ ਨਾਨਕ ਦੇਵ ਜੀ ਲਿਆਏ। ਐਵਰੈਸਟ ਚੋਟੀ ਦਾ ਵਜਈ ਸੁਨਾਮ ਗਿਆਤਸੋ ਦਾ ਵਿਸ਼ਵਾਸ ਹੈ ਕਿ ਇਹ ਚੌਲ ਤੇ ਕੇਲਾ ਗੁਰੂ ਨਾਨਕ ਦੇ ਬਚਨਾਂ ਤੇ ਕਰਾਮਾਤੀ ਸ਼ਕਤੀ ਕਾਰਨ ਉਤਪੰਨ ਹੋਏ।

## ਥਿਆਂਗ ਬੋਚੇ ਮੱਠ ਜਿਥੇ ਗੁਰੂ ਨਾਨਕ ਦੀ ਲਿਖਤ ਸੁਰੱਖਿਅਤ ਹੈ :

ਹਿਮਾਲੀਆ ਦੀ ਐਵਰੈੱਸਟ ਚੋਟੀ ਦਾ ਜਿਥੇ ਆਖਰੀ ਪੜਾਅ ਹੈ ਉਥੇ ਇਕ ਮੱਠ ਹੈ ਜਿਸ ਦਾ ਨਾਮ ਥਿਆਂਗ ਬੋਚੇ ਮੱਠ ਹੈ। ਇਸ ਤਿੱਬਤੀ ਲਾਮਿਆਂ ਦੇ ਮੱਠ ਵਿਚ ਗੁਰੂ ਨਾਨਕ ਸੰਬੰਧੀ ਲਿਖਤਾਂ ਤੇ ਪ੍ਰਾਚੀਨ ਤਸਵੀਰਾਂ ਸਾਂਭ ਕੇ ਰਖੀਆਂ ਹਨ ਹੋਈਆਂ। ਇਸ ਮੱਠ ਦੇ ਲਾਮਾ ਦਾ ਵਿਸ਼ਵਾਸ ਹੈ ਕਿ ਇਹ ਲਿਖਤਾਂ ਗੁਰੂ ਨਾਨਕ ਦੇਵ ਜੀ ਦੀਆਂ ਆਪਣੀਆਂ ਹਸਤ ਲਿਖਤਾਂ ਹਨ। ਇਨ੍ਹਾਂ ਲਿਖਤਾਂ ਦੇ ਉਸ ਲਾਮਾ ਨੇ ਐਵਰੈੱਸਟ ਜਾ ਰਹੀ ਟੀਮ ਨੂੰ ਦਰਸ਼ਨ ਕਰਵਾਏ ਗਏ। ਉਸ ਨੇ ਅਲਮਾਰੀ ਦੇ ਖ਼ਾਨੇ ਵਿਚ ਇਹ ਲਿਖਤਾਂ ਕੀਮਤੀ ਕਪੜਿਆਂ ਵਿਚ ਲਪੇਟ ਕੇ ਸਾਂਭ ਕੇ ਰਖੀਆਂ ਹੋਈਆਂ ਸਨ। ਇਨ੍ਹਾਂ ਦੇ ਦਰਸ਼ਨ ਕਰਨ ਵਾਲਾ ਐਵਰੈੱਸਟ ਟੀਮ ਦਾ ਆਗੂ ਲਿਖਦਾ ਹੈ। "ਇਸ ਲਾਮਾ ਦੇ ਮੰਦਰ ਵਿਚ ਵਾਯੂ ਮੰਡਲ ਬੜਾ ਸ਼ਾਂਤੀ, ਗੰਭੀਰਤਾ ਭਰਿਆ ਤੇ ਰਹੱਸਮਈ ਸੀ। ਕੰਧਾਂ ਉਤੇ ਰੰਗਦਾਰ ਤਸਵੀਰਾਂ ਲਟਕਦੀਆਂ ਸਨ। ਛੱਤ ਉਤੇ ਮਿਥਿਹਾਸਕ ਚਿੱਤਰ ਸਨ। ਅਨੇਕਾਂ ਬੁੱਤ ਕਈ ਧਾਤਾਂ ਵਿਚ ਚਿਤਰੇ ਹੋਏ ਪਏ ਸਨ। ਅਲਮਾਰੀ ਦੇ ਖ਼ਾਨਿਆਂ ਵਿਚ ਅਨੇਕਾਂ ਹੱਥ ਲਿਖਤਾਂ ਮੌਜੂਦ ਸਨ। ਬੁੱਤ ਉਸ ਮੱਠ ਦੇ ਗੁਜ਼ਰ ਚੁਕੇ ਲਾਮਿਆਂ ਦੇ ਸਨ। ਉਨ੍ਹਾਂ ਵਿਚ ਇਕ ਬੁੱਤ ਰਿੰਪੋਚੇ ਗੁਰੂ ਨਾਨਕ ਦਾ ਸੀ। ਤਿੱਬਤੀ ਗੁਰੂ ਨਾਨਕ ਨੂੰ ਰਿੰਪੋਚੇ ਗੁਰੂ ਕਹਿੰਦੇ ਹਨ। ਸਿਖ ਧਰਮ ਦੇ ਬਾਨੀ ਗੁਰੂ ਨਾਨਕ ਸੱਚ ਦੀ ਖੋਜ ਤੇ ਸੱਚ ਦੇ ਪ੍ਰਚਾਰ ਲਈ ਲੰਬੇ ਪੈਂਡੇ ਮਾਰ ਕੇ ਧਾਰਮਕ ਕੇਂਦਰਾਂ ਤੇ ਗਿਆਨ ਗੋਸ਼ਟ ਚਰਚਾ ਲਈ

ਗਏ, ਅਤੇ ਉਹ ਬਨਾਰਸ ਮਕੇ ਤੋਂ ਇਲਾਵਾ ਤਿਬਤ ਵੀ ਆਏ੬੬।

ਜੋ ਲਿਖਤਾਂ ਗੁਰੂ ਨਾਨਕ ਨਾਲ ਸੰਬੰਧਤ ਤੇ ਗੁਰੂ ਨਾਨਕ ਦੀਆਂ ਆਪਣੀਆਂ ਲਿਖੀਆਂ ਦਸੀਆਂ ਜਾਂਦੀਆਂ ਹਨ ਉਨ੍ਹਾਂ ਦਾ ਅਧਿਐਨ ਅਜੇ ਨਹੀਂ ਹੋਇਆ। ਜਦ ਇਹ ਪ੍ਰਾਪਤ ਹੋ ਸਕੀਆਂ ਤਾਂ ਇਨ੍ਹਾਂ ਵਿਚੋਂ ਬੜਾ ਕੀਮਤੀ ਇਤਿਹਾਸਕ ਤੇ ਦਾਰਸ਼ਨਿਕ ਮਸਾਲਾਂ ਮਿਲਣ ਦੀ ਸੰਭਾਵਨਾ ਹੈ।

## ਭੂਟਾਨ ਵਿਚ ਗੁਰੂ ਨਾਨਕ ਮੱਠ :

ਭੂਟਾਨ ਦੀ ਪਾਰੋ ਵਾਦੀ ਵਿਚ ਇਕ ਉੱਚੀ ਪਹਾੜੀ ਦੀ ਵੱਖੀ ਉਤੇ ਐਸਾ ਮੱਠ ਹੈ ਜਿਸ ਨੂੰ ਸ਼ੇਰ ਦਾ ਆਹਲਣਾ (ਟਾਈਗਰਜ਼ ਨੈੱਸਟ) ਕਹਿੰਦੇ ਹਨ। ਇਹ ਗੁਰੂ ਰਿੰਪੋਚੇ ਨਾਨਕ ਦਾ ਬੈਕੁੰਠ ਭਵਨ ਮੰਨਿਆ ਜਾਂਦਾ ਹੈ। ਜਾਪਦਾ ਹੈ ਇਥੇ ਪਹਿਲਾਂ ਕੋਈ ਮਠ ਸੀ। ਗੁਰੂ ਨਾਨਕ ਦੇਵ ਜੀ ਇਥੇ ਠਹਿਰੇ ਤੇ ਇਥੋਂ ਦੇ ਲਾਮਿਆਂ ਨਾਲ ਗਿਆਨ ਚਰਚਾ ਕੀਤੀ।

ਜਾਪਦਾ ਹੈ ਗੁਰੂ ਨਾਨਕ ਦੇਵ ਜੀ ਜਦ ਤਿਬਤ ਗਏ ਤਾਂ ਉਹ ਖਟਮੰਡੂ ਵਿਚੀਂ ਗਏ। ਇਸ ਗੱਲ ਦੀ ਵੀ ਸੰਭਾਵਨਾ ਹੈ ਕਿ ਉਹ ਕਾਮਰੂਪ ਤੋਂ ਨਾਥੂਲਾ ਪਾਸ ਰਾਹੀਂ ਸਿਕਮ ਭੂਟਾਨ ਹੁੰਦੇ ਹੋਏ ਤਿੱਬਤ ਗਏ ਤੇ ਵਾਪਸ ਖਟਮੰਡੂ ਰਾਹੀਂ ਆਏ। ਇਸ ਗੱਲ ਦੀ ਵੀ ਸੰਭਾਵਨਾ ਹੈ ਕਿ ਉਹ ਮਾਨ ਸਰੋਵਰ ਤੋਂ ਲਾਹਸਾਂ ਨੂੰ ਜੋ ਤਿਬਤੀ-ਸ਼ਾਹਰਾਹ ਜਾਂਦਾ ਹੈ ਉਸ ਰਸਤੇ ਗਏ ਹੋਣ ਤੇ ਵਾਪਸ ਖਟਮੰਡੂ ਦੇ ਰਸਤੇ ਆਏ ਹੋਣ। ਇਸੇ ਰਸਤੇ "ਸੈਵਨ ਈਅਰਜ਼ ਇਨ ਤਿੱਬਤ" ਦਾ ਜਰਮਨ ਲੇਖਕ ਹੈਨਰਿਕ ਹਿਰੱਰ ਗਿਆ ਸੀ।

ਹੁਣ ਤਕ ਹੋਈ ਇਸ ਖੋਜ ਦਾ ਸਿੱਟਾ ਇਹ ਨਿਕਲਿਆ ਕਿ ਗੁਰੂ ਨਾਨਕ ਦੇਵ ਜੀ ਤਿੱਬਤ ਅਨੇਕਾਂ ਬਾਈਂ ਗਏ। ਉਨ੍ਹਾਂ ਦਾ ਇਤਿਹਾਸ ਤੇ ਉਨ੍ਹਾਂ ਦੇ ਬਚਨ ਕਿਸੇ ਨਾ ਕਿਸੇ ਰੂਪ ਅਜੇ ਵੀ ਕਈ ਮਠਾਂ ਵਿਚ ਉਨ੍ਹਾਂ ਨੇ ਸੰਭਾਲੇ ਹੋਏ ਹਨ। ਅਤੇ ਤਿੱਬਤ ਦੇ ਧਾਰਮਕ ਤੇ ਸਭਿਆਚਾਰਕ ਜੀਵਨ ਉਤੇ ਗੁਰੂ ਨਾਨਕ ਦੀ ਸ਼ਖਸੀਅਤ ਦੀ ਅਮਿੱਟ ਛਾਪ ਹੈ।

## ਇਤਿਹਾਸਕ ਹਵਾਲੇ


੧. ਭਿੱਖੂ ਸੰਘਾਰਿਸਤਾ : ਏ ਸਰਵੇ ਆਫ਼ ਬੁਡਿਜ਼ਮ।

੨. ਸਿਧ ਗੋਸ਼ਟ ਦਾ ਇਤਿਹਾਸਕ ਪਿਛੋਕੜ, ਤ੍ਰਿਲੋਚਨ ਸਿੰਘ, ਰਸਾਲਾ ਸੀਸ ਗੰਜ ਮਈ-ਜੂਨ, ੧੯੬੯।

੩. ਸਵਾ ਲਾਖ ਪਰਬਤ ਲੰਘ ਕੇ ਆਗੇ ਸੁਮੇਰ ਜਾਇ ਚੜ੍ਹੇ।
ਪੁਰਾਤਨ ਜਨਮ ਸਾਖੀ, ਪੰ. ੧੦੯।

ਸਵਾ ਲਾਖ ਪਰਬਤ ਦਾ ਮਤਲਬ ਹੈ ਸ਼ਿਵਾਲਿਕ ਪਹਾੜੀ। ਪ੍ਰੋਫੈਸਰ ਸਾਹਿਬ ਸਿੰਘ ਦਲੀਲਾਂ ਨਾਲ ਹੀ ਸ਼ਿਵਾਲਿਕ ਨੂੰ ਸਵਾ ਲੱਖ (੧,੨੫੦੦੦) ਪਹਾੜੀਆ ਸਮਝ ਕੇ ਆਪਣੇ ਜਨਮਸਾਖੀਆਂ ਬਾਰੇ ਪੰਜਾਬੀ ਦੁਨੀਆਂ (ਭਾਸ਼ਾ ਵਿਭਾਗ) ਵਿਚ ਇਕ ਲੇਖ ਵਿਚ ਸਾਰੀ ਸਾਖੀ ਦਾ ਬੜਾ ਕੋਝਾ ਜੇਹਾ ਮਖੌਲ ਉਡਾਂਦੇ ਹਨ। ਭਾਈ ਵੀਰ ਸਿੰਘ ਸ਼ਿਵਾਲਿਕ ਪਹਾੜ ਕੈਲਾਸ਼ ਪਰਬਤ ਨੂੰ ਦਸਦੇ ਹਨ ਜੋ ਠੀਕ ਨਹੀਂ। ਅੱਜ ਕਲ੍ਹ ਇਕ ਅੰਡਰ ਗ੍ਰੈਜੂਏਟ ਭੂਗੋਲ ਦਾ ਵਿਦਿਆਰਥੀ ਤੁਹਾਨੂੰ ਦਸੇਗਾ ਕਿ ਸ਼ਿਵਾਲਿਕ ਹਿਮਾਚਲ ਦੀਆਂ ਉਨ੍ਹਾਂ ਪਹਾੜੀਆਂ ਨੂੰ ਕਹਿੰਦੇ ਹਨ ਜਿਨ੍ਹਾਂ ਤੋਂ ਅਗੇ ਹਿਮਾਲੀਆ ਪਰਬਤਾਂ ਦੀਆਂ ਚੜ੍ਹਾਈਆਂ ਅਰੰਭ ਹੁੰਦੀਆਂ ਹਨ।

੪. ਤਾਂ ਹਿਮਾਚਲ ਉਡਾਰੀ ਲੀਤੀ ਜਾਇ, ਹਿਮਾਚਲ ਉਪਰ ਖੜੇ ਹੋਏ।
ਜਨਮ ਸਾਖੀ (੧੮੪੯ ਈ:) ਪੰ. ੧੩੦।

੫. ਤਵਾਰੀਖ਼ ਗੁਰੂ ਖ਼ਾਲਸਾ, ੧੧੬।

੬. ਕਿਤਕ ਲੋਕ ਇਮ ਕਰਤ ਬਿਚਾਰ।
ਸ੍ਰੀ ਨਾਨਕ ਕੋ ਇਹ ਅਵਤਾਰ।
ਕਵੀ ਸੰਤੋਖ ਸਿੰਘ, ਸੂਰਜ ਪ੍ਰਕਾਸ਼ ਰਾਸ ੫, ਅੰਸ਼ ੩੭।

੭. ਸੋ ਉਨ੍ਹਾਂ ਨੂੰ ਉਥੇ ਛਡ ਕੇ ਬਾਬਾ ਗੋਰਖਨਾਥ ਪਾਸ ਸੁਮੇਰ ਪਰਬਤ ਗਏ।
ਜਨਮ ਸਾਖੀ ਭਾਈ ਮਨੀ ਸਿੰਘ, ਪੰ. ੩੭੦।

੮. ਉਥੋਂ ਉਪਦੇਸ਼ ਕਰਕੇ ਸੁਮੇਰ ਪਰਬਤ ਦੇ ਪਾਸ ਇਕ ਨਗਰ ਸਭ ਸਵਰਨ ਕਾ ਉੱਤਮ ਸਾ ਅਰ ਰਾਜਾ ਪਰਜਾ ਉਥੋਂ ਆਏ ਸਭ ਹਮੇਸ਼ਾ ਜੁਆਨ ਰਹਿੰਦੇ ਸੇ। ਉਥੋਂ ਦੇ ਮਨੁੱਖ ਮਹਾਂ ਸੁੰਦਰ ਰਹਿੰਦੇ ਸੇ, ਜਬ ਉਨ੍ਹਾਂ ਨੇ ਸੁਣਿਆ ਸਭ ਆਣ ਪੈਰੀਂ ਪਏ। ਜਨਮ ਸਾਖੀ ਮਨੀ ਭਾਈ ਸਿੰਘ (ਹ. ਲਿ.) ਪੰਨਾ ੩੬੭।

੯. (i) ਤਿਬਿਤਿਨ ਯੂਰਪ ਐਂਡ ਸੀਕ੍ਰਿਟ ਡਾਕਟ੍ਰਿਨ ੨੬।
(ii) ਮਉਰਿਕਸ ਬਲੂਮਫੀਲਡ, "ਔਨ ਦੀ ਆਰਟ ਆਫ ਏਂਟ੍ਰਿੰਗ ਐਨਅਦਰਜ਼ ਬਾਡੀ"।
(iii) ਹੇਮਚੰਦਰ, ਯੋਗ ਸਾਸਤ੍ਰ (VI,1)
ਇਕ ਸਰੀਰ ਤਿਆਗ ਕੇ ਦੂਸਰੇ ਵਿਚ ਪ੍ਰਵੇਸ਼ ਹੋਣ ਨੂੰ ਪਰ ਪੁਰਕਾਯਾ ਪ੍ਰਵੇਸ਼ਾ ਕਹਿੰਦੇ ਹਨ ਤੇ ਆਪਣੀ ਦੇਹ ਨੂੰ ਛਡਣ ਨੂੰ ਵਿਦੇਹਵਿਧੀ ਕਹਿੰਦੇ ਹਨ :

੧੦. ਐਡਵਾਰਡ ਸ, ਸਚਨ : ਐਲਬਰੂਨੀਜ਼ ਇੰਡੀਆ ਭਾਗ ੧, ਪੰ: ੨੪੬-੨੪੭।

੧੧. ਰਾਜੇ ਸ਼ੀਹ ਮੁਕੱਦਮ ਕੁੱਤੇ।
ਜਾਇ ਜਗਾਇਨ ਬੈਠੇ ਸੁੱਤੇ।
ਚਾਕਰ ਨਹਿ ਦਾ ਪਾਇਨ ਘਾਉ।
ਰਤ ਪਿਤ ਕੁਤਹ ਚਟ ਜਾਹ।
ਮ: ੧: ਮਲਾਰ ੧੨੮੮ ਹੋਰ ਵੇਖੋ ਵਾਰ ਰਾਮਕਲੀ ਪੰ. ੯੫੧।

੧੨. ਗੰਗਾ ਛੂ ਤੋ ਇਕ ਮੀਲ ਦੱਖਣ ਵਲ ਇਕ ਸੋਨੇ ਦੀ ਖਾਨ ਹੈ ਜੋ ਰਾਖਸ਼ ਝੀਲ ਤੋਂ ਮਾਨਸ ਤਕ ਫੈਲੀ ਹੋਈ ਹੈ। ਪਿਛਲੀ ਵਾਰ ਜਦ ਇਸ ਵਿਚੋਂ ਸੋਨਾ ਪੁੱਟਣ ਦਾ ਜਤਨ ਕੀਤਾ ਤਾਂ ਇਸ ਵਿਚੋਂ ਇਕ ਕੁਤੇ ਜਿਨਾ ਵਡਾ ਡਲਾ ਸੋਨੇ ਦਾ ਨਿਕਲਿਆ। ਜਿਸ ਜਗ੍ਹਾ ਇਹ ਸੋਨਾ ਖੋਦਿਆ ਗਿਆ ਸੀ ਉਸ ਨੂੰ ਸਰਕੋਂ-ਖੀਰੋ ਕਹਿੰਦੇ ਹਨ।

ਸਵਾਮੀ ਪ੍ਰਾਣਵਨੰਦਾ: ਹੋਲੀ ਕੈਲਾਸ਼ ਐਂਡ ਮਾਨਸਰੋਵਰ ਪੰ. ੧੪-੧੫।

੧੩. ਕਿਸ ਕਾਰਨ ਗ੍ਰਿਹ-ਤਜਿਓ ਉਦਾਸੀ।
ਕਿਸ ਕਾਰਨ ਇਹ ਭੇਖ ਨਿਵਾਸੀ। ਸਿਧ ਗੋਸ਼ਟ

ਘਰ ਗੁਰੂ ਸਾਹਿਬ ਨੇ ਸੁਮੇਰ ਉਦਾਸੀ ਵੇਲੇ ਹੀ ਤਜਿਆ ਸੀ ਤੇ ਉਦਾਸੀ ਪਹਿਰਾਵਾ ਵੀ ਉਦੋਂ ਹੀ ਪਹਿਨਿਆ ਸੀ। ਕਰਤਾਰਪੁਰੋਂ ਜਦ ਅਚਲ ਬਟਾਲੇ ਸਿਧਾਂ ਨੂੰ ਮਿਲੇ ਹਨ ਤਾਂ ਉਸ ਵੇਲੇ ਸੰਸਾਰੀ ਕਪੜੇ ਪਾਏ ਹੋਏ ਸਨ : "ਬਾਬਾ ਆਇਆ ਕਰਤਾਰਪੁਰ ਭੇਖ ਉਦਾਸੀ ਸਗਲ ਉਤਾਰਾ। (ਭਾਈ ਗੁਰਦਾਸ ੧-੪੫) ਪ੍ਰੋ: ਸਾਹਿਬ ਸਿੰਘ ਆਪਣੇ ਗੁਰੂ ਗ੍ਰੰਥ ਸਾਹਿਬ ਦੇ ਟੀਕੇ ਵਿਚ ਬਿਲਕੁਲ ਉਲਟ ਪੁਲਟ ਅਰਥ ਕਰਦੇ ਹਨ। ਅਰਥ ਕਰਦਿਆਂ ਉਨ੍ਹਾਂ ਵਿਆਕਰਨ ਦਾ ਵੀ ਖਿਆਲ ਨਹੀਂ ਕੀਤਾ। "ਇਹ ਭੇਖ ਨਿਵਾਸੀ" ਵਰਤਮਾਨ ਕਾਲ ਸਨਮੁਖ ਸੰਬੋਧਨ ਕੀਤਾ ਪ੍ਰਸ਼ਨ ਹੈ। ਇਹ ਭੇਖ ਐਸ ਵੇਲੇ ਕਿਉਂ ਧਾਰਿਆ ਹੋਇਆ ਹੈ। ਪ੍ਰੋ: ਸਾਹਿਬ ਸਿੰਘ ਇਸ ਨੂੰ ਅਚਲ ਵਟਾਲੇ ਹੋਈ ਗੋਸ਼ਟ ਸਿੱਧ ਕਰਨ ਲਈ ਅਰਥ ਕਰਦੇ ਹਨ, "ਉਦੋਂ ਸਮੇਰ ਉਦਾਸੀ ਵੇਲੇ ਕਿਉਂ ਭੇਖ ਪਹਿਨਿਆ ਸੀ।" ਇਸ ਤੁਕ ਵਿਚੋਂ ਐਸਾ ਅਰਥ ਖਿਚ ਨਾਲ ਵੀ ਨਹੀਂ ਬਣਦਾ।

੧੪. ਇਨ੍ਹਾਂ ਨਾਥ ਪੰਥੀ ਜੋਗੀਆਂ ਤੋਂ ਤਿੱਬਤੀ ਭਿਖੂ ਬੜੀ ਨਫ਼ਰਤ ਕਰਦੇ ਸਨ ਅਤੇ ਇਨ੍ਹਾਂ ਨੂੰ ਰਾਖਸ਼ਸ ਕਹਿੰਦੇ ਸਨ। ਮਾਨਸਰੋਵਰ ਦੇ ਲਾਗੇ ਰਾਖਸ਼ਸ ਝੀਲ ਇਕ ਥਾਂ ਹੈ ਜਿਥੇ ਨਾਥ ਪੰਥੀਆਂ ਜੋਗੀਆਂ ਦਾ ਕਿਸੇ ਵੇਲੇ ਟਿਕਾਣਾ ਸੀ। ਜਿਨ੍ਹਾਂ ਨੂੰ ਅੱਜ ਕਲ੍ਹ ਸਨੋਮੈਨ (ਬਰਫ਼ਾਨੀ ਦਿਉ) ਕਹਿੰਦੇ ਹਨ ਉਹ ਸ਼ਾਇਦ ਇਨ੍ਹਾਂ ਜੋਗੀਆਂ ਦੀ ਸੰਤਾਨ ਹਨ।

੧੫. ਅੱਜ ਕਲ੍ਹ ਦਾ ਡਿਲਾਇ ਲਾਮਾਂ ਵੀ ਸ਼ਾਇਦ ਇਸੇ ਲਈ ਗੁਰੂ ਨਾਨਕ ਤੋਂ ਨਾਵਾਕਫ ਹੈ ਕਿਉਂਕਿ ਇਸ ਦਾ ਗਿਲੁਪਾ ਫ਼ਿਰਕਾ ਕਰਮਾ-ਪਾ ਫਿਰਕੇ ਦਾ ਵਿਰੋਧੀ ਰਿਹਾ ਹੈ। ਪਰ ਹੁਣ ਕਰਮਾ-ਪਾ ਫਿਰਕੇ ਦੇ ਭਿਖੂ ਵੀ ਇਸ ਦਾ ਸਤਿਕਾਰ ਕਰਦੇ ਹਨ। ਧਾਰਮਕ ਮਤ ਭੇਦ ਅਜੇ ਵੀ ਹਨ।

੧੫. ਓ ਐਚ-ਈ. ਰਿਚਰਡਸਨ, ਤਿੱਬਤ ਐਂਡ ਇਟਸ ਹਿਸਟਰੀ ੪੧।

੧੬ ਡਸੇਪਨ ਵ.ਡ. ਸਕਾਬਪਾ : ਤਿੱਬਤ, ਏ. ਪੁਲਿਟੀਕਲ ਹਿਸਟਰੀ ੧੦੭।

੧੭. ਚੇਗਤਾਗ ਮਠ ਬਾਰੇ ਸਭ ਤੋਂ ਪਹਿਲਾਂ ਮੈਨੂੰ ਵਾਕਫ਼ੀਅਤ ਸ੍ਰੀ ਸੁਨਾਮ ਗਿਆਤਸੋ ਐਵਰਸਟ ਵਿਜੇਈ ਨੇ ਦਿਤੀ। ਉਹ ਕਰਮਾ-ਨ ਪਾ ਗੁਰੂ ਰਿੰਪੋਚੇ ਦੇ ਚੇਲੇ ਹਨ। ਸ੍ਰੀ ਸੁਨਾਮ ਗਿਆਤਸੋ ਨਾਲ ਇਹ ਮੇਲ ਕੁਮਾਂਡਰ ਐਮ. ਐਸ. ਕੋਹਲੀ ਜੋ ਹਿਮਾਲੀਆ ਚੜ੍ਹਨ ਵਲੀ ਟੀਮ ਦੇ ਲੀਡਰ ਸਨ, ਨੇ ਕਰਾਈ ਸੀ। ਇਸ ਵਿਸ਼ੇ

ਬਾਰੇ ਮੇਜਰ ਐਨ. ਐਸ. ਈਸਰ ਤੇ ਸਰਦਾਰ ਸੁਰਿੰਦਰ ਸਿੰਘ ਇਦਾਸ ਦੇ ਲੇਖਾਂ ਤੋਂ ਵੀ ਮੈਨੂੰ ਕਾਫ਼ੀ ਵਾਕਫ਼ੀਅਤ ਮਿਲੀ ਹੈ । ਮੇਜਰ ਈਸਰ ਦਾ ਲੇਖ ਛਪ ਚੁਕਾ ਸੀ ਤੇ ਸ: ਸੁਰਿੰਦਰ ਸਿੰਘ ਦਾ ਲੇਖ ਛਪਣ ਤੋਂ ਪਹਿਲਾਂ ਪ੍ਰਾਪਤ ਹੋ ਗਿਆ ਸੀ ।

੧੮. ਸੁਰਿੰਦਰ ਸਿੰਘ IDAS, "ਗੁਰੂ ਨਾਨਕ ਇਨ ਸਿਕਿਮ" (ਅਣਛਪਿਆ) ।

੧੯. ਮੇਜਰ ਐਨ. ਐਸ. ਇਸਾਰ : ਰਿੰਪੋਚੇ ਨਾਨਕ ਗੁਰੂ, ਸਿੱਖ ਰਿਵਿਊ ਜਨ, ੧੯੬੫ ।

੨੦. ਸ੍ਰੀ ਸੁਨਾਮ ਗਿਆਤਸੋ ਦਾ ਵਿਸ਼ਵਾਸ ਸੀ ਕਿ ਚੌਲ ਉਬਲੇ ਹੋਏ ਸਨ ਅਤੇ ਇਹ ਗੁਰੂ ਨਾਨਕ ਦੀ ਕਰਾਮਾਤੀ ਸ਼ਕਤੀ ਨਾਲ ਉਗੇ ।

੨੧. ਐਮ. ਐਸ. ਕੋਹਲੀ, ਹਿੰਦੁਸਤਾਨ ਟਾਈਮਜ਼ ਅਪ੍ਰੈਲ, ੧੯੬੫ ।

੨੨. ਇਸ ਮੱਠ ਬਾਰੇ ਕੁਝ ਅਖ਼ਬਾਰਾਂ ਵਿਚ ਛਪੇ ਲੇਖਾਂ ਤੋਂ ਹੀ ਵਾਕਫ਼ੀਅਤ ਪ੍ਰਾਪਤ ਹੋਈ । ਵਧੇਰੇ ਖੋਜ ਦੀ ਮੁਹਤਾਜ ਹੈ ।

ਜਾ ਅਤੇ ਆਪਣੇ ਬੱਚਿਆਂ ਨੂੰ ਪਿਲਾ ਦੇਈਂ। ਸਾਡਾ ਸਾਈਂ ਆਸਰੇ ਗੁਜ਼ਾਰਾ ਹੋ ਹੀ ਜਾਵੇਗਾ।" ਉਸ ਜੱਟੀ ਨੇ ਆਖਿਆ, "ਮਹਾਰਾਜ ਸਾਡੇ ਕੋਈ ਉਲਾਦ ਨਹੀਂ। ਇਹ ਦੁੱਧ ਪੀਓ। ਲੋਟਾ ਖ਼ਾਲੀ ਹੋਵੇ ਤਾਂ ਮੈਂ ਹੋਰ ਲਿਆ ਦੇਵਾਂ। ਤੁਸੀਂ ਅੰਮ੍ਰਿਤ ਵੇਲੇ ਦੇ ਰੱਬ ਦੀ ਬੰਦਗੀ ਕਰਦੇ ਹੋ। ਕੁਝ ਖਾਧਾ ਪੀਤਾ ਨਹੀਂ! ਇਹ ਤਾਂ ਸਾਡੇ ਗ਼ਰੀਬਾਂ ਦੀ ਬੜੀ ਤੁਛ ਭੇਟ ਹੈ। ਹੋਰ ਕੁਝ ਅਸੀਂ ਦੇਣ ਜੋਗੇ ਨਹੀਂ।"

ਬਾਬਾ ਨਾਨਕ ਬੜੇ ਪ੍ਰਸੰਨ ਹੋਏ। ਦੁੱਧ ਪ੍ਰਵਾਨ ਕਰ ਕੇ ਆਖਣ ਲਗੇ, "ਬੀਬੀ ਅਕਾਲਪੁਰਖ ਤੈਨੂੰ ਦੁੱਧ ਪੁੱਤ ਦੇਵੇ। ਜਿਨਾਂ ਤੇਰਾ ਦਿਲ ਅਮੀਰ ਹੈ ਇਤਨੀ ਤੂੰ ਦੌਲਤਮੰਦ ਹੋਵੇਂ। ਤੇਰਾ ਲੋਕ ਪ੍ਰਲੋਕ ਸੁਹੇਲਾ ਹੋਵੇ।" ਉਸ ਨੇ ਆਪਣੇ ਘਰ ਜਾ ਕੇ ਆਪਣੇ ਪਤੀ ਦੋਦਾ ਨੂੰ ਦਸਿਆ ਕਿ ਕਿਵੇਂ ਬਾਬਾ ਨਾਨਕ ਨਿਹਾਲ ਹੋਇਆ ਤੇ ਦੁੱਧ ਪੁੱਤ ਦੀ ਬਖ਼ਸ਼ਿਸ਼ ਕੀਤੀ। ਜਦ ਨੇੜੇ ਤੇੜੇ ਗੱਲ ਫੈਲ ਗਈ ਕਿ ਬਾਬਾ ਨਾਨਕ ਉੱਤਰ ਦੀ ਉਦਾਸੀ ਤੋਂ ਮੁੜ ਆਇਆ ਹੈ ਤਾਂ ਦਰਸ਼ਨ ਕਰਨ ਵਾਲਿਆਂ ਦੀ ਚਾਰ ਚੁਫੇਰੇ ਰੌਣਕ ਲਗ ਗਈ। ਸਤਸੰਗ ਮੰਡਲ ਬਣ ਗਿਆ ਅਤੇ ਆਏ ਲੋਕਾਂ ਲਈ ਲੰਗਰ ਚੱਲ ਪਿਆ। ਦੋਦਾ ਜੱਟ ਨੂੰ ਉਪਦੇਸ਼ ਦਿਤਾ ਕਿ "ਜੇ ਤੂੰ ਧਰਮ ਦੀ ਕਮਾਈ ਕਰੇਂ, ਆਏ ਗਏ ਸੰਤਾਂ ਦਰਵੇਸ਼ਾਂ ਦੀ ਤੇ ਲੋੜਵੰਦਾਂ ਦੀ ਸੇਵਾ ਕਰੇਂ, ਬੁਰੇ ਕੰਮ ਨਾ ਕਰੇਂ ਤਾਂ ਚਾਰੇ ਪਦਾਰਥ ਤੈਨੂੰ ਪ੍ਰਾਪਤ ਹੋਣਗੇ।"[੧]

ਇਸ ਇਲਾਕੇ ਦਾ ਚੌਧਰੀ ਜਿਸ ਨੂੰ ਕਰੋੜੀਆ ਕਹਿੰਦੇ ਸਨ। ਇਹ ਦੇਖ ਕੇ ਕਿ ਉਸ ਦੀ ਜਗੀਰ ਵਿਚ ਬਿਨਾਂ ਉਸ ਦੀ ਆਗਿਆ ਦੇ ਬਾਬੇ ਨਾਨਕ ਸ਼ਾਹ ਨੇ ਆ ਕੇ ਡੇਰਾ ਲਾਇਆ ਹੈ ਬੜਾ ਦੁਖੀ ਹੋਇਆ। ਇਸ ਹੰਕਾਰੀ ਕ੍ਰੋੜੀਏ ਨੂੰ ਇਸ ਗੱਲ ਦੀ ਵੀ ਚਿੜ੍ਹ ਹੋਈ ਕਿ ਨਾ ਬਾਬਾ ਨਾਨਕ ਉਸ ਨੂੰ ਮਿਲਣ ਆਇਆ ਹੈ, ਨਾ ਹਜ਼ਾਰਾਂ ਦੀ ਗਿਣਤੀ ਵਿਚ ਲੋਕਾਂ ਦੀ ਸੰਗਤ ਇਕੱਠੀ ਕਰ ਕੇ ਉਸ ਦੀ ਜਗੀਰ ਵਿਚ ਟਿਕਣ ਦੀ ਬਾਬੇ ਨਾਨਕ ਨੇ ਉਸ ਤੋਂ ਆਗਿਆ ਲਈ ਹੈ। ਕਰੋੜੀਆ ਹੈਰਾਨ ਸੀ ਕਿ ਜੋ ਚੜ੍ਹਾਵਾ ਚੜ੍ਹਦਾ ਗੁਰੂ ਨਾਨਕ ਲੋਕਾਂ ਵਿਚ ਵੀ ਵੰਡੀ ਜਾਂਦਾ ਸੀ, ਪਰ ਜਿਸ ਦੀ ਜ਼ਮੀਨ ਵਰਤਦਾ ਸੀ ਉਸ ਨੂੰ ਧੇਲੀ ਪਾਈ ਵੀ ਨਹੀਂ ਸੀ ਦਿੰਦਾ[੨]। ਉਸ ਨੂੰ ਸਮਝ ਨਹੀਂ ਸੀ ਆਉਂਦੀ ਕਿ ਗੁਰੂ ਨਾਨਕ ਵਿਚ ਕਿਹੜਾ ਜਾਦੂ ਸੀ ਜਿਸ ਕਾਰਨ ਹਿੰਦੂ ਮੁਸਲਮਾਨ ਹਜ਼ਾਰਾਂ ਦੀ ਗਿਣਤੀ ਵਿਚ ਆਉਂਦੇ, ਤੇ ਧਨ ਵਰਸਾਉਂਦੇ। ਉਸ ਨੇ ਇਕ ਦੋ ਸੁਨੇਹੇ ਗੁਰੂ ਸਾਹਿਬ ਨੂੰ ਉਸ ਦੀ ਜਗੀਰ ਵਿਚੋਂ ਨਿਕਲਣ ਲਈ ਭੇਜੇ, ਪਰ ਗੁਰੂ ਸਾਹਿਬ ਨੇ ਇਹ ਉੱਤਰ ਦਿਤਾ ਕਿ ਅਸੀਂ ਚਲੇ ਹੀ ਜਾਣਾ ਹੈ। ਅਸੀਂ ਕੱਬਜ਼ਾ ਕਰਨ ਨਹੀਂ ਆਏ। ਕ੍ਰੋੜੀਆਂ ਇਕ ਦਿਨ ਗ਼ੁਸੇ ਵਿਚ ਐਸਾ ਭੜਕਿਆ ਕਿ ਕੁਝ ਪਿਆਦੇ ਲਏ ਅਤੇ ਘੋੜੀ ਉਤੇ ਸਵਾਰ ਹੋ ਕੇ ਗੁਰੂ ਸਾਹਿਬ ਵਿਰੁਧ ਕਾਰਵਾਈ ਕਰਨ ਲਈ ਟੁਰ ਪਿਆ। ਥੋੜੀ ਹੀ ਦੂਰ ਗਿਆ ਸੀ ਕਿ ਘੋੜੀ ਤੋਂ ਡਿਗ

ਪਿਆ । ਕੁਝ ਸਟਾਂ ਲਗੀਆਂ । ਇਹ ਕਹਿ ਕੇ ਕਿ ਕਲ੍ਹ ਇਸ ਤੱਪੇ ਦੀ ਖ਼ਬਰ ਲਵਾਂਗਾ ਘਰ ਮੁੜ ਗਿਆ । ਦੂਸਰੇ ਦਿਨ ਜਦ ਫੇਰ ਘੋੜੇ ਤੇ ਸਵਾਰ ਹੋ ਕੇ ਟੁਰਿਆ ਤਾਂ ਉਸ ਨੂੰ ਚੱਕਰ ਆਇਆ, ਅੱਖਾਂ ਅਗੇ ਅੰਧੇਰਾ ਛਾ ਗਿਆ, ਘੋੜਾ ਪੈਰੋਂ ਉਖੜ ਗਿਆ । ਕਰੋੜੀਆ ਪਟਕ ਕੇ ਧਰਤੀ ਤੇ ਡਿੱਗਿਆ । ਉਸ ਦੀ ਕਰੂਰ ਜ਼ਮੀਰ ਦੀ ਖਿੜਕੀ ਖੁਲ੍ਹੀ । ਉਹ ਉਠਿਆ ਤੇ ਹੱਥ ਬੰਨ੍ਹ ਕੇ ਪੈਦਲ ਗੁਰੂ ਜੀ ਦੀ ਸ਼ਰਨ ਜਾ ਡਿਗਾ ਤੇ ਖਿਮਾ ਮੰਗੀ । ਸਾਰੀਆਂ ਜਨਮ ਸਾਖੀਆਂ ਵਿਚ ਇਸ ਸਾਖੀ ਦਾ ਵਰਣਨ ਹੈ । ਮਹਿਮਾ ਪ੍ਰਕਾਸ਼ ਇਸ ਘਟਨਾ ਦਾ ਤੱਤ ਸਾਰ ਇਉਂ ਦਿੰਦਾ ਹੈ :

ਰਹੇ ਕਰੋੜੀਆ ਨਿਕਟ ਸੁਨੀ ਜਬ ਕੱਥਾ ॥
ਵੋ ਨੀਚ ਮਤ, ਅਸ਼ੁੱਧ ਗੱਤ, ਭਲੀ ਨ ਚਿਤਮੋ ਧਰੀ ॥
ਕਰ ਮਸਲਤ ਅਸ਼ੁੱਧ ਮੱਤ ਦੀਵਾਨ ਅਜਾਨ ਸੋ ਕਹਾ ॥
ਨਾਨਕ ਰਹੇ ਫਕੀਰ ਜੋ ਨਿਕਾਲ ਦੇਹ ਜਹ ਕਹਾ ॥
ਹਿੰਦੂ ਤੁਰਕ ਬੁਲਾਇਕੈ ਕਲਾਮ ਅਪਨੀ ਕਰੇ ॥
ਪੜ੍ਹੇ ਕਲਾਮ ਜੋ ਕੋਈ ਇਮਾਨ ਧਰਮ ਸੋ ਫਿਰੇ ॥
ਕੁਮਤ ਹੀਏ ਧਾਰ ਕੇ, ਕਰੋੜੀਆ ਚਲਾ ਤਹਾ ॥
ਅਚਾਨਕ ਚਲਤ ਮਰਾ ਉਲਟ ਅਸ ਸੋ ਗਿੜਾ ॥
ਲਗੀ ਚੋਟ ਰਿਦੇ ਖੋਟ ਸ਼ੀਸ ਪਾਗ ਗਿੜ ਪੜਾ ॥
ਅਤ ਅਸਰਾਨ ਭਇਆ ਬਿਘਨ ਰੋਸ ਮਨ ਬਢਾਇਆ ॥
ਪ੍ਰਾਤ ਕਾਲ ਕੇ ਸਮੇਂ ਸਵਾਰ ਹੋਇ ਕੇ ਧਾਇਆ ॥
ਭਏ ਨੇਤ੍ਰ ਅੰਧ ਪਾਪ ਬੰਧ ਬਹੁੜ ਅਸੁ ਸੋ ਗਿੜਾ ॥
ਕੀਆ ਬਿਚਾਰ ਤਜ ਬਿਕਾਰ ਤ੍ਰਾਹ ਸਰਨ ਮੋ ਪੜਾ ॥
ਦੇਖ ਕੁਦਰਤ ਕਰਾਮਾਤ ਹੋਇ ਅਧੀਨ ਸਰਨੀ ਪਰਾ ॥
ਖੁਲੇ ਨੈਨ ਰੌਸ਼ਨ ਭਏ, ਸਤਗੁਰ ਕੋ ਦਰਸ਼ਨ ਕਰਾ ॥
ਕਦਮ ਪਕੜ ਤਿਨ ਬਿਨਤੀ ਠਾਨੀ ॥
ਹੇ ਨਾਨਕ ਵਲੀ ਮੈਂ ਬੜਾ ਅਗਿਆਨੀ ॥
ਮਾਫ ਕਰੋ ਤਕਸੀਰ ਹਮਾਰੀ ॥
ਕਰੋ ਪਾਕ ਲੇਹੁ ਮੋਹ ਉਬਾਰੀ ॥
ਇਕ ਅਰਜ ਕਰੋ ਜੋ ਹੋਇ ਕਬੂਲ ॥
ਤੱਬ ਜਾਨੋ ਮਾਫ ਭਈ ਇਹ ਭੂਲ ॥
ਸੋ ਬਿਗੇ ਕਾ ਗਾਉਂ ਈਹਾ ਕਰੋ ॥
ਨਾਨਕ-ਚਕੋ ਨਾਮ ਤਿਸ ਧਰੋ ।

ਪ੍ਰਭ ਸਰਧਾ ਦੇਖ ਮਨਜ਼ੂਰ ਯਹ ਕਰਾ ॥
ਕਰਤਾਰ ਪੁਰ ਨਾਮ ਚੱਕ ਧਰਾ ॥
ਕਰੀ ਧਰਮਸਾਲ ॥
ਸੁੰਦਰ ਬਿਸਾਲ ॥
ਸਭ ਆਸ ਪਾਸ ॥
ਮਹਿਕੀ ਸੁਬਾਸ ॥
ਸਤਿਗੁਰ ਪ੍ਰਤਾਪ ॥
ਸਭ ਜਪਤ ਜਾਪ ॥
ਬੁੱਢਾ ਰੰਧਾਵਾ ਸਤਿਗੁਰ ਕੋ ਮਿਲਾ ॥
ਪ੍ਰੀਤਵੰਤ ਸੇਵਕ ਅਤ ਭਲਾ ॥
ਬਾਲਾ ਸੰਧੂ ਸੇਵਕ ਨੀਕਾ ॥
ਭਾਗੀਰਥ ਸੁਖਦਾਈ ਜੀਅਕਾ ॥
ਬਲਵੰਡ ਰਾਗੀ ਜੰਗਲ ਤੇ ਆਇਆ ॥
ਸਦ ਕਰੇ ਭਜਨ ਸਤਿਗੁਰ ਭਾਇਆ ॥

ਮਹਿਮਾ ਪ੍ਰਕਾਸ਼ ੨੯੦-੨੯੨ ।

ਇਉਂ ਗੁਰੂ ਨਾਨਕ ਨੇ ਕਰਤਾਰਪੁਰ ਬੱਧਾ । ਕਰਤਾਰਪੁਰੋਂ ਜਦੋਂ ਤਲਵੰਡੀ ਗਏ ਤਾਂ ਮਾਤਾ ਪਿਤਾ ਤੇ ਸਾਥੀਆਂ ਨੂੰ ਕਰਤਾਰਪੁਰ ਜਾਣ ਲਈ ਆਖਿਆ ਅਤੇ ਆਪ ਮੱਕੇ ਮਦੀਨੇ ਦੀ ਯਾਤ੍ਰਾ ਦੀ ਤਿਆਰੀ ਕੀਤੀ ।

## ਤਲਵੰਡੀ ਤੋਂ ਦਵਾਰਕਾ :

ਕਰਤਾਰਪੁਰ ਤੋਂ ਗੁਰੂ ਨਾਨਕ ਸੁਲਤਾਨਪੁਰ ਬੇਬੇ ਨਾਨਕੀ ਨੂੰ ਮਿਲਣ ਗਏ । ਦੌਲਤਖ਼ਾਨ ਲੋਧੀ ਉਨ੍ਹਾਂ ਦੇ ਦਰਸ਼ਨ ਕਰ ਕੇ ਬੜਾ ਖ਼ੁਸ਼ ਹੋਇਆ । ਜਦ ਤਲਵੰਡੀ ਪਹੁੰਚੇ ਤਾਂ ਰਾਇ ਬੁਲਾਰ ਉਨ੍ਹਾਂ ਨੂੰ ਮਿਲ ਕੇ ਬਾਗ ਬਾਗ ਹੋ ਗਿਆ । ਉਸ ਨੂੰ ਜਦ ਪਤਾ ਲਗਾ ਕਿ ਬਾਬੇ ਨਾਨਕ ਨੇ ਕਰਤਾਰਪੁਰ ਬੱਧਾ ਹੈ ਅਤੇ ਪਰਵਾਰ ਨੂੰ ਉਥੇ ਜਾਣ ਦਾ ਹੁਕਮ ਹੋਇਆ ਹੈ ਤਾਂ ਉਸ ਨੇ ਅੰਤ੍ਰੀਵ ਵੇਦਨ ਨੂੰ ਦਿਲ ਵਿਚ ਰੱਖ ਕੇ ਆਖਿਆ, "ਬੇਟਾ ਨਾਨਕ ਆਪਣੇ ਬਿਰਧ ਰਾਇ ਨੂੰ ਨਾ ਭੁਲਾਈਂ । ਜਿਥੇ ਵੀ ਜਾਵੀਂ ਮੇਰੇ ਲਈ ਦੁਆ ਕਰੀਂ । ਪਤਾ ਲਗਿਆ ਹੈ ਕਿ ਤੁਸੀਂ ਮੱਕੇ ਮਦੀਨੇ ਚਲੇ ਹੋ । ਉਥੇ ਜਾ ਕੇ ਵੀ ਮੇਰੇ ਲਈ ਦੁਆ ਕਰਨੀ ।" ਪਿਤਾ ਕਾਲੂ ਨੇ ਆਖਿਆ, "ਬੇਟਾ ਨਾਨਕ, ਆਪਣੇ ਬਚਨਾਂ ਵਿਚ ਤੂੰ ਹਮੇਸ਼ਾਂ ਉਸ ਧਨ ਉਸ ਦੌਲਤ ਦਾ ਜ਼ਿਕਰ ਕਰਦਾ ਹੈਂ ਜੋ ਹਿਰਦੇ ਵਿਚ ਤੇ ਆਤਮਾ ਵਿਚ ਹੈ । ਅਸੀਂ ਤੈਨੂੰ ਸਭ ਕੁਝ ਦਿਤਾ । ਪਰ ਇਹ ਜੋ ਆਤਮਕ ਦੌਲਤ

ਤੂੰ ਸੰਸਾਰ ਤੇ ਵੰਡ ਆਇਆ ਹੈਂ, ਉਹ ਸਾਡੇ ਪੱਲੇ ਨਾ ਪਾਈ। ਅਸੀਂ ਇਸ ਦੌਲਤ ਤੋਂ ਵੀ ਵਾਂਝੇ ਰਹੇ ਤੇ ਦੂਸਰੀ ਦੌਲਤ ਤੋਂ ਵੀ। ਸਾਨੂੰ ਵੀ ਇਸ ਦੌਲਤ ਦੀ ਖ਼ੈਰ ਪਾ।" ਬਾਬੇ ਨਾਨਕ ਨੇ ਆਖਿਆ, "ਪਿਤਾ ਜੀ ਮੈਨੂੰ ਜੋ ਦੌਲਤ ਵੀ ਮਿਲੀ ਹੈ ਉਹ ਅਕਾਲ ਪੁਰਖ ਦੀ ਬਖ਼ਸ਼ਿਸ਼ ਹੈ। ਮੇਰਾ ਉਸ ਵਿਚ ਕੁਝ ਨਹੀਂ। ਜੋ ਕੁਝ ਮੇਰਾ ਹੈ ਉਸ ਉਤੇ ਤੁਹਾਡਾ ਵੀ ਅਧਿਕਾਰ ਹੈ। ਤੁਸੀਂ ਪਹਿਲੋਂ ਕਦੀ ਇਸ ਸੱਚੇ ਧਨ ਲਈ ਇੱਛਿਆ ਹੀ ਨਹੀਂ ਪ੍ਰਗਟ ਕੀਤੀ।" ਗੁਰੂ ਨਾਨਕ ਦੇਵ ਨੇ ਪਿਤਾ ਕਾਲੂ ਨੂੰ ਗੁਰਸਿੱਖੀ ਅਤੇ ਸੱਚੀ ਰਹਿਤ ਦ੍ਰਿੜਾਈ।

ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਭਾਈ ਬੁੱਢਾ, ਭਾਈ ਬਾਲਾ, ਭਗੀਰਥ, ਅਜਿਤ ਰੰਧਾਵਾ ਆਦਿ ਸਿੱਖਾਂ ਨੂੰ ਕਰਤਾਰਪੁਰ ਦੀ ਉਸਾਰੀ ਲਈ ਛੱਡ ਗਏ ਅਤੇ ਮਰਦਾਨੇ ਨੂੰ ਮੱਕੇ ਨਾਲ ਲੈ ਗਏ। ਸਿਵਾਏ ਕਿਸੇ ਜਨਮ ਦੇ ਮੁਸਲਮਾਨ ਦੇ ਮੱਕੇ ਮਦੀਨੇ ਉਹ ਹੋਰ ਕਿਸੇ ਨੂੰ ਲਿਜਾ ਵੀ ਨਹੀਂ ਸਨ ਸਕਦੇ। ਕਈ ਉਨ੍ਹਾਂ ਦੇ ਸੂਫ਼ੀ ਮੁਸਲਮਾਨ ਮਿੱਤਰਾਂ ਨੇ ਉਨ੍ਹਾਂ ਨੂੰ ਰੋਕਿਆ, ਕਿਉਂਕਿ ਉਨ੍ਹਾਂ ਨੂੰ ਡਰ ਸੀ ਕਿ ਗੁਰੂ ਨਾਨਕ ਵਰਗੇ ਨਿਧੜਕ ਆਲੋਚਕ ਤੇ ਗ਼ੈਰ ਮੁਸਲਮਾਨ ਨੂੰ ਮੱਕੇ ਦੇ ਤਅੱਸਬੀ ਲੋਕ ਮਾਰ ਹੀ ਨਾ ਦੇਣ। ਮੱਕੇ ਜਿਹੜਾ ਵੀ ਗ਼ੈਰ-ਮੁਸਲਮਾਨ ਜਾਂਦਾ ਸੀ ਉਸ ਦੀ ਦੁਰਗਤ ਹੁੰਦੀ ਸੀ। ਤੇ ਜਿਹੜਾ ਮੁਸਲਮਾਨਾਂ ਦਾ ਭੇਖ ਬਣਾ ਕੇ ਜਾਵੇ ਉਨ੍ਹਾਂ ਨੂੰ ਜਾਨੋਂ ਹੀ ਮਾਰ ਦਿੰਦੇ ਸਨ। ਜਿਸ ਦਿਨ ਗੁਰੂ ਨਾਨਕ ਤਲਵੰਡੀਓਂ ਮੱਕੇ ਲਈ ਵਿਦਾ ਹੋਏ ਰਾਇ ਬੁਲਾਰ ਨੇ ਉਦਾਸ ਹੋ ਕੇ ਕਿਹਾ, "ਜਦ ਮਹਿਤਾ ਕਾਲੂ ਇਥੇ ਸੀ ਤਾਂ ਤੁਹਾਡੇ ਸੁੱਤੇ ਸਿਧ ਇਥੇ ਆਇਆਂ ਦੇ ਦਰਸ਼ਨ ਹੋ ਜਾਇਆ ਕਰਦੇ ਸਨ। ਪਰ ਹੁਣ ਪਤਾ ਨਹੀਂ ਤੁਸੀਂ ਉਚੇਚਾ ਮੈਨੂੰ ਦੀਦਾਰ ਦੇਵੋਗੇ ਕਿ ਨਹੀਂ। ਬਚਨ ਦੇਹ ਕਿ ਜਦ ਰੱਬ ਦਾ ਸੱਦਾ ਆਵੇ, ਉਸ ਵੇਲੇ ਤੇਰੇ ਨੂਰ ਦੇ ਦੀਦਾਰੇ ਹੋਣਗੇ।"[3] ਪਿਤਾ ਕਾਲੂ ਨੇ ਆਖਿਆ, "ਰਾਇ ਜੀ ਨਾਨਕ ਤੁਹਾਨੂੰ ਆਪਣੇ ਮਾਂ ਬਾਪ ਤੋਂ ਵਧ ਪਿਆਰ ਕਰਦਾ ਰਿਹਾ ਹੈ। ਸਾਥੋਂ ਵਧ ਤੁਹਾਡੀ ਇੱਜ਼ਤ ਕਰਦਾ ਰਿਹਾ ਹੈ। ਤੁਹਾਡਾ ਬਚਨ ਉਸ ਨੇ ਕਦੀ ਨਹੀਂ ਮੋੜਿਆ। ਉਹ ਜਦ ਵੀ ਪੰਜਾਬ ਆਏਗਾ ਪਹਿਲਾਂ ਤੁਹਾਡੇ ਪਾਸ ਆਵੇਗਾ ਚਿੰਤਾ ਨਾ ਕਰੋ। ਤੁਹਾਡੇ ਪਰਵਾਰ ਨੇ ਤਿੰਨ ਪੁਸ਼ਤਾਂ ਸਾਡੇ ਪਰਵਾਰ ਦਾ ਮਾਣ ਕੀਤਾ ਹੈ। ਅਸੀਂ ਕਦ ਤੁਹਾਡੀ ਨੇਕੀ ਭੁਲਾ ਸਕਦੇ ਹਾਂ।"

ਹਰ ਸਾਲ ਜਦ ਭਾਰਤ ਦੇ ਮੁਸਲਮਾਨ ਮੱਕੇ ਨੂੰ ਹੱਜ ਲਈ ਜਾਂਦੇ ਤਾਂ ਉਹ ਦੁਆਰਕਾ ਦੇ ਨੇੜੇ ਪੋਰਬੰਦਰ ਤੋਂ ਜਹਾਜ਼ ਚੜ੍ਹਦੇ ਸਨ। ਮੱਕੇ ਦੀ ਗੋਸ਼ਟ[4] ਵਿਚ ਸਪੱਸ਼ਟ ਲਿਖਿਆ ਹੈ, "ਤਾਂ ਬਾਬਾ ਨਾਨਕ ਤੇ ਮਰਦਾਨਾ, ਨਗਰ ਦੁਆਰਕਾ ਤੇ ਹੋਏ ਕਰ ਪਸਚਮ ਦਿਸਾ ਕੋ ਗਵਨ ਕੀਆ।" ਦੁਆਰਕਾ ਨੂੰ ਜਾਂਦੇ ਹੋਏ ਗੁਰੂ ਨਾਨਕ ਗੁਜਰਾਤ ਵਿਚ ਅਨੇਕ ਥਾਈਂ ਗਏ। ਇਨ੍ਹਾਂ ਥਾਂਵਾਂ ਤੇ ਅੱਜ ਤਕ ਨਿਸ਼ਾਨ ਚਿੰਨ੍ਹ, ਦੇਹੁਰੇ, ਤੇ

ਸੰਗਤਾਂ ਹਨ। ਗੁਰੂ ਨਾਨਕ ਦੀ ਧਰਮਸਾਲ ਸਾਨੂੰ ਅੰਜਾਰ, ਕੱਛ, ਜੂਨਾਗੜ੍ਹ। ਮਿਲਦੀ ਹੈ। ਗੁਰੂ ਸਾਹਿਬ ਅਬੂ, ਪਾਲੀਤਾਨਾ ਤੇ ਰਾਮਦਾ ਦੇ ਜੈਨ ਕੇਂਦਰਾਂ ਤੇ ਵੀ ਗਏ। ਅਬ ਦੇ ਜੈਨੀਆਂ, ਜੋਗੀਆਂ ਤੇ ਬ੍ਰਾਹਮਣਾਂ ਪ੍ਰਤੀ ਉਨ੍ਹਾਂ ਨੇ ਇਹ ਉਪਦੇਸ਼ ਦਿਤਾ :

ਨਾਨਕ ਚੁਲੀਆਂ ਸੁਚੀਆਂ ਜੇ ਭਰਿ ਜਾਣੈ ਕੋਇ ॥
ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ ॥
ਬ੍ਰਹਮਣ ਚੁਲੀ ਸੰਤੋਖ ਕੀ ਗਿਰਹੀ ਕਾ ਸਤੁ ਦਾਨੁ ॥
ਰਾਜੇ ਚੁਲੀ ਨਿਆਵ ਕੀ ਪੜਿਆ ਸੱਚ ਧਿਆਨੁ ॥
ਪਾਣੀ ਚਿੱਤ ਨ ਧੋਪਈ ਮੁਖ ਪੀਤੈ ਤਿਖ ਜਾਇ ॥
ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ ॥

ਮ: ੧: ਸਾਰੰਗ, ੧੨੪੦।

ਗਿਰਨਾਰ ਪਹਾੜ ਦੀ ਚੋਟੀ ਉਤੇ ਗੁਰੂ ਸਾਹਿਬ ਨੂੰ ਹੱਠ ਯੋਗੀ ਮਿਲੇ। ਇਸ ਪਹਾੜ ਉਤੇ ਸੋਰਠ ਤੇ ਬੀਜਾ ਆਸ਼ਕਾ ਨੇ ਇਕ ਦੂਸਰੇ ਦੇ ਪਿਆਰ ਲਈ ਪ੍ਰਾਣ ਤਿਆਗ ਦਿਤੇ ਸਨ। ਗੁਰੂ ਨਾਨਕ ਨੇ ਇਸ ਆਸ਼ਕਾਂ ਦੀ ਪਹਾੜੀ ਉਤੇ ਹੱਠ ਜੋਗੀਆਂ ਨੂੰ ਸੱਚੇ ਪਿਆਰ ਦਾ ਉਪਦੇਸ਼ ਦਿਤਾ ਅਤੇ ਕਿਹਾ ਕਿ ਹੱਠ ਜੋਗੀ ਪ੍ਰੇਮ ਰਸ ਤੋਂ ਵਾਂਝੇ ਹਨ, ਉਨ੍ਹਾਂ ਦੀ ਦਸ਼ਾ ਤਰਸਯੋਗ ਹੈ।

ਜਿਨੀ ਨਾ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ ॥
ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ ॥

ਮ: ੧: ਵਾਰ ਸੂਹੀ, ਪੰ: ੭੯੦।

ਗਿਰਨਾਰ ਕਿਸੇ ਸਮੇਂ ਪ੍ਰਸਿੱਧ ਭਗਤ ਰਾਮਾਨੰਦ ਵੀ ਆਏ ਸਨ। ਉਨ੍ਹਾਂ ਦੀ ਚਰਨ ਪਾਦਿਕਾ ਉਥੇ ਹੈ। ਅੰਜਾਰ ਵਿਖੇ ਗੁਰੂ ਸਾਹਿਬ ਇਕ ਰਘੂ ਭਲ ਨਾਮੇ ਆਦਮੀ ਪਾਸ ਰਹੇ, ਜਿਸ ਨੇ ਆਪਣੇ ਘਰ ਨੂੰ ਹੀ ਗੁਰੂ ਨਾਨਕ ਦੀ ਧਰਮਸਾਲਾ ਬਣਾ ਦਿਤੀ। ਜਦ ਗੁਰੂ ਸਾਹਿਬ ਦੁਆਰਕਾ ਪਹੁੰਚੇ ਤਾਂ ਉਹ ਇਹ ਦੇਖ ਕੇ ਹੈਰਾਨ ਹੋਏ ਕਿ ਸਾਰੇ ਹਿੰਦੂ ਗਲ ਵਿਚ ਪੱਥਰ ਦੀਆਂ ਮੂਰਤੀਆਂ ਲਟਕਾਈ ਫਿਰਦੇ ਸਨ। ਇਨ੍ਹਾਂ ਪ੍ਰਥਾਇ ਗੁਰੂ ਨਾਨਕ ਨੇ ਇਹ ਸ਼ਬਦ ਉਚਾਰਿਆ :

ਪੂਜਿ ਸਿਲਾ ਤੀਰਥ ਬਨਵਾਸਾ ॥ ਭਰਮਤ ਡੋਲਤ ਭਏ ਉਦਾਸਾ ॥
ਮਨਿ ਮੈਲੈ ਸੂਚਾ ਕਿਉਂ ਹੋਇ ॥ ਸਾਚਿ ਮਿਲੈ ਪਾਵੈ ਪਤਿ ਸੋਇ ॥

ਮ: ੧ ਧਨਾਸਰੀ, ਪੰ: ੬੮੬।

ਗੁਰੂ ਨਾਨਕ ਨੇ ਆਖਿਆ ਕਿ ਅੰਦਰ ਤੱਕੋ। ਆਪਣੀ ਆਤਮਾ ਨੂੰ ਨਿਰਮਲ ਕਰੋ। ਤੁਸੀਂ ਉਸ ਵਿਚ ਪ੍ਰਭੂ ਦੀ ਸੱਚੀ ਮੂਰਤ ਦੇਖ ਸਕੋਗੇ। ਇਸ ਪੱਥਰ ਦੀ ਮੂਰਤੀ ਨੂੰ ਰੱਬ ਨਾ ਸਮਝੋ। ਇਹ ਆਪ ਨਹੀਂ ਤਰ ਸਕਦੀ ਤੁਹਾਨੂੰ ਕੀ ਤਾਰੇਗੀ।

**ਬਾਬਾ ਫਿਰ ਮੱਕੇ ਗਇਆ :**

ਮੱਕੇ ਜਾਣ ਤੋਂ ਪਹਿਲਾਂ ਗੁਰੂ ਨਾਨਕ ਨੇ ਹਾਜੀ ਪੀਰਾਂ ਵਾਲੇ ਨੀਲ ਬਸਤ੍ਰ ਪਹਿਨੇ। ਹੱਥ ਵਿਚ ਆਸਾ ਲਿਆ ਤੇ ਕੱਛ ਵਿਚ ਕਿਤਾਬ ਰੱਖੀ। ਮਰਦਾਨੇ ਨੇ ਵੀ ਨੀਲ ਬਸਤਰ ਪਹਿਨੇ। ਅਰਬੀ, ਫ਼ਾਰਸੀ ਭਾਸ਼ਾ ਤੇ ਮੁਸਲਮਾਨਾਂ ਦੀਆਂ ਰਵਾਇਤਾਂ ਦੇ ਗੁਰੂ ਸਾਹਿਬ ਬੜੇ ਪ੍ਰਬੀਨ ਗਿਆਤਾ ਸਨ। ਸੋ ਉਹ ਬੜੇ ਪ੍ਰਭਾਵਸ਼ਾਲੀ ਮੁਵਾਹਿਦ ਸੂਫ਼ੀ ਦਰਵੇਸ਼ ਲਗਦੇ ਸਨ। ਦੁਆਰਕਾ ਤੋਂ ਹੱਜ ਕਰਨ ਵਾਲੇ ਮੁਸਲਮਾਨਾਂ ਨਾਲ ਸਮੁੰਦਰੀ ਜਹਾਜ਼ ਵਿਚ ਸਵਾਰ ਹੋ ਕੇ ਗੁਰੂ ਸਾਹਿਬ ਅਰਬ ਦੇਸ਼ ਦੀ ਜੱਦਾ ਬੰਦਰਗਾਹ ਵਿਚ ਪਹੁੰਚੇ। ਜੱਦਾ ਲਾਲ ਸਮੁੰਦਰ (ਰੈੱਡ ਸੀ) ਵਿਚ ਅਰਬ ਦੀ ਸਭ ਤੋਂ ਵਡੀ ਬੰਦਰਗਾਹ ਹੈ। ਲਾਲ ਸਮੁੰਦਰ ਦੇ ਨਾਲ ਨਾਲ ਇਕ ੮੭੫ ਮੀਲ ਲੰਬੀ ਮੈਦਾਨੀ ਧਰਤੀ ਹੈ। ਜਿਸ ਦੇ ਇਕ ਪਾਸੇ ਲਾਲ ਸਮੁੰਦਰ ਤੇ ਦੂਸਰੇ ਪਾਸੇ ਸਿਰਾਤ ਪਹਾੜ ਹੈ। ਇਸ ਮੈਦਾਨੀ ਧਰਤੀ ਨੂੰ ਹਿਜਾਜ਼ ਕਹਿੰਦੇ ਹਨ। ਸਿਰਾਤ ਪਹਾੜ ਦੀਆਂ ਵਾਦੀਆਂ ਤੇ ਢਲਾਨਾਂ ਵਿਚ ਅਨੇਕਾਂ ਵਸੇਂ ਸਨ। ਇਨ੍ਹਾਂ ਵਿਚੋਂ ਇਕ ਮੱਕਾ ਹੈ ਜਿਥੇ ਕਾਅਬਾ ਸਸ਼ੋਭਤ ਹੈ।

ਮੱਕੇ ਵਿਚ ਕਾਇਮ ਕਾਅਬੇ (ਇਕ ਮੁਤਬੱਰਕ ਪੱਥਰ) ਦੀ ਅਜੀਬ ਕਹਾਣੀ ਹੈ। ਆਦਮ (ਮਾਨਵ ਜਾਤੀ ਦੇ ਪਹਿਲੇ ਆਦਮੀ) ਲਈ ਇਹ ਉਸ ਦੀ ਆਤਮਾ ਦਾ ਚਿੰਨ੍ਹ ਮੰਨਿਆਂ ਜਾਂਦਾ ਸੀ। ਯਹੂਦੀਆਂ ਦੇ ਪੈਗੰਬਰ ਇਬਰਾਹੀਮ ਲਈ ਇਹ ਕਾਅਬਾ ਇਕ ਰੱਬ ਦਾ ਚਿੰਨ੍ਹ ਸੀ। ਜਿਵੇਂ ਰੇਗਸਤਾਨ ਤੇ ਉਨ੍ਹਾਂ ਪਹਾੜਾਂ ਵਿਚ ਇਹ ਆਪਣੀ ਕਿਸਮ ਦਾ ਇਕੋ ਪੱਥਰ ਸੀ ਤਿਵੇਂ ਰੱਬ ਵੀ ਇਕੋ ਹੈ। ਇਬਰਾਹੀਮ ਨੇ ਇਸ ਕਾਅਬੇ ਨੂੰ ਸੁਰੱਖਿਅਤ ਕਰਨ ਲਈ ਇਕ ਤਿੰਨ ਕੋਣੀ ਪੱਥਰਾਂ ਦੀ ਚਾਰ ਦੀਵਾਰੀ ਬਣਾਈ। ਇਸ ਦੀ ਛੱਤ ਉਹ ਨਹੀਂ ਬਣਾ ਸਕਿਆ, ਪਰ ਕਿਉਂਕਿ ਇਸ ਦੀ ਚਾਰ ਦੀਵਾਰੀ ਤਿਕੋਣੀ ਸੀ ਇਸ ਦਾ ਨਾਮ ਉਸ ਨੇ ਕਾਅਬਾ ਰਖਿਆ। ਉਸ ਨੂੰ ਇਲਹਾਮ ਹੋਇਆ ਅਤੇ ਗ਼ੈਬੀ ਆਵਾਜ਼ ਆਈ ਕਿ ਇਹ ਸਥਾਨ ਇਕ ਰੱਬ ਦੀ ਉਪਾਸਨਾਂ ਦਾ ਕੇਂਦਰ ਬਣੇਗਾ, ਇਸ ਨੂੰ ਪਾਕ ਰਖਿਆ ਜਾਵੇ। ਜੋ ਇਥੇ ਆ ਕੇ ਡੰਡੌਤ ਕਰਨਗੇ ਉਹ ਰੱਬ ਦੇ ਪਰਵਾਨ ਬੰਦੇ ਸਮਝੇ ਜਾਣਗੇ।[੯]

ਕਈ ਸਦੀਆਂ ਮੱਕੇ ਦੇ ਕਾਅਬੇ ਵਿਚ ਯਹੂਦੀ ਇਕ ਰੱਬ ਦੀ ਪੂਜਾ ਕਰਦੇ ਰਹੇ ਅਤੇ ਯਹੂਦੀ ਧਰਮ ਦਾ ਕਾਅਬਾ ਕੇਂਦਰ ਰਿਹਾ। ਸਮਾਂ ਪਾ ਕੇ ਇਥੋਂ ਦੇ ਅਰਬ ਲੋਕਾਂ ਨੇ ਜੋ ਦੇਵੀ ਦੇਵਤਿਆਂ ਨੂੰ ਮੰਨਦੇ ਸਨ ਅਤੇ ਬੁੱਤ ਪੂਜ ਸਨ, ਨੇ ਮੱਕੇ ਉਤੇ ਕਬਜ਼ਾ ਕਰ ਲਿਆ। ਇਉਂ ਅਰਬ ਦੇਸ਼ ਦੇ ਅਨੇਕਾਂ ਕਬੀਲੇ ਆਪਣੇ ਆਪਣੇ ਦੇਵਤਿਆਂ ਦੇ ਬੁੱਤਾਂ ਦੀ ਇਥੇ ਪੂਜਾ ਕਰਨ ਲਗ ਪਏ। ਅਤੇ ਇਕ ਰੱਬ ਦੀ ਪੂਜਾ ਖ਼ਤਮ ਹੋ ਗਈ। ਇਉਂ ਯਹੂਦੀਆਂ ਦੀ ਇਕ ਰੱਬ ਦੀ ਪੂਜਾ ਨੂੰ ਖ਼ਤਮ ਕਰ ਕੇ ਅਰਬ ਕਬੀਲਿਆਂ ਨੇ ਇਥੇ ਬੁੱਤ-ਪ੍ਰਸਤੀ ਸ਼ੁਰੂ ਕਰ ਦਿਤੀ।

ਕਈ ਸਦੀਆਂ ਉਪਰੰਤ ਇਸ ਦੇਸ ਵਿਚ ਇਕ ਮਹਾਨ ਪੈਗੰਬਰ ਪੈਦਾ ਹੋਇਆ ਜੋ ਮੁਹੰਮਦ ਸਾਹਿਬ ਦੇ ਨਾਮ ਨਾਲ ਪ੍ਰਸਿੱਧ ਹੈ । ਇਨ੍ਹਾਂ ਨੂੰ ਇਲਹਾਮ ਹੋਇਆ ਕਿ ਮੱਕੇ ਵਿਚੋਂ ਬੁੱਤ-ਪ੍ਰਸਤੀ ਖ਼ਤਮ ਕੀਤੀ ਜਾਏ ਅਤੇ ਮੁੜ ਇਕ ਰੱਬ ਦੀ ਉਪਾਸ਼ਨਾ ਜਿਸ ਦਾ ਕਾਅਬਾ ਸੂਚਕ ਸੀ ਕਾਇਮ ਕੀਤੀ ਜਾਏ । ਇਸ ਮਿਸ਼ਨ ਵਿਚ ਬੜੀ ਲੰਮੀ ਜਦੋ-ਜਹਿਦ ਬਾਅਦ ਮੁਹੰਮਦ ਸਾਹਿਬ ਆਪਣੇ ਜੀਵਨ ਦੇ ਅੰਤਲੇ ਦਿਨਾਂ ਵਿਚ ਸਫਲ ਹੋਏ ।

ਅਰਬ ਲੋਕ ਬੜੇ ਅੱਯਾਸ਼ ਤੇ ਅਮੀਰਾਨਾ ਠਾਠ ਨਾਲ ਰਹਿੰਦੇ ਸਨ । ਮੁਹੰਮਦ ਸਾਹਿਬ ਨੇ ਸਾਦਗੀ ਤੇ ਅੱਤ ਦਰਜੇ ਦੀ ਫ਼ਕੀਰੀ ਅਪਣਾਈ। ਉਨ੍ਹਾਂ ਦਾ ਪਹਿਰਾਵਾ ਦੋ ਚਾਦਰਾਂ ਸਨ। ਇਕ ਤੇੜ ਬੰਨ੍ਹੀ ਹੋਈ ਹੁੰਦੀ ਸੀ । ਦੂਸਰੀ ਕਦੇ ਸੌਣ ਲਈ ਵਛਾ ਲੈਂਦੇ ਕਦੀ ਉਸ ਨਾਲ ਬਦਨ ਢੱਕ ਲੈਂਦੇ ਜਾਂ ਮੋਢਿਆਂ ਤੇ ਰੱਖ ਲੈਂਦੇ। ਜਦ ਰੱਬ ਨੇ ਉਨ੍ਹਾਂ ਨੂੰ ਰੌਸ਼ਨੀ ਬਖ਼ਸ਼ੀ ਉਨ੍ਹਾਂ ਨੇ ਇਕ ਅੱਲਾ ਦੀ ਹੋਂਦ ਦਾ ਪਰਚਾਰ ਨਿਧੜਕ ਹੋ ਕੇ ਸ਼ੁਰੂ ਕਰ ਦਿਤਾ ।

ਉਨ੍ਹਾਂ ਦਾ ਪਰਚਾਰ ਗ਼ਰੀਬਾਂ ਤੇ ਪਛੜੇ ਲੋਕਾਂ ਵਿਚ ਸੀ ਤੇ ਆਪ ਵੀ ਬੜੀ ਸਾਦਗੀ ਤੇ ਸੰਜਮ ਨਾਲ ਰਹਿੰਦੇ ਸਨ । ਉਹ ਕਹਿੰਦੇ ਸਨ ਕਿ ਆਪਣੇ ਸੁਖ ਜਾਂ ਐਸ਼ੂਰਯ ਲਈ ਕੁਝ ਵਰਤਣਾ ਗਰੀਬਾਂ ਦਾ ਹੱਕ ਚੋਰੀ ਕਰਨਾ ਹੈ। ਆਪਣੀ ਪਤਨੀ ਦੀ ਝੌਂਪੜੀ ਵਿਚ ਜਾਂ ਸਾਦੇ ਘਰ ਵਿਚ ਗੁਜ਼ਾਰਾ ਕਰਦੇ ਸਨ। ਰਾਤ ਨੂੰ ਉਹ ਦੀਵਾ ਬਾਲਣ ਲਈ ਤੇਲ ਵੀ ਨਹੀਂ ਸੀ ਵਰਤਦੇ। ਉਨ੍ਹਾਂ ਦੀ ਲੜਕੀ ਆਇਸ਼ਾ ਲਿਖਦੀ ਹੈ, ਕਿ "ਜੇ ਸਾਨੂੰ ਕੁਝ ਤੇਲ ਮਿਲਦਾ ਵੀ ਤਾਂ ਅਸੀਂ ਉਹ ਸਬਜ਼ੀ ਬਣਾਨ ਲਈ ਵਰਤਦੇ। ਚਾਰਪਾਈ ਜਾਂ ਤਖ਼ਤਪੋਸ਼ ਉਨ੍ਹਾਂ ਨੇ ਸੌਣ ਲਈ ਕਦੀ ਨਹੀਂ ਵਰਤਿਆ । ਮਿੱਟੀ ਦੇ ਪੋਚੇ ਵਾਲੀ ਆਪਣੀ ਕੁਟੀਆ ਦੇ ਫ਼ਰਸ਼ ਉਤੇ ਇਕ ਚਾਦਰ ਨੂੰ ਦੂਹਰਾ ਕਰ ਕੇ ਵਿਛਾ ਲੈਂਦੇ ਤੇ ਉਸ ਉਤੇ ਮੁਹੰਮਦ ਸਾਹਿਬ ਸੌਂ ਜਾਂਦੇ। ਸਿਲਕ ਜਾਂ ਰੇਸ਼ਮ ਦੇ ਕਪੜੇ ਨੂੰ ਉਹ ਕਦੀ ਛੋਂਹਦੇ ਨਹੀਂ ਸਨ। ਉਨ੍ਹਾਂ ਅਨੁਸਾਰ ਹਜ਼ਾਰਾਂ ਲੋਕ ਚੀਥੜੇ ਪਹਿਨ ਕੇ ਗੁਜ਼ਾਰਾ ਕਰਦੇ ਹਨ। ਸਿਲਕ ਦੇ ਕਪੜੇ ਬੰਦਗੀ ਵਾਲੇ ਲਈ ਅੱਗ ਦਾ ਪਹਿਰਾਵਾ ਹੈ। ਮੁਹੰਮਦ ਸਾਹਿਬ ਬੜੇ ਸਾਫ਼ ਸੁਥਰੇ ਰਹਿਣ ਦੇ ਆਦੀ ਸਨ । ਆਪਣੇ ਬਸਤਰ ਆਪ ਹੀ ਧੋਂਦੇ ਅਤੇ ਫਟੇ ਕਪੜੇ ਵੀ ਆਪ ਹੀ ਸੀਉਂ ਲੈਂਦੇ । ਫ਼ਕੀਰਾਂ ਭੁੱਖਿਆਂ ਨੰਗਿਆਂ ਦੀ ਲੋੜ ਦੂਰ ਕਰਨ ਲਈ ਉਹ ਆਪ ਕਈ ਕਈ ਦਿਨ ਭੁੱਖੇ ਰਹਿੰਦੇ। ਜਦ ਭੁੱਖ ਬਹੁਤ ਸਤਾਉਂਦੀ ਤਾਂ ਪੇਟ ਉਤੇ ਪੱਥਰ ਜਾਂ ਲੱਕੜ ਦਾ ਟੁਕੜਾ ਬੰਨ੍ਹ ਲੈਂਦੇ। ਲੰਮੇ ਰੇਗਸਤਾਨ ਦੇ ਸਫ਼ਰਾਂ ਵਿਚ ਅਰਬ ਲੋਕਾਂ ਨੂੰ ਖ਼ੁਰਾਕ ਨਾ ਮਿਲਦੀ ਤਾਂ ਉਹ ਆਮ ਤੌਰ ਤੇ ਇਵੇਂ ਹੀ ਕਰਿਆ ਕਰਦੇ ਸਨ ।[੬]

ਇਕ ਸਮਕਾਲੀ ਇਤਿਹਾਸਕਾਰ ਨੇ ਲਿਖਿਆ ਹੈ ਕਿ ਮੁਹੰਮਦ ਸਾਹਿਬ ਨੇ ਕਦੀ ਵੀ ਪੇਟ ਭਰ ਕੇ ਰੋਟੀ ਨਹੀਂ ਸੀ ਖਾਧੀ। ਉਹ ਹਮੇਸ਼ਾਂ ਕਿਸੇ ਦੂਸਰੇ ਦੀ ਲੋੜ ਪੂਰੀ ਕਰਨ

ਲਈ ਭੁਖੇ ਰਹਿੰਦੇ। ਮੱਕੇ ਵਿਚ ਬੁੱਤ ਪੂਜਾ ਖ਼ਤਮ ਕਰਨ ਲਈ ਜੋ ਜਦੋ-ਜਹਿਦ ਉਨ੍ਹਾਂ ਨੇ ਕੀਤੀ, ਉਹ ਕੇਵਲ ਇਸ ਵਿਸ਼ਵਾਸ ਅਧੀਨ ਕੀਤੀ ਕਿ ਅਕਾਲ ਪੁਰਖ ਦੀ ਉਨ੍ਹਾਂ ਉਤੇ ਕਿਰਪਾ ਦ੍ਰਿਸ਼ਟੀ ਹੈ ਅਤੇ ਇਹ ਰੱਬ ਦਾ ਹੁਕਮ ਹੈ।

ਕਾਅਬੇ ਦੀ ਚਾਰ ਦੀਵਾਰੀ ਤੋਂ ਬਾਹਰ ਇਕ ਮਸਜਿਦ ਸੀ ਜਿਸ ਵਿਚ ਕੇਵਲ ਹਿੰਦੁਸਤਾਨ ਤੋਂ ਹੱਜ ਲਈ ਆਏ ਯਾਤਰੀ ਠਹਿਰਦੇ ਸਨ। ਇਸ ਮਸਜਿਦ ਦੀ ਦੇਖ ਭਾਲ ਵੀ ਇਕ ਹਿੰਦੁਸਤਾਨ ਦਾ ਮੁਸਲਮਾਨ ਕਰਦਾ ਸੀ ਜਿਸ ਦਾ ਨਾਮ ਇਤਿਹਾਸ ਵਿਚ ਮੁਲਾਂ ਜੀਵਨ ਆਇਆ ਹੈ।[2] ਇਸ ਦੀ ਜ਼ਿਮੇਂਵਾਰੀ ਇਹ ਹੁੰਦੀ ਸੀ ਕਿ ਅੰਮ੍ਰਿਤ ਵੇਲੇ ਉਠ ਕੇ ਮਸਜਿਦ ਵਿਚ ਉਸ ਥਾਂ ਝਾੜੂ ਦੇਣਾ ਜਿਥੇ ਸਵੇਰ ਦੀ ਨਮਾਜ਼ ਪੜ੍ਹੀ ਜਾਂਦੀ ਸੀ ਅਤੇ ਸਾਰੇ ਹੱਜ ਲਈ ਆਏ ਯਾਤਰੀਆਂ ਨੂੰ ਜਗਾਉਣਾ। ਹਿੰਦੁਸਤਾਨ ਤੋਂ ਕੁਝ ਉਘੇ ਸੂਫ਼ੀ ਆ ਕੇ ਇਸੇ ਮਸਜਿਦ ਵਿਚ ਟਿਕੇ ਹੋਏ ਸਨ ਜਿਨ੍ਹਾਂ ਦੇ ਨਾਮ ਜੋ ਇਤਿਹਾਸ ਵਿਚ ਆਏ ਹਨ ਉਹ ਇਹ ਹਨ : ਮੁਲਤਾਨ ਦੇ ਪੀਰ ਬਹਾਉੱਦੀਨ, ਉੱਚ ਦੇ ਪੀਰ ਜਲਾਲ-ਉੱਦੀਨ ਤੇ ਗ਼ੌਸ ਕੁਤਬ ਦੀਨ।

ਲੰਬਾ ਪੈਂਡਾ ਕਰਕੇ ਜਿਸ ਦਿਨ ਹਿੰਦੁਸਤਾਨ ਦੇ ਯਾਤਰੀ ਮੱਕੇ ਪਹੁੰਚੇ ਉਨ੍ਹਾਂ ਨੇ ਇਸ ਮਸਜਿਦ ਵਿਚ ਟਿਕਾਣਾ ਕੀਤਾ। ਸ਼ਾਮ ਦੀ ਨਮਾਜ਼ ਹੁੰਦਿਆਂ ਸਭ ਸੌਂ ਗਏ। ਮੁੱਲਾ ਜੀਵਨ ਅੰਮ੍ਰਿਤ ਵੇਲੇ ਉਠਿਆ ਅਤੇ ਦੀਵਾ ਹੱਥ ਵਿਚ ਲੈ ਕੇ ਝਾੜੂ ਦੇਣ ਲਈ ਉਸ ਪਾਸੇ ਆਇਆ ਜਿਥੇ ਯਾਤਰੀ ਸੁੱਤੇ ਹੋਏ ਸਨ। ਅਜੇ ਉਹ ਸੁੱਤੇ ਪਏ ਯਾਤਰੀਆਂ ਨੂੰ ਜਗਾਉਣ ਹੀ ਲੱਗਾ ਸੀ ਜਦ ਕਿ ਉਸ ਦੀ ਨਿਗਾਹ ਗੁਰੂ ਨਾਨਕ ਉਤੇ ਪਈ। ਉਨ੍ਹਾਂ ਨੂੰ ਦੇਖਦਿਆਂ ਹੀ ਪੁਕਾਰ ਉਠਿਆ, "ਇਹ ਹੱਜ ਨੂੰ ਆਇਆ ਯਾਤਰੀ ਜਾਂ ਬਿਲਕੁਲ ਅਣਜਾਣ ਹੈ ਜਾਂ ਉਹ ਕਾਫ਼ਰ ਹੈ। ਪੈਰ ਕਾਅਬੇ ਵਲ ਕਰਕੇ ਪਿਆ ਹੈ।" ਗੁਰੂ ਨਾਨਕ ਰਾਤ ਦੇ ਘੁਸਮੁਸੇ ਵਿਚ ਅਭੋਲ ਹੀ ਕਾਅਬੇ ਵਲ ਪੈਰ ਕਰਕੇ ਪੈ ਗਏ ਸਨ।

ਮੁੱਲਾ ਜੀਵਨ ਭੁੱਖੇ ਸ਼ੇਰ ਵਾਂਗ ਗਰਜਿਆ। ਕ੍ਰੋਧ ਵਿਚ ਅੱਗ-ਬਗੋਲਾ ਹੋ ਕੇ ਅੱਗੇ ਵਧਿਆ ਤੇ ਗੁਰੂ ਨਾਨਕ ਦੇਵ ਜੀ ਦੇ ਕਸ ਕੇ ਲੱਤ ਮਾਰੀ ਅਤੇ ਚਿੱਲਾਇਆ "ਕਿਹੜਾ ਕਾਫ਼ਰ ਹੈਂ ਓਏ ਤੂੰ ਕਾਅਬੇ ਸ਼ਰੀਫ਼ ਵਲ ਪੈਰ ਕਰਕੇ ਪਿਆ ਹੈਂ ?" ਦੂਸਰੇ ਪਲ ਉਸ ਨੇ ਗੁਰੂ ਸਾਹਿਬ ਨੂੰ ਪੈਰਾਂ ਤੋਂ ਫੜਿਆ ਤੇ ਲਗਾ ਘੜੀਸਣ ਇਕ ਪਾਸੇ। ਉਸ ਦੀ ਹੈਰਾਨੀ ਦੀ ਹੱਦ ਨਾ ਰਹੀ ਜਦ ਉਸ ਨੇ ਦੇਖਿਆ ਕਿ ਜਿਧਰ ਬਾਬੇ ਦੇ ਪੈਰ ਕਰੇ ਓਧਰ ਹੀ ਕਾਅਬਾ ਫਿਰਦਾ ਉਹਨੂੰ ਦਿਸੇ। ਰੱਬ ਦੀ ਗ਼ੈਬੀ ਜ਼ਾਹਰੀ ਕਲਾ ਦੇਖ ਉਹ ਸਹਿਮ ਗਏ। ਸਾਰੇ ਹੱਜ ਨੂੰ ਆਏ ਯਾਤਰੀ ਤੇ ਸੂਫ਼ੀ ਦਰਵੇਸ਼ ਜੋ ਉਸ ਮਸਜਿਦ ਵਿਚ ਸਨ ਇਹ ਕੌਤਕ ਦੇਖ ਕੇ ਹੱਕੇ ਬੱਕੇ ਰਹਿ ਗਏ। ਭਾਈ ਗੁਰਦਾਸ ਨੇ ਗੁਰੂ ਨਾਨਕ ਦੇ ਨਿਕਟਵਰਤੀ ਭਾਈ ਬੁੱਢਾ ਤੇ ਸ੍ਰੀ ਚੰਦ ਵਰਗੇ ਸਮਕਾਲੀਆਂ ਤੋਂ ਸੁਣੀ ਯਥਾਰਥ ਘਟਨਾ ਇਸ ਪ੍ਰਕਾਰ ਲਿਖੀ ਹੈ :

ਬੈਠਾ ਜਾਇ ਮਸੀਤ ਵਿਚ ਜਿਥੇ ਹਾਜੀ ਹੱਜ ਗੁਜ਼ਾਰੀ ॥
ਜਾਂ ਬਾਬਾ ਸੁਤਾ ਰਾਤ ਨੋਂ ਵਲ ਮਹਿਰਾਬੇ ਪੈਰ ਪਸਾਰੀ ॥
ਜੀਵਣ ਮਾਰੀ ਲੱਤ ਦੀ ਕਿਹੜਾ ਸੁਤਾ ਕੁਫ਼ਰ ਕੁਫ਼ਾਰੀ ॥
ਲੱਤਾਂ ਵੱਲ ਖ਼ੁਦਾਇ ਦੇ ਕਿਉਂ ਕਰਿ ਪਇਆ ਹੋਇ ਬਜਗਾਰੀ ॥
ਟੰਗੋ ਪਕੜ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ ॥
ਹੋਇ ਹੈਰਾਨ ਕਰੇ ਜੁਹਾਰੀ ॥ ਭਾਈ ਗੁਰਦਾਸ : ੧ ।

ਦੋ ਘੜੀ ਰਾਤ ਰਹੀ ਭਈ ਸੁਬਹ ॥
ਮੀਆਂ ਜੀਵਨ ਆਇਆ ਤਬਹ ॥
ਝਾੜੂ ਕਰੇ ਵਿਚਾਰੇ ਦੁਆਰੇ ॥
ਹਾਜੀ ਜਗਾਇ ਤਿਨ੍ਹ ਸਗਲ ਉਠਾਏ ॥
ਜਹਾ ਦਿਆਲ ਸੋਏ ਤਹਾਂ ਆਏ ॥
ਨਹੀ ਜਾਗੇ ਵਹੁ ਰਹਾ ਜਗਾਇ ॥
ਦੋਊ ਕਦਮ ਕਾਬੇ ਦਿਗ ਦੇਖਾ ॥
ਸੋਰ ਕੀਆ ਕਰ ਕੋਪ ਬਸੇਖਾ ॥
ਤਬ ਪਕੜ ਚਰਣ ਦਖ ਦਿਸ ਕਰਾ ॥
ਲਾਗ ਚਰਨ ਮੱਕਾ ਸੰਗ ਫਿਰਾ ॥
ਦੇਖ ਚਲਤ ਕੀਆ ਬਹੁ ਸ਼ੋਰ ॥
ਦੇਖੋ ਯਾਰੋ ਕਿਆਮਤ ਕਾ ਦੌਰ ॥
ਆਏ ਕਾਜ਼ੀ ਰੁਕਨਦੀਨ ਦੇਖ ਕਿਆਮਤ ਦੌਰ ॥
ਸੋਟੇ ਪੜੇ ਥੇ ਬਾਬਾ ਜਹਾ ਕੀਆਂ ਬਹੁਤ ਤਿਨ ਸੋਰ ॥[੯]

ਮਹਿਮਾ ਪ੍ਰਕਾਸ਼ : ੨੦੯ ।

ਇਸ ਮੁਅਜਜ਼ੇ ਨੂੰ ਦੇਖ ਕੇ ਮੁੱਲਾ ਜੀਵਨ ਵੀ ਤੇ ਸੂਫ਼ੀ ਪੀਰ ਜਿਨ੍ਹਾਂ ਦਾ ਉਸ ਮਸੀਤ ਵਿਚ ਟਿਕਾਣਾ ਸੀ, ਗੁਰੂ ਸਾਹਿਬ ਦੇ ਚਰਨਾਂ ਤੇ ਢਹਿ ਪਏ । ਖ਼ਿਮਾਂ ਮੰਗੀ । ਗੁਰੂ ਨਾਨਕ ਚੁੱਪ ਚੁਪੀਤੇ ਉਠੇ । ਵੁਜ਼ੂ ਕੀਤਾ ਅਤੇ ਉਸ ਕਰਤਾਰ ਦੇ ਸ਼ੁਕਰਾਨੇ ਵਿਚ ਜੁੜ ਗਏ,[੧੦] ਜਿਸ ਨੇ ਜ਼ਾਹਰੀ ਕਲਾ ਦਿਖਾ ਕੇ ਉਨ੍ਹਾਂ ਦੀ ਮੱਕੇ ਵਿਚ ਲਾਜ ਪਾਲੀ, ਅਤੇ ਮਾਣ ਤਾਣ ਵਧਾਇਆ । ਮੱਕੇ ਦਾ ਉਘਾ ਕਾਜ਼ੀ ਖ਼ਾਸ ਕਰ ਕੇ ਰੁਕਨਦੀਨ ਉਥੇ ਆਇਆ, ਅਤੇ ਉਸ ਨੇ ਅਨੇਕਾਂ ਪ੍ਰਸ਼ਨ ਪੁੱਛੇ, ਜਿਨ੍ਹਾਂ ਦੇ ਗੁਰੂ ਸਾਹਿਬ ਨੇ ਬੜੇ ਤਸੱਲੀਬਖ਼ਸ਼ ਉੱਤਰ ਦਿਤੇ ।[੧੧]

ਇਕ ਪਿੱਛੇ ਜੇਹੇ ਪ੍ਰਾਪਤ ਹੋਈ ਬਗ਼ਦਾਦ ਦੀ ਅਰਬੀ ਲਿਖਤ ਅਨੁਸਾਰ, ਜਦ

ਗੁਰੂ ਜੀ ਬਗਦਾਦ ਗਏ ਤਾਂ ਉਨ੍ਹਾਂ ਨੂੰ ਓਥੇ ਪਤਾ ਲੱਗਾ ਕਿ ਬਾਬਾ ਨਾਨਕ ਸ਼ਾਹ ਨਾਲ ਐਸਾ ਮੁਅਜਜ਼ਾ ਹੋਇਆ, ਕਿ ਜਿਧਰ ਉਨ੍ਹਾਂ ਦੀਆਂ ਲੱਤਾਂ ਘਸੀਟੀਆਂ ਗਈਆਂ ਓਧਰ ਮੱਕਾ ਫਿਰਦਾ ਗਿਆ। ਉਨ੍ਹਾਂ ਨੇ ਬਾਬਾ ਨਾਨਕ ਤੋਂ ਪੁੱਛਿਆ ਕਿ ਇਹ ਭਾਣਾ ਕਿਵੇਂ ਵਰਤਿਆ, ਤਾਂ ਬਗਦਾਦ ਤੋਂ ਪ੍ਰਾਪਤ ਹੋਈ ਇਸ ਅਰਬੀ ਲਿਖਤ ਅਨੁਸਾਰ ਬਾਬਾ ਨਾਨਕ ਨੇ ਇਹ ਉੱਤਰ ਦਿਤਾ :

> ਜਦ ਮੈਂ ਮੱਕੇ ਸ਼ਰੀਫ਼ ਵਿਚ ਕਾਅਬੇ ਵਲ ਪੈਰ ਕਰੀ ਵਿਸਰਾਮ ਕਰ ਰਿਹਾ ਸੀ, ਉਥੋਂ ਦਾ ਇਕ ਖ਼ਾਦਮ ਅਚਾਨਕ ਮੇਰੀ ਵਲ ਤੇਜ਼ੀ ਨਾਲ ਵਧਿਆ ਅਤੇ ਕਰੋਧ ਨਾਲ ਭੜਕ ਕੇ ਆਖਣ ਲੱਗਾ, "ਓ ਫ਼ਕੀਰ, ਆਪਣੇ ਪੈਰ ਕਾਅਬਾ ਸ਼ਰੀਫ਼ ਵਲੋਂ ਹਟਾ ਅਤੇ ਠੀਕ ਤਰ੍ਹਾਂ ਸਾਵਧਾਨ ਹੋ ਕੇ ਬੈਠ । ਮੈਂ ਉਸ ਨੂੰ ਬੜੇ ਠਰ੍ਹੰਮੇ ਤੇ ਧੀਰਜ ਨਾਲ ਆਖਿਆ, ਕਿ ਇਤਨੇ ਕਰੋਧ ਵਿਚ ਕਬੋਲ ਬੋਲਣ ਦੀ ਕੀ ਲੋੜ। ਇਤਨਾ ਕਹਿੰਦੇ ਹੋਏ ਮੈਂ ਆਪਣੇ ਪੈਰ ਇਕ ਪਾਸੇ ਨੂੰ ਹਟਾਣੇ ਸ਼ੁਰੂ ਕੀਤੇ। ਜਿਧਰ ਨੂੰ ਮੈਂ ਪੈਰ ਕਰਾਂ ਓਧਰ ਹੀ ਕਾਅਬਾ ਸ਼ਰੀਫ਼ ਦਾ ਦਰਵਾਜ਼ਾ ਘੁੰਮਦਾ ਰਿਹਾ । ਉਸ ਖ਼ਾਦਮ ਨੇ ਇਹ ਮੁਅਜਜ਼ਾ ਤੇ ਅਦੁੱਤੀ ਕੌਤਕ ਦੇਖ ਕੇ ਖਿਮਾਂ ਮੰਗੀ। ਉਸ ਦੇ ਅੰਦਰ ਗਿਆਨ ਦੀ ਰੌਸ਼ਨੀ ਹੋਈ। ਉਸ ਨੇ ਮੇਰੇ ਹੱਥ ਚੁੰਮੇ ਅਤੇ ਆਪਣੀ ਕ੍ਰੋਧ ਭਰੀ ਕਰੱਕਸ਼ ਭਾਸ਼ਾ ਲਈ ਖ਼ਿਮਾਂ ਮੰਗੀ। ਇਹ ਜੋ ਕੁਝ ਵੀ ਹੋਇਆ ਉਸ ਅੱਲ੍ਹਾ ਤੇ ਉਸ ਦੇ ਵਰੋਸਾਇਆਂ ਦੀਆਂ ਰਹਿਮਤਾਂ ਤੇ ਕਿਰਪਾ ਦ੍ਰਿਸ਼ਟੀ ਨਾਲ ਹੋਇਆ।" (ਵੇਖੋ ਛੋਟਾ ਪਲੇਟ I)

ਇਹ ਹਨ ਗੁਰੂ ਨਾਨਕ ਦੇ ਆਪਣੇ ਸ਼ਬਦ ਜੋ ਕਿਸੇ ਬਗਦਾਦ ਦੇ ਮੁਸਲਮਾਨ ਜਿਸ ਨੇ ਗੁਰੂ ਬਾਬੇ ਦੇ ਲਫ਼ਜ਼ ਜਾਂ ਆਪ ਸੁਣੇਂ ਜਾਂ ਆਪਣੇ ਬਜ਼ੁਰਗ ਤੋਂ ਸੁਣੇ ਅਤੇ ਮੁਸਲਮਾਨੀ ਢੰਗ ਨਾਲ ਬਿਆਨ ਕੀਤਾ। ਮੁਸਲਮਾਨ ਜਦ ਵੀ ਆਪਣੀਆਂ ਲਿਖਤਾਂ ਵਿਚ ਅੱਲਾ ਦਾ ਨਾਮ ਲੈਂਦੇ ਹਨ ਤਾਂ ਆਪਣੇ ਪੈਗੰਬਰ ਦਾ ਵੀ ਨਾਲ ਹੀ ਲੈ ਲੈਂਦੇ ਹਨ। ਗੁਰੂ ਨਾਨਕ ਦੇ ਮੂੰਹੋਂ ਇਹੀਓ ਨਿਕਲ ਸਕਦਾ ਹੈ ਕਿ ਅੱਲਾ ਦੀ ਮਿਹਰ ਨਾਲ ਇਹ ਮੁਅਜਜ਼ਾ ਹੋਇਆ । ਕਿਸੇ ਪੈਗੰਬਰ ਦੀ ਕਿਰਪਾ ਨਾਲ ਨਹੀਂ ਕਹਿ ਸਕਦੇ। ਮੁਹੰਮਦ ਸਾਹਿਬ ਨੂੰ ਗੁਰੂ ਨਾਨਕ ਰੱਬ ਦੇ ਇਕ ਸ੍ਰੇਸ਼ਟ ਪੈਗੰਬਰ ਮੰਨਦੇ ਸਨ। ਉਹ ਨਾ ਉਨ੍ਹਾਂ ਨੂੰ ਆਪਣੇ ਇਸ਼ਟ ਮੰਨਦੇ ਸਨ, ਤੇ ਨਾ ਹੀ ਇਹ ਮੰਨਦੇ ਸਨ ਕਿ ਕੇਵਲ ਮੁਹੰਮਦ ਸਾਹਿਬ ਹੀ ਰੱਬ ਦੇ ਪੈਗੰਬਰ ਹੋਏ ਹਨ । ਗੁਰੂ ਸਾਹਿਬ ਦੇ ਇਸ ਕਥਨ ਨੂੰ ਪਿੱਛੋਂ ਇਹ ਮੁਸਲਮਾਨ ਸ਼ਰਧਾਲੂ ਲਿਖਣ ਲੱਗਾ ਅਚੇਤ ਹੀ ਮੁਸਲਮਾਨੀ ਢੰਗ ਨਾਲ ਇਹ ਇਬਾਰਤ ਲਿਖ ਜਾਂਦਾ ਹੈ।

ਇਸੇ ਪ੍ਰਕਾਰ ਦੀ ਰੁਚੀ ਦੇ ਅਧੀਨ ਤਿੱਬਤ ਦੇ ਬੋਧੀ ਗੁਰੂ ਨਾਨਕ ਨੂੰ

ਮਹਾਤਮਾ ਬੁੱਧ ਦਾ ਅੱਠਵਾਂ ਅਵਤਾਰ ਮੰਨਣ ਲੱਗ ਪਏ ਹਨ ਤੇ ਅਨੇਕਾਂ ਹਿੰਦੂ ਤੇ ਉਨ੍ਹਾਂ ਦੇ ਪ੍ਰਭਾਵ ਅਧੀਨ ਮੀਣੇ ਜਨਮ ਸਾਖੀਆਂ ਲਿਖਣ ਵਾਲੇ ਵੀ ਗੁਰੂ ਨਾਨਕ ਨੂੰ ਜਨਕ ਦਾ ਅਵਤਾਰ ਕਹਿਣ ਲਗ ਪਏ ਹਨ । ਇਸ ਅਰਬੀ ਲਿਖਤ ਤੋਂ ਤਿੰਨ ਗੱਲਾਂ ਸਪਸ਼ਟ ਹੁੰਦੀਆਂ ਹਨ : (੧) ਗੁਰੂ ਨਾਨਕ ਮੱਕੇ ਅਤੇ ਬਗ਼ਦਾਦ ਗਏ ਅਤੇ ਉਥੋਂ ਵਾਪਸ ਆਉਣ ਉਪਰੰਤ ਵੀ ਉਨ੍ਹਾਂ ਨੂੰ ਅਨੇਕਾਂ ਮੁਸਲਮਾਨ ਰੱਬ ਦਾ ਪੈਗੰਬਰ ਮੰਨਦੇ ਰਹੇ । (੨) ਕਰੀਬਨ ਇਕ ਦੋ ਸਦੀਆਂ ਮੱਕਾ ਤੇ ਬਗ਼ਦਾਦ ਦੇ ਮੁਸਲਮਾਨ ਇਹ ਗੱਲ ਸੀਨੇ ਬਸੀਨੇ ਪ੍ਰਚਲਤ ਹਕੀਕਤ ਨੂੰ ਮੰਨਦੇ ਰਹੇ ਕਿ ਗੁਰੂ ਨਾਨਕ ਦੇ ਮੁਅਜਜ਼ੇ ਕਾਰਨ ਮੱਕਾ ਫਿਰਿਆ ਸੀ । (੩) ਤੀਸਰੀ ਮਹੱਤਵ ਪੂਰਨ ਗੱਲ ਇਸ ਤੋਂ ਇਹ ਸਪੱਸ਼ਟ ਹੁੰਦੀ ਹੈ ਕਿ ਗੁਰੂ ਨਾਨਕ ਮੱਕਾ ਫਿਰਨ ਨੂੰ ਆਪਣੀ ਕਰਾਮਾਤ ਨਹੀਂ ਸਨ ਕਹਿੰਦੇ । ਉਹ ਇਸ ਨੂੰ ਅਕਾਲ ਪੁਰਖ ਦੀ ਰਹਿਮਤ ਤੇ ਕਿਰਪਾ ਦ੍ਰਿਸ਼ਟੀ ਨਾਲ ਹੋਇਆ ਰੱਬ ਦਾ ਮੁਅਜਜ਼ਾ ਹੀ ਕਹਿੰਦੇ ਸਨ !

ਇਸਲਾਮੀ ਸ਼ਰ੍ਹਾ ਦਾ ਪਹਿਲਾ ਨਿਯਮ ਹੈ ਈਮਾਨ । ਮੱਕੇ ਦਾ ਕਾਜ਼ੀ ਰੁਕਨਦੀਨ ਤੇ ਹਿੰਦੁਸਤਾਨ ਦੇ ਸੂਫ਼ੀ ਜੋ ਉਥੇ ਟਿਕੇ ਹੋਏ ਸਨ ਗੁਰੂ ਨਾਨਕ ਤੋਂ ਪੁੱਛਣ ਲਗੇ ਕਿ ਉਨ੍ਹਾਂ ਦਾ ਈਮਾਨ ਕਿਸ ਵਿਚ ਹੈ । ਕੀ ਉਹ ਖ਼ੁਦਾ ਤੇ ਪੈਗੰਬਰ ਵਿਚ ਈਮਾਨ ਰਖਦੇ ਹਨ ਕਿ ਨਹੀਂ । ਭਾਈ ਗੁਰਦਾਸ ਦਸਦੇ ਹਨ :

ਪੁਛਨ ਗਲ ਈਮਾਨ ਦੀ ਕਾਜ਼ੀ ਮੁਲਾਂ ਇਕਠੇ ਹੋਈ ॥  
ਵਡਾ ਸਾਂਗ ਵਰਤਾਇਆ ਲਖ ਨ ਸਕੈ ਕੁਦਰਤਿ ਕੋਈ ॥  
ਪੁਛਨ ਫੋਲ ਕਿਤਾਬ ਨੂੰ ਹਿੰਦੂ ਵਡਾ ਕਿ ਮੁਸਲਮਾਨੋਈ ॥  
ਬਾਬਾ ਆਖੇ ਹਾਜੀਆ ਸੁਭ ਅਮਲਾਂ ਬਾਝਹੁ ਦੋਨੋਂ ਰੋਈ ॥  
ਹਿੰਦੂ ਮੁਸਲਮਾਨ ਦੁਇ ਦਰਗਹ ਅੰਦਰ ਲਹਿਨ ਨ ਢੋਈ ॥  
ਕੱਚਾ ਰੰਗ ਕੁਸੰਭ ਦਾ ਪਾਨੀ ਧੋਤੇ ਥਿਰ ਨ ਰਹੋਈ ॥  
ਕਰਨ ਬਖੀਲੀ ਆਪ ਵਿਚ ਰਾਮ ਰਹੀਮ ਕਥਾਇ ਖਲੋਈ ॥  
ਰਹੈ ਸ਼ੈਤਾਨੀ ਦੁਨੀਆਂ ਗੋਈ ॥ ਭਾਈ ਗੁਰਦਾਸ ੧, ੩੪

ਮਹਿਮਾ ਪ੍ਰਕਾਸ਼ ਅਨੁਸਾਰ ਰੁਕਨਦੀਨ ਨੇ ਪੁੱਛਿਆ :

ਅਵਲ ਨਾਮ ਖੁਦਾਇ ਦਾ ਦੂਜਾ ਨਬੀ ਰਸੂਲ ॥  
ਹੇ ਨਾਨਕ ਕਲਮਾਂ ਜੇ ਪੜੇ ਦਰਗਾਹ ਪਵਹਿ ਕਬੂਲ ॥

ਗੁਰੂ ਨਾਨਕ ਨੇ ਉੱਤਰ ਦਿਤਾ :

ਅਵੱਲ ਨਾਮ ਖੁਦਾਇ ਦਾ ਹੋਰ ਕੇਤੇ ਨਬੀ ਰਸੂਲ ॥  
ਨਾਨਕ ਨੀਯਤ ਰਾਸ ਕਰ ਤਾ ਦਰਗਹ ਪਵਹਿ ਕਬੂਲ ॥

ਮਹਿਮਾ ਪ੍ਰਕਾਸ਼, ੨੧੦

ਮਕੇ ਦੀ ਗੋਸ਼ਟ ਅਨੁਸਾਰ ਗੁਰੂ ਨਾਨਕ ਨੇ ਉੱਤਰ ਦਿਤਾ :

ਕਲਮਾ ਇਕ ਖੁਦਾਇ ਹੈ, ਕੁਦਰਤ ਕਈ ਰਸੂਲ ॥
ਰੁਕਨਲ ਨੀਯਤ ਰਾਸ ਕਰ ਦਰਗਹਿ ਪਵਹਿ ਕਬੂਲ ॥

ਮਕੇ ਦੀ ਗੋਸ਼ਟ, ੧੨।

ਜਨਮ ਸਾਖੀ ਭਾਈ ਮਨੀ ਸਿੰਘ ਅਨੁਸਾਰ, "ਉਨਾ ਕਿਹਾ ਫਕੀਰ ਤੂੰ ਰਸੂਲ ਨੂੰ ਮੰਨਦਾ ਹੈਂ ਕਿ ਨਹੀਂ, ਤਾਂ ਬਾਬੇ ਕਿਹਾ ਕਿ ਅਕਾਲ ਪੁਰਖ ਦੇ ਦੁਆਰੇ ਕਈ ਰਸੂਲ ਤੇ ਅਵਤਾਰ ਹਨ।" ਇਉਂ ਸਭ ਲਿਖਤਾਂ ਦੀ ਗੁਆਹੀ ਤੋਂ ਤਿੰਨ ਗੱਲਾਂ ਸਪੱਸ਼ਟ ਹੁੰਦੀਆਂ ਹਨ। (੧) ਗੁਰੂ ਨਾਨਕ ਦੇਵ ਜੀ ਨੇ ਮੁਸਲਮਾਨਾਂ ਦੇ ਇਕ ਖੁਦਾ ਦੇ ਵਿਸ਼ਵਾਸ ਨੂੰ ਤਸਲੀਮ ਕੀਤਾ। (੨) ਉਨ੍ਹਾਂ ਨੇ ਇਕੋ ਇਕ ਪੈਗੰਬਰ ਤਸਲੀਮ ਨਹੀਂ ਕੀਤਾ। ਉਨ੍ਹਾਂ ਨੇ ਕਿਹਾ ਕਿ ਅੱਲਾ ਦੇ ਦੁਆਰੇ ਅਨੇਕਾਂ ਰਸੂਲ, ਨਬੀ ਤੇ ਅਵਤਾਰ ਹਨ। (੩) ਉਨ੍ਹਾਂ ਨੇ ਹਿੰਦੂਆਂ ਮੁਸਲਮਾਨਾਂ ਦਾ ਰੱਬ ਸਾਂਝਾ ਮੰਨਿਆ, ਅਤੇ ਉਨ੍ਹਾਂ ਦੇ ਰਾਮ ਰਹੀਮ ਦੇ ਫਿਰਕੂ ਝਗੜਿਆਂ ਨੂੰ ਤੇ ਧਰਮ ਦੇ ਨਾਮ ਤੇ ਇਕ ਦੂਸਰੇ ਤੋਂ ਨਫ਼ਰਤ ਫੈਲਾਣ ਨੂੰ ਸ਼ੈਤਾਨੀ ਦਾ ਰਾਹ ਦਸਿਆ।

ਮੱਕੇ ਦੇ ਕਾਜ਼ੀ ਤੇ ਹਾਜੀ ਗੁਰੂ ਨਾਨਕ ਨੂੰ 'ਨਾਨਕ ਹਿੰਦਵੀ' ਕਹਿ ਕੇ ਪੁਕਾਰਦੇ ਸਨ। ਉਨ੍ਹਾਂ ਨੇ ਪੁੱਛਿਆ, "ਕਿ ਜੇ ਤੁਸੀਂ ਹਿੰਦੂ ਵੀ ਨਹੀਂ, ਤੇ ਮੁਸਲਮਾਨ ਵੀ ਨਹੀਂ ਤੇ ਇਤਨੀ ਦੂਰ ਮੱਕੇ ਦੇ ਹੱਜ ਨੂੰ ਕਿਉਂ ਆਏ?" ਬਾਬੇ ਨਾਨਕ ਨੇ ਬੜੀ ਨਿਮਰਤਾ ਨਾਲ ਆਖਿਆ, "ਅਸੀਂ ਤੁਹਾਡੇ ਦੀਦਾਰ ਨੂੰ ਇਤਨੀ ਦੂਰੋਂ ਚਲ ਕੇ ਆਏ ਹਾਂ।"[੧੨] ਕਾਜ਼ੀ ਰੁਕਨਦੀਨ ਨੇ ਪੁੱਛਿਆ, "ਮੱਕੇ ਵਿਚ ਸਾਡੇ ਪੈਗੰਬਰ ਨੇ ਸਾਨੂੰ ਸਾਰਾ ਹਕੀਕੀ ਗਿਆਨ ਦਿਤਾ ਹੋਇਆ ਹੈ। ਤੁਹਾਡੇ ਇਥੇ ਆਣ ਦੀ ਕੀ ਲੋੜ ਪਈ? ਤੁਸੀਂ ਸਾਨੂੰ ਕਿਹੜਾ ਖ਼ਾਸ ਮਾਅਰਫਤ ਦਾ ਰਾਹ ਦਿਖਾਣ ਆਏ ਹੋ ਜਿਸ ਤੋਂ ਅਸੀਂ ਅਣਜਾਣ ਹਾਂ।"

ਬਾਬੇ ਨਾਨਕ ਨੇ ਉੱਤਰ ਦਿਤਾ, "ਪੈਗੰਬਰ ਉਸ ਨੂੰ ਕਹਿੰਦੇ ਹਨ ਜੋ ਪੈਗਾਮ ਲਿਆਣ ਵਾਲਾ ਹੋਵੇ। ਅਰ ਤੁਹਾਡਾ ਜੋ ਰਸੂਲ ਹੈ ਸੋ ਖੁਦਾਇ ਦਾ ਸੁਨੇਹਾ ਲਿਆਇਆ ਹੈ। ਤਾਂਤੇ ਜੇ ਬੰਦਗੀ ਕਰੋਗੇ ਤਾਂ ਬਹਿਸ਼ਤ ਨੂੰ ਜਾਓਗੇ। ਅਗੇ ਰਸੂਲ (ਮੁਹੰਮਦ ਸਾਹਿਬ) ਵੀ ਤੁਹਾਡੇ ਮਨਾਵਣ ਵਾਸਤੇ ਆਇਆ ਸੀ ਅਤੇ ਹੁਣ ਵੀ ਮੈਂ ਖੁਦਾਇ ਦਾ ਹੁਕਮ ਮਨਾਵਣ ਆਇਆ ਹਾਂ। ਤੁਸਾਂ ਜੋ ਖੁਦਾਇ ਨੂੰ ਭੁਲਾਇਆ ਹੈ ਸੋ ਤੁਹਾਡੇ ਤਾਈਂ ਸਾਡਾ ਉਪਦੇਸ਼ ਹੈ।" "ਅਗੇ ਪੈਗੰਬਰ ਤੁਹਾਡਾ ਰਾਹ ਦਸਣ ਵਾਸਤੇ ਆਇਆ ਸੀ, ਹੁਣ ਤੁਸੀਂ ਪੈਗੰਬਰ ਦੇ ਰਾਹ ਤੋਂ ਫਿਰ ਗਏ ਹੋ ਤਾਂ ਮੈਂ ਹੁਣ ਆਇਆ ਹਾਂ।"[੧੩]

ਰੁਕਨਦੀਨ ਨੇ ਫੇਰ ਪੁੱਛਿਆ ਕਿ ਸੱਚੇ ਈਮਾਨ (ਸਿਦਕ) ਦੀਆਂ ਕਿਹੜੀਆਂ ਸ਼ਰਤਾਂ

(ਨਿਯਮ) ਹਨ। ਬਾਬਾ ਨਾਨਕ ਨੇ ਉੱਤਰ ਦਿਤਾ ਕਿ "ਈਮਾਨ ਦੀਆਂ ਚਾਰ ਸ਼ਰਤਾਂ ਹਨ। (੧) ਅਵਲ ਬਜ਼ੁਰਗਾਂ ਦੀ ਸੁਹਬਤ (੨) ਦੂਇਮ ਮਾਲ ਦੀ ਜ਼ਕਾਤ (ਕਮਾਈ ਦਾ ਦਸਵੰਧ ਦੇਣਾ) (੩) ਸੋਇਮ ਗੁਨਾਹਾਂ ਥੀ ਪਾਕ ਰਹਿਣਾ (ਪਾਪਾਂ ਤੋਂ ਬਚਣਾ) (੪) ਚਹਾਰਮ ਖ਼ੁਦਾਇ ਦੀ ਯਾਦ।[੧੪]

ਕਾਜ਼ੀ ਰੁਕਨਦੀਨ ਨੇ ਮੁੜ ਆਖਿਆ ਕਿ ਇਸਲਾਮ ਵਿਚ ਅਸੀਂ ਇਨ੍ਹਾਂ ਗਲਾਂ ਵਿਚ ਅਟੱਲ ਵਿਸ਼ਵਾਸ ਰਖਦੇ ਹਾਂ (੧) ਰੋਜ਼ੇ ਰਖਣੇ (੨) ਜਗ੍ਰਾਤੇ ਕਰ ਕੇ ਤੱਪ ਕਰਨੇ (੩) ਦਾਨ ਦੇਣਾ (੪) ਚੁੱਪ ਰਹਿਣਾ। ਬਾਬਾ ਨਾਨਕ ਨੇ ਉੱਤਰ ਦਿਤਾ, "ਹਜ਼ਾਰ ਦਿਨ ਗੋਸ਼ਿਆਂ ਵਿਚ ਬੈਠ ਕੇ ਤੱਪ ਕਰੀਏ, ਹਜ਼ਾਰ ਗੰਜ ਦਾਨ ਕਰੀਏ, ਅਰ ਹਜ਼ਾਰ ਰਾਤੀਂ ਜਾਗਨ ਕਰੀਏ, ਅਰ ਹਜ਼ਾਰ ਦਿਨ ਰੋਜ਼ੇ ਰਖੀਅਨ, ਪਰ ਜੇ ਕਿਸੇ ਦੇ ਦਿਲ ਨੂੰ ਰੰਞਾਈਐ ਤਾਂ ਕਬੂਲ ਨਹੀਂ।"[੧੫]

ਫੇਰ ਉਥੇ ਬੈਠੇ ਇਕ ਹਾਜੀ ਨੇ ਪੁੱਛਿਆ, "ਸ਼ਰੀਅਤ, ਤਰੀਕੱਤ ਮਾਰਫਤ ਹਕੀਕਤ, ਚਾਰ ਰਾਹ ਮੁਸਲਮਾਨੀ ਦੇ ਹਨ ਸੋ ਤੁਸੀ ਕਹੋ ਜੋ ਇਹ ਕਯੋਂ ਕਰ ਮਲੂਮ ਹੋਵਨ। ਤਾਂ ਬਾਬਾ ਬੋਲਿਆ 'ਜੈਸੇ ਮਕੇ ਦੀ ਜ਼ਿਆਰਤ ਨੂੰ ਚਾਰਾਂ ਤਰਫ਼ਾਂ ਤੋਂ ਹਾਜੀ ਆਂਵਦੇ ਹਨ, ਅੰਤ ਸਭਨਾਂ ਰਾਹਾਂ ਦਾ ਇਕੋ ਹੈ ਜੋ ਸਭ ਰਾਹ ਕਾਅਬੇ ਵਿਚ ਆ ਪਹੁੰਚਦੇ ਹਨ[੧੭]। ਤਿਵੇਂ ਸਭ ਸਾਧਨਾ ਮਾਰਗ ਖ਼ੁਦਾ ਵਲ ਲਿਜਾਂਦੇ ਹਨ।[੨੫] ਰੁਕਨਦੀਨ ਨੇ ਗੁਰੂ ਨਾਨਕ ਤੋਂ ਬਜ਼ੁਰਗ (ਮਹਾਪੁਰਸ਼) ਦੀਆਂ ਨਿਸ਼ਾਨੀਆਂ ਪੁੱਛੀਆ ਤਾਂ ਗੁਰੂ ਸਾਹਿਬ ਨੇ ਉੱਤਰ ਵਿਚ ਬਜ਼ੁਰਗ ਦੇ ਇਹ ਲੱਛਣ ਦਸੇ :

(੧) ਨੀਯਤ ਰਾਸ ਕਰੇ ਤੇ ਬਜ਼ੁਰਗਾਂ ਦੀ ਸੁਹਬਤ ਕਰੇ। (੨) ਦੂਸਰੇ ਦੇ ਗੁਣ ਸੁਣ ਕੇ ਪ੍ਰਸੰਨ ਹੋਵੇ। (੩) ਗੁਣ ਵਾਲੇ ਦੀ ਖਿਦਮਤ ਕਰੇ। (੪) ਵਡਿਆਈ ਉਸ ਗੁਰ ਪੀਰ ਦੀ ਜਾਣੇ ਜਿਸ ਨੂੰ ਮਿਲ ਕੇ ਗੁਣ ਪ੍ਰਾਪਤ ਹੋਵਨ। (੫) ਗੁਰਾਂ ਦੇ ਸ਼ਬਦ ਤੇ ਆਤਮ ਗਿਆਨ ਨੂੰ ਆਪਣਾ ਆਧਾਰ ਬਣਾਵੇ। (੬) ਪਰ ਇਸਤ੍ਰੀ ਦਾ ਤਿਆਗ ਕਰੇ, ਆਪਣੀ ਇਸਤ੍ਰੀ ਸੰਗ ਸਬੁਧ ਸਿਉਂ ਪਿਆਰ ਕਰੇ। (੭) ਮਹਾਂਪੁਰਖਾਂ ਨਾਲ ਦੁਬਿਧਾ ਪਾਣ ਵਾਲੀਆਂ ਗੱਲਾਂ ਤਿਆਗੇ। (੮) ਆਪ ਤੋਂ ਬੁੱਧੀ ਜਾਂ ਤੱਪ ਵਿਚ ਵਡੇ ਦੀ ਟਹਿਲ ਕਰੇ। (੯) ਆਪਣੇ ਵਿਚ ਬੱਲ ਹੋਵੇ ਤਾਂ ਨਿਮਰਤਾ ਵਿਚ ਹੋਰਸ ਨੂੰ ਬੱਲ ਨਾ ਦਿਖਾਵੇ। (੧੦) ਬਦਕਾਰਾਂ ਦੀ ਸੁਹਬਤ ਤਿਆਗੇ।[੧੬]

ਗੁਰੂ ਨਾਨਕ ਦੀ ਸ਼ਖ਼ਸੀਅਤ ਤੇ, ਉਨ੍ਹਾਂ ਦੇ ਬਚਨਾਂ ਤੋਂ ਕਾਜ਼ੀ ਰੁਕਨ ਦੀਨ, ਉਥੇ ਦੇ ਮੁੱਲਾਂ, ਤੇ ਹਾਜ਼ੀ ਬੜੇ ਪ੍ਰਭਾਵਿਤ ਹੋਏ। ਹੁਣ ਮੱਕੇ ਤੋਂ ਸਭ ਹਾਜੀਆਂ ਨੇ ਮਦੀਨੇ ਜਾਣਾ ਸੀ। ਉਨ੍ਹਾਂ ਨੇ ਬੇਨਤੀ ਕੀਤੀ : "ਅਸੀਂ ਜਾਣਦੇ ਸਾਂ ਜੋ ਅਸਾਡਾ ਆਖ਼ਰੀ ਪੈਗੰਬਰ ਹੋਇਆ ਹੈ ਅਰ ਇਸ ਉਪਰ ਹੋਰ ਕੋਈ ਨਹੀਂ ਹੋਣਾ, ਪਰ ਤੂੰ ਸਭਨਾਂ ਦੇ ਸਿਰ ਖ਼ਾਤਮ ਹੋਇਆ ਹੈ ਤਾਂ ਤੇ ਤੂੰ ਕਾਈ ਆਪਣੀ ਨਿਸ਼ਾਨੀ ਈਹਾਂ ਰੱਖ, ਤਾਂ ਬਾਬੇ ਕਹਿਆ ਇਸ

ਮਹਿਰਾਬ ਦੇ ਵਿਚ ਅਸਾਡੀ ਕਰਸ਼ ਜੋ ਖੜਾਵਾਂ ਹੈਨ ਸੋ ਇਥੇ ਰਖਹੁ।"[੧੭] ਗੁਰੂ ਨਾਨਕ ਦੇ ਸ਼ਰਧਾਲੂ ਇਨ੍ਹਾਂ ਖੜਾਵਾਂ ਨੂੰ ਇਕ ਬੜੀ ਪੂਜਯ ਨਿਸ਼ਾਨੀ ਮੰਨਣ ਲਗੇ।

"ਧਰੀ ਨਿਸ਼ਾਨੀ ਕਉਸ ਦੀ ਮਕੇ ਅੰਦਰ ਪੂਜ ਕਰਾਈ॥
ਜਿਥੇ ਜਾਇ ਜਗਤ ਵਿਚ ਬਾਬੇ ਬਾਝ ਨਾ ਖਾਲੀ ਜਾਇ॥

ਭਾਈ ਗੁਰਦਾਸ ਵਾਰ ੧, ੩੨।

ਇਨ੍ਹਾਂ ਖੜਾਵਾਂ ਨੂੰ ਕਿਸ ਨੇ ਸਾਂਭਿਆ, ਕਿਥੇ ਰਖਿਆ, ਸਮੇਂ ਦੇ ਚੱਕਰ ਵਿਚ ਇਹ ਕਿਥੇ ਅਲੋਪ ਹੋਈਆਂ ਇਹ ਗੱਲਾਂ ਹੋਰ ਖੋਜ ਦੀਆਂ ਮੁਹਤਾਜ ਹਨ। ਇਨ੍ਹਾਂ ਗੱਲਾਂ ਤੇ ਖੋਜ ਕਰਨੀ ਇਸ ਲਈ ਕਠਿਨ ਹੈ ਕਿ ਹੁਣ ਤੱਕ ਕੋਈ ਗ਼ੈਰ ਸਿੱਖ ਮੱਕੇ ਜਾ ਕੇ ਇਤਿਹਾਸਕ ਪੜਤਾਲ ਜਾਂ ਖੋਜ ਨਹੀਂ ਕਰ ਸਕਦਾ। ਸ਼ਾਇਦ ਭਵਿਸ਼ ਵਿਚ ਇਹ ਗੱਲ ਸੰਭਵ ਹੋਵੇ। ਉਥੇ ਦੇ ਸਥਾਨਕ ਰੀਕਾਰਡ ਦੇਖਣ ਦਾ ਵਿਦਵਾਨਾਂ ਨੂੰ ਮੌਕਾ ਮਿਲੇ ਤਾਂ ਬਹੁਤ ਕੁਝ ਪ੍ਰਾਪਤ ਹੋ ਸਕਦਾ ਹੈ। ਪਰ ਸਥਾਨਕ ਇਤਿਹਾਸ ਮੱਕੇ ਦਾ ਇਸ ਸਦੀ ਦਾ ਅੰਧੇਰੇ ਵਿਚ ਹੀ ਹੈ। ਕੋਈ ਹੁਣ ਤੱਕ ਮੱਕੇ ਬਾਰੇ ਐਸੀ ਕਿਤਾਬ ਨਹੀਂ ਛਪੀ ਜਿਸ ਵਿਚ ਇਹ ਲਿਖਿਆ ਹੋਵੇ ਕਿ ਇਥੇ ਕਿਹੜੇ ਇਮਾਮ ਤੇ ਕਾਜ਼ੀ ਪੰਦਰ੍ਹਵੀਂ ਸੋਲ੍ਹਵੀਂ ਸਦੀ ਵਿਚ ਰਹੇ ਹਨ।

ਮੱਕੇ ਤੋਂ ਗੁਰੂ ਸਾਹਿਬ ਮਦੀਨੇ ਗਏ। ਭਾਈ ਗੁਰਦਾਸ ਤੇ ਭਾਈ ਮਨੀ ਸਿੰਘ ਵੀ ਇਸ ਗੱਲ ਦੇ ਇਤਿਹਾਸਕ ਸਬੂਤ ਪੇਸ਼ ਕਰਦੇ ਹਨ। ਮਦੀਨੇ ਵਿਖੇ ਵੀ ਉਥੋਂ ਦੇ ਪੀਰਾਂ, ਹਾਜੀਆਂ ਤੇ ਕਾਜ਼ੀਆਂ ਨਾਲ ਦਾਰਸ਼ਨਿਕ ਵਿਚਾਰਾਂ ਹੋਈਆਂ ਜਿਨ੍ਹਾਂ ਦਾ ਬੜਾ ਲੰਬਾ ਵਿਸਥਾਰ 'ਮੱਕੇ ਦੀ ਗੋਸ਼ਟ' ਵਿਚ ਦਿਤਾ ਹੈ। 'ਮੱਕੇ ਦੀ ਗੋਸ਼ਟ' ਵਿਚ ਜੋ ਵਿਚਾਰ ਵਿਮਰਸ਼ ਦਿਤਾ ਹੈ ਉਸ ਤੋਂ ਸਪੱਸ਼ਟ ਹੈ ਕਿ ਗੁਰੂ ਸਾਹਿਬ ਇਸਲਾਮ ਦੇ ਜਿਨ੍ਹਾਂ ਵਿਚਾਰਾਂ ਤੇ ਸਿਧਾਂਤਾਂ ਨਾਲ ਸਹਿਮਤ ਸਨ ਉਨ੍ਹਾਂ ਨੂੰ ਤਸਲੀਮ ਕੀਤਾ। ਜਿਹੜੇ ਸਿਧਾਂਤਾਂ ਨਾਲ ਉਹ ਮਤ-ਭੇਦ ਰਖਦੇ ਸਨ, ਉਨ੍ਹਾਂ ਪ੍ਰਤੀ ਗੁਰੂ ਸਾਹਿਬ ਨੇ ਆਪਣੇ ਵਿਚਾਰ ਨਿਧੱੜਕ ਹੋ ਕੇ ਸਪੱਸ਼ਟ ਕੀਤੇ। ਇਸ ਗੋਸ਼ਟ ਤੋਂ ਇਹ ਵੀ ਪਤਾ ਚਲਦਾ ਹੈ ਕਿ ਗੁਰੂ ਨਾਨਕ ਅਰਬੀ, ਫ਼ਾਰਸੀ, ਤੇ ਇਸਲਾਮ ਦੀ ਬੜੀ ਗੂੜ੍ਹੀ ਵਾਕਫ਼ੀਅਤ ਰਖਦੇ ਸਨ। ਉਨ੍ਹਾਂ ਨੇ ਆਪਣੇ ਦ੍ਰਿੜ੍ਹ ਗਿਆਨ ਤੇ ਆਤਮਕ ਪ੍ਰਭਾਵ ਨਾਲ ਸਭ ਨੂੰ ਨਿਵਾਇਆ।

ਗੜ੍ਹ ਬਗਦਾਦ ਨਿਵਾਇ ਕੇ ਮਕਾ ਮਦੀਨਾ ਸਭਿ ਨਿਵਾਇਆ॥

ਭਾਈ ਗੁਰਦਾਸ ਵਾਰ ੧, ੩੭।

ਅਰਬ ਦੇਸ਼ ਵਿਚ ਅਜੇ ਵੀ ਸਬੀਆਂ ਕਬੀਲਾ ਤੇ ਅਬਿਦ ਫ਼ਕੀਰ ਹਨ ਜੋ ਆਪਣੇ ਆਪ ਨੂੰ ਬਾਬਾ ਨਾਨਕ ਸ਼ਾਹ ਦੇ ਮੁਰੀਦ ਕਹਿੰਦੇ ਹਨ। ਇਹ ਕੇਸ ਤੇ ਦਾੜ੍ਹੀ ਰਖਦੇ ਹਨ ਅਤੇ ਬਹੁਤ ਸਾਰੀ ਰਹਿਤ ਰਹਿਣੀ ਇਨ੍ਹਾਂ ਦੀ ਸਿੱਖਾਂ ਵਰਗੀ ਹੈ।[੧੮] ਇਨ੍ਹਾਂ ਕਬੀਲਿਆਂ ਦੇ ਇਤਿਹਾਸ ਤੇ ਰਵਾਇਤਾਂ ਵਿਚ ਖੋਜ ਕੀਤੀ ਜਾਏ ਤਾਂ ਬਹੁਤ ਕੁਝ

ਪ੍ਰਾਪਤ ਹੋ ਸਕਦਾ ਹੈ। ਹੋ ਸਕਦਾ ਹੈ ਇਨ੍ਹਾਂ ਪਾਸ ਕੁਝ ਅਰਬੀ ਲਿਖਤਾਂ ਹੋਣ ਜਿਨ੍ਹਾਂ ਵਿਚ ਇਨ੍ਹਾਂ ਨੇ ਆਪਣੇ ਬਾਬਾ ਨਾਨਕ ਤੋਂ ਪ੍ਰਾਪਤ ਹੋਏ ਦੀਨ ਈਮਾਨ ਦੀਆਂ ਸਾਖੀਆਂ ਸਿੱਖਿਆਵਾਂ ਸਾਂਭ ਕੇ ਰਖੀਆਂ ਹੋਣ।

## ਫਿਰ ਬਾਬਾ ਗਇਆ ਬਗ਼ਦਾਦ ਨੂੰ :

ਮਦੀਨੇ ਤੋਂ ਇਕ ਬੜੀ ਪ੍ਰਾਚੀਨ ਸ਼ਾਹੀ ਸੜਕ ਬਗ਼ਦਾਦ ਨੂੰ ਜਾਂਦੀ ਸੀ। ਬਗ਼ਦਾਦ ਉਸ ਸਮੇਂ ਤਿਗਰਿਸ ਦਰਿਆ ਦੇ ਕਿਨਾਰੇ ਬਣਿਆ ਹੋਇਆ ਬੜਾ ਖ਼ੂਬਸੂਰਤ ਸ਼ਹਿਰ ਸੀ। ਈਰਾਨ ਦੇ ਬਾਦਸ਼ਾਹ ਇਥੇ ਗਰਮੀਆਂ ਕਟਣ ਆਇਆ ਕਰਦੇ ਸਨ। ਯਾਕੂਤ ਦੇ ਕਥਨ ਅਨੁਸਾਰ "ਬਗ਼ਦਾਦ ਇਸਲਾਮ ਦੀ ਰਾਜਧਾਨੀ ਸੀ, ਈਰਾਨ ਦੀ ਸੁਹਣੀ ਅੱਖ ਸੀ, ਅਤੇ ਸੁੰਦਰਤਾ, ਕਲਾ, ਤੇ ਸੰਸਕ੍ਰਿਤੀ ਦਾ ਮਹਾਨ ਕੇਂਦਰ ਸੀ।" ਸ਼ਹਿਰ ਗੁਲਿਆਈ ਵਿਚ ਬਣਿਆ ਹੋਇਆ ਸੀ, ਸ਼ਹਿਰ ਦੇ ਇਰਦ ਗਿਰਦ ਦੀਵਾਰ ਸੀ ਤੇ ਦੀਵਾਰ ਦੇ ਬਾਹਰਵਾਰ ਡੂੰਘੀ ਨਹਿਰ ਸੀ। ਚਾਰ ਇਸ ਦੇ ਬੜੇ ਦਰਵਾਜ਼ੇ ਸਨ ਅਤੇ ਹਰ ਦਰਵਾਜ਼ੇ ਦਾ ਲੋਹੇ ਦਾ ਗੇਟ ਸੀ। ਹਰ ਗੇਟ ਦੇ ਉਤੇ ਸੁਨਹਿਰੀ ਮੁਨਾਰਾ ਸੀ ਤੇ ਇਸ ਵਿਚੀਂ ਘੋੜ-ਸਵਾਰ ਨੇਜ਼ੇ ਸਮੇਤ ਬੜੇ ਆਰਾਮ ਨਾਲ ਲੰਘ ਜਾਂਦਾ ਸੀ। ਸ਼ਹਿਰ ਦੇ ਦਰਮਿਆਨ ਬੜੇ ਖ਼ੂਬਸੂਰਤ ਮਹਿਲ ਸਨ, ਜਿਨ੍ਹਾਂ ਦੀ ਆਪਣੀ ਚਾਰ ਦੀਵਾਰੀ ਤੇ ਸੁਨਹਿਰੀ ਗੇਟ ਸਨ। ਪਾਸ ਹੀ ਖ਼ਲੀਫ਼ਿਆਂ ਦਾ ਰਿਹਾਇਸ਼ੀ ਸਥਾਨ ਸੀ ਤੇ ਉਸ ਦੇ ਨੇੜੇ ਇਕ ਬਹੁਤ ਵਡੀ ਮਸਜਿਦ ਤੇ ਅਮੀਰਾਂ ਦੇ ਮਹਿਲ ਮਾੜੀਆਂ ਸਨ।[੧੯]

ਇਸ ਸ਼ਹਿਰ ਵਿਚ ਅਨੇਕਾਂ ਸੂਫ਼ੀ ਖ਼ਾਨਕਾਹ ਤੇ ਵਿਦਿਅਕ ਕੇਂਦਰ ਸਨ, ਇਨ੍ਹਾਂ ਸੂਫ਼ੀ ਕੇਂਦਰਾਂ ਵਿਚੋਂ ਸਭ ਤੋਂ ਸ੍ਰੇਸ਼ਟ ਸੀ, ਕਾਦਰੀ ਸੂਫ਼ੀਆਂ ਦਾ ਵਿਦਿਅਕ ਕੇਂਦਰ ਤੇ ਖ਼ਾਨਕਾਹ। ਕਾਦਰੀਆ ਸੂਫ਼ੀ ਸੰਪਰਦਾ ਦਾ ਬਾਨੀ ਅਬਦੁਲ ਕਾਦਿਰ, ਉੱਤਰ ਈਰਾਨ ਵਿਚ ਮਿਲਾਨ ਦੇ ਰਹਿਣ ਵਾਲਾ ਸੀ। ਅਠਾਰਾਂ ਸਾਲਾਂ ਦੀ ਉਮਰ ਵਿਚ ਅਬਦੁਲ ਕਾਦਰ ਨੇ ਬਗ਼ਦਾਦ ਵਿਚ ਵਿੱਦਿਆ ਹਾਸਲ ਕੀਤੀ ਅਤੇ ਕਾਨੂੰਨ ਦੇ ਹੰਬਾਲੀ ਕਾਲਜ ਦਾ ਮੁਖ ਅਧਿਆਪਕ ਬਣ ਗਿਆ। ਇਸ ਦੀ ਸ਼ਖ਼ਸੀਅਤ ਦੇ ਪ੍ਰਭਾਵ ਨਾਲ ਅਨੇਕਾਂ ਯਹੂਦੀਆਂ ਤੇ ਈਸਾਈਆਂ ਨੇ ਇਸਲਾਮ ਕਬੂਲ ਕੀਤਾ। ਇਸ ਮਹਾਂਪੁਰਸ ਨੇ ਆਪਣੀ ਵਿਦਵਤਾ, ਆਤਮ ਸ਼ਕਤੀ, ਵਾਕ ਸ਼ਕਤੀ ਤੇ ਸਹਿਨ ਸ਼ੀਲਤਾ ਨਾਲ ਬੜਾ ਮਾਣ ਪ੍ਰਾਪਤ ਕੀਤਾ। ੧੧੬੬ ਈ: ਵਿਚ ਇਹ ੯੧ ਵਰ੍ਹਿਆਂ ਦੀ ਉਮਰ ਵਿਚ ਚੜ੍ਹਾਈ ਕਰ ਗਿਆ। ਅਬਦੁਲ ਕਾਦਿਰ ਨੂੰ ਬਗ਼ਦਾਦ ਵਿਚ ਦਸਤਗੀਰ ਪੀਰ ਕਹਿੰਦੇ ਸਨ ਅਤੇ ਇਸ ਦੀ ਗੱਦੀ ਉਤੇ ਜਿਹੜੇ ਸ਼ਹਿਜ਼ਾਦਾ ਨਸ਼ੀਨ ਬਗ਼ਦਾਦ ਵਿਚ ਬੈਠੇ ਉਨ੍ਹਾਂ ਨੂੰ ਵੀ ਦਸਤਗੀਰ ਪੀਰ ਕਹਿ ਕੇ ਪੁਕਾਰਦੇ ਸਨ। ਮੀਆਂ ਮੀਰ ਏਸੇ ਗੁਰੂ ਨਾਨਕ ਦੇ ਵਕਤਾਂ ਦੇ ਦਸਤਗੀਰ ਪੀਰ ਦੇ ਚੇਲੇ ਸਨ।

ਜਦ ਗੁਰੂ ਨਾਨਕ ਬਗਦਾਦ ਮਰਦਾਨੇ ਤੇ ਹੋਰ ਸੂਫ਼ੀ ਸਾਥੀਆਂ ਨਾਲ ਪਹੁੰਚੇ ਤਾਂ ਉਨ੍ਹਾਂ ਨੇ ਸ਼ਹਿਰ ਦੇ ਬਾਹਰਵਾਰ, ਪਰ ਚਾਰ ਦੀਵਾਰੀ ਦੇ ਅੰਦਰ ਡੇਰਾ ਕੀਤਾ। ਅੰਮ੍ਰਿਤ ਵੇਲੇ ਜਦ ਸਾਰਾ ਸ਼ਹਿਰ ਗੂੜ੍ਹੀ ਨੀਂਦਰੇ ਸੁੱਤਾ ਪਿਆ ਸੀ, ਗੁਰੂ ਨਾਨਕ ਦੇਵ ਜੀ ਸ਼ਾਹੀ ਮਸਜਿਦ ਦੇ ਅੰਦਰ ਵੜੇ ਅਤੇ ਬਾਂਗ ਦੇਣ ਵਾਲੇ ਚਬੂਤਰੇ ਉਤੇ ਚੜ੍ਹ ਕੇ ਬਾਂਗ ਦੀ ਤਰਜ ਵਿਚ ਇਹ ਆਵਾਜ਼ ਅਲਾਪੀ :

ਗੁਰਬਰ ਅਕਾਲ
ਸਤਿ ਸ੍ਰੀ ਅਕਾਲ
ਚਿਤ ਚਰਨ ਨਾਮ
ਘਰ ਘਰ ਪ੍ਰਣਾਮ
ਪ੍ਰਭੂ ਕ੍ਰਿਪਾਲ
ਜੋ ਸਰਬ ਜੀਵਾਲ ! ਜਨਮ ਸਾਖੀ ਮਨੀ ਸਿੰਘ, ਪੰ: ੯੧੯ ॥

ਸਾਰੇ ਬਗਦਾਦ ਸ਼ਹਿਰ ਵਿਚ ਇਕ ਸੁਰੀਲੀ ਕਸ਼ਸ਼ ਭਰੀ ਆਵਾਜ਼ ਨਾਲ ਸੱਨਾਟਾ ਛਾ ਗਿਆ। ਜਿਸ ਦੇ ਕੰਨੀਂ ਪਈ ਉਹ ਵਿਸਮਾਦਿਤ ਹੋ ਕੇ ਤ੍ਰੱਭਕਿਆ। ਇਸ ਆਵਾਜ਼ ਦੀ ਗੂੰਜ ਵਿਚ ਕੋਈ ਸ਼ਕਤੀ, ਕੋਈ ਸਰੂਰ ਸੀ, ਤੇ ਕੋਈ ਮਿਕਨਾਤੀਸੀ ਖਿੱਚ ਸੀ। ਇਸ ਬਾਂਗ ਦੀ ਗੂੰਜ ਬਗਦਾਦ ਸ਼ਹਿਰ ਦੇ ਕੋਨੇ ਕੋਨੇ ਤਕ ਸੁਣਾਈ ਦਿੰਦੀ ਸੀ ਅਤੇ ਇਸ ਦੀ ਲਗਾਤਾਰ ਆ ਰਹੀ ਸੁਰੀਲੀ ਗੂੰਜ ਨਾਲ ਸਾਰਾ ਸ਼ਹਿਰ ਕੀਲਿਆ ਗਿਆ। ਜਨਮ ਸਾਖੀ ਮਨੀ ਸਿੰਘ ਵਿਚ ਲਿਖਿਆ ਹੈ, "ਜਾਂ ਇਹ ਸ਼ਬਦ ਮੁਸਲਮਾਨਾਂ ਦੇ ਕੰਨੀਂ ਪਿਆ ਤਾਂ ਸਭੇ ਮੂਰਛਾ ਹੋ ਗਏ ਅਤੇ ਤਸਵੀਰਾਂ ਦੀ ਨਿਆਈਂ ਤੁਰ ਤੁਰ ਵੇਖਣ।[20] ਏਸੇ ਹੀ ਸਰੂਰ ਭਰੀ ਤੇ ਭਾਵਾਂ ਭਰੀ ਆਵਾਜ਼ ਦਾ ਖਿਚਿਆ ਉਸ ਸਮੇਂ ਦਾ ਕਾਦਰੀ ਸੂਫ਼ੀ ਸੰਪਰਦਾ ਦਾ ਸ਼ਹਿਜ਼ਾਦਾ ਨਸ਼ੀਨ ਦਸਤਗੀਰ ਪੀਰ ਮਸਜਿਦ ਵਲ ਆਪਣੇ ਸਾਥੀਆਂ ਨਾਲ ਗਿਆ ਅਤੇ ਵੇਖਦਿਆਂ ਸਾਰ ਹੀ ਕਹਿ ਉਠਿਆ, "ਕੌਣ ਹੈ ਇਹ ਰੱਬ ਦੇ ਸਰੂਰ ਵਿਚ ਮਖ਼ਮੂਰ ਮਸਤਾਨਾ ਫ਼ਕੀਰ ? ਕਿਤਨਾ ਜਲਾਲ ਹੈ ਇਸ ਦੇ ਚਿਹਰੇ ਉਤੇ, ਕਿੰਨੀ ਖਿੱਚ ਹੈ, ਇਸ ਦੀ ਆਵਾਜ਼ ਵਿਚ, ਕਿਤਨਾਂ ਰੱਬੀ ਪ੍ਰਭਾਵ ਹੈ ਇਸ ਦੀ ਸ਼ਖ਼ਸੀਅਤ ਵਿਚ।" ਭਾਈ ਗੁਰਦਾਸ ਬਾਬੇ ਨਾਨਕ ਦੇ ਨਿਕਟ-ਵਰਤੀਆਂ ਤੇ ਸਮਕਾਲੀਆਂ ਤੋਂ ਸੁਣੀ ਇਸ ਘਟਨਾ ਦਾ ਵਰਣਨ ਇਉਂ ਕਰਦੇ ਹਨ :

ਫਿਰ ਬਾਬਾ ਗਇਆ ਬਗਦਾਦ ਨੋ ਬਾਹਰ ਜਾਇ ਕੀਆ ਅਸਥਾਨਾ ॥
ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ ॥
ਦਿਤੀ ਬਾਂਗ ਨਿਮਾਜ਼ ਕਰ ਸੁੰਨ ਸਮਾਧ ਹੋਆ ਜਹਾਨਾ ॥
ਸੁੰਨ ਮੁੰਨ ਨਗਰੀ ਭਈ, ਦੇਖ ਪੀਰ ਭਇਆ ਹੈਰਾਨਾ ॥

ਦੇਖੇ ਧਿਆਨ ਲਗਾਇ ਕਰ ਇਕ ਫ਼ਕੀਰ ਵਡਾ ਮਸਤਾਨਾ ॥
ਪੁਛਿਆ ਫਿਰ ਕੈ ਦਸਤਗੀਰ ਕਉਣ ਫ਼ਕੀਰ ਕਿਸ ਕਾ ਘਰਿਆਨਾ ॥
ਨਾਨਕ ਕਲ ਵਿਚ ਆਇਆ ਰੱਬ ਫਕੀਰ ਇਕੋ ਪਹਿਚਾਨਾ ॥
ਧਰਤਿ ਆਕਾਸ ਚਹੂ ਦਿਸ ਜਾਨਾ ॥ ਭਾਈ ਗੁਰਦਾਸ ਵਾਰ ੧, ੩੫ ।

ਨਾਨਕ ਦਰਵੇਸ਼ ਦੀ ਉਡਦੀ ਸੋਅ ਬਗਦਾਦ ਪਹੁੰਚ ਹੀ ਗਈ ਸੀ । ਪਰ ਦਸਤਗੀਰ ਪੀਰ ਇਸ ਮਸਤਾਨੇ ਫ਼ਕੀਰ ਦਾ ਜਲਾਲ ਦੇਖ ਕੇ ਰੰਗ ਰਸ ਵਿਚ ਲੀਨ ਹੋ ਗਿਆ । ਗੁਰੂ ਸਾਹਿਬ ਦੀ ਆਵਾਜ਼ ਨੇ ਸਾਰੀ ਬਗਦਾਦ ਨਗਰੀ ਨੂੰ ਸੁੰਨ ਮੁੰਨ ਕਰ ਦਿਤਾ ਸੀ ਤੇ ਦਸਤਗੀਰ ਪੀਰ ਦੀ ਤਾਂ ਸਹਿਜ ਸਮਾਧੀ ਲਗ ਗਈ । ਇਕ ਹੋਰ ਪੀਰ, ਜਿਸ ਦਾ ਨਾਮ ਬਹਿਲੋਲ ਦਾਨਾਂ ਸੀ ਦੀਵਾਨਿਆਂ ਵਾਂਗ ਇਸ ਸੁਰੀਲੀ ਆਵਾਜ਼ ਦਾ ਖਿਚਿਆ ਆਇਆ । ਇਹ ਬੜਾ ਜਪੀ ਤਪੀ ਤੇ ਸਦਾਚਾਰੀ ਸੂਫ਼ੀ ਦਰਵੇਸ਼ ਸੀ । ਬਾਬੇ ਨਾਨਕ ਦੇ ਸਾਹਮਣੇ ਚੁੱਪ ਕਰ ਕੇ ਆ ਕੇ ਖੜਾ ਹੋ ਗਿਆ । ਉਹ ਇੰਝ ਮਹਿਸੂਸ ਕਰਦਾ ਸੀ ਕਿ ਉਹ ਲੰਬੀ ਗੂੜ੍ਹੀ ਨੀਂਦ ਵਿਚੋਂ ਜਾਗਿਆ ਹੈ ਅਤੇ ਉਸ ਦੀ ਸੁਰਤ ਇਕ ਨਵੇਂ ਆਲਮ ਦੇ ਚਾਨਣੇ ਵਿਚ ਪ੍ਰਵੇਸ਼ ਹੋ ਗਈ ਹੈ । ਗੁਰੂ ਨਾਨਕ ਦਾ ਇਕ ਇਕ ਸ਼ਬਦ ਉਸ ਦੇ ਪਿਆਸੇ ਹਿਰਦੇ ਲਈ ਸੁਆਂਤ ਬੂੰਦ ਸੀ ।

ਗੁਰੂ ਨਾਨਕ ਨੇ ਇਕ ਸ਼ਬਦ ਉਚਾਰਿਆ । ਉਸ ਸ਼ਬਦ ਵਿਚ ਇਕ ਅਕਾਲਪੁਰਖ ਦੀ ਅਪਾਰ ਰਚਨਾ ਦਾ ਚਿਤ੍ਰ ਖਿਚਿਆ, ਜਿਸ ਵਿਚ ਲੱਖਾਂ ਆਕਾਸ਼ ਤੇ ਲੱਖਾਂ ਪਾਤਾਲ ਹਨ । ਉਸ ਮਹਾਨ ਸੂਝਵਾਨ ਦਸਤਗੀਰ ਪੀਰ ਨੇ ਪ੍ਰਸ਼ਨ ਉਠਾਇਆ, "ਅਸੀਂ ਕੁਰਾਨ ਸ਼ਰੀਫ਼ ਵਿਚ ਤਾਂ ਸੱਤ ਆਕਾਸ਼ ਤੇ ਸੱਤ ਪਾਤਾਲ ਮੰਨਦੇ ਹਾਂ । ਕਿਵੇਂ ਵਿਸ਼ਵਾਸ ਆਵੇ ਕਿ ਜੋ ਕੁਝ ਤੁਸੀਂ ਦਸ ਰਹੇ ਹੋ ਠੀਕ ਹੈ । ਕੀ ਇਨ੍ਹਾਂ ਲੱਖਾਂ ਆਕਾਸ਼ਾਂ ਪਾਤਾਲਾਂ ਦੇ ਤੇ ਅਨੇਕਾਂ ਧਰਤੀਆਂ ਦੇ ਦਰਸ਼ਨ ਹੋ ਸਕਦੇ ਹਨ । ਤਾਂ ਬਾਬੇ ਨਾਨਕ ਨੇ ਪੀਰ ਦੇ ਪੁਤਰ ਨੂੰ ਲਿਆ । ਜਿਉਂ ਹੀ ਬਾਬੇ ਨੇ ਉਸ ਦਾ ਹੱਥ ਫੜਿਆ ਦੋਨੋਂ ਗ਼ਾਇਬ ਹੋ ਗਏ । ਕੁਝ ਸਮੇਂ ਤੋਂ ਬਾਅਦ ਜਦ ਉਹ ਪਰਗਟ ਹੋਏ ਤਾਂ ਪੀਰ ਦਾ ਪੁੱਤਰ ਦੇ ਹੱਥ ਇਕ ਕਚਕੌਲ ਸੀ । ਇਹ ਕਿਸੇ ਦੂਸਰੀ ਧਰਤੀ ਤੋਂ ਸੰਗਤ ਵਿਚੋਂ ਕੜਾਹ ਪ੍ਰਸ਼ਾਦਿ ਲਿਆਇਆ ਸੀ । ਪੀਰ ਦੇ ਪੁੱਤਰ ਨੇ ਜੋ ਡਿੱਠਾ ਉਸ ਨੇ ਠੀਕ ਠੀਕ ਬਿਆਨ ਕੀਤਾ । ਭਾਈ ਗੁਰਦਾਸ ਨੇ ਇਸੇ ਘਟਨਾ ਦਾ ਬਿਆਨ ਇਸ ਪ੍ਰਕਾਰ ਕੀਤਾ ਹੈ :

ਪੁਛੇ ਪੀਰ ਤਕਰਾਰ ਕਰ ਏਹ ਫਕੀਰ ਵਡਾ ਅਤਾਈ ॥
ਇਥੇ ਵਿਚ ਬਗਦਾਦ ਦੇ ਵਡੀ ਕਰਾਮਾਤ ਦਿਖਲਾਈ ॥
ਪਾਤਾਲਾਂ ਆਕਾਸ ਲਖ ਓੜਕ ਭਾਲੀ ਖ਼ਬਰ ਸੁਣਾਈ ॥
ਫੇਰ ਦੁਰਾਇਣ ਦਸਤਗੀਰ ਅਸੀ ਭੀ ਵੇਖਾਂ ਜੋ ਤੁਹਿ ਪਾਈ ॥

ਨਾਲ ਲੀਤਾ ਬੇਟਾ ਪੀਰ ਦਾ ਅਖੀ ਮੀਟ ਗਇਆ ਹਵਾਈ ॥
ਲੱਖ ਆਕਾਸ ਪਾਤਾਲ ਲੱਖ ਅੱਖ ਫੁਰਕ ਵਿਚ ਸਭ ਦਿਖਲਾਈ ॥
ਭਰ ਕਚਕੌਲ ਪ੍ਰਸ਼ਾਦਿ ਦਾ ਧੁਰੋ ਪਾਤਾਲੋਂ ਲਈ ਕੜਾਹੀ ॥
ਜ਼ਾਹਰ ਕਲਾ ਨਾ ਛਿਪੈ ਛਿਪਾਹੀ ॥ ਭਾਈ ਗੁਰਦਾਸ ਵਾਰ ੧, ੩੬।

ਗੁਰੂ ਨਾਨਕ ਨੇ ਇਉਂ ਜ਼ਾਹਰਾ ਸਬੂਤ ਦਿਤਾ। ਸਾਰੇ ਬਗ਼ਦਾਦ ਦੇ ਫ਼ਕੀਰ ਉਨ੍ਹਾਂ ਦੇ ਚਰਨੀਂ ਲਗੇ। ਜੇ ਕਰ ਇਸ ਸਮੇਂ ਦੇ ਕਾਦਰੀ ਫਿਰਕੇ ਦੇ ਇਤਿਹਾਸ ਦੀ ਖੋਜ ਕੀਤੀ ਜਾਵੇ ਤਾਂ ਅਵੱਸ਼ ਗੁਰੂ ਨਾਨਕ ਦੇ ਕਲਾ ਕੌਸ਼ਲੀ ਪ੍ਰਭਾਵ ਦਾ ਕੋਈ ਨਾ ਕੋਈ ਹਵਾਲਾ ਜ਼ਰੂਰ ਮਿਲੇਗਾ। ਪਰ ਲੇਖਕ ਨੂੰ ਅਰਬੀ ਫ਼ਾਰਸੀ ਵਿਚ ਵੀ ਬਗ਼ਦਾਦ ਦੇ ਕਾਦਰੀ ਫ਼ਕੀਰਾਂ ਦਾ ਮੁਕੰਮਲ ਇਤਿਹਾਸ ਨਹੀਂ ਮਿਲਿਆ। ਗੁਰੂ ਨਾਨਕ ਦੇ ਸਿਧਾਂਤ ਅਨੁਸਾਰ ਅਕਾਲ ਪੁਰਖ ਦੀ ਸ੍ਰਿਸ਼ਟੀ ਵਿਚ ਅਨੇਕਾਂ ਮਾਨਵ ਸ੍ਰਿਸ਼ਟੀਆਂ ਹਨ, ਅਨੇਕਾਂ ਧਰਤੀਆਂ ਹਨ, ਜਿਥੇ ਸਾਡੀ ਧਰਤੀ ਵਾਂਗ ਸਭਿਆਤਾਵਾਂ ਹਨ। ਚੰਦਰਮਾਂ ਤੇ ਸੂਰਜ ਕੇਵਲ ਦੀਵਿਆਂ ਦਾ ਕੰਮ ਕਰਦੇ ਹਨ। ਇਨ੍ਹਾਂ ਉਤੇ ਜੀਵ-ਸ੍ਰਿਸ਼ਟੀ ਹੋਣੀ ਅਸੰਭਵ ਹੈ। ਇਨ੍ਹਾਂ ਦਾ ਕੰਮ ਹੈ ਰੋਸ਼ਨੀ ਦੇਣਾ।[२१] 'ਚੰਦ ਸੂਰਜ ਦੋਏ ਦੀਵੇ।' ਬਗ਼ਦਾਦ ਸ਼ਹਿਰ ਦੇ ਬਾਹਰਵਾਰ ਇਕ ਪੱਥਰ ਸੀ, ਜਿਸ ਉਤੇ ਬੈਠ ਕੇ ਗੁਰੂ ਨਾਨਕ ਰੋਜ਼ ਸ਼ਹਿਰ ਦੇ ਪੀਰਾਂ ਫ਼ਕੀਰਾਂ ਸੂਫ਼ੀਆਂ, ਦਰਵੇਸ਼ਾਂ ਨੂੰ ਉਪਦੇਸ਼ ਦਿੰਦੇ। ਇਹ ਥਾਂ ਸੂਫ਼ੀ ਫ਼ਕੀਰ ਬਹਿਲੋਲ ਸ਼ਾਹਿਦਾਨਾਂ ਦੀ ਖ਼ਾਨਕਾਹ ਪਾਸੇ ਸੀ। ਬਹਿਲੋਲ ਦਾਨਾ ਰੋਜ਼ ਇਕ ਚਿਤ ਇਕ ਧਿਆਨ ਹੋ ਕੇ ਗੁਰੂ ਸਾਹਿਬ ਦੇ ਉਪਦੇਸ਼ ਸੁਣਦਾ। ਦਸਤਗੀਰ ਪੀਰ ਵੀ ਹਰ ਰੋਜ਼ ਦਰਸ਼ਨਾਂ ਲਈ ਆਉਂਦਾ। ਕਦੀ ਕਦੀ ਉਹ ਇਨ੍ਹਾਂ ਨੂੰ ਆਪਣੀ ਖ਼ਾਨਕਾਹ ਵਿਚ ਬੁਲਾ ਲੈਂਦਾ ਅਤੇ ਓਥੇ ਬੜੀ ਸੇਵਾ ਕਰਦਾ। ਜਦ ਗੁਰੂ ਨਾਨਕ ਦੇਵ ਜੀ ਬਗ਼ਦਾਦ ਤੋਂ ਆ ਗਏ ਤਾਂ ਬਹਿਲੋਲ ਉਸ ਪੱਥਰ ਸਾਹਮਣੇ ਜਿਸ ਉਤੇ ਗੁਰੂ ਨਾਨਕ ਬਿਰਾਜਦੇ ਸਨ, ਬੈਠ ਕੇ ਲਗਾਤਾਰ ਸਮਾਧ ਸਥਿਤ ਰਹਿੰਦਾ। ਉਹ ਬਹੁਤ ਘਟ ਕਿਸੇ ਨਾਲ ਗੱਲ ਕਰਦਾ। ਅਲਪ ਅਹਾਰ ਤੇ ਅਲਪ ਨਿੰਦਰਾ ਪੂਰੀ ਕਰ ਕੇ ਉਹ ਉਥੇ ਹੀ ਆਪਣੇ ਇਸ਼ਟ ਤੇ ਉਸ ਦੀ ਹਿਰਦੇ ਅੰਦਰ ਜਗਾਈ ਜੋਤਿ ਦੇ ਧਿਆਨ ਵਿਚ ਲਿਵ ਲੀਨ ਰਹਿੰਦਾ। ਬਹਿਲੋਲ ਦਾਨਾ ਸੱਠ, ਸਾਲ ਇਸ ਅਸਥਾਨ ਤੇ ਤੱਪ ਕਰਦਾ ਰਿਹਾ। ਉਸ ਦੇ ਸ਼ਿਸ਼ਾਂ ਨੇ ਉਥੇ ਇਕ ਸਿੱਲਾ ਉਤੇ ਆਪਣੇ ਪੀਰ ਬਹਿਲੋਲ ਦੀ ਇਸ ਤੱਪ ਸਾਧਨਾਂ ਦੀ ਕਹਾਣੀ ਇਉਂ ਉਕਰ ਦਿਤੀ :

"ਦੇਖੋ ਰੱਬ ਦੀ ਕਮਾਲ ਕਰਨੀ, ਇਕ ਮੁਰਾਦ ਪੂਰੀ ਉਸ ਪਾਕਦਾਮਨ ਅੱਲਾ ਤਾਲਾ ਨੇ ਕੀਤੀ। ਬਾਬਾ ਨਾਨਕ ਦੀ ਇਹ ਯਾਦਗਾਰੀ ਇਮਾਰਤ ਮੁੜ ਬਣਾਈ ਅਤੇ ਇਸ ਦੀ ਉਸਾਰੀ ਵਿਚ ਸਤਾਂ ਵਲੀਆਂ ਨੇ ਸਹਾਇਤਾ ਕੀਤੀ। ਬਾਬੇ ਨਾਨਕ ਦੇ ਮੁਰੀਦ (ਬਹਿਲੋਲ ਦਾਨਾਂ) ਨੇ ਇਥੇ ਰੱਬ ਦੀ ਮਿਹਰ ਦਾ

ਇਕ ਨਵਾਂ ਚਸ਼ਮਾਂ ਉਸਾਰਿਆ ਜਿਸ ਨੇ ਇਸ ਧਰਤੀ ਨੂੰ ਸਰਸ਼ਾਰ ਕੀਤਾ।
ਹਿਜਰੀ ੬੧੭ (ਪਲੇਟ II)[੨੨]

ਪੀਰ ਰੁਕਨਦੀਨ ਗੁਰੂ ਨਾਨਕ ਦੀ ਸ਼ਖ਼ਸੀਅਤ ਤੇ ਇਤਨਾਂ ਮੋਹਿਤ ਹੋਇਆ ਕਿ ਉਹ ਗੁਰੂ ਨਾਨਕ ਦੇ ਨਾਲ ਹੀ ਹਿੰਦੁਸਤਾਨ ਆਇਆ ਅਤੇ ਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਣ ਤੋਂ ਕੁਝ ਚਿਰ ਪਹਿਲਾਂ ਵਾਪਸ ਚਲਿਆ ਗਿਆ। ਬਗ਼ਦਾਦ ਵਿਚ ਉਹ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਦਾ ਤੇ ਗੁਰੂ ਨਾਨਕ ਦੀ ਕਰਣੀ ਕਮਾਲ ਬਾਰੇ ਲਿਖਦਾ ਰਿਹਾ ਅਤੇ ਪ੍ਰਚਾਰ ਕਰਦਾ ਰਿਹਾ। ਉਸ ਦੀ ਲਿਖਤ ਦੇ ਕੁਝ ਹਵਾਲੇ ਜੋ ਸਾਡੇ ਪਾਸ ਉਸ ਦੇ ਮੁਰੀਦਾਂ ਦੇ ਅੰਕਿਤ ਕੀਤੇ ਹੋਏ ਪਹੁੰਚੇ ਹਨ ਉਹ ਇਹ ਹਨ :

"ਜਿਸ ਨੇ ਵੀ ਆਪਣੀ ਖ਼ੁਦੀ ਨੂੰ ਅਭਾਵ ਕੀਤਾ ਹੈ ਅਤੇ ਮਿਟਾਇਆ ਹੈ ਉਸ ਨੇ ਸਦੀਵੀ ਤੇ ਅਮਰ ਜ਼ਿੰਦਗੀ ਪ੍ਰਾਪਤ ਕੀਤੀ ਹੈ। ਜਿਹੜਾ ਵੀ ਇਸ ਦੁਨੀਆ ਵਿਚ ਨੇਕ ਅਮਲ ਤੇ ਬੰਦਗੀ ਦਾ ਜੀਵਨ ਜੀਉਂਦਾ ਹੈ, ਉਸ ਨੂੰ ਅਗਲੇ ਜਹਾਨ ਵਿਚ ਸ਼ਾਂਤੀ ਤੇ ਸੁਖ ਮਿਲਦਾ ਹੈ। ਜਦ ਕੋਈ ਬੰਦਾ ਆਪਣੇ ਕਰਤਵ ਰੱਬ ਨੂੰ ਸੌਂਪ ਦੇਵੇ, ਤੇ ਅੱਲਾ ਤਾਅਲਾ ਉਸ ਨੂੰ ਆਪਣੇ ਚੁਣੇ ਹੋਏ ਬੰਦਿਆਂ ਵਿਚ ਥਾਂ ਬਖ਼ਸ਼ਦਾ ਹੈ। ਉਸ ਨੂੰ ਅੱਲਾ ਤਾਅਲਾ ਵਲੋਂ, ਰੱਬ ਵਲੋਂ ਉੱਜਲ ਬੁੱਧੀ, ਪਿਆਰ ਦਾ ਖ਼ਜ਼ਾਨਾ, ਗਿਆਨ ਦਾ ਭੰਡਾਰ ਤੇ ਮਿਹਰ ਮੁਹੱਬਤ ਦੀ ਦਾਤ ਮਿਲਦੀ ਹੈ। ਦੋਹਾਂ ਜਹਾਨਾਂ ਵਿਚ ਉਸ ਦਾ ਮੁਖ ਉੱਜਲਾ ਹੁੰਦਾ ਹੈ।"
(ਪਲੇਟ IV)

ਸਾਰੇ ਧਰਮਾਂ ਦਾ ਗੰਭੀਰ ਅਧਿਐਨ ਕਰਨਾ ਚਾਹੀਦਾ ਹੈ। ਵਿਵੇਕ ਬੁੱਧੀ ਨਾਲ ਉਨ੍ਹਾਂ ਵਿਚ ਚੰਗੇ ਮੰਦੇ ਦੀ ਪਰਖ ਕਰਨੀ ਚਾਹੀਦੀ ਹੈ। ਦਰਵੇਸ਼ ਜਾਂ ਫ਼ਕੀਰ ਦਾ ਪਹਿਰਾਵਾ ਧਾਰ ਕੇ ਸਾਰੇ ਸੰਸਾਰ ਦਾ ਭਰਮਣ ਕਰਨਾ ਚਾਹੀਦਾ ਹੈ। ਬਾਬਾ ਨਾਨਕ ਦਾ ਜੀਵਨ ਇਸ ਪ੍ਰਕਾਰ ਦਾ ਸੀ। ਉਨ੍ਹਾਂ ਦਾ ਵਿਸ਼ੇਸ਼ ਜੀਵਨ ਹਿੰਦੁਸਤਾਨ ਵਿਚ ਹੀ ਗੁਜ਼ਰਿਆ। (ਪਲੇਟ V)

ਰੁਕਨਦੀਨ ਨੇ ਗੁਰੂ ਨਾਨਕ ਦੀ ਸ਼ਖ਼ਸੀਅਤ ਨੂੰ ਬੜਾ ਨੇੜਿਉਂ ਤੇ ਬੜੀ ਗਹਿਰਾਈ ਨਾਲ ਤੱਕਿਆ ਸੀ ਇਕ ਸ਼ਿਲਾ ਤੇ ਉਨ੍ਹਾਂ ਦਾ ਬਿਆਨ ਹੈ :

"ਨਾਨਕ ਫਕੀਰ ਸਭ ਇਲਮਾਂ ਵਿਚ ਪ੍ਰਬੀਨ ਸਨ। ਉਹ ਖ਼ਾਸ ਕਰ ਕੇ ਇਸਲਾਮੀ ਸਾਹਿਤ, ਕੁਰਾਨ ਦੀ ਵਿਆਖਿਆ, ਤੇ ਸਿਧਾਂਤਾਂ ਬਾਰੇ ਬੜੀ ਡੂੰਘੀ ਵਾਕਫ਼ੀਅਤ ਰੱਖਦੇ ਸਨ। ਫ਼ਾਰਸੀ ਤੇ ਅਰਬੀ ਸਾਹਿਤ ਦੀ ਵੀ ਉਨ੍ਹਾਂ ਦੀ ਪੂਰੀ ਵਾਕਫ਼ੀਅਤ ਸੀ। ਸੰਸਾਰ ਵਿਚ ਜਿਥੇ ਵੀ ਉਨ੍ਹਾਂ ਨੇ ਜ਼ੁਲਮ ਤੇ

ਅਤਿਆਚਾਰ ਦੇਖਿਆ, ਉਸ ਦਾ ਉਨ੍ਹਾਂ ਨੇ ਡੱਟ ਕੇ ਆਖ਼ਰ ਤਕ ਵਿਰੋਧ ਕੀਤਾ। ਉਹ ਝੂਠ ਨੂੰ ਵਿਨਾਸ ਕਰਨ ਵਲੇ ਅਤੇ ਸੱਚ ਦਾ ਨਿਸ਼ਾਨ ਝੁਲਾਣ ਵਾਲੇ ਸਨ। ਉਹ ਹੰਕਾਰੀਆਂ ਦੁਸ਼ਟਾਂ ਦਾ ਮਾਣ ਤੋੜਦੇ ਸਨ ਅਤੇ ਗ਼ਰੀਬਾਂ ਦੇ ਅਧਿਕਾਰਾਂ ਲਈ ਲੜ ਕੇ ਉਨ੍ਹਾਂ ਨੂੰ ਉਨ੍ਹਾਂ ਦਾ ਹੱਕ ਦੁਆਉਂਦੇ ਸਨ, ਪਾਕ ਜੀਵਨ ਵਿਚ ਉਨ੍ਹਾਂ ਦਾ ਕੋਈ ਸਾਨੀ ਨਹੀਂ ਸੀ, ਤੇ ਸੰਸਾਰ ਭ੍ਰਮਣ ਦਾ ਵੀ ਇਤਨਾ ਹੋਰ ਕਿਸੇ ਨੂੰ ਸ਼ੌਕ ਨਹੀਂ ਦੇਖਿਆ। (ਪਲੇਟ VI)

ਗੁਰੂ ਨਾਨਕ ਦਾ ਆਚਰਣ ਇਤਨਾਂ ਉੱਤਮ ਸੀ ਕਿ ਉਨ੍ਹਾਂ ਦੀ ਪਵਿਤ੍ਰ ਤੇ ਨਿਰਮਲ ਆਤਮਾ ਹੀਰੇ ਜਵਾਹਰਾਤ ਨਾਲੋਂ ਕੀਮਤੀ ਗੁਣਾਂ ਨਾਲ ਦਮਕਦੀ ਸੀ। ਉਨ੍ਹਾਂ ਦੀ ਆਤਮਾ ਤੇ ਉਨ੍ਹਾਂ ਦਾ ਦਿਲ ਇਤਨਾਂ ਅਛੂਹ, ਸੂਫ਼ ਤੇ ਸ਼ੀਸ਼ੇ ਵਾਂਗ ਸਾਫ਼ ਸੀ ਕਿ ਉਨ੍ਹਾਂ ਨੂੰ ਦੁਨੀਆਂ ਦੀਆਂ ਫ਼ਿਕੀਆਂ ਤੇ ਨਾਸਵਾਨ ਚੀਜ਼ਾਂ ਪਹੁੰਦੀਆਂ ਤਕ ਨਹੀਂ ਸਨ। ਬਾਬੇ ਨਾਨਕ ਦੇ ਦਿਲ ਖਿਚਵੇਂ ਸ਼ਬਦ ਤੇ ਉਨ੍ਹਾਂ ਦੇ ਜੀਵਨ ਪ੍ਰਦਾਨ ਕਰਨ ਵਾਲੇ ਕਲਾਮ ਅੱਜ ਵੀ ਮੇਰੇ ਕੰਨਾਂ ਵਿਚ ਗੂੰਜਦੇ ਹਨ। ਰੋਗੀ ਉਨ੍ਹਾਂ ਦਾ ਕਲਾਮ ਸੁਣ ਕੇ ਅਰੋਗ ਹੋ ਜਾਂਦੇ ਸਨ। ਵਿਦਵਾਨਾਂ, ਗਿਆਨਵਾਨਾਂ ਤੇ ਫਕੀਰਾਂ ਦੀ ਉਹ ਤਨੋ ਮਨੋ ਸੇਵਾ ਕਰਦੇ ਸਨ (ਪਲੇਟ VII) "ਬਾਬਾ ਨਾਨਕ ਅਰਬੀ ਵਿਚ ਵੀ ਕਵਿਤਾ ਲਿਖਿਆ ਕਰਦੇ ਸਨ। ਉਹ ਕਵੀਆਂ ਤੇ ਸਾਹਿਤਕਾਰਾਂ ਦਾ ਬੜਾ ਮਾਣ ਸਤਿਕਾਰ ਕਰਿਆ ਕਰਦੇ ਸਨ। (ਜਿਥੇ ਉਹ ਗਏ) ਉਨ੍ਹਾਂ ਦੇ ਵਿਚਾਰਾਂ ਦਾ ਪ੍ਰਗਟਾਵ ਹਰ ਸਾਹਿਤ ਤੇ ਹਰ ਕਵੀ ਨੇ ਕੀਤਾ ਪਰ ਉਨ੍ਹਾਂ ਦੇ ਸਿਧਾਂਤਾਂ ਦੀ ਮਹਾਨਤਾ ਉਨ੍ਹਾਂ ਦੀ ਆਪਣੀ ਸ਼ਾਇਰੀ ਵਿਚ ਪਰਗਟ ਹੈ। ਸ਼ਾਇਰੀ ਉਨ੍ਹਾਂ ਦੇ ਵਿਚਾਰਾਂ ਤੇ ਖਿਆਲਾਂ ਮਗਰ ਇਂਝ ਖਿੱਚੀ ਜਾਂਦੀ ਸੀ ਜਿਵੇਂ ਮਿਕਨਾਤੀਸ ਲੋਹੇ ਨੂੰ ਖਿੱਚਦਾ ਹੈ। (ਪਲੇਟ VIII)

ਇਨ੍ਹਾਂ ਅਰਬੀ ਲਿਖਤਾਂ ਤੋਂ ਜਾਪਦਾ ਹੈ ਕਿ ਰੁਕਨਦੀਨ ਨੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ ਬੜਾ ਕੁਝ ਲਿਖਿਆ। ਪਿਛਲੀ ਸਦੀ ਤਕ ਉਥੋਂ ਦੀ ਰਵਾਇਤ ਤੋਂ ਪਤਾ ਲਗਦਾ ਹੈ ਕਿ ਬਗਦਾਦ ਵਿਚ ਗੁਰੂ ਨਾਨਕ ਸੰਬੰਧੀ ਅਰਬੀ ਵਿਚ ਮੁਕੰਮਲ ਪੁਸਤਕ ਮਿਲਦੀ ਸੀ। ਜਦ ਕਦੇ ਬਗਦਾਦ ਤੇ ਈਰਾਨ ਈਰਾਕ ਦੀਆਂ ਪ੍ਰਾਚੀਨ ਲਾਇਬ੍ਰੇਰੀਆਂ ਖਾਨਗਾਹਾਂ ਵਿਚ ਖੋਜ ਕੀਤੀ ਜਾਏ ਤਾਂ ਐਸੇ ਅਰਬੀ ਫਾਰਸੀ ਦੇ ਗ੍ਰੰਥ ਮਿਲਣ ਦੀ ਸੰਭਾਵਨਾ ਹੈ ਜਿਨ੍ਹਾਂ ਤੋਂ ਸਾਨੂੰ ਗੁਰੂ ਨਾਨਕ ਦੀ ਬਗਦਾਦ ਤੇ ਮਧ ਏਸ਼ੀਆ ਦੇ ਹੋਰ ਦੇਸਾਂ ਵਿਚ ਪ੍ਰਭਾਵ ਬਾਰੇ ਕੋਈ ਨਵੇਂ ਇਤਿਹਾਸਕ ਸਬੂਤ ਮਿਲ ਸਕਦੇ ਹਨ। ਅਬਦੁਲ ਕਾਦਰ ਗਿਲਾਨੀ ਦੇ ਗੁਰੂ ਨਾਨਕ ਦੇ ਸਮੇਂ ਦੇ ਦਸਤਗੀਰ ਪੀਰ ਤੇ ਬਹਿਲੋਲ

ਦਾਨਾਂ ਬਗਦਾਦ ਦੀਆਂ ਬੜੀਆਂ ਪ੍ਰਸਿਧ ਹਸਤੀਆਂ ਹੋਈਆਂ ਹਨ। ਇਨ੍ਹਾਂ ਦੇ ਜੀਵਨ ਬਾਰੇ ਵੀ ਕੋਈ ਲਿਖਤ ਮਿਲ ਜਾਏ ਤਾਂ ਉਸ ਵਿਚ ਗੁਰੂ ਨਾਨਕ ਦੇਵ ਜੀ ਦੇ ਬਾਰੇ ਅਵੱਸ਼ ਕੁਝ ਨਾ ਕੁਝ ਮਿਲੇਗਾ।

ਬਹਿਲੋਲ ਦੇ ਦਿਲ ਵਿਚ ਬਾਬਾ ਨਾਨਕ ਲਈ ਇਕ ਅਮਿੱਟ ਇਸ਼ਕ ਉਤਪੰਨ ਹੋਇਆ ਤੇ ਗੁਰੂ ਨਾਨਕ ਵੀ ਬਹਿਲੋਲ ਨੂੰ ਬੜੇ ਜਜ਼ਬੇ ਨਾਲ ਕਿਹਾ ਕਰਦੇ ਸਨ ਕਿ ਅਸੀਂ ਤੇਰੇ ਸਚੇ ਪਿਆਰ ਤੇ ਤੇਰੀ ਪਵਿੱਤਰ ਆਤਮਾ ਦੇ ਖਿਚੇ ਬਗਦਾਦ ਆਏ ਹਾਂ।[੨੨] ਇਹ ਭੀ ਸੰਭਵ ਹੈ ਕਿ ਬਹਿਲੋਲ ਦਾਨਾਂ ਹੀ ਉਸ ਸਮੇਂ ਦਾ ਕਾਦਰੀ ਸੂਫ਼ੀ ਦਸਤਗੀਰ ਪੀਰ ਹੋਵੇ। ਇਕ ਅਰਬੀ ਵਿਚ ਕਵਿਤਾ ਮਿਲਦੀ ਹੈ ਜੋ ਜਾਂ ਤਾਂ ਗੁਰੂ ਨਾਨਕ ਨੇ ਲਿਖੀ ਜਾਂ ਕਿਸੇ ਅਰਬੀ ਕਵੀ ਨੇ ਗੁਰੂ ਸਾਹਿਬ ਦੇ ਵਿਚਾਰਾਂ ਨੂੰ ਇਸ ਰਾਹੀਂ ਯਥਾਰਥ ਰੂਪ ਵਿਚ ਪੇਸ਼ ਕੀਤਾ ਹੈ। ਬਗਦਾਦ ਤੋਂ ਵਿਛੜ ਕੇ ਗੁਰੂ ਸਾਹਿਬ ਕਹਿੰਦੇ ਹਨ :

ਓ ਬਗਦਾਦ, ਧਰਮ ਤੇ ਸੱਚ ਦਾ ਕੇਂਦਰ
ਅੱਜ ਕਿਉਂ ਵਿਛੋੜਾ ਦੇ ਗਿਓਂ।
ਬਗਦਾਦ ਤੂੰ ਮੇਰੇ ਲਈ ਇਕ ਆਰਸੀ ਸੀ।
ਜਦ ਮੈਨੂੰ ਪਿਆਰੇ ਬਹਿਲੋਲ ਦਾ ਅੱਜ ਖ਼ਿਆਲ ਆਉਂਦਾ ਹੈ
ਮੇਰਾ ਦਿਲ ਧੜਕਦਾ ਹੈ, ਮੇਰੀਆਂ ਅੱਖਾਂ ਸਜਲ ਹੋ ਜਾਂਦੀਆਂ ਹਨ।
ਓਹ ਬਹਿਲੋਲ, ਕਾਸ਼ ਤੂੰ ਹਿੰਦੁਸਤਾਨ ਵਿਚ ਹੀ ਮਿਲਦੋਂਸ,
ਤਾਂ ਜੋ ਅੱਜ ਦਾ ਵਿਛੋੜਾ ਨਾ ਹੁੰਦਾ।
ਆਤਮ ਦ੍ਰਿਸ਼ਟੀ ਸਭ ਅੰਧੇਰਾ ਦੂਰ ਕਰਦੀ ਹੈ।
ਸੁਣੀਆਂ ਸੁਣਾਈਆਂ ਗੱਲਾਂ ਅਨੁਭਵ ਦੀ ਥਾਂ ਨਹੀਂ ਮਲ ਸਕਦੀਆਂ
ਮੈਨੂੰ ਵਹਿਮਾ ਭਰਮਾਂ ਵਿਚ ਕੋਈ ਵਿਸ਼ਵਾਸ ਨਹੀਂ। (ਪਲੇਟ IX)

ਕੁਝ ਐਸੀਆਂ ਵੀ ਸ਼ਿਲਾ ਲਿਖਤਾਂ ਹਨ ਜੋ ਬਹੁਤ ਚਿਰ ਪਿਛੋਂ ਐਸੀਆਂ ਰਵਾਇਤਾਂ ਬਣ ਗਈਆਂ ਜਿਨ੍ਹਾਂ ਵਿਚ ਕੁਝ ਸਚਾਈ ਵੀ ਹੈ ਤੇ ਪਿਛੋਂ ਦੇ ਤਅੱਸਬੀ ਲੋਕਾਂ ਦੀ ਆਪਣੀ ਮਿਲਾਵਟ ਵੀ। ਇਨ੍ਹਾਂ ਨੂੰ ਪੂਰੀ ਤਰ੍ਹਾਂ ਅਸੀਂ ਤਸਲੀਮ ਨਹੀਂ ਕਰਦੇ। ਜਿਵੇਂ ਜਨਮ ਸਾਖੀਆਂ ਦੇ ਵਿਚ ਗੁਰੂ ਸਾਹਿਬ ਦੀਆਂ ਸਾਖੀਆਂ ਤੇ ਬਚਨਾਂ ਨੂੰ ਹਿੰਦੂ ਰੁਚੀ ਤੇ ਪੌਰਾਣਿਕ ਢੰਗ ਨਾਲ ਵਿਗਾੜਿਆ ਤਿਵੇਂ ਇਨ੍ਹਾਂ ਵਿਚ ਇਸਲਾਮੀ ਤਅਸਬੀ ਰੁਚੀਆਂ ਦੀ ਹੋਂਦ ਚਮਕਦੀ ਹੈ। ਅਸੀਂ ਇਨ੍ਹਾਂ ਦਾ ਖੁਲ੍ਹਾ ਅਨੁਵਾਦ ਦਿੰਦੇ ਹਾਂ :

"ਜਿਸ ਦੇਸ਼ ਵਿਚੋਂ ਵੀ ਮੈਂ ਗਿਆ ਉਥੇ ਦਰਵੇਸ਼ ਸਮਝ ਕੇ ਸਤਿਕਾਰਿਆ ਗਿਆ। ਦੂਰ ਦੂਰ ਦੇਸ਼ਾਂ ਵਿਚ ਮੈਂ ਸਫ਼ਰ ਕੀਤਾ ਹੈ। ਮੈਂ ਬਗਦਾਦ ਆਇਆ ਬਹਿਲੋਲ ਦਾਨਾਂ

ਨੂੰ ਮਿਲਣ ਲਈ। ਬਹਿਲੋਲ ਦੇ ਅੰਦਰੋਂ ਇਕ ਅਨੁਭਵੀ ਆਵਾਜ਼ ਨੇ ਉਸ ਨੂੰ ਚੇਤੰਨ ਕੀਤਾ ਸੀ ਕਿ ਤੈਨੂੰ ਨਾਨਕ ਦਰਵੇਸ਼ ਮਿਲਣ ਆ ਰਿਹਾ ਹੈ। ਉਹ ਰੱਬ ਦੀ ਰਹਿਮਤ ਲਈ ਆ ਰਿਹਾ ਹੈ। (ਪਲੇਟ X) ਜਿਹੜੇ ਬਦੇਸ਼ਾਂ ਦੇ ਸਫ਼ਰ ਲਈ ਨੇਕੀ ਤੇ ਗਿਆਨ ਲਈ ਨਿਕਲਦੇ ਹਨ ਉਨ੍ਹਾਂ ਦੇ ਹਿਰਦੇ ਦੀ ਆਪਣੀ ਖ਼ੁਸ਼ਬੂ ਐਸੇ ਗੁਲਾਬ ਦੇ ਫੁਲ ਵਾਂਗ ਪ੍ਰਫੁੱਲਤ ਹੁੰਦੀ ਹੈ ਜਿਸ ਨੂੰ ਕੋਈ ਬੇਗਾਨਾ ਤੋੜ ਨਹੀਂ ਸਕਦਾ। ਹਿੰਦੁਸਤਾਨ ਦੇ ਲੋਕ ਮੈਨੂੰ ਵਾਪਸ ਬੁਲਾਂਦੇ ਹਨ। ਓਥੇ ਬਹੁਤ ਸਾਰੇ ਲੋਕ ਬੁੱਤ ਪੂਜ ਤੇ ਸ਼ਕਤੀ ਦੇ ਪੁਜਾਰੀ ਹਨ, ਪਰ ਮੈਂ ਆਪਣੇ ਇਕ ਰੱਬ ਦੇ ਈਮਾਨ ਵਿਚ ਦ੍ਰਿੜ੍ਹ ਹਾਂ। ਸਾਡਾ ਕਰਤਾਰ ਨਿਰਮਲ ਤੇ ਨਿਰੰਕਾਰ ਹੈ, ਤੇ ਉਸ ਵਰਗਾ ਦੂਜਾ ਹੋਰ ਕੋਈ ਨਹੀਂ। (ਪਲੇਟ XI) "ਇਹ ਕਵਿਤਾਵਾਂ ਮੈਂ ਉਦੋਂ ਲਿਖੀਆਂ ਜਦ ਮੈਂ ਬਹਿਲੋਲ ਸ਼ਾਹ ਦਾਨਾ, ਅਬਾਸੀ ਦੇ ਅਸਥਾਨ ਤੇ ਆਇਆ। ਜਦ ਕਿ ਮੈਂ ਮੱਕੇ ਤੋਂ ਬਗਦਾਦ ੧੭ ਰਬੁਲ-ਅਵਲ, ੯੧੭ ਹਿਜਰੀ ਨੂੰ ਇਥੇ ਆਇਆ। ਮੈਂ ਇਥੇ ਰਜਬ ਮਹੀਨੇ ਤਕ ਇਥੇ ਰਿਹਾ। ਫੇਰ ਮੈਂ ਆਪਣੇ ਮਿੱਤਰ ਰੁਕਨ ਦੀਨ ਦੇ ਨਾਲ ਹਿੰਦੁਸਤਾਨ ਵਲ ਵਾਪਸ ਟੁਰਿਆ। (ਪਲੇਟ XII)

ਇਨ੍ਹਾਂ ਲਿਖਤਾਂ ਵਿਚ ੯੧੭ ਹਿਜਰੀ ਸੰਮਤ ਜੇ ਪਰਵਾਨ ਕਰੀਏ ਤਾਂ ਸਾਡੇ ਮਿਥੇ ਹੋਏ ਕਈ ਇਤਿਹਾਸਕ ਵਾਕਿਆਤ ਉਲਟ ਪੁਲਟ ਹੋ ਜਾਂਦੇ ਹਨ। ਇਹ ਸ਼ਿਲਾ ਲਿਖਤਾਂ ਅਜੇ ਵੀ ਹੋਰ ਖੋਜ ਦੀਆਂ ਮੁਹਤਾਜ ਹਨ। ਜਨਮ ਸਾਖੀਆਂ ਤੇ ਭਾਈ ਗੁਰਦਾਸ ਦੀ ਗਵਾਹੀ ਵਿਚ ਦਿਤੀਆਂ ਤਿੰਨ ਗੱਲਾਂ ਇਨ੍ਹਾਂ ਸ਼ਿਲਾ ਲਿਖਤਾਂ ਤੋਂ ਸਪਸ਼ਟ ਹੁੰਦੀਆਂ ਹਨ: (੧) ਗੁਰੂ ਨਾਨਕ ਦੇਵ ਜੀ ਮੱਕੇ ਮਦੀਨੇ ਤੇ ਬਗਦਾਦ ਗਏ (੨) ਬਾਬੇ ਨਾਨਕ ਨੇ ਮੱਕਾ ਫੇਰਿਆ। ਇਸ ਗੱਲ ਵਿਚ ਸਦੀਆਂ ਤੱਕ ਇਸ ਇਲਾਕੇ ਦੇ ਸੂਫੀ ਦਰਵੇਸ਼ ਵੀ ਵਿਸ਼ਵਾਸ਼ ਰਖਦੇ ਰਹੇ। (੩) ਗੁਰੂ ਜੀ ਬਹਿਲੋਲ ਸ਼ਾਹ ਦਾਨਾ ਨੂੰ ਮਿਲੇ ਤੇ ਉਸ ਨੂੰ ਆਪਣਾ ਮੁਰੀਦ ਬਣਾਇਆ।

ਮੀਆਂ ਮੀਰ ਬਗਦਾਦ ਦੇ ਦਸਤਗੀਰ ਪੀਰ ਦਾ ਹੀ ਚੇਲਾ ਸੀ। ਇਸੇ ਲਈ ਜਦ ਉਹ ੨੪ ਸਾਲ ਦੀ ਉਮਰ ਵਿਚ ਪੰਜਾਬ ਪਹੁੰਚਾ ਅਤੇ ਗੁਰੂ ਅਰਜਨ ਵਿਚ ਗੁਰੂ ਨਾਨਕ ਦੀ ਜੋਤਿ ਜਗਦੀ ਦੇਖੀ, ਤਾਂ ਗੁਰੂ ਸਾਹਿਬ ਦਾ ਅਨਿਨ ਪ੍ਰੇਮੀ ਬਣ ਗਿਆ। ਇਸ ਸੂਫ਼ੀ ਸਪਰਦਾ ਦਾ ਗੁਰੂ ਨਾਨਕ ਦੇ ਘਰ ਨਾਲ ਮੁੱਢ ਕਦੀਮੀ ਪਿਆਰ ਹੋਣ ਕਾਰਨ ਹਰਿਮੰਦਰ ਸਾਹਿਬ ਦੀ ਨੀਂਹ ਵੀ ਪੰਚਮ ਪਾਤਸ਼ਾਹ ਗੁਰੂ ਅਰਜਨ ਨੇ ਮੀਆਂ ਮੀਰ ਤੋਂ ਰਖਵਾਈ। ਇਹ ਵੀ ਪਤਾ ਲੱਗਾ ਹੈ ਕਿ ਬਹਿਲੋਲ ਸ਼ਾਹ ਦੇ ਅੱਧੇ ਉਤਰ ਅਧਿਕਾਰੀ ਬਗਦਾਦ ਤੋਂ ਪੰਚਮ ਪਾਤਸ਼ਾਹ ਗੁਰੂ ਅਰਜਨ ਦੇ ਦਰਸ਼ਨ ਕਰਨ ਆਏ ਸਨ। ਉਹ ਮੁੜ ਕੇ ਵਾਪਸ ਨਹੀਂ ਗਏ। ਸਿਆਲਕੋਟ ਦਾ ਗੁਰੂ ਨਾਨਕ ਦਾ ਅਸਥਾਨ ਉਨ੍ਹਾਂ ਨੂੰ ਸੰਭਾਲ ਦਿਤਾ ਸੀ। ਹੋ ਸਕਦਾ ਹੈ ਇਹ ਵੀ ਮੀਆਂ ਮੀਰ ਦੇ ਨਾਲ ਹੀ ਆਏ ਹੋਣ।

## ਤੁਰਕੀ ਤੇ ਕਾਹਿਰਾ ਵਿਚ :

ਭਾਈ ਗੁਰਦਾਸ ਆਪਣੀਆਂ ਵਾਰਾਂ ਵਿਚ ਬਗਦਾਦ ਫੇਰੀ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ ਕਿ ਇਸ ਦੇਸ ਜਾਂ ਗੁਆਂਢੀ ਦੇਸਾਂ ਵਿਚ ਕੋਈ ਐਸੀ ਮਹੱਤਵ ਪੂਰਨ ਥਾਂ ਨਹੀਂ ਸੀ ਜਿਥੇ ਗੁਰੂ ਨਾਨਕ ਦੇਵ ਜੀ ਨਹੀਂ ਗਏ। ਮਿਸਰ ਵਿਚ ਕਾਹਿਰਾ ਸ਼ਹਿਰ ਦੇ ਬਾਹਰਵਾਰ ਇਕ ਥਾਂ ਹੈ ਜਿਥੇ ਬਾਬਾ ਨਾਨਕ ਸ਼ਾਹ ਆਏ ਦਸੇ ਜਾਂਦੇ ਹਨ। ਇਥੇ ਪੱਥਰ ਲਗਿਆ ਹੋਇਆ ਹੈ ਅਤੇ ਇਕ ਪੱਕੀ ਯਾਦਗਾਰ ਪਿਛਲੇ ਜੰਗ ਵਿਚ ਸਿੱਖ ਫ਼ੌਜੀਆਂ ਨੇ ਦੇਖੀ।[੨੪] ਜੇ ਗੁਰੂ ਸਾਹਿਬ ਤੁਰਕੀ ਤੇ ਕਾਹਿਰਾ ਗਏ ਤਾਂ ਉਹ ਇਸਾਈਆਂ ਤੇ ਯਹੂਦੀਆਂ ਦੇ ਗੜ੍ਹ ਯਰੂਸ਼ਲਮ ਵੀ ਗਏ ਹੋਣਗੇ। ਪਰ ਅਜੇ ਤਕ ਇਸ ਪਾਸੇ ਨਾ ਕੋਈ ਖੋਜ ਹੋਈ ਹੈ ਤੇ ਨਾ ਹੀ ਕੋਈ ਠੋਸ ਸਬੂਤ ਮਿਲਿਆ ਹੈ। ਕਈ ਕਬੀਲੇ ਇਸ ਇਲਾਕੇ ਵਿਚ ਹਨ ਜੋ ਨਾਨਕ ਸ਼ਾਹ ਨੂੰ ਮੰਨਦੇ ਹਨ ਅਤੇ ਉਨ੍ਹਾਂ ਦਾ ਨਾਮ ਆਪਣੇ ਭਾਂਡਿਆਂ ਉਤੇ ਉੱਕਰ ਲੈਂਦੇ ਹਨ।

ਜਨਮ ਸਾਖੀਆਂ ਵਿਚ ਲਿਖਿਆ ਹੈ ਬਾਬਾ ਨਾਨਕ ਸ਼ਹਿਨਸ਼ਾਹ ਰੂਮ ਨੂੰ ਮਿਲੇ। ਇਹ ਮਿਲਾਪ ਜੇ ਹੋਇਆ ਤਾਂ ਤੁਰਕੀ, ਮਿਸਰ, ਜਾਂ ਇਸਤਨਬੋਲ ਵਿਚ ਹੀ ਹੋ ਸਕਦਾ ਸੀ। ਇਸ ਸਮੇਂ ਇਸ ਇਲਾਕੇ ਉਤੇ ਰਾਜ ਸ਼ਹਿਨਸ਼ਾਹ ਸਲੀਮ (੧੫੧੧-੧੫੨੦)ਈ: ਦਾ ਸੀ। ਜਨਮ ਸਾਖੀਆਂ ਵਿਚ ਇਸ ਨੂੰ ਲੋਭੀ ਤੇ ਜ਼ਾਲਮ ਲਿਖਿਆ ਹੈ ਤੇ ਇਸ ਨੂੰ ਕਾਰੂੰ ਆਖਿਆ ਹੈ। ਕੁਰਾਨ ਸ਼ਰੀਫ਼ (ਸੂਰਾ ੨੮, ੭੬-੮੨) ਵਿਚ ਕਾਰੂੰ ਪੈਗੰਬਰ ਮੂਸਾ ਦਾ ਭਤੀਜਾ ਦਸਿਆ ਹੈ ਜੋ ਬੜਾ ਜ਼ਾਲਮ ਤੇ ਲਾਲਚੀ ਸੀ। ਤੇ ਅਰਬੀ ਸਾਹਿਤ ਵਿਚ ਲਾਲਚੀ ਤੇ ਲੋਭੀ ਬਾਦਸ਼ਾਹ ਨੂੰ ਕਾਰੂੰ ਕਹਿਣ ਲਗ ਪਏ।

"ਸ਼ਹਿਨਸ਼ਾਹ ਸਲੀਮ ਵੀ ਬੜਾ ਬਦ-ਦਿਮਾਗ਼ ਬਾਦਸ਼ਾਹ ਸੀ। ਇਹ ਬੜਾ ਜ਼ਾਲਮ, ਖ਼ੂੰਖ਼ਾਰ ਤੇ ਸਖ਼ਤ ਸੀ। ਇਸ ਨੇ ਆਪਣੇ ਰਾਜ ਵਿਚ ੪੦,੦੦੦ ਗ਼ੈਰ-ਮੁਸਲਮਾਨ ਕਾਫ਼ਰ ਸਮਝ ਕੇ ਮੌਤ ਦੇ ਘਾਟ ਉਤਾਰ ਦਿਤੇ। ਇਸ ਦੇ ਜਰਨੈਲ ਜਾਂ ਵਜ਼ੀਰ ਕੋਈ ਮਾੜੀ ਜੇਹੀ ਗਲਤੀ ਕਰਦੇ ਤਾਂ ਉਨ੍ਹਾਂ ਨੂੰ ਕਤਲ ਕਰਵਾ ਦਿੰਦਾ। ਲੋਕ ਜੇ ਕਿਸੇ ਨੂੰ ਸਰਾਪ ਦੇਣਾ ਚਾਹੁਣ ਤਾਂ ਕਹਿੰਦੇ, "ਰੱਬ ਕਰੇ ਤੂੰ ਸ਼ਹਿਨਸ਼ਾਹ ਸਲੀਮ ਦਾ ਵਜ਼ੀਰ ਬਣੇਂ।" ਉਸ ਦੀ ਪਿਛਲੀ ਉਮਰੇ ਸ਼ਾਦੀ ਹੋ ਗਈ ਸੀ। ਉਹ ਥੋੜਾ ਖਾਂਦਾ, ਥੋੜਾ ਸੌਂਦਾ ਤੇ ਬਹੁਤ ਸਾਰੀਆਂ ਕਿਤਾਬਾਂ ਪੜ੍ਹਦਾ। ਹਰਮ ਵਿਚ ਉਹ ਕੋਈ ਦਿਲਚਸਪੀ ਨਹੀਂ ਸੀ ਲੈਂਦਾ।" ਸਲੀਮ ਦਾ ਰਾਜ ਉਤਮਾਨ ਸਾਮਰਾਜ ਨੂੰ ਸਿਖਰ ਤੇ ਲੈ ਗਿਆ।"[੨੫] ਸੋ ਜਿਹੜਾ ਜ਼ਾਲਮ ਬਾਦਸ਼ਾਹ ਗੁਰੂ ਨਾਨਕ ਨੂੰ ਮਿਲਿਆ ਉਹ ਜਾਂ ਸਲੀਮ ਹੋ ਸਕਦਾ ਹੈ ਜਾਂ ਉਸ ਦਾ ਕੋਈ ਸੂਬੇਦਾਰ। ਗੁਰੂ ਨਾਨਕ ਨੂੰ ਮਿਲ ਕੇ ਇਹ ਕਾਫ਼ੀ ਬਦਲ ਗਿਆ ਸੀ। ਜ਼ੁਲਮ ਤੇ ਅਨਿਆਇ ਇਸ ਨੇ ਛਡ ਦਿਤੇ ਸਨ। ਇਸ ਇਲਾਕੇ

ਤੋਂ ਵਾਪਸ ਕਿਸ ਰਸਤੇ ਗੁਰੂ ਸਾਹਿਬ ਆਏ ਇਹ ਬਿਲਕੁਲ ਨਿਸ਼ਚਤ ਨਹੀਂ। ਜੇ ਇਨ੍ਹਾਂ ਇਲਾਕਿਆਂ ਵਿਚ ਗੁਰੂ ਸਾਹਿਬ ਗਏ ਤਾਂ ਉਨ੍ਹਾਂ ਨੂੰ ਅਨੇਕਾਂ ਈਸਾਈ ਤੇ ਯਹੂਦੀ ਮਹਾਂਪੁਰਸ਼ ਵੀ ਮਿਲੇ ਹੋਣਗੇ। ਇਨ੍ਹਾਂ ਰਸਤਿਆਂ ਉਤੇ ਅਨੇਕਾਂ ਈਸਾਈ ਤੇ ਯਹੂਦੀ ਕੇਂਦਰ ਸਨ। ਈਸਾਈਆਂ ਤੋਂ ਯਹੂਦੀਆਂ ਦੇ ਕੇਂਦਰਾਂ ਵਿਚ ਜਾਣ ਲਈ ਕੋਈ ਦਿੱਕਤ ਨਹੀਂ ਸੀ, ਨਾ ਹੀ ਉਨ੍ਹਾਂ ਨੂੰ ਐਸਾ ਜਾਨ ਲਈ ਖ਼ਤਰਾ ਸੀ ਜੋ ਮੱਕੇ ਤੇ ਬਗ਼ਦਾਦ ਵਿਚ ਵਿਚ ਗ਼ੈਰ ਮੁਸਲਮਾਨਾਂ ਲਈ ਸੀ।

ਪਰ ਕਈ ਲੇਖਕਾਂ ਨੇ ਇਹ ਗੱਲ ਜੋ ਉਡਾਈ ਹੈ ਕਿ ਗੁਰੂ ਨਾਨਕ ਚੀਨ ਦੇ ਨਾਨਕਿੰਗ ਸ਼ਹਿਰ ਗਏ ਅਤੇ ਇਸ ਸ਼ਹਿਰ ਦਾ ਨਾਮ ਨਾਨਕ ਦੇ ਨਾਮ ਤੇ ਰਖਿਆ ਗਿਆ ਹੈ, ਇਹ ਬਿਲਕੁਲ ਬੇ-ਬੁਨਿਆਦ ਕਿਆਸ ਹੈ। ਚੀਨੀ ਭਾਸ਼ਾ ਵਿਚ ਸ਼ਬਦ 'ਨਾਨਕਿੰਗ' ਦਾ ਅਰਥ ਹੈ "ਦੱਖਣੀ ਰਾਜਧਾਨੀ" ਇਸ ਸ਼ਹਿਰ ਦਾ ਪਹਿਲਾ ਨਾਮ ਸੀ ਕਿਨ-ਲਿੰਗ। ਹਾਨ ਬਾਦਸ਼ਾਹਾਂ ਦੇ ਰਾਜ ਸਮੇਂ (੨੦੧-੨੫ ਈ. ਪੂ.) ਇਸ ਦਾ ਨਾਮ ਬਦਲ ਕੇ ਤਾਨ-ਯਾਂਗ ਰਖਿਆ ਗਿਆ। ਤਾਂਗ ਬਾਦਸ਼ਾਹਾਂ ਨੇ (੬੧੮-੯੦੭ ਈ:) ਇਸ ਦਾ ਨਾਮ ਕਿਆਂਗ ਨਾਨ ਤੇ ਸ਼ੈਂਗ-ਚਊ ਰਖਿਆ। ਮਿੰਗ ਘਰਾਣੇ ਦੇ ਪਹਿਲੇ ਬਾਦਸ਼ਾਹ ਨੇ ੧੩੬੮-੧੬੪੪ ਦਰਮਿਆਨ ਇਸ ਦਾ ਨਾਮ ਨਾਨਕਿੰਗ ਰਖਿਆ। ਇਸ ਦਾ ਮਤਲਬ ਹੈ ਦੱਖਣੀ ਰਾਜਧਾਨੀ। ਬਾਬੇ ਨਾਨਕ ਦੇ ਨਾਮ ਤੋਂ ਇਸ ਸ਼ਹਿਰ ਦਾ ਨਾਮ ਬਿਲਕੁਲ ਨਹੀਂ ਰਖਿਆ ਗਿਆ। ਜੇਕਰ ਬਾਬੇ ਨਾਨਕ ਦਾ ਮਿਸ਼ਨ ਚੀਨ ਤੇ ਮੰਗੋਲੀਆ ਵਿਚ ਗਿਆ, ਤਾਂ ਉਹ ਤਿੱਬਤੀ ਲਾਮਿਆਂ ਰਾਹੀਂ ਹੀ ਗਿਆ। ਜੇਕਰ ਗੁਰੂ ਨਾਨਕ ਦੇਵ ਮੰਗੋਲੀਆ ਜਾਂ ਚੀਨ ਗਏ ਤਾਂ ਉਹ ਤਿੱਬਤ ਦੇ ਰਸਤੇ ਹੀ ਗਏ ਹਨ। ਸਾਨੂੰ ਜਨਮ ਸਾਖੀਆਂ ਤੋਂ ਤਾਂ ਇਹ ਪਤਾ ਲਗਦਾ ਹੈ ਕਿ ਗੁਰੂ ਜੀ ਅਫ਼ਗਾਨਿਸਤਾਨ ਰਾਹੀਂ ਪੰਜਾਬ ਵਾਪਸ ਆਏ ਤੇ ਆਉਂਦੇ ਹੋਏ ਕੰਧਾਰ, ਕਾਬਲ ਤੇ ਪਿਸ਼ਾਵਰ ਠਹਿਰੇ।

ਸੰਤ ਰਾਮ ਉਦਾਸੀ ੧੯੦੯-੧੦ ਵਿਚ ਮਧ-ਪੂਰਬ ਏਸ਼ੀਆ ਦੇ ਇਲਾਕੇ ਵਿਚ ਗਿਆ ਸੀ। ਉਹ ਲਿਖਦਾ ਹੈ ਮਦੀਨੇ ਗੁਰੂ ਨਾਨਕ ਦੀ ਯਾਦਗਾਰੀ ਮਸਜਿਦ ਮੁਹੰਮਦ ਦੇ ਰੋਜ਼ੇ ਤੋਂ ਤਿੰਨ ਮੀਲ ਦੇ ਫ਼ਾਸਲੇ ਤੇ ਹੈ। ਬੀਬੀ ਫ਼ਾਤਿਮਾ ਦੇ ਗੇਟ ਤੋਂ ਇਥੇ ਸਿਧੀ ਸੜਕ ਜਾਂਦੀ ਹੈ। ਗੁਰੂ ਨਾਨਕ ਦੇ ਯਾਦਗਾਰੀ ਪੱਥਰ ਇਨ੍ਹਾਂ ਥਾਵਾਂ ਤੇ ਵੀ ਉਸ ਨੇ ਦੇਖੇ! ਨਿਮਗਾਨ, ਬੁਖ਼ਾਰਾ, ਤਾਸ਼ਕੰਦ ਤੋਂ ਮੀਲ ਬਾਹਰ ਇਕ ਨਾਨਕ ਸ਼ਾਹ ਦੀ ਮਸਜਿਦ ਹੈ। ਕਾਬਲ, ਹਜਰਾ, ਜਲਾਲਾਬਾਦ ਵਿਚ ਵੀ ਗੁਰੂ ਨਾਨਕ ਦੇ ਅਸਥਾਨ ਹਨ। ਇਨ੍ਹਾਂ ਦਾ ਵਿਸਥਾਰ ਅਰਜਨ ਮੁਨੀ ਨੇ ਆਪਣੀ ਲਿਖਤ ਗੁਰਦਵਾਰਾ ਦਰਪਣ ਵਿਚ ਦਿਤਾ ਹੈ। ਅਰਬੀ ਫ਼ਾਰਸੀ ਦੇ ਮਾਹਰ ਸਿੱਖ ਵਿਦਵਾਨਾਂ ਨੂੰ ਇਸ ਇਲਾਕੇ ਦੀ ਹਕੂਮਤ ਦੇ ਸਹਿਯੋਗ ਨਾਲ ਸਰਵੇ ਕਰਨੀ ਚਾਹੀਦੀ ਹੈ।

ਵਾਪਸੀ ਤੇ ਜਦ ਗੁਰੂ ਸਾਹਿਬ ਅਫ਼ਗਾਨਿਸਤਾਨ ਪਹੁੰਚੇ ਤੇ ਉਨ੍ਹਾਂ ਨੇ ਜੋ ਸਿਖਿਆ ਦੀਖਿਆ ਦਿਤੀ ਉਹ ਮਰਦਾਨੇ ਰਾਹੀਂ ਦਿਤੀ । ਮਰਦਾਨਾ ਹੁਣ ਪੂਰਨ ਬ੍ਰਹਮ ਗਿਆਨੀ ਬਣ ਗਿਆ ਸੀ। ਜਿਥੇ ਵੀ ਜਾਵੇ ਉਹ ਉਪਦੇਸ਼ ਦਿੰਦਾ ਅਤੇ ਲੋਕ ਉਸ ਤੋਂ ਬੇਹੱਦ ਪ੍ਰਭਾਵਤ ਹੁੰਦੇ । ਕੁਰਮ ਇਕ ਜਗ੍ਹਾ ਹੈ ਜਿਥੋਂ ਦੇ ਲੋਕ ਮਰਦਾਨੇ ਦੇ ਸੰਗੀਤ ਤੋਂ ਬੜੇ ਪ੍ਰਭਾਵਤ ਹੋਏ । ਇਥੇ ਬਾਬਾ ਨਾਨਕ ਨੇ ਮਰਦਾਨੇ ਦੇ ਨਾਮ ਤੇ ਮੰਜੀ ਸਥਾਪਤ ਕੀਤੀ, ਪਿੱਛੋਂ ਇਸੇ ਥਾਂ ਉਨ੍ਹਾਂ ਨੇ ਮਰਦਾਨੇ ਦੇ ਪੁੱਤਰ ਸ਼ਾਹਜ਼ਾਦੇ ਨੂੰ ਇਸੇ ਮੰਜੀ ਤੋਂ ਪਰਚਾਰ ਕਰਨ ਲਈ ਭੇਜਿਆ । ਇਹ ਵੀ ਵਿਚਾਰ ਹੈ ਮਰਦਾਨੇ ਨੇ ਇਥੇ ਹੀ ਸਰੀਰ ਤਿਆਗਿਆ ।

ਕੰਧਾਰ ਵਿਖੇ ਗੁਰੂ ਨਾਨਕ ਨੂੰ ਇਕ ਸੂਫ਼ੀ ਯਾਰ ਅਲੀ ਖ਼ਾਨ ਆ ਮਿਲਿਆ। ਇਹ ਇਸ ਇਲਾਕੇ ਦਾ ਬੜਾ ਪ੍ਰਸਿੱਧ ਦਰਵੇਸ਼ ਸੀ । ਗੁਰੂ ਸਾਹਿਬ ਨੇ ਸੂਫ਼ੀ ਯਾਰ ਅਲੀ ਖ਼ਾਨ ਨੂੰ ਆਖਿਆ ਜ਼ਿੰਦਗੀ ਨੂੰ ਸਮਝਣ ਲਈ ਇਹ ਜ਼ਰੂਰੀ ਹੈ ਕਿ ਤੁਸੀਂ ਮੌਤ ਨੂੰ ਸਮਝੋ । ਯਾਰ ਅਲੀ ਨੇ ਬਾਬਾ ਨਾਨਕ ਜੀ ਨੂੰ ਉਥੇ ਹੀ ਟਿਕਣ ਲਈ ਬੇਨਤੀ ਕੀਤੀ "ਅਸੀਂ ਤੁਹਾਡੇ ਚਰਨਾਂ ਦੀ ਖ਼ਾਕ ਦੇ ਸਦਕੇ ਬਖਸ਼ਿਸ਼ ਪ੍ਰਾਪਤ ਕਰਾਂਗੇ ।" "ਤੇਰੇ ਬਚਨ ਸੁਣ ਕੇ ਸਾਨੂੰ ਭੌ ਪ੍ਰਾਪਤ ਹੋਇਆ ਹੈ, ਤਾਂ ਤੇ ਤੁਸੀਂ ਸਾਨੂੰ ਆਪਣਿਆਂ ਚਰਨਾਂ ਦੀ ਧੂੜ ਬਖਸ਼ੋ । ਤੇ ਬਾਬੇ ਨੇ ਬਚਨ ਕੀਤਾ, ਕਿ ਇਕ ਚਰਨਾਂ ਦੀ ਧੂੜ ਹੈ ਅਤੇ ਇਕ ਮੁਖ ਦੀ ਧੂੜ ਹੈ । ਸੋ ਚਰਨਾਂ ਦੀ ਧੂੜ ਇਹ ਹੈ ਕਿ ਜਿਥੇ ਅਸੀਂ ਬੈਠੇ ਹਾਂ ਇਥੇ ਬੰਦਗੀ ਤੇ ਸੰਗਤ ਕਰਿਆ ਕਰ । ਮੁਖ ਦੀ ਧੂੜ ਇਹ ਹੈ ਕਿ ਮੇਰੇ ਬਚਨਾ ਨੂੰ ਰਿਦੇ ਵਿਚ ਧਾਰਨਾ ।"[੨੬] ਈਰਾਨ ਵਿਚ ਹੀ ਇਕ ਥਾਂ ਸ਼ੀਆ ਦਰਵੇਸ਼ਾਂ ਅਬਦੁਲ ਰਹਿਮਾਨ ਨੇ ਗੁਰੂ ਨਾਨਕ ਤੋਂ ਪੁਛਿਆ ਕਿ ਮੁਹੰਮਦ ਸਾਹਿਬ ਤੇ ਅਲੀ ਵਿਚ ਤੁਹਾਨੂੰ ਕੀ ਫ਼ਰਕ ਦਿਸਦਾ ਹੈ । "ਬਾਬੇ ਆਖਿਆ, ਜੁਆਨ ਮਰਦੀ ਕਰ ਕੇ ਅਰ ਸ਼ਸਤ੍ਰਾਂ ਕਰ ਕੇ ਅਲੀ ਵਧੀਕ ਹੋਇਆ ਹੈ, ਇਲਮ ਕਰ ਕੇ ਮੁਹੰਮਦ ਵਧੀਕ ਹੋਇਆ ਹੈ । ਪਰ ਸਮਝ ਕਰ ਕੇ ਦੋਨੋਂ ਇਕੋ ਜੇਹੇ ਹਨ ।[੨੭]

ਪਿਸ਼ਾਵਰ ਵਿਚ ਗੁਰੂ ਨਾਨਕ ਨੂੰ ਇਕ ਹੱਠ ਜੋਗੀ ਮਿਲਿਆ । ਇਸ ਨੇ ਗੁਰੂ ਸਾਹਿਬ ਦੇ ਵਿਚਾਰ ਸੁਣ ਕੇ ਹਠਜੋਗ ਛੱਡ ਦਿਤਾ । ਇਸ ਨੇ ਬੇਨਤੀ ਕੀਤੀ ਕਿ ਤੁਸੀਂ ਇਥੇ ਕੁਝ ਸਮਾਂ ਠਹਿਰੋ ਤਾਕਿ ਤੁਹਾਡੇ ਦਰਸ਼ਨਾਂ ਨਾਲ ਸਾਡੇ ਪਾਪ ਧੋਤੇ ਜਾਣ । ਗੁਰੂ ਨਾਨਕ ਨੇ ਉੱਤਰ ਦਿਤਾ : "ਮੇਰਾ ਸਰਗੁਣ ਰੂਪ ਦੇਹ ਹੈ, ਨਿਰਗੁਣ ਰੂਪ ਸ਼ਬਦ ਹੈ, ਸ਼ਬਦ ਦਾ ਅਭਿਆਸ ਕਰੋ ਤਾਂ ਸਭ ਖੋਟੇ ਕਰਮ ਮਿਟ ਜਾਣਗੇ ।"[੨੮] ਕੁਝ ਜਨਮ-ਸਾਖੀਆਂ ਵਿਚੋਂ ਇਹ ਵੀ ਲਿਖਿਆ ਹੈ ਕਿ ਕੰਧਾਰ ਵਿਖੇ ਗੁਰੂ ਨਾਨਕ ਦੇਵ ਨੂੰ ਉੱਚ ਦੇ ਪੀਰ ਜਲਾਲਉੱਦੀਨ ਵੀ ਮਿਲੇ । ਇਹ ਮੱਕੇ ਵੀ ਗੁਰੂ ਨਾਨਕ ਸਾਹਿਬ ਨੂੰ ਮਿਲੇ ਸਨ । ਜਾਪਦਾ ਹੈ ਕੰਧਾਰ ਤੋਂ ਵਾਪਸ ਉੱਚ ਤਕ ਪੀਰ ਜਲਾਲਉੱਦੀਨ ਦੇ

ਨਾਲ ਹੀ ਆਏ। ਗੁਰੂ ਸਾਹਿਬ ਨੇ ਇਥੇ ਆ ਕੇ ਆਪਣੇ ਮਕੇ ਮਦੀਨੇ ਵਾਲਾ ਮੁਸਲਮਾਨ ਦਰਵੇਸ਼ਾਂ ਵਾਲਾ ਪਹਿਰਾਵਾ ਲਾਹਿਆ। ਕੁਝ ਚੀਜ਼ਾਂ ਜੋ ਗੁਰੂ ਸਾਹਿਬ ਨੇ ਮਕੇ ਯਾਤ੍ਰਾ ਸਮੇਂ ਪਹਿਨੀਆਂ ਸਨ, ਉਨ੍ਹਾਂ ਵਿਚੋਂ ਇਹ ਉੱਚ ਦੇ ਪੀਰਾਂ ਨੇ ਅੱਜ ਤੱਕ ਸੰਭਾਲ ਰਖੀਆਂ ਹਨ : ਆਸਾ, ਖੜਾਂਵਾਂ, ਬੈਰਾਗਣ ਤੇ ਕੜੇ। ਮੁਲਤਾਨ ਵਿਚ ਵਾਪਸ ਤਲਵੰਡੀ, ਸੁਲਤਾਨ ਪੁਰ ਹੁੰਦੇ ਹੋਏ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਪਹੁੰਚੇ।

## ਮਰਦਾਨੇ ਦਾ ਅੰਤ ਸਮਾਂ :

ਕੁਝ ਜਨਮ ਸਾਖੀਆਂ ਵਿਚ ਲਿਖਿਆ ਹੈ ਕਿ ਮਰਦਾਨਾ ਮਕੇ ਤੋਂ ਗੁਰੂ ਜੀ ਨਾਲ ਵਾਪਸ ਆਉਂਦਾ ਅਫ਼ਗਾਨਿਸਤਾਨ ਵਿਚ ਚੜ੍ਹਾਈ ਕਰ ਗਿਆ, ਪਰ ਵਿਸ਼ੇਸ਼ ਇਤਿਹਾਸਕ ਗਵਾਹੀ ਤੋਂ ਇਹ ਸਿੱਧ ਹੁੰਦਾ ਹੈ ਕਿ ਇਸ ਉਦਾਸੀ ਤੋਂ ਵਾਪਸ ਆਉਣ ਉਪਰੰਤ ਛੇਤੀ ਹੀ ਮਰਦਾਨਾ ਕਰਤਾਰਪੁਰ ਚੜ੍ਹਾਈ ਕਰ ਗਿਆ। ਰਾਵੀ ਕਿਨਾਰੇ ਗੁਰੂ ਸਾਹਿਬ ਦੇ ਚਰਨਾਂ ਵਿਚ ਬੈਠ ਕੇ ਮਰਦਾਨੇ ਨੇ ਸਹਿਜ ਸਮਾਧ ਸਥਿਤ ਹੋ ਕੇ ਦੇਹ ਤਿਆਗੀ। ਜਨਮਸਾਖੀ ਭਾ: ਮਨੀ ਸਿੰਘ ਅਨੁਸਾਰ ਬਾਬੇ ਆਖਿਆ : "ਮਰਦਾਨਿਆ ਤੈਨੂੰ ਮੋਇਆਂ ਅਸੀਂ ਕਿਹੜਾ ਦਾਗ ਦੇਈਏ। ਬ੍ਰਾਹਮਣ ਦਾ ਦਾਗ ਜਲ ਵਿਚ ਡਾਲਦੇ ਹਨ ਅਰ ਖਤ੍ਰੀ ਅਗਨ ਵਿਚ ਜਲਾਂਵਦੇ ਹਨ ਅਰ ਵੈਸ਼ ਪੌਣ ਵਿਚ ਸੁਟ ਘਤਦੇ ਹਨ ਅਰ ਸ਼ੂਦਰ ਧਰਤੀ ਵਿਚ ਦਬਦੇ ਹਨ। ਸੋ ਤੂੰ ਜਿਹੜਾ ਕਹੇਂ ਸੋਈ ਦਾਗ ਤੈਨੂੰ ਦੇਈਏ। ਤਾਂ ਮਰਦਾਨੇ ਕਹਿਆ, "ਤੇਰੇ ਸ਼ਬਦ ਕਰ ਕੇ ਮੇਰੇ ਵਿਚੋਂ ਦੇਹ ਅਭਿਮਾਨ ਦੂਰ ਹੋ ਗਇਆ ਹੈ। ਅਰ ਚਾਰੇ ਵਰਨ ਦੇਹ ਅਭਿਮਾਨ ਉਤੇ ਹਨ ਅਰ ਮੈਂ ਆਪ ਨੂੰ ਦੇਹ ਦਾ ਸਾਖੀ ਜਾਤਾ ਹੈ, ਸੋ ਜਿਵੇਂ ਤੁਹਾਡੀ ਇੱਛਿਆ ਹੋਵੇ ਦਾਗ ਦੇਵੋ। ਤਾਂ ਬਚਨ ਹੋਇਆ, "ਤੇਰੀ ਮੜੀ ਬਣਾ ਕੇ ਜਗਤ ਤੋਂ ਪੁਜਾਈਐ।" ਤਾਂ ਮਰਦਾਨੇ ਕਹਿਆ, "ਸਰੀਰ ਦੀ ਮੜੀ ਵਿਚੋਂ ਕਢਦੇ ਹੋ ਅਤੇ ਫੇਰ ਪੱਥਰਾਂ ਦੀ ਮੜੀ ਵਿਚ ਕਿਉਂ ਪਾਂਵਦੇ ਹੋ।" ਤਾਂ ਬਾਬੇ ਕਹਿਆ, 'ਤੁਧ ਬ੍ਰਹਿਮ ਪਛਾਤਾ, ਤੂੰ ਬ੍ਰਹਮ ਗਿਆਨੀ ਹੋਇਆ ਹੈ। ਤੈਨੂੰ ਜਲ ਦਾ ਦਾਗ ਦੇਵਾਂਗਾ ਅਰ ਰਾਵੀ ਨਦੀ ਵਿਚ ਤੈਨੂੰ ਪ੍ਰਵਾਹ ਦੇਵਾਂਗੇ। ਸੋ ਤੂੰ ਰਾਵੀ ਨਦੀ ਦੇ ਕੰਢੇ ਆਸਣ ਮਾਰ ਕੇ ਅਰ ਤ੍ਰਿਕੁਟੀ ਦਾ ਧਿਆਨ ਕਰ ਕੇ ਸੁਆਸ ਸੁਆਸ ਵਾਹਿਗੁਰੂ ਜਪ।" ਇਉਂ ਮਰਦਾਨੇ ਨੇ ਸਰੀਰ ਤਿਆਗਿਆ ਅੰਮ੍ਰਿਤ ਵੇਲੇ ਬਾਬਾ ਜੀ ਕੜਾਹ ਕਰ ਕੇ ਅਰ ਸਿੱਖਾਂ ਨਾਲ ਜਾ ਕੇ ਮਰਦਾਨੇ ਦਾ ਪਰਵਾਹ ਕੀਤਾ। ਅਰ ਕੜਾਹ ਪ੍ਰਸ਼ਾਦਿ ਵਰਤਾ ਦਿਤਾ। ਉਸ ਦੇ ਪੁੱਤਰ ਸ਼ਹਿਜ਼ਾਦੇ ਨੂੰ ਕਿਹਾ, ਕਿ ਜੋ ਆਪਣੇ ਘਰ ਜਾਂਦੇ ਹਨ, ਉਨ੍ਹਾਂ ਦਾ ਸ਼ੋਕ ਨਹੀਂ ਕਰੀਦਾ। ਸੋ ਤੁਸਾਂ ਮਰਦਾਨੇ ਦਾ ਸ਼ੋਕ ਨਹੀਂ ਕਰਨਾ।"[੩੯]

## ਇਤਿਹਾਸਕ ਹਵਾਲੇ

੧. ਜਨਮ ਸਾਖੀ ਬਾਲਾ ਤੇ ਜਨਮ ਸਾਖੀ ਮਨੀ ਸਿੰਘ ਸੁਮੇਰ ਪਰਬਤ ਤੋਂ ਵਾਪਸੀ ਤੇ ਕਰਤਾਰਪੁਰ ਬਧਾ ਲਿਖਿਆ ਹੈ। ਜਾਪਦਾ ਹੈ ਕਿ ਮਕੇ ਮਦੀਨੇ ਦੀ ਉਦਾਸੀ ਤੇ ਜਾਣ ਤੋਂ ਪਹਿਲਾਂ ਗੁਰੂ ਸਾਹਿਬ ਕਰਤਾਰਪੁਰ ਦੀ ਧਰਮਸਾਲ ਬਣਵਾ ਗਏ ਸਨ। ਬਾਕੀ ਪਿੰਡ ਦੀ ਉਸਾਰੀ ਆਪਣੇ ਪਿਤਾ ਤੇ ਸਿੱਖਾਂ ਦੇ ਜ਼ਿਮੇ ਲਾ ਗਏ ਸਨ।

੨. ਕਰੋੜੀਆ, ਮੁਗ਼ਲ ਸਮੇਂ ਮਾਲ ਮਹਿਕਮੇ ਦਾ ਅਫ਼ਸਰ ਹੁੰਦਾ ਸੀ। ਇਹ ਇਸ ਦਾ ਨਾਮ ਨਹੀਂ ਸੀ। ਇਹ ਸਾਖੀ ਰਤਾ ਜਿੰਨਾ ਫ਼ਰਕ ਨਾਲ ਹੇਠ ਲਿਖੇ ਇਤਿਹਾਸਕ ਗ੍ਰੰਥਾਂ ਵਿਚ ਵਿਸਥਾਰ ਨਾਲ ਦਿਤੀ ਹੈ: (੧) ਜਨਮ ਸਾਖੀ ਬਾਲਾ (੨) ਜਨਮ ਸਾਖੀ ਮਨੀ ਸਿੰਘ (੩) ਜਨਮ ਸਾਖੀ ਮਿਹਰਬਾਨ ਤੇ (੪) ਪੁਰਾਤਨ ਜਨਮ ਸਾਖੀ ਦਾ ਬਿਆਨ ਬਿਲਕੁਲ ਮਿਲਦਾ ਹੈ। (੫) ਮੁਫ਼ਤੀ ਅਲਾਉੱਦੀਨ: ਇਬਰਤਨਾਮਾ (ਫ਼ਾਰਸੀ), ੯੫, (੬) ਮਹਿਮਾ ਪ੍ਰਕਾਸ਼ ੨੦੬।

੩. ਕਾਲੂ ਦਾ ਤੁਰਨਾ ਸੁਣ ਕੇ ਰਾਇ ਬੁਲਾਰ ਕਾਲੂ ਦੇ ਘਰ ਆਇਆ, ਅਰ ਆਖਿਆ ਜੋ ਤੁਸੀਂ ਏਥੇ ਬੈਠੇ ਸੇ ਤਾਂ ਸਾਨੂੰ ਉਡੀਕ ਸੀ, ਸੋ ਗੁਰੂ ਨਾਨਕ ਦਾ ਦਰਸ਼ਨ ਹੋਸੀ ਤੇ ਤੁਸੀਂ ਕਿਰਪਾ ਕਰ ਕੇ ਇਥੇ ਹੀ ਰਹੋ।

ਜਨਮ ਸਾਖੀ: ਭਾਈ ਮਨੀ ਸਿੰਘ, (ਹ: ਲਿ:) ਪੰ: ੩੯੪।

ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ ਕਿ ਕਰਤਾਰਪੁਰ ਜਾਣ ਤੋਂ ਪਹਿਲਾਂ ਹੀ ਮਹਿਤਾ ਕਾਲੂ ਚੜ੍ਹਾਈ ਕਰ ਗਿਆ ਸੀ। ਪਰ ਜਨਮ ਸਾਖੀ ਭਾਈ ਮਨੀ ਸਿੰਘ ਵਿਚ ਕਾਲੂ ਤੇ ਮਾਤਾ ਤ੍ਰਿਪਤਾ ਜੀ ਦਾ ਚੜ੍ਹਾਈ ਕਰਨਾ ਕਰਤਾਰਪੁਰ ਵਿਖੇ ਲਿਖਿਆ ਹੈ।

੪. (i) ਗਿਆਨੀ ਗਿਆਨ ਸਿੰਘ ਦੇ ਕਥਨ ਅਨੁਸਾਰ ਮਕੇ ਦੀ ਗੋਸ਼ਟ ਸੱਯਦ ਮੁਹੰਮਦ ਗੌਂਸ ਨੇ ਫ਼ਾਰਸੀ ਅੱਖਰਾਂ ਵਿਚ ਲਿਖੀ ਸੀ। ਇਹ ਸੂਫ਼ੀ ਪੀਰ ਮਕੇ ਸੀ ਜਦ ਮਕਾ ਫਿਰਿਆ ਹੈ। ਤੇ ਇਸ ਨੇ ਸਭ ਕੌਤਕ ਅੱਖੀਂ ਦੇਖੇ ਅਤੇ ਸਭ ਗੋਸਟਾਂ ਕੰਨੀਂ ਸੁਣੀਆਂ। ਇਕ ਅਰੋੜਾ ਸਿੱਖ ਭਾਈ ਭਾਨਾ ਨੇ ਇਸ ਦਾ ਠਾਕੁਰੀ ਵਿਚ ਅਨੁਵਾਦ ਕੀਤਾ। ਮਸੰਦ ਭਾਈ ਦਇਆਲਾ ਨੇ ਇਸ ਨੂੰ ਪੰਜਾਬੀ ਪਹਿਰਾਵਾ ਦਿਤਾ। ਗਿਆਨੀ ਗਿਆਨ ਸਿੰਘ ਲਿਖਦਾ ਹੈ ਕਿ ਜਿਹੜੀ ਮਕੇ ਦੀ ਗੋਸ਼ਟ ਉਸ ਨੇ ਬਾਬਾ ਸ਼ਾਮ ਪ੍ਰਕਾਸ਼ ਪਾਸ ਹਜ਼ਾਰੇ ਦੇਖੀ ਉਹ ਸਭ ਤੋਂ ਪੁਰਾਣੀ ਤੇ ਸੁਧ ਸੀ। ਉਸ ਵਿਚ ਲਿਖਿਆ ਹੋਇਆ ਸੀ ਕਿ ਜੱਦਾ, ਮਕੇ, ਮਦੀਨੇ, ਬਗਦਾਦ ਵਿਖੇ ਗੁਰੂ ਨਾਨਕ ਦੇ ਮੁਰੀਦਾਂ ਨੇ ਮਸਜਿਦ ਵਰਗੇ ਡੇਰੇ ਬਣਾਏ ਹੋਏ ਸਨ, ਜਿਥੇ ਲੰਗਰ ਵੀ ਚਲਦਾ ਸੀ। ਜਨਮ ਸਾਖੀ ਭਾਈ ਮਨੀ ਸਿੰਘ ਵਿਚ ਮਕੇ ਦੀ ਗੋਸ਼ਟ ਦਾ ਜ਼ਿਕਰ ਹੈ ਜਿਵੇਂ ਹਿੰਦੂ ਇਲਾਕੇ ਵਿਚ ਗੁਰੂ ਨਾਨਕ ਦੇ ਡੇਰੇ ਨੂੰ ਬਾਬੇ ਨਾਨਕ ਦਾ ਮੰਦਰ ਕਹਿੰਦੇ ਹਨ, ਤਿਵੇਂ ਹੀ ਮੁਸਲਮਾਨੀ ਇਲਾਕੇ ਵਿਚ ਉਨ੍ਹਾਂ ਦੇ ਇਤਿਹਾਸਕ ਅਸਥਾਨਾਂ ਨੂੰ ਨਾਨਕ ਸ਼ਾਹ

ਦੀ ਮਸਜਿਦ ਕਹਿੰਦੇ ਹਨ। ਤਿਬਤ ਵਿਚ ਬਾਬੇ ਨਾਨਕ ਦੇ ਅਸਥਾਨ ਨੂੰ ਗੁੰਟਾਸ ਕਹਿੰਦੇ ਹਨ।

(ii) ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ ਕਿ ਦੁਆਰਕਾ ਕਟੜ ਹਿੰਦੂਆਂ ਦਾ ਸ਼ਹਿਰ ਹੋਣ ਕਰ ਕੇ ਗੁਰੂ ਨਾਨਕ ਮਰਦਾਨੇ ਨੂੰ ਇਸ ਸ਼ਹਿਰ ਵਿਚ ਨਾਲ ਨਹੀਂ ਲੈ ਕੇ ਗਏ। ਇਸੇ ਤਰ੍ਹਾਂ ਮਕੇ ਮਦੀਨੇ ਗੁਰੂ ਨਾਨਕ ਕੇਵਲ ਮਰਦਾਨੇ ਨੂੰ ਲੈ ਕੇ ਗਏ। ਕਿਸੇ ਜਨਮ ਦੇ ਹਿੰਦੂ ਨੂੰ ਨਹੀਂ ਲੈ ਕੇ ਗਏ।

੫. ਹਾਜੀਆਂ ਦਾ ਬਾਣਾ ਨੀਲਾ ਬਾਣਾ ਪਹਿਨਿਆ, ਗਲ ਵਿਚ ਤਸਬੀ ਪਹਿਨੀ, ਬਗਲ ਵਿਚ ਕਿਤਾਬ ਰਖੀ, ਹੱਥ ਵਿਖੇ ਆਸਾ ਲੀਆ, ਸਿਰ ਪਰ ਮੁਸਲੀਆ ਧਰਿਆ। ਹਾਜੀ ਦਰਵੇਸ਼ ਰੂਪ ਧਰ ਮਕੇ ਕੀ ਹਜ ਕੋ ਹਾਜ਼ਰ ਹੋਏ।

ਮੱਕੇ ਦੀ ਗੋਸ਼ਟ, ਪੰ: ੨।

੬. ਮਕੇ ਮਦੀਨੇ ਬਾਰੇ ਸਾਰੀ ਵਾਕਫ਼ੀਅਤ ਮਿਸ ਏਰਨਲ ਏਸਨ ਦੀ ਪੁਸਤਕ, "ਮਕਾ ਐਂਡ ਮਦੀਨਾ ਤੇ ਨਿਰਭਰ ਹੈ।

੭. ਮਕੇ ਦੀ ਇਕ ਮਸੀਤ ਵਿਚ ਜਾਇ ਬੈਠੇ। ਮੱਕੇ ਦੀ ਗੋਸ਼ਟ।

ਬੈਠਾ ਜਾਇ ਮਸੀਤ ਵਿਚ ਜਿਥੇ ਹਾਜੀ ਹਜ ਗੁਜ਼ਾਰੀ।

ਭਾਈ ਗੁਰਦਾਸ, ਵਾਰ ੧,੩੨।

ਉਦਾਸੀ ਸੰਤ ਰਾਮ (ਬੂੜੇ ਲ ਦਾ) ਲਿਖਦਾ ਹੈ ਕਾਬੇ ਤੋਂ ਪੂਰਬ ਵਲ ਅਮਰਾ ਨੂੰ ਜਾਣ ਵਾਲੀ ਸੜਕ ਉਤੇ ਬਾਬਾ ਨਾਨਕ ਵਲੀ ਹਿੰਦ ਪੀਰ ਦੀ ਮਸਜਿਦ ਹੈ। ਪਾਸ ਹੀ ਬਾਬਾ ਫ਼ਰੀਦ ਦੀ ਮਸਜਿਦ ਹੈ।

੮. ਇਕ ਦਿਨ ਗੁਜ਼ਰਾਨ ਕੀਤੀ, ਰਾਤ ਕੋ ਓਸੇ ਮਸੀਤ ਵਿਚ ਜਾਇ। ਪਏ ਪਾਇ ਮਕੇ ਕੇ ਮਹਿਰਾਬ ਵਲ ਕੀਤੀਅਨ ਤੇ ਸਿਰ ਪੂਰਬ ਵਲ।

ਮੱਕੇ ਦੀ ਗੋਸ਼ਟ, ਪੰ: ੨।

੯. ਤਾਂ ਮੁਲਾ ਜੀਵਨ ਮਨ ਵਿਚ ਗੁਸਾ ਖਾਧੋਸ, ਤਾਂ ਬਾਬੇ ਦੇ ਮਗਰ ਵਿਚ ਲਤ ਦੀ ਮਾਰਿਓਸ। ਮੱਕੇ ਦੀ ਗੋਸ਼ਟ।

ਜੀਵਨ ਭਾਰੂਕਸ਼ ਨੇ ਬਾਬੇ ਨੂੰ ਟੰਗੋਂ ਘੜੀਸਿਆ, ਪਰ ਜਿਧਰ ਬਾਬੇ ਦੇ ਪੈਰ ਜਾਵਨ ਓਧਰ ਮਕੇ ਦਾ ਮਹਿਰਾਬ ਜਾਵੇ।

ਜਨਮ ਸਾਖੀ ਭਾਈ ਮਨੀ ਸਿੰਘ (ਹ: ਲਿ:) ਪੰ: ੪੦੯।

੧੦. ਹੋਏ ਹੈਰਾਨ ਕਰੈ ਜੁਹਾਰੀ। ਭਾਈ ਗੁਰਦਾਸ ਵਾਰ, ੧੩੨।

ਤਾਂ ਜੀਵਨ ਤੇ ਹੋਰ ਹਾਜੀ ਜੋ ਮਸੀਤ ਵਿਚ ਆਹੇ ਸੋ ਸਭੇ ਹੈਰਾਨ ਹੋ ਗਏ, ਇਹ ਅਉਲੀਆ ਅੱਲਾ ਦਾ ਹੈ, ਇਹ ਇਸ ਜ਼ਮਾਨੇ ਦਾ ਕੋਈ ਵਲੀ ਪੈਦਾ ਹੋਇਆ। ਮੱਕੇ ਦੀ ਗੋਸ਼ਟ, ਪੰ: ੩।

੧੧. ਮੱਕੇ ਦੀ ਗੋਸ਼ਟ ਅਨੁਸਾਰ ਰੁਕਨੁਲ ਦੀਨ ਮੱਕੇ ਦਾ ਇਮਾਮ ਸੀ।

੧੨. ਜਨਮ ਸਾਖੀ ਭਾਈ ਮਨੀ ਸਿੰਘ, ਪੰ: ੪੧੧।

੧੩. ਜਨਮ ਸਾਖੀ ਭਾਈ ਮਨੀ ਸਿੰਘ, ਪੰ: ੪੧੧।

੧੪. ਜਨਮ ਸਾਖੀ ਭਾਈ ਮਨੀ ਸਿੰਘ, ਪੰ: ੫੦੮ ।
੧੫. ਜਨਮ ਸਾਖੀ ਭਾਈ ਮਨੀ ਸਿੰਘ, ਪੰ: ੪੧੧ ।
੧੬. ਜਨਮ ਸਾਖੀ ਭਾਈ ਮਨੀ ਸਿੰਘ, ਪੰ: ੪੧੨ ।
੧੭. ਜਨਮ ਸਾਖੀ ਭਾਈ ਮਨੀ ਸਿੰਘ, ਪੰ: ੪੧੭ ।
੧੮. ਮੈਂ ਇਸ ਵਾਕਫ਼ੀਅਤ ਲਈ ਡਾ: ਗੰਡਾ ਸਿੰਘ ਦਾ ਧੰਨਵਾਦੀ ਹਾਂ ।
੧੯. ਸੱਯਦ ਅਮੀਰ ਅਲੀ : ਏ ਸ਼ੌਰਟ ਹਿਸਟਰੀ ਆਫ਼ ਦੀ ਸਾਰਕੈਨਜ, ਪੰ: ੪੪੪ ।
੨੦. ਜਨਮ ਸਾਖੀ ਭਾਈ ਮਨੀ ਸਿੰਘ ।
੨੧. ਲੇਖਕ ਦਾ ਇਸ ਵਿਸ਼ੇ ਤੇ ਲਿਖਿਆ ਦੇਖੋ ਲੇਖ, "ਸਿੱਖ ਰਿਵਿਊ" ਅਗਸਤ ੧੯੬੫ ।
੨੨. ਕਰਲਾ ਮੁਰਾਦ ਐਲਦੀ ਹਜਰਤ ਰੱਬੀ ਮੁਜੀਦ ਬਾਬਾ ਨਾਨਕ ਫ਼ਕੀਰ ਅਉਲੀਆ ਨਕੀ ਅਮਾਰਤ ਜਦੀਦ ਯਾਦਗਾਰ ਮਇਮਦਾਦ ਐਦਬ ਕਿਲਦੀ ਕਿ ਤਾਰੀਖੇਨਾ ਯਾਪਦੀ ਨਵਾਬ ਅਜਰਾਯਾਰ ਅਬੀ ਮੁਰੀਦ ਸੈਦ ੯੨੭ ਹਿਜਰੀ ।
੨੩. ਸੁਆਮੀ ਅਨੰਦਾ ਚਾਰੀਆ ਨੇ ਆਪਣੀ ਪੁਸਤਕ ਸਨੋ ਬਰਡਸ ਵਿਚ ਇਸ ਸ਼ਿਲਾ ਬਾਰੇ ਤੇ ਬਹਿਲੋਲ ਦੇ ਗੁਰੂ ਨਾਨਕ ਨਾਲ ਅਦੁਤੀ ਪ੍ਰੇਮ ਬਾਰੇ ਬੜੀ ਰਸ ਭਿੰਨ ਕਵਿਤਾ ਲਿਖੀ ਹੈ ।
੨੪. ਕੈਪਟਨ ਭਾਗ ਸਿੰਘ ਮੈਨੇਜਿੰਗ ਐਡੀਟਰ ਸਿੱਖ ਰਿਵਿਊ ਨੇ ਕਾਹਿਰਾ ਵਿਚ ਇਸ ਦਾ ਨਿਸਚਿਤ ਪਤਾ ਕੀਤਾ ਸੀ ।
੨੫. ਸਿਡਨੀ ਨੇਟਲ ਟਨ ਫ਼ਿਸ਼ਰ : ਦੀ ਮਿਡਲ ਈਸਟ : ਏ ਹਿਸਟਰੀ, ਪੰ: ੨੦੬ ।
੨੬. ਜਨਮ ਸਾਖੀ ਭਾਈ ਮਨੀ ਸਿੰਘ, ਪੰ: ੨੯੨ ।
੨੭. ਜਨਮ ਸਾਖੀ ਭਾਈ ਮਨੀ ਸਿੰਘ, ਪੰ: ੨੯੪ ।
੨੮. ਜਨਮ ਸਾਖੀ ਭਾਈ ਮਨੀ ਸਿੰਘ, ਪੰ: ੩੭੮ ।
੨੯. ਜਨਮ ਸਾਖੀ ਭਾਈ ਮਨੀ ਸਿੰਘ, ਪੰ: ੫੭੦ ।

# ਗੁਰੂ ਨਾਨਕ ਤੇ ਬਾਬਰ

ਬਾਬਰ ਗੁਰੂ ਨਾਨਕ ਦੇਵ ਨਾਲੋਂ ਉਮਰ ਵਿਚ ਚੋਖਾਂ ਵਰ੍ਹੇ ਛੋਟਾ ਸੀ। ਦੇਵਲੋਕ ਨਾਲ ਜਿਸ ਸਾਲ ਸੁਲਤਾਨਪੁਰ ਵਿਖੇ ਵੇਈ ਪਰਵੇਸ਼ ਸਮੇਂ ਗੁਰੂ ਨਾਨਕ ਨੇ ਅਕਾਲ ਪੁਰਖ ਤੋਂ ਦੀਨ ਦੁਨੀ ਦੀ ਅਧਿਆਤਮਕ ਪਾਤਸ਼ਾਹੀ ਪ੍ਰਾਪਤ ਕੀਤੀ, ਉਸੇ ਸਾਲ ਬਾਬਰ ਛੋਟੀ ਉਮਰ ਵਿਚ ਹੀ ਫਰਗਾਨਾ ਦਾ ਬਾਦਸ਼ਾਹ ਬਣਿਆ। ਜਦ ੧੫੦੫ ਈ: ਵਿਚ ਬਾਬਰ ਨੇ ਕਾਬਲ ਫਤਹ ਕੀਤਾ ਅਤੇ ਹਿੰਦੁਸਤਾਨ ਉਤੇ ਚੜ੍ਹਾਈ ਕਰਨ ਦੀਆਂ ਤਿਆਰੀਆਂ ਅਰੰਭੀਆਂ, ਗੁਰੂ ਨਾਨਕ ਨੇ ਸੰਸਾਰ ਉਧਾਰ ਦੀ ਤਿਆਰੀ ਕੀਤੀ, ਜਿਸ ਬਾਰੇ ਭਾਈ ਗੁਰਦਾਸ ਨੇ ਲਿਖਿਆ ਹੈ "ਚੜਿਆ ਸੋਧਣ ਧਰਤਿ ਲੁਕਾਈ"। ਜਦ ਗੁਰੂ ਸਾਹਿਬ ਬਗਦਾਦ ਗਏ ਤਾਂ ਉਥੋਂ ਦਾ ਦਸਤਗੀਰ ਪੀਰ ਗੁਰੂ ਨਾਨਕ ਦੇ ਚਿਹਰੇ ਉਤੇ ਅਲੌਕਿਕ ਮਸਤੀ, ਤੇ ਜਲਾਲ ਦੇਖ ਕੇ ਹੈਰਾਨ ਹੋ ਗਿਆ। ਗੁਰੂ ਨਾਨਕ ਦੀ ਵਿਸਮਾਦ ਅਵਸਥਾ ਦੇਖ ਕੇ ਉਨ੍ਹਾਂ ਨੂੰ ਇਸ ਗੱਲ ਦਾ ਅਸਚਰਜ ਹੋਇਆ ਕਿ ਕਿਸ ਗਿਆਨ ਦੇ ਨਸ਼ੇ ਨੇ ਬਾਬੇ ਨੂੰ ਮਤਵਾਲੇ ਤੇ ਰੱਬੀ ਰੰਗਾਂ ਵਿਚ ਮਸਤ ਕੀਤਾ ਹੈ। ਜਦ ਬਾਬਰ ਹਿੰਦੁਸਤਾਨ ਆਇਆ ਤਾਂ ਉਹ ਰਾਤ ਦਿਨ ਸ਼ਰਾਬ ਦੀ ਮਸਤੀ ਦੇ ਜੋਸ਼ ਵਿਚ ਲੜਦਾ ਸੀ। ਗੁਰੂ ਨਾਨਕ ਸ਼ਾਇਰ ਸੀ, ਸੰਗੀਤ ਦਾ ਆਸ਼ਕ ਸੀ, ਤੇ ਉਸ ਦੀ ਬਾਣੀ ਜਗਤ ਜਲੰਦੇ ਲਈ ਚਾਨਣ ਮੁਨਾਰਾ ਬਣੀ। ਬਾਬਰ-ਨਾਮਾ[1] ਪੜ੍ਹਿਆਂ ਪਤਾ ਲਗਦਾ ਹੈ ਕਿ ਬਾਬਰ ਵੀ ਕਵੀ ਸੀ, ਸੰਗੀਤ ਦਾ ਆਸ਼ਕ ਸੀ। ਉਸ ਦੀ ਰਚਨਾ ਤੋਂ ਸਪੱਸ਼ਟ ਪ੍ਰਤੀਤ ਹੁੰਦਾ ਹੈ ਕਿ ਉਸ ਨੇ ਕਵਿਤਾ ਤੇ ਸੰਗੀਤ ਨੂੰ ਆਪਣੀ ਅਯਾਸ਼ੀ ਦਾ ਸਾਧਨ ਬਣਾਇਆ। ਉਸ ਨੇ ਸ਼ਰਾਬ ਦੀ ਪਿਆਸ ਤੇ ਸ਼ਕਤੀ ਦੀ ਭੁੱਖ ਦਾ ਆਪਣੀ ਕਵਿਤਾ ਵਿਚ ਪ੍ਰਗਟਾਵਾ ਕੀਤਾ।

ਇਬਰਾਹੀਮ ਲੋਧੀ ਦੇ ਰਾਜ ਵਿਚ ਬੇਚੈਨੀ ਤੇ ਬਗਾਵਤ ਚਾਰ ਚੁਫੇਰੇ ਫੈਲੀ ਹੋਈ ਸੀ। ਉਸ ਦੀਆਂ ਜ਼ਾਲਮ ਰੁਚੀਆਂ, ਉਸ ਦੇ ਹੈਂਸਿਆਰੇ ਹੰਕਾਰ ਤੋਂ ਸਾਰੇ ਅਮੀਰ, ਵਜ਼ੀਰ ਤੇ ਸੂਬੇਦਾਰ ਤੰਗ ਸਨ। ਜਿਹੜੇ ਅਫਗਾਨ ਅਮੀਰਾਂ ਤੇ ਨਵਾਬਾਂ ਨੇ ਆਪਣੇ ਬਾਹੂ ਬਲ ਨਾਲ ਉਸ ਦੇ ਖ਼ਾਨਦਾਨ ਨੂੰ ਤਖ਼ਤ ਉਤੇ ਬਠਾਇਆ ਸੀ ਉਹ ਬਾਦਸ਼ਾਹ ਤੋਂ ਇਤਨੇ ਦੁਖੀ ਹੋ ਗਏ ਸਨ ਕਿ ਚਾਰ ਚੁਫੇਰੇ ਅਫਗਾਨ ਸਰਦਾਰਾਂ ਦੇ ਦਿਲਾਂ ਵਿਚ

ਬਗ਼ਾਵਤ ਦੀ ਅੱਗ ਸੁਲਗਣ ਲਗੀ। ਸਾਰਾ ਪੰਜਾਬ ਦੌਲਤ ਖ਼ਾਨ ਲੋਧੀ ਤੇ ਉਸ ਦੇ ਪੁੱਤਰ ਗ਼ਾਜ਼ੀ ਖਾਨ ਤੇ ਦਿਲਾਵਰ ਖਾਨ ਦੇ ਅਧੀਨ ਸੀ। ਪੰਜਾਬ ਉਤੇ ਇਨ੍ਹਾਂ ਦੀ ਸੂਬੇਦਾਰੀ ਇਕ ਪ੍ਰਕਾਰ ਦਾ ਨੀਮ-ਸੁਤੰਤਰ ਰਾਜ ਸੀ। ਜਦ ਇਨ੍ਹਾਂ ਨੇ ਇਬਰਾਹੀਮ ਲੋਧੀ ਦੇ ਹੱਥੀਂ ਅਫ਼ਗਾਨ ਅਮੀਰਾਂ ਵਜ਼ੀਰਾਂ ਦਾ ਬੁਰਾ ਹਾਲ ਹੁੰਦਾ ਦੇਖਿਆ ਤਾਂ ਉਨ੍ਹਾਂ ਨੂੰ ਆਪਣੇ ਭਵਿਸ਼ ਦੀ ਵੀ ਚਿੰਤਾ ਹੋਈ। ਐਸੇ ਬਾਦਸ਼ਾਹ, ਜੋ ਅਫ਼ਗਾਨ ਵੀ ਸੀ ਤੇ ਰਿਸ਼ਤੇਦਾਰ ਵੀ, ਦੀ ਗ਼ੁਲਾਮੀ ਨਾਲੋਂ ਉਸ ਵਿਰੁਧ ਬਗ਼ਾਵਤ ਕਰਨਾ ਉਸ ਨੇ ਚੰਗਾ ਸਮਝਿਆ। ਬਾਦਸ਼ਾਹ ਇਬਰਾਹੀਮ ਲੋਧੀ ਉਪਰੋਂ ਉਨ੍ਹਾਂ ਦਾ ਬਿਲਕੁਲ ਵਿਸ਼ਵਾਸ ਉਡ ਗਿਆ ਸੀ। ਸੋ ਦੌਲਤ ਖ਼ਾਨ ਲੋਧੀ ਨੇ ਬਾਬਰ ਨੂੰ ਸੱਦਾ ਭੇਜਿਆ। ਉਸ ਨੂੰ ਆਪਣੀ ਹਮਾਇਤ ਦਾ ਵਿਸ਼ਵਾਸ ਦਿਲਾਣ ਲਈ ਉਸ ਨੇ ਖ਼ਾਸ ਏਲਚੀ ਭੇਜੇ। ਬਾਬਰ ਵੀ ਇਸ ਸਮੇਂ ਇਹੀਓ ਲੋਚਦਾ ਸੀ ਕਿ ਪੰਜਾਬ ਬਿਨਾਂ ਲੜਾਈ ਦੇ ਉਸ ਦੇ ਹੱਥ ਆ ਜਾਵੇ। ਉਧਰੋਂ ਬਾਬਰ ਹਮਲਾ ਕਰਨ ਲਈ ਤਿਆਰ ਹੋ ਗਿਆ ਅਤੇ ਉਸ ਦਾ ਸੁਆਗਤ ਕਰਨ ਲਈ ਪੰਜਾਬ ਦਾ ਹੁਕਮਰਾਨ ਦੌਲਤ ਖਾਨ ਲੋਧੀ ਵੀ ਤਿਆਰ ਹੋ ਗਿਆ।

ਗੁਰੂ ਨਾਨਕ ਸਾਰੇ ਹਿੰਦੁਸਤਾਨ ਅਤੇ ਮਧ ਪੂਰਬ ਦੇਸ਼ਾਂ ਦਾ ਦੌਰਾ ਕਰ ਚੁਕੇ ਸਨ। ਉਨ੍ਹਾਂ ਨੂੰ ਹਰ ਥਾਂ ਦੇਸ਼ ਦਾ ਸਮਾਜਕ ਤੇ ਪੁਲਿਟੀਕਲ ਨਜ਼ਾਮ ਢਹਿੰਦਾ ਸਾਫ਼ ਨਜ਼ਰ ਆਉਂਦਾ ਸੀ। ਇਸ ਅਪੋ ਧਾਪੀ ਤੇ ਗਿਲਾਨੀ ਨੂੰ ਦੇਖ ਕੇ ਹੀ ਗੁਰੂ ਸਾਹਿਬ ਨੇ ਆਖਿਆ :

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥
ਹਉ ਭਾਲਿ ਵਿਕੁੰਨੀ ਹੋਈ। ਆਧੇਰੈ ਰਾਹੁ ਨ ਕੋਈ ॥
ਵਿਚਿ ਹਉਮੈ ਕਰਿ ਦੁਖੁ ਰੋਈ। ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥

ਵਾਰ ਮਾਝ ਸਲੋਕ ਮ: ੧, ਪੰ. ੧੪੫।

ਰਾਜੇ ਸੀਹ ਮੁਕਦਮ ਕੁਤੇ ॥
ਜਾਇ ਜਗਾਇਨਿ ਬੈਠੇ ਸੁਤੇ ॥
ਚਾਕਰ ਨਹਦਾ ਪਾਇਨਿ ਘਾਉ ॥
ਰਤੁ ਪਿਤੁ ਕੁਤਿਹੋ ਚਟਿ ਜਾਹੁ ॥
ਜਿਥੈ ਜੀਆਂ ਹੋਸੀ ਸਾਰ ॥
ਨਕੀਂ ਵਢੀਂ ਲਾਇਤਬਾਰ ॥ ਵਾਰ ਮਲਾਰ ਸਲੋਕ ਮ: ੧, ਪੰ. ੧੨੮੮।

ਰਾਜੇ ਸ਼ੀਹਾਂ ਵਾਂਗ ਲੋਕਾਂ ਦਾ ਖ਼ੂਨ ਪੀਂਦੇ ਸਨ ਅਤੇ ਉਨ੍ਹਾਂ ਦੀ ਜਾਨ ਤੇ ਮਾਲ ਹੜੱਪ ਕਰੀ ਜਾਂਦੇ ਸਨ। ਅਹਿਲਕਾਰ ਸ਼ਿਕਾਰੀ ਕੁੱਤਿਆਂ ਵਾਂਗ ਪਰਜਾਂ ਨੂੰ ਨੋਚ ਨੋਚ ਖਾਂਦੇ ਸਨ। ਬਾਦਸ਼ਾਹ ਆਪਣੀਆਂ ਨਹੁੰਦਰਾਂ ਨਾਲ ਪਰਜਾਂ ਨੂੰ ਜ਼ਖਮੀ ਕਰੀ ਜਾਂਦੇ

ਸਨ, ਅਹਿਲਕਾਰ ਕੁੱਤਿਆਂ ਵਾਂਗ ਉਨ੍ਹਾਂ ਦੇ ਜ਼ਖ਼ਮਾਂ ਤੋਂ ਵਗਦੇ ਖ਼ੂਨ ਨੂੰ ਚੱਟਦੇ ਅਤੇ ਆਪਣੀ ਜ਼ੁਲਮ ਦੀ ਤ੍ਰਿਸ਼ਨਾਂ ਪੂਰੀ ਕਰਦੇ ਸਨ। ਧਰਮ ਚਾਰ ਖੁਫੇਰਿਓ ਸਮਾਜਿਕ ਤੇ ਪੁਲਿਟੀਕਲ ਜੀਵਨ ਵਿਚੋਂ ਗਾਇਬ ਹੋ ਗਿਆ ਸੀ। ਰਾਜੇ ਕਸਾਈਆਂ ਨਾਲੋਂ ਵੀ ਵਧ ਹੈਂਸਿਆਰੇ ਹੋ ਗਏ ਸਨ।

ਇਹ ਬੜੇ ਅਫ਼ਸੋਸ ਦੀ ਗੱਲ ਹੈ ਕਿ ਬਾਬਰ-ਨਾਮੇ ਵਿਚ ਬਾਬਰ ਬਾਦਸ਼ਾਹ ਨੇ ਉਨ੍ਹਾਂ ਸਮਿਆਂ ਦਾ ਉੱਕਾ ਹੀ ਜ਼ਿਕਰ ਨਹੀਂ ਕੀਤਾ ਜਦ ਉਸ ਦਾ ਗੁਰੂ ਨਾਨਕ ਨਾਲ ਮੇਲ ਹੋਇਆ। ਬਾਬਰ ਨੇ ਆਪਣੀ ਇਹ ਸ੍ਵੈ-ਜੀਵਨੀ ਲਗਾਤਾਰ ਨਹੀਂ ਲਿਖੀ। ਕਦੀ ਦੋ ਸਾਲ, ਕਦੀ ਛੇ ਮਹੀਨੇ ਤੇ ਕਦੀ ਡੇਢ ਸਾਲ ਦੇ ਪੰਜ ਖੱਪੇ ਪਏ ਹੋਏ ਹਨ। ਇਨ੍ਹਾਂ ਸਮਿਆਂ ਵਿਚ ਬਾਬਰ ਨੇ ਕੀ ਕੀਤਾ ਤੇ ਕਿਸ ਨੂੰ ਮਿਲਿਆ, ਇਸ ਬਾਰੇ ਕੁਝ ਨਹੀਂ ਲਿਖਿਆ। ਜਿਸ ਕਾਲ ਵਿਚ ਸਿੱਖ ਇਤਿਹਾਸ ਅਨੁਸਾਰ ਬਾਬਰ ਦਾ ਗੁਰੂ ਨਾਨਕ ਨਾਲ ਮੇਲ ਹੋਇਆ, ਉਸ ਸਮੇਂ ਦੇ ਹਾਲਾਤ ਵੀ ਬਾਬਰ-ਨਾਮੇ ਵਿਚੋਂ ਅਲੋਪ ਹਨ। ਇਸ ਲਈ ਬਾਬਰਨਾਮੇਂ ਵਿਚ ਗੁਰੂ ਨਾਨਕ ਦਾ ਨਾਮ ਨਹੀਂ ਮਿਲਦਾ। ਪਰ ਦੌਲਤ ਖਾਨ ਲੋਧੀ ਤੇ ਉਸ ਦੇ ਪੁੱਤਰਾਂ ਦਾ ਕਈ ਵਾਰ ਜ਼ਿਕਰ ਆਇਆ ਹੈ।

ਭਾਈ ਗੁਰਦਾਸ ਦੀਆਂ ਵਾਰਾਂ ਵਿਚ ਦੌਲਤ ਖ਼ਾਨ ਲੋਧੀ ਨੂੰ ਗੁਰੂ ਨਾਨਕ ਦੇ ਸ਼ਰਧਾਲੂ ਸਿੱਖਾਂ ਵਿਚ ਸ਼ਾਮਲ ਕੀਤਾ ਹੈ।[੨] ਰਾਇ ਬੁਲਾਰ ਦੀ ਭੈਣ ਦੌਲਤ ਖ਼ਾਨ ਦੀ ਬੇਗਮ ਸੀ। ਹੈਰਾਨੀ ਦੀ ਗੱਲ ਹੈ ਕਿ ਦੌਲਤ ਖ਼ਾਨ ਲੋਧੀ ਨੇ ਬਾਬਰ ਨੂੰ ਹਮਲੇ ਵਿਚ ਮਦਦ ਕੀਤੀ, ਪਰ ਗੁਰੂ ਸਾਹਿਬ ਨੇ ਬਾਬਰ ਦੇ ਪੰਜਾਬ ਉਤੇ ਢਾਏ ਜ਼ੁਲਮਾਂ ਦੇ ਵਿਰੁਧ ਜ਼ਬਰਦਸਤ ਆਵਾਜ਼ ਉਠਾਈ। ਸ਼ਾਇਦ ਏਸੇ ਲਈ ਦੌਲਤ ਖ਼ਾਨ ਲੋਧੀ ਵੀ ਇਸ ਤੋਂ ਅਗਲੇ ਹਮਲੇ ਵਿਚ ਬਾਬਰ ਦਾ ਵਿਰੋਧੀ ਹੋ ਗਿਆ ਸੀ। ਬਾਬਰ ਦੇ ਨਾਲ ਗੁਰੂ ਸਾਹਿਬ ਦਾ ਮੇਲ, ਜਿਸ ਵਲ ਭਾਈ ਗੁਰਦਾਸ ਇਸ਼ਾਰਾ ਕਰਦੇ ਹਨ ਤੇ ਜਨਮਸਾਖੀਆਂ ਵਿਸਥਾਰ ਦਿੰਦੀਆਂ ਹਨ, ਦੌਲਤ ਖ਼ਾਨ ਰਾਹੀਂ ਹੋਇਆ ਜਾਪਦਾ ਹੈ। ਸਿੱਖ ਇਤਿਹਾਸਕਾਰ ਗੁਰੂ ਨਾਨਕ ਦੇ ਬਾਬਰਵਾਣੀ ਬਾਰੇ ਤਿੰਨੇਂ ਸ਼ਬਦ ਸੈਦਪੁਰ ਦੇ ਕਤਲਾਮ ਸਬੰਧੀ ਲਿਖੇ ਸਮਝਦੇ ਹਨ। ਪਰ ਇਨ੍ਹਾਂ ਸ਼ਬਦਾਂ ਦੀ ਅੰਦਰੂਨੀ ਗਵਾਹੀ ਤੋਂ ਸਪੱਸ਼ਟ ਹੈ ਕਿ ਪਹਿਲਾ ਸ਼ਬਦ ਸੈਦਪੁਰ ਦੇ ਕਤਲਾਮ ਬਾਰੇ ਹੈ, ਦੂਸਰਾ ਲਾਹੌਰ ਦੀ ਤਬਾਹੀ ਤੇ ਉਥੇ ਦੇ ਅਮੀਰਾਂ ਨਵਾਬਾਂ ਦੀਆਂ ਇਸਤ੍ਰੀਆਂ ਦੀ ਬੇਪਤੀ ਬਾਰੇ, ਤੇ ਤੀਸਰਾ ਪਾਣੀਪਤ ਦੀ ਫੈਸਲਾਕੁਨ ਲੜਾਈ ਬਾਰੇ ਹੈ ਜਿਸ ਵਿਚ ਮੁਗ਼ਲਾਂ ਨੇ ਪਠਾਣਾਂ ਨੂੰ ਬੁਰੀ ਤਰ੍ਹਾਂ ਹਰਾਇਆ।

### ਖੁਰਾਸਾਨ ਖਸਮਾਨਾ ਕੀਆ, ਹਿੰਦੁਸਤਾਨ ਡਰਾਇਆ : ੧੫੧੯ ਈ:

ਬਾਬਰ ੧੨ ਵਰ੍ਹਿਆਂ ਦਾ ਸੀ ਜਦ ਉਸ ਨੂੰ ਫਰਗਾਨਾਂ ਦਾ ਰਾਜ ਵਿਰਸੇ ਵਿਚ ਮਿਲਿਆ ਉਸ ਦੀਆਂ ਰਗਾਂ ਵਿਚ ਚੰਗੇਜ਼ ਖ਼ਾਨ ਮੰਗੋਲ ਤੇ ਤੁਰਕ ਬਾਦਸ਼ਾਹ ਤੈਮੂਰ

ਦਾ ਖ਼ੂਨ ਸੀ। ਤੈਮੂਰ ਦੀ ਰਾਜਧਾਨੀ ਸਮਰਕੰਦ ਨੂੰ ਉਸ ਨੇ ਦੋ ਤਿੰਨ ਵਾਰ ਫਤਹ ਕਰਨ ਦਾ ਜਤਨ ਕੀਤਾ, ਪਰ ਇਹ ਇਤਹਾਸਕ ਸ਼ਹਿਰ ਕੁਝ ਦਿਨ ਲਈ ਉਸ ਦੇ ਹੱਥ ਆ ਕੇ ਫੇਰ ਖੁਸ ਜਾਂਦਾ ਰਿਹਾ। ਇਤਿਹਾਸਕਾਰ ਫਰਿਸ਼ਤਾ ਦੇ ਕਥਨ ਅਨੁਸਾਰ ਬਾਬਰ ਕਿਸਮਤ ਦੇ ਗੇਂਦ ਵਾਂਗ ਥਾਂ ਥਾਂ ਭਟਕਦਾ ਰਿਹਾ, ਅਤੇ ਹੋਣੀ ਉਸ ਨੂੰ ਇਉਂ ਪਟਕਾ ਪਟਕਾ ਮਾਰਦੀ ਰਹੀ ਜਿਵੇਂ ਸਮੁੰਦਰ ਦੀਆਂ ਛਲਾਂ ਕਿਨਾਰੇ ਪਏ ਗੀਟਿਆਂ ਨੂੰ ਚੁਕ ਚੁਕ ਮਾਰਦੀਆਂ ਹਨ। ਆਖ਼ਰ ਕਾਬਲ ਤੇ ਕੰਧਾਰ ਫ਼ਤਹ ਕਰਕੇ ੧੫੦੭ ਈ: ਵਿਚ ਇਸ ਨਵੀਂ ਫਤਹ ਕੀਤੀ ਰਿਆਸਤ ਦਾ ਪਾਤਸ਼ਾਹ ਬਣਿਆ। ਇਸ ਤੋਂ ਉਪਰੰਤ ਮੁੜ ਸਮਰਕੰਦ, ਬੁਖਾਰਾਂ ਤੇ ਖੁਰਾਸਾਨ ਤੇ ਕਬਜ਼ਾ ਕਰਨ ਦੇ ਜਤਨ ਕੀਤੇ, ਪਰ ਸਭ ਨਿਸਫਲ ਰਹੇ। "ਖੁਰਾਸਾਨ ਉਤੇ ਈਰਾਨ ਦੇ ਬਾਦਸ਼ਾਹ ਦਾ ਜ਼ਬਰਦਸਤ ਕਬਜ਼ਾ ਸੀ। ਬਾਬਰ ਨੇ ਕਈ ਜਤਨ ਕੀਤੇ ਖੁਰਾਸਾਨ ਉਤੇ ਕਬਜ਼ਾ ਕਰਨ ਦੇ, ਪਰ ਬਿਲਕੁਲ ਕਾਮਯਾਬ ਨਹੀਂ ਹੋਇਆ। ਖੁਰਾਸਾਨ ਜਿਹੇ ਛੋਟੇ ਮੁਲਕ ਉਤੇ ਕਬਜ਼ਾ ਆਪਣੀ ਹਿੰਮਤ ਤੇ ਹੌਸਲੇ ਤੋਂ ਬਾਹਰ ਪ੍ਰਤੀਤ ਕਰ ਕੇ ਉਸ ਦੀ ਨਿਗਾਹ ਹਿੰਦੁਸਤਾਨ ਜਿਹੇ ਮਹਾਨ ਤੇ ਅਮੀਰ ਦੇਸ ਵਲ ਪਈ। ਜੋ ਵੀ ਹਿੰਦੁਸਤਾਨ ਤੇ ਹਮਲਾ ਕਰਦਾ ਸੀ ਉਹ ਰੰਗੇ ਹੱਥੀਂ ਵਾਪਸ ਆਉਂਦਾ ਸੀ। ਹੋਰ ਮੁਸਲਮਾਨ ਹਮਲਾਵਰਾਂ ਵਾਂਗ ਉਸ ਨੇ ਵੀ ਹਿੰਦੁਸਤਾਨ ਉਤੇ ਹਮਲਾ ਕਰਨ ਦੀ ਵਿਉਂਤ ਬਣਾਈ। ਇਬਰਾਹੀਮ ਲੋਧੀ ਦੀ ਦੌਲਤ ਖ਼ਾਨ ਲੋਧੀ ਨਾਲ ਖਟਪਟੀ, ਅਤੇ ਦੌਲਤ ਖ਼ਾਨ ਲੋਧੀ ਦੇ ਸੱਦੇ ਨੇ ਉਸ ਦਾ ਹੌਸਲਾ ਹੋਰ ਬੁਲੰਦ ਕਰ ਦਿਤਾ।

## ਏਤੀ ਮਾਰ ਪਈ ਕੁਰਲਾਣੇ : ਸੈਦਪੁਰ ਦਾ ਕਤਲਾਮ : ੧੫੨੦ ਈ:

ਬਾਬਰ ਨੇ ੧੫੧੯ ਵਿਚ ਦੋ ਵਾਰ ਹਿੰਦੁਸਤਾਨ ਉਤੇ ਹਮਲੇ ਕੀਤੇ, ਪਰ ਦਰਿਆ ਜਿਹਲਮ ਤੱਕ ਹੀ ਉਸ ਦੀਆਂ ਫ਼ੌਜਾਂ ਪਹੁੰਚ ਸਕੀਆਂ। ਤੀਸਰੀ ਵਾਰ ਉਸ ਨੇ ਵਧੇਰੇ ਤਿਆਰੀ ਕਰ ਕੇ ਪਹਿਲਾਂ ਸਰਹਦ ਦੇ ਅਫ਼ਗਾਨ ਇਲਾਕੇ ਫ਼ਤਹ ਕੀਤੇ ਫੇਰ ਸਿੱਧਾ ਸਿਆਲਕੋਟ ਵਲ ਨੂੰ ਵਧਿਆ। ਸਿਆਲਕੋਟ ਦੀਆਂ ਫੌਜਾਂ ਨੇ ਬਿਨਾਂ ਲੜਾਈ ਕੀਤੇ ਹਥਿਆਰ ਸੁਟ ਦਿਤੇ। ਉਸ ਤੋਂ ਉਪਰੰਤ ਬਾਬਰ ਸੈਦਪੁਰ–ਏਮਨਾਬਾਦ ਵਲ ਵਧਿਆ। ਸੈਦਪੁਰ ਦੇ ਲੋਕਾਂ ਨੇ ਡਟ ਕੇ ਮੁਕਾਬਲਾ ਕੀਤਾ। ਇਸ ਇਲਾਕੇ ਦੇ ਲੋਕ ਬੜੇ ਹੰਕਾਰੀ, ਜ਼ਿੱਦੀ ਤੇ ਅੱਯਾਸ਼ ਸਨ। ਗੁਰੂ ਨਾਨਕ ਨੇ ਇਥੇ ਕੁਝ ਸਾਲ ਪਹਿਲਾਂ ਹੀ ਇਥੋਂ ਦੇ ਲੋਕਾਂ ਨੂੰ ਚਿਤਾਵਨੀ ਦਿਤੀ ਸੀ ਕਿ ਉਨ੍ਹਾਂ ਦੀਆਂ ਪਾਪਿਸ਼ਟ ਰੁਚੀਆਂ ਦੇਸ਼ ਉਤੇ ਕੋਈ ਨਾ ਕੋਈ ਆਫ਼ਤ ਜ਼ਰੂਰ ਲਿਆਣਗੀਆਂ। ਕਾਬਲ ਵਲੋਂ ਬਾਬਰ ਨੇ ਹਮਲੇ ਸ਼ੁਰੂ ਕਰ ਹੀ ਦਿਤੇ ਸਨ। ਉਨ੍ਹਾਂ ਨੇ ਕਿਹਾ ਸੀ ਕਿ "ਕਾਇਆ ਕਪੜ ਟੁਕ ਟੁਕ ਹੋਸੀ ਹਿੰਦੁਸਤਾਨ ਸਮਾਲਸੀ ਬੋਲਾ" ਹਿੰਦੁਸਤਾਨ ਉਨ੍ਹਾਂ ਦੇ ਇਨ੍ਹਾਂ ਵਚਨਾਂ ਨੂੰ ਯਾਦ ਕਰੇਗਾ, ਕਿ ਹਿੰਦੁਸਤਾਨੀਆਂ

ਦੀ ਅਖ਼ਲਾਕੀ ਗਿਰਾਵਟ ਦੇ ਨਤੀਜੇ ਇਥੋਂ ਦੇ ਲੋਕਾਂ ਨੂੰ ਭੁਗਤਣੇ ਪੈਣਗੇ।

''ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥

ਬਾਬਰ ਨੇ ਹੁਕਮ ਦਿਤਾ ਕਿ ਸੈਦਪੁਰ ਵਿਚ ਜਿੰਨੇ ਲੋਕ ਵਸਦੇ ਹਨ ਸਭ ਨੂੰ ਕਤਲ ਕਰ ਦਿਤਾ ਜਾਏ। ਇਸ ਬਦਕਿਸਮਤ ਸ਼ਹਿਰ ਉਤੇ ਮੌਤ ਚਾਰ ਚੁਫੇਰਿਉਂ ਆ ਪਈ। ਹਿੰਦੂ, ਮੁਸਲਮਾਨ, ਇਸਤ੍ਰੀ ਪੁਰਸ਼, ਸ਼ਹਿਰ ਦੇ ਇਕ ਸਿਰੇ ਤੋਂ ਦੂਸਰੇ ਸਿਰੇ ਤਕ ਕਤਲ ਕਰ ਦਿਤੇ।[੪] ਗੁਰੂ ਨਾਨਕ ਜੀ ਨੂੰ ਇੰਝ ਜਾਪਿਆ ਜਿਵੇਂ ਅਕਾਲ ਪੁਰਖ ਵਲੋਂ ਪੰਜਾਬ ਉਤੇ ਜਮਾਂ ਦੀ ਫ਼ੌਜ ਆ ਟੁਟੀ ਹੁੰਦੀ ਹੈ। ਉਨ੍ਹਾਂ ਨੂੰ ਸਪੱਸ਼ਟ ਦਿਸ ਰਿਹਾ ਸੀ ਕਿ ਸੈਦਪੁਰ ਵਿਚ ਜੋ ਕੁਝ ਹੋਇਆ ਉਹ ਸਾਰੇ ਪੰਜਾਬ ਵਿਚ ਤੇ ਪਿਛੋਂ ਸਾਰੇ ਹਿੰਦੁਸਤਾਨ ਵਿਚ ਹੋਣ ਵਾਲਾ ਹੈ। ਕਰਤਾਰ ਦੀ ਇਸ ਹੁਕਮੀ ਖੇਡ ਉਤੇ ਗੁਰੂ ਨਾਨਕ ਨੇ ਆਪ ਹੈਰਾਨੀ ਪ੍ਰਗਟ ਕੀਤੀ ਕਿ ਖ਼ੁਰਾਸਾਨ ਵਰਗਾ ਛੋਟਾ ਜੇਹਾ ਸੂਬਾ ਬਾਬਰ ਦੇ ਹਮਲਿਆਂ ਤੋਂ ਅਕਾਲਪੁਰਖ ਨੇ ਬਚਾ ਲਿਆ, ਪਰ ਬਾਬਰ ਦੇ ਚਾਰ ਚੁਫੇਰੇ ਤਬਾਹੀ ਮਚਾਣ ਵਾਲੇ ਹਮਲਿਆਂ ਦਾ ਸਹਿਮ ਸਾਰੇ ਹਿੰਦੁਸਤਾਨ ਉਤੇ ਛਾ ਗਿਆ। ਨਾ ਪੰਜਾਬੀ ਮੁਸਲਮਾਨਾਂ ਉਤੇ ਨਾ ਅਫ਼ਗਾਨਾਂ ਉਤੇ ਬਾਬਰ ਨੇ ਕੋਈ ਰਹਿਮ ਕੀਤਾ :

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥
ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥
ਕਰਤਾ ਤੂੰ ਸਭਨਾ ਕਾ ਸੋਈ ॥
ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥ ਰਹਾਉ ॥
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥
ਰਤਨ ਵਿਗਾੜਿ ਵਿਗੋਏ ਕੁਤੀਂ ਮੁਇਆ ਸਾਰ ਨ ਕਾਈ ॥
ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ ॥
ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ ॥
ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ॥
ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ ॥ ਮ: ੧, ਆਸਾ, ੩੬੦।

ਗੁਰੂ ਸਾਹਿਬ ਅਕਾਲ ਪੁਰਖ ਨੂੰ ਸੰਬੋਧਨ ਕਰਦੇ ਹੋਏ ਕਹਿੰਦੇ ਹਨ, ''ਹੇ ਕਰਤਾਰ, ਤੂੰ ਖ਼ੁਰਾਸਾਨ ਦੀ ਰਖਿਆ ਕਰ ਲਈ ਅਤੇ ਬਾਬਰ ਦੇ ਹਮਲਿਆਂ ਤੋਂ ਬਚਾ ਲਿਆ, ਪਰ ਹਿੰਦੁਸਤਾਨ ਨੂੰ ਮੁਗ਼ਲਾਂ ਦੇ ਜ਼ੁਲਮ ਤੇ ਸਿਤਮ ਦਾ ਸ਼ਿਕਾਰ ਬਣਾ ਲਿਆ ਦਿਤਾ।

ਬਾਬਰ ਦੀ ਮੁਗਲ ਫ਼ੌਜ ਨੂੰ ਜਮਾਂ ਵਰਗਾ ਭਿਆਨਕ ਰੂਪ ਦੇ ਕੇ ਨਿਹੱਥੇ ਤੇ ਕਮਜ਼ੋਰ ਹਿੰਦੁਸਤਾਨੀਆਂ ਉਤੇ ਚੜ੍ਹਾ ਦਿਤਾ। ਏਨੀ ਮਾਰ ਪਈ ਹੈ, ਇਤਨੇ ਅਤਿਆਚਾਰ ਹੋਏ ਹਨ, ਇਤਨੇ ਦੁਖ ਤੇ ਕਸ਼ਟ ਵਿਚ ਕੁਰਲਾ ਉਠੇ ਪੰਜਾਬ ਦੇ ਲੋਕ, ਕੀ ਤੈਨੂੰ ਦਰਦ ਨਾ ਆਇਆ ਹੇ ਪ੍ਰਭੂ ? ਇਹ ਵੀ ਤੇਰੇ ਹੀ ਪੈਦਾ ਕੀਤੇ ਹੋਏ ਹਨ, ਇਨ੍ਹਾਂ ਦੀ ਲਾਜ ਤੇ ਪਤਿ ਵੀ ਤੇਰੇ ਹੱਥ ਵਿਚ ਹੈ। 'ਜਦ ਕੋਈ ਜ਼ੋਰਾਵਰ ਸ਼ੇਰ ਦੂਸਰੇ ਜ਼ੋਰਾਵਰ ਸ਼ੇਰ ਉਤੇ ਪੈ ਜਾਏ ਤਾਂ ਕੋਈ ਰੋਸ ਨਹੀਂ'। ਪਰ ਜੇ ਕੋਈ ਭਿਆਨਕ ਸ਼ੇਰ ਕਮਜ਼ੋਰ ਭੇਡਾਂ ਗਊਆਂ ਉਤੇ ਪੈ ਜਾਏ, ਜਿਵੇਂ ਬਾਬਰ ਕਮਜ਼ੋਰ ਤੇ ਦੁਰਬਲ ਹਿੰਦੁਸਤਾਨੀਆਂ ਉਤੇ ਆ ਪਿਆ, ਤਾਂ ਪੁਛ ਵੱਗ ਦੇ ਮਾਲਕ ਤੋਂ ਹੀ ਹੋਣੀ ਚਾਹੀਦੀ ਹੈ। ਇਸੇ ਲਈ ਗੁਰੂ ਨਾਨਕ ਕਰਤਾਰ ਤੋਂ ਪੁੱਛਦੇ ਹਨ, "ਕੀ ਤੈ ਦਰਦ ਨਾ ਆਇਆ ?" ਬਾਬਰ ਦੇ ਜ਼ਾਲਮ ਸਿਪਾਹੀਆਂ ਨੇ ਕੁੱਤਿਆਂ ਵਾਂਗ ਵਹਿਸ਼ੀ ਹਰਕਤਾਂ ਕੀਤੀਆਂ। ਇਨ੍ਹਾਂ ਮੋਇਆਂ ਨੂੰ ਹੀਰੇ ਵਰਗੀਆਂ ਜਿੰਦਾ, ਰਤਨਾਂ ਤੋਂ ਕੀਮਤੀ ਚੀਜ਼ਾਂ ਦੀ ਕੋਈ ਸਾਰ ਨਹੀਂ। ਸਭ ਕੁਝ ਫ਼ਨਾਹ ਕਰ ਦਿਤਾ। ਕਰਤਾਰ ਆਪ ਹੀ ਸੰਜੋਗ ਬਣਾਉਂਦਾ ਹੈ ਤੇ ਆਪ ਹੀ ਵਿਛੋੜਦਾ ਹੈ। ਜੇਕਰ ਇਹ ਅਯਾਸ਼ ਬਾਦਸ਼ਾਹ ਨਵਾਬ ਲੋਗ ਚਾਹੇ ਮੁਗ਼ਲ ਹੋਣ ਚਾਹੇ ਅਫ਼ਗਾਨ, ਜ਼ੁਲਮ ਜ਼ੋਰ ਤੇ ਜਬਰ ਨਾਲ ਆਪਣੇ ਆਪ ਨੂੰ ਵਡਾ ਅਖਵਾਉਂਦੇ ਹੈਨ, ਅਤੇ ਐਸ਼ਰਜ਼ ਤੇ ਮਨ ਭਾਉਂਦੇ ਰਸ ਮਾਨਣ ਦੀ ਸਮਰਥਾ ਰਖਦੇ ਹੋਏ ਆਪਣੇ ਆਪ ਨੂੰ ਪਾਤਸ਼ਾਹ ਅਖਵਾਉਂਦੇ ਹਨ, ਤਾਂ ਅਕਾਲ ਪੁਰਖ ਦੀ ਨਿਗਾਹ ਵਿਚ ਉਹ ਮਹਿਜ਼ ਦਾਣੇ ਚੁਗਣ ਵਾਲੇ ਕੀੜੇ ਹੀ ਹਨ, ਜਿਨ੍ਹਾਂ ਨੂੰ ਜਦ ਜੀ ਚਾਹੇ ਲਤਾੜ ਸਕਦਾ ਹੈ। ਉਸ ਦੀ ਨਿਗਾਹ ਵਿਚ ਇਹ ਬਾਬਰ ਵਰਗੇ ਪਾਤਸ਼ਾਹਾਂ ਦੀ ਤਾਕਤ ਤੁੱਛ ਹੈ।"

ਬਾਬਰ ਨੂੰ ਇਸ ਹਮਲੇ ਉਪਰੰਤ ਝੱਟ ਪੱਟ ਵਾਪਸ ਜਾਣਾ ਪੈ ਗਿਆ, ਕਿਉਂਕਿ ਉਸ ਦੇ ਆਪਣੇ ਮੁਲਕ ਵਿਚ ਗੜਬੜ ਤੇ ਬਗਾਵਤ ਹੋ ਗਈ ਸੀ।

**ਬਾਬਰਵਾਣੀ ਫਿਰ ਗਈ : ਲਾਹੌਰ ਦੀ ਤਬਾਹੀ, ੧੫੨੪ ਈ:**

ਦੌਲਤ ਖ਼ਾਨ ਲੋਧੀ ਦੀ ਤਾਕਤ ਸਾਰੇ ਪੰਜਾਬ ਉਤੇ ਛਾ ਗਈ ਸੀ। ਉਸ ਦੀ ਵੱਧ ਰਹੀ ਤਾਕਤ ਦੇਖ ਕੇ ਦਿੱਲੀ ਦਾ ਬਾਦਸ਼ਾਹ ਇਬਰਾਹੀਮ ਲੋਧੀ ਘਬਰਾਇਆ। ਇਬਰਾਹੀਮ ਲੋਧੀ ਨੇ ਦੌਲਤ ਖ਼ਾਨ ਲੋਧੀ ਨੂੰ ਦਿੱਲੀ ਬੁਲਾਇਆ। ਨਵਾਬ ਦੌਲਤ ਖ਼ਾਨ ਆਪ ਨਾ ਗਿਆ, ਪਰ ਆਪਣੇ ਪੁੱਤ੍ਰ ਦਿਲਾਵਰ ਖ਼ਾਨ ਨੂੰ ਭੇਜ ਦਿਤਾ। ਬਾਦਸ਼ਾਹ ਨੇ ਇਸ ਗੱਲ ਨੂੰ ਬਹੁਤ ਬੁਰਾ ਮਨਾਇਆ ਅਤੇ ਦੌਲਤ ਖ਼ਾਨ ਨੂੰ ਧਮਕੀ ਵੀ ਦਿਤੀ। ਦੌਲਤ ਖ਼ਾਨ ਲੋਧੀ ਨੇ ਇਬਰਾਹੀਮ ਲੋਧੀ ਨੂੰ ਨੀਵਾਂ ਦਿਖਾਣ ਲਈ ਬਾਬਰ ਨੂੰ ਸੱਦਾ ਦੇ ਦਿਤਾ। ਆਪਣਾ ਪੁੱਤਰ ਦਿਲਾਵਰ ਖ਼ਾਨ ਕਾਬਲ ਭੇਜ ਕੇ ਇਹ ਗੱਲ ਤੈਅ ਕੀਤੀ ਕੀ ਦਿੱਲੀ ਦਾ ਤਖ਼ਤ ਉਸ ਦੇ ਚਾਚੇ ਆਲਮ ਖ਼ਾਨ ਨੂੰ ਦਿਤਾ ਜਾਏਗਾ, ਪੰਜਾਬ ਉਤੇ

ਦੌਲਤ ਖ਼ਾਨ ਦਾ ਕਬਜ਼ਾ ਹੋਵੇਗਾ। ਇਸ ਸੌਦੇ ਅਨੁਕੂਲ ਬਾਬਰ ਨੇ ੧੫੨੪ ਈ: ਵਿਚ ਹਮਲਾ ਕੀਤਾ ਅਤੇ ਲਾਹੌਰ ਉਤੇ ਕਬਜ਼ਾ ਕਰ ਲਿਆ। ਦੌਲਤ ਖ਼ਾਨ ਦਿਲੀ ਵਲ ਵਧਿਆ, ਪਰ ਇਬਰਾਹੀਮ ਲੋਧੀ ਤੋਂ ਬੁਰੀ ਤਰ੍ਹਾਂ ਹਾਰ ਖਾਧੀ। ਬਾਬਰ ਨੇ ਦੌਲਤ ਖ਼ਾਨ ਦੀ ਤਾਕਤ ਖ਼ਤਮ ਕਰਨ ਲਈ ਉਸ ਨੂੰ ਪੰਜਾਬ ਦੀ ਬਜਾਏ ਕੇਵਲ ਜਲੰਧਰ ਦਾ ਰਾਜ ਦਿਤਾ, ਆਲਮ ਖ਼ਾਨ ਨੂੰ ਦੀਪਾਲਪੁਰ ਦਾ ਜ਼ਿਲਾ ਦਿਤਾ, ਤੇ ਦਿਲਾਵਰ ਖ਼ਾਨ ਨੂੰ ਸੁਲਤਾਨਪੁਰ ਸੌਂਪਿਆ।[੪]

ਮੁਗ਼ਲ ਫ਼ੌਜਾਂ ਦਾ ਰਵਾਜ ਸੀ ਕਿ ਜਦ ਉਹ ਕਿਸੇ ਸ਼ਹਿਰ ਉਤੇ ਕਬਜ਼ਾ ਕਰਦੇ, ਪਹਿਲਾਂ ਬਾਜ਼ਾਰਾਂ ਨੂੰ ਅੱਗ ਲਾਉਂਦੇ, ਫੇਰ ਵਿਰੋਧ ਕਰਨ ਵਾਲਿਆਂ ਦਾ ਕਤਲ ਕਰਦੇ ਸਨ। ਤਾਰੀਖ਼ੇ ਸਲਾਤੀਨੇ-ਅਫ਼ਗਾਨਾਹ (ਸਫ਼ਾ ੪) ਵਿਚ ਲਿਖਿਆ ਹੈ ਕਿ ਲਾਹੌਰ ਤੋਂ ਛੇ ਕੋਹ ਬਾਹਰ ਬਹਿਰ ਖ਼ਾਨ ਲੋਧੀ ਤੇ ਮੁਬਾਰਕ ਖ਼ਾਨ ਨੇ ਮੁਕਾਬਲਾ ਕੀਤਾ। ਦੌਲਤ ਖ਼ਾਨ ਲਾਹੌਰ ਛੱਡ ਕੇ ਚਲਾ ਗਿਆ ਸੀ। ਬਾਬਰ ਨੇ ਅਫ਼ਗਾਨਾਂ ਨੂੰ ਜ਼ਬਰਦਸਤ ਹਾਰ ਦਿਤੀ। ਚਾਰ ਦਿਨ ਲਾਹੌਰ ਵਿਚ ਤਬਾਹੀ, ਅਫ਼ਗਾਨ ਸਰਦਾਰਾਂ ਤੇ ਚੰਗੇ ਘਰਾਂ ਦੀਆਂ ਇਸਤ੍ਰੀਆਂ ਦੀ ਬੇਪਤੀ ਹੁੰਦੀ ਰਹੀ। ਦੀਪਾਲਪੁਰ ਵੀ ਕਤਲੇਆਮ ਤੇ ਬਾਜ਼ਾਰਾਂ ਨੂੰ ਅੱਗ ਲਾਉਣ ਦਾ ਹੁਕਮ ਦਿਤਾ। ਲਾਹੌਰ ਦੇ ਵਿਚ ਹੋਇਆ ਰਾਜਸੀ ਘਰਾਣੇ ਤੇ ਅਮੀਰਾਂ ਨਵਾਬਾਂ ਦੀਆਂ ਇਸਤ੍ਰੀਆਂ ਦੀ ਜੋ ਦੁਰਦਸ਼ਾ ਬਾਬਰ[੫] ਦੀਆਂ ਫ਼ੌਜਾਂ ਨੇ ਕੀਤੀ ਉਸ ਦੀ ਯਥਾਰਥ ਤਸਵੀਰ ਗੁਰੂ ਸਾਹਿਬ ਨੇ ਇਉਂ ਚਿਤਰੀ ਹੈ।

ਜਿਨਿ ਸਿਰਿ ਸੋਹਨਿ ਪਟੀਆਂ ਮਾਂਗੀ ਪਾਇ ਸੰਧੂਰੁ ॥
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ ॥
ਮਹਲਾਂ ਅੰਦਰਿ ਹੋਦੀਆਂ ਹੁਣਿ ਬਹਿਣ ਨ ਮਿਲਨਿ ਹਦੂਰਿ ॥
ਆਦੇਸ ਬਾਬਾ ਆਦੇਸ ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ ॥
ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥
ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ ॥
ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ॥ ੨ ॥
ਇਕ ਲਖੁ ਲਹਨਿ ਬਹਿਠੀਆ ਲਖ ਲਹਨਿ ਖੜੀਆ ॥
ਗਰੀ ਛੁਹਾਰੇ ਖਾਂਦੀਆ ਮਾਣਨਿ ਸੇਜੜੀਆ ॥
ਧਨੁ ਜੋਬਨੁ ਦੁਇ ਵੈਰੀ ਹੋਏ ਜਿਨੀ ਰਖੇ ਰੰਗੁ ਲਾਇ ॥
ਦੂਤਾਂ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥

ਮ: ੧, ਆਸਾ ਅਸ਼ਟ :

ਲਾਹੌਰ ਸ਼ਹਿਰ ਵਿਚ ਲੋਕਾਂ ਦੀ ਇਖ਼ਲਾਕੀ ਗਿਰਾਵਟ ਦੇਖ ਕੇ ਗੁਰੂ ਨਾਨਕ ਕੁਝ ਸਾਲ ਪਹਿਲਾਂ ਪੁਕਾਰ ਉਠੇ ਸਨ, "ਲਾਹੌਰ ਸਹਿਰ, ਕਹਿਰ ਸਵਾ ਪਹਿਰ।"* ਉਸੇ ਲਾਹੌਰ ਸਹਿਰ ਵਿਚ ਉਨ੍ਹਾਂ ਨੇ ਅੱਯਾਸ਼ ਪਰਵਾਰਾਂ ਦੀਆਂ ਇਸਤ੍ਰੀਆਂ ਦੀ ਜੋ ਦੁਰਦਸ਼ਾ ਬਾਬਰ ਦੀ ਫ਼ੌਜ ਦੇ ਹੱਥੋਂ ਹੁੰਦੀ ਦੇਖੀ ਉਸ ਦਾ ਯਥਾਰਥ ਚਿਤਰ ਗੁਰੂ ਸਾਹਿਬ ਨੇ ਇਸ ਸ਼ਬਦ ਵਿਚ ਦਿਤਾ ਹੈ। ਜੋ ਸਾਰਾ ਦਿਨ ਜ਼ੁਲਫ਼ਾਂ ਸੁਆਰਦੀਆਂ ਤੇ ਸ਼ਿੰਗਾਰਦੀਆਂ ਰਹਿੰਦੀਆਂ ਸਨ, ਉਨ੍ਹਾਂ ਦੇ ਰੂਪ ਨੂੰ ਕਰੂਪ ਕਰਨ ਲਈ ਮੁਗ਼ਲਾਂ ਨੇ ਉਨ੍ਹਾਂ ਦੇ ਸਿਰ ਕੈਂਚੀਆਂ ਨਾਲ ਮੁੰਨ ਦਿਤੇ। ਜੋ ਮਹਿਲਾਂ ਵਿਚ ਐਸ਼ਵਰਜ ਵਿਚ ਰਹਿੰਦੀਆਂ ਸਨ, ਉਨ੍ਹਾਂ ਨੂੰ ਬਾਜ਼ਾਰਾਂ ਗਲੀਆਂ ਵਿਚ ਇਉਂ ਬੇਰਹਿਮੀ ਨਾਲ ਘਸੀਟਿਆ ਜਾ ਰਿਹਾ ਸੀ ਕਿ ਬੈਠਣ ਦੀ ਵੀ ਆਗਿਆ ਨਹੀਂ ਸੀ। ਜਿਨ੍ਹਾਂ ਦੇ ਵਿਆਹਾਂ ਉਤੇ ਲੱਖਾਂ ਰੁਪਏ ਖ਼ਰਚੇ ਗਏ, ਜਿਨ੍ਹਾਂ ਦੇ ਚਾਵਾਂ ਮਲ੍ਹਾਰਾਂ ਲਈ ਲੱਖਾਂ ਰੁਪਏ ਵਾਰੇ ਗਏ ਸਨ, ਉਨ੍ਹਾਂ ਦੇ ਗਲਾਂ ਦੇ ਗਹਿਣੇ ਤੇ ਮੋਤੀ ਤੋੜ ਕੇ ਗਲ ਵਿਚ ਰੱਸੀਆਂ ਪਾ ਕੇ ਘਸੀਟਿਆ ਜਾ ਰਿਹਾ ਸੀ। ਜਿਨ੍ਹਾਂ ਨੇ ਕਦੀ ਪਾਲਕੀ ਤੋਂ ਥਲੇ ਪੈਰ ਨਹੀਂ ਸੀ ਰਖਿਆ ਉਹ ਬਾਜ਼ਾਰਾਂ ਵਿਚ ਬੇਇੱਜ਼ਤ ਕਰ ਕੇ ਘਸੀਟੀਆਂ ਜਾ ਰਹੀਆਂ ਹਨ। ਮੁਗ਼ਲ ਬਾਦਸ਼ਾਹ ਨੇ ਸਿਪਾਹੀਆਂ ਨੂੰ ਹੁਕਮ ਦਿਤਾ, ਇਨ੍ਹਾਂ ਦੀ ਬੇਇੱਜ਼ਤੀ ਕਰ ਕੇ, ਇਨ੍ਹਾਂ ਦੀ ਪਤ ਲੁੱਟ ਕੇ, ਇਨ੍ਹਾਂ ਦੇ ਗਹਿਣੇ ਕਪੜੇ ਉਤਾਰ ਕੇ ਬਾਂਦੀਆਂ ਬਨਾਣ ਲਈ ਲੈ ਚਲੋ। "ਦੂਤਾਂ ਨੂੰ ਫ਼ਰਮਾਇਆ ਲੈ ਚਲੇ ਪਤਿ ਗਵਾਇ।" ਗੁਰੂ ਸਾਹਿਬ ਕਹਿੰਦੇ ਹਨ ਕਿ ਜੇ ਇਹ ਇਸਤ੍ਰੀਆਂ ਰਬ ਨੂੰ ਨਾ ਇਤਨਾ ਵਿਸਾਰਦੀਆਂ, ਨਾ ਇਹ ਐਸ਼ ਇਸ਼ਰਤ ਵਿਚ ਗ਼ਲਤਾਨ ਹੋ ਕੇ ਦੌਲਤ ਵਿਚ ਤੇ ਆਪਣੇ ਰੂਪ ਵਿਚ ਇਤਨੀਆਂ ਮਸਤ ਹੁੰਦੀਆਂ ਤਾਂ ਇਨ੍ਹਾਂ ਦਾ ਧਨ ਤੇ ਇਨ੍ਹਾਂ ਦਾ ਜੋਬਨ ਇਨ੍ਹਾਂ ਦਾ ਵੈਰੀ ਨਾ ਬਣਦਾ :

ਅਗੋਂ ਦੇ ਜੇ ਚੇਤੀਐ ਤਾਂ ਕਾਇਤ ਮਿਲੈ ਸਜਾਇ ॥
ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥
ਬਾਬਰਵਾਣੀ ਫਿਰ ਗਈ ਕੁਇਰੁ ਨ ਰੋਟੀ ਖਾਇ ॥
ਇਕਨਾ ਵਖਤ ਖੁਆਈਅਹਿ ਇਕਨਾਂ ਪੂਜਾ ਜਾਇ ॥
ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥
ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥ ੬ ॥
ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ ॥
ਇਕਨਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ॥
ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ॥ ੭ ॥

ਮ: ੧, ਆਸਾ : ਅਸਟਪਦੀ। ਪੰ: ੪੧੭।

ਗੁਰੂ ਸਾਹਿਬ ਕਹਿੰਦੇ ਹਨ ਜੇ ਇਹ ਪਹਿਲੋਂ ਹੀ ਪਰਮਾਤਮਾਂ ਨੂੰ ਨਾ ਵਿਸਾਰਦੀਆਂ ਤਾਂ ਕੁਦਰਤ ਕਿਉਂ ਇਤਨੀ ਸਜ਼ਾ ਦਿੰਦੀ। ਜਿਸ ਧੰਨ ਤੇ ਜੋਬਨ ਦੇ ਰੰਗ ਰਸ ਵਿਚ ਇਨ੍ਹਾਂ ਨੇ ਧਰਮ ਤਿਆਗਿਆ, ਨੇਕੀ ਦਾਨ ਪੁੰਨ ਛਡਿਆ, ਰੱਬ ਵਿਸਾਰਿਆ. ਉਹੀਓ ਧਨ ਤੇ ਜੋਬਨ ਕਰ ਕੇ ਬਾਬਰ ਦੇ ਸਿਪਾਹੀ ਬਜ਼ਾਰਾਂ ਵਿਚ ਇਨ੍ਹਾਂ ਦਾ ਜਲੂਸ ਕਢ ਰਹੇ ਹਨ। ਬਾਬਰਸ਼ਾਹੀ ਐਸੀ ਰਾਜ ਗਰਦੀ ਲਿਆਈ ਕਿ ਸ਼ਹਿਜ਼ਾਦਿਆ ਨੂੰ ਵੀ ਦੋ ਟੁਕੜੇ ਰੋਟੀ ਦੇ ਨਹੀਂ ਮਿਲਦੇ। ਜਿਹੜੀਆਂ ਹਿੰਦਵਾਣੀਆਂ ਨੇ ਕਦੀ ਰਾਮ ਨਹੀਂ ਸੀ ਕਿਹਾ ਅਜ ਉਨ੍ਹਾਂ ਨੂੰ ਖ਼ੁਦਾ ਵੀ ਕਹਿਣ ਦੀ ਆਗਿਆ ਨਹੀਂ। ਮੁਸਲਮਾਨਣਾਂ ਉਨ੍ਹਾਂ ਦਿਨਾਂ ਨੂੰ ਪਛਤਾਉਂਦੀਆਂ ਹਨ ਜਦ ਉਨ੍ਹਾਂ ਨੇ ਨਮਾਜ਼ ਦੇ ਵਖਤ ਖੁੰਜਾਏ। ਹਿੰਦਵਾਣੀਆਂ ਉਨ੍ਹਾਂ ਸਮਿਆਂ ਨੂੰ ਪਛਤਾਉਂਦੀਆਂ ਹਨ ਜਦ ਉਨ੍ਹਾਂ ਨੇ ਕੋਈ ਦਾਨ ਪੁੰਨ ਜਾਂ ਸ਼ੁਭ ਕਰਮ ਨਾ ਕੀਤਾ। ਕੋਈ ਖ਼ੁਸ਼ਕਿਸਮਤ ਹੀ ਬਾਬਰਸ਼ਾਹੀ ਦੇ ਜ਼ੁਲਮਾਂ ਤੋਂ ਬੱਚ ਕੇ ਆਇਆ। ਜਿਨਾਂ ਦੇ ਬੰਕੇ ਜਵਾਨ ਪਤੀ ਬਾਬਰ ਨੇ ਕਤਲ ਕਰ ਦਿਤੇ ਉਨ੍ਹਾਂ ਦਾ ਦੁੱਖ ਵੀ ਗੁਰੂ ਸਾਹਿਬ ਨੇ ਮਹਿਸੂਸ ਕੀਤਾ। ਬਾਬਰਵਾਣੀ ਦਾ ਇਤਨਾਂ ਯਥਾਰਥ ਚਿਤਰ ਕਿਸੇ ਹੋਰ ਸਮਕਾਲੀ ਇਤਿਹਾਸ ਵਿਚ ਨਹੀਂ। ਬਾਬਰ ਨੇ ਨਾਂ ਹਿੰਦੂ ਇਸਤ੍ਰੀਆਂ ਦਾ ਨਾ ਮੁਸਲਮਾਨ ਇਸਤ੍ਰੀਆਂ ਦਾ ਲਿਹਾਜ਼ ਕੀਤਾ। ਨਾ ਸ਼ਹਿਜ਼ਾਦਿਆ ਉਤੇ ਤਰਸ ਖਾਧਾ ਨਾ ਪਠਾਣ ਅਮੀਰਾਂ ਤੇ ਅਹਿਲਕਾਰਾਂ ਉਤੇ। ਸਭ ਤੋਂ ਅਤਿ ਦੇ ਜ਼ੁਲਮ ਢਾਹੇ। ਅਤੇ ਗੁਰੂ ਨਾਨਕ ਦੇਵ ਜੀ ਨੇ ਸਭ ਦੇ ਦੁੱਖ ਬੜਾ ਡੂੰਘਾ ਅਹਿਸਾਸ ਕੀਤਾ।

ਜਨਮਸਾਖੀਆਂ ਵਿਚ ਲਿਖਿਆ ਹੈ ਕਿ ਇਸ ਬਾਬਰ ਸ਼ਾਹੀ ਦੇ ਚੱਕਰ ਵਿਚ ਗੁਰੂ ਸਾਹਿਬ ਵੀ ਕੁਝ ਦਿਨਾਂ ਲਈ ਕੈਦ ਹੋ ਗਏ ਸਨ। ਪਰ ਗੁਰੂ ਸਾਹਿਬ ਮੁਸਲਮਾਨਾਂ ਵਿਚ ਹੀ ਇਤਨੇ ਪ੍ਰਸਿਧ ਹੋ ਚੁਕੇ ਸਨ ਕਿ ਉਨ੍ਹਾਂ ਨੂੰ ਕੈਦ ਵਿਚ ਬਾਬਰ ਦੇ ਅਹਿਲਕਾਰ ਜ਼ਿਆਦਾ ਦੇਰ ਨਹੀਂ ਰਖ ਸਕੇ। ਨਵਾਬ ਦੌਲਤ ਖ਼ਾਨ, ਉਸ ਦੇ ਪੁੱਤਰ ਦਿਲਾਵਰ ਖ਼ਾਨ ਤੇ ਗ਼ਾਜ਼ੀਖ਼ਾਨ ਗੁਰੂ ਸਾਹਿਬ ਨਾਲ ਕਈ ਸਾਲ ਸੁਲਤਾਨਪੁਰ ਰਹੇ। ਗੁਰੂ ਸਾਹਿਬ ਨੂੰ ਆਪਣਾ ਪੀਰ ਮੰਨਦੇ ਸਨ। ਬਾਬਰ ਦੇ ਉਹ ਇਸ ਹਮਲੇ ਸਮੇਂ ਸਾਥੀ ਸਨ। ਇਨ੍ਹਾਂ ਦੇ ਇਸ਼ਾਰੇ ਉਤੇ ਹੀ ਗੁਰੂ ਸਾਹਿਬ ਨੂੰ ਛੱਡ ਦਿਤਾ ਗਿਆ ਹੋਵੇਗਾ।

**ਮੁਗਲ ਪਠਾਣਾ ਭਈ ਲੜਾਈ :**
**ਪਾਨੀਪਤ ਦੀ ਲੜਾਈ, ੨੧ ਅਪ੍ਰੈਲ ੧੫੨੬ ਈ:**

ਬਾਬਰਨਾਮੇ ਵਿਚ ਬਾਬਰ ਦੇ ੧੫੨੦-੧੫੨੫ ਦੇ ਹਾਲਾਤ ਅਲੋਪ ਹਨ। ਬਾਬਰ ਨੇ ਜਦ ਲਾਹੌਰ, ਦੀਪਾਲਪੁਰ ਤੇ ਸੁਲਤਾਨਪੁਰ ਉਤੇ ਕਬਜ਼ਾ ਕਰ ਲਿਆ ਤੇ ਦੌਲਤ ਖ਼ਾਨ ਲੋਧੀ ਨੂੰ ਆਸ ਸੀ ਕਿ ਬਾਬਰ ਉਸ ਨੂੰ ਪੰਜਾਬ ਦਾ ਰਾਜ ਦੇ ਕੇ ਦਿੱਲੀ ਫ਼ਤਹ ਕਰਨ ਲਈ ਟੁਰ ਪਏਗਾ। ਪਰ ਬਾਬਰ ਨੇ ਦੌਲਤ ਖ਼ਾਨ ਲੋਧੀ ਨੂੰ ਇਤਨੀ ਵਡੀ

ਸੂਬੇਦਾਰੀ ਦੇਣੀ ਆਪਣੇ ਲਈ ਖ਼ਤਰਾ ਸਮਝਿਆ। ਉਸ ਨੇ ਦੌਲਤ ਖ਼ਾਨ ਲੋਧੀ ਨੂੰ ਸਿਰਫ਼ ਸੁਲਤਾਨਪੁਰ ਤੇ ਜਲੰਧਰ ਦਿਤਾ। ਉਸ ਦੇ ਪੁੱਤਰ ਦਿਲਾਵਰ ਖ਼ਾਨ ਨੂੰ ਲਾਹੌਰ ਦਾ ਹਾਕਮ ਠਹਿਰਾਇਆ ਅਤੇ ਆਲਮ ਖ਼ਾਨ (ਅਲਾ-ਉੱਦੀਨ : ਦੌਲਤ ਖ਼ਾਨ ਦਾ ਚਾਚਾ) ਨੂੰ ਦੀਪਾਲਪੁਰ ਦਾ ਹਾਕਮ ਨੀਅਤ ਕੀਤਾ। ਦਿਲਾਵਰ ਖ਼ਾਨ ਲੋਧੀ ਨੇ ਬਾਬਰ ਨੂੰ ਆਖਿਆ ਕਿ ਉਸ ਦਾ ਪਿਤਾ ਦੌਲਤ ਖ਼ਾਨ ਅਤੇ ਤੇ ਭਰਾ ਗਾਜ਼ੀ ਖ਼ਾਨ ਬਗਾਵਤ ਕਰਨ ਨੂੰ ਤਿਆਰ ਹਨ। ਬਾਬਰ ਨੇ ਇਨਾਂ ਨੂੰ ਫ਼ੌਰਨ ਗ੍ਰਿਫ਼ਤਾਰ ਕਰ ਲਿਆ, ਪਰ ਬਗ਼ਾਵਤ ਦਾ ਕੋਈ ਸਬੂਤ ਨਾ ਮਿਲਣ ਤੇ ਉਨ੍ਹਾਂ ਨੂੰ ਰਿਹਾ ਕਰ ਦਿਤਾ। ਦੌਲਤ ਖ਼ਾਨ ਲੋਧੀ ਤੇ ਗ਼ਾਜ਼ੀ ਖ਼ਾਨ ਪਹਾੜਾਂ ਨੂੰ ਨਸ ਗਏ। ਇਨ੍ਹਾਂ ਹਾਲਾਤਾਂ ਵਿਚ ਬਾਬਰ ਨੇ ਦਿੱਲੀ ਉਤੇ ਹਮਲਾ ਕਰਨਾ ਵਾਜਬ ਨਾ ਸਮਝਿਆ। ਉਹ ਵਾਪਸ ਕਾਬਲ ਚਲਾ ਗਿਆ।

ਜਦ ਬਾਬਰ ਕਾਬਲ ਨੂੰ ਚਲਾ ਗਿਆ ਦੌਲਤ ਖ਼ਾਨ ਤੇ ਗ਼ਾਜ਼ੀ ਖ਼ਾਨ ਨੇ ਮੁੜ ਪੰਜਾਬ ਉਤੇ ਆਪਣਾ ਅਧਿਕਾਰ ਜਮਾ ਲਿਆ। ਉਸ ਨੇ ਲਾਹੌਰ ਤੇ ਕਬਜ਼ਾ ਕਰ ਕੇ ਦਿਲਾਵਰ ਖ਼ਾਨ ਨੂੰ ਕੈਦ ਕਰ ਲਿਆ ਅਤੇ ਆਪਣੇ ਚਾਚੇ ਆਲਮ ਖ਼ਾਨ ਤੋਂ ਦੀਪਾਲਪੁਰ ਵੀ ਖੋਹ ਲਿਆ। ਆਲਮ ਖ਼ਾਨ ਬਾਬਰ ਪਾਸ ਕਾਬਲ ਪਹੁੰਚਾ ਤੇ ਇਹ ਫ਼ੈਸਲਾ ਕੀਤਾ ਕਿ ਬਾਬਰ ਉਸ ਦੀ ਮਦਦ ਨਾਲ ਦਿੱਲੀ ਦਾ ਤਖ਼ਤ ਸਾਂਭੇਗਾ ਤੇ ਉਹ ਪੰਜਾਬ ਦਾ ਸੂਬੇਦਾਰ ਬਣੇਗਾ। ਬਾਬਰ ਇਹ ਹਮਲਾ ਨਵੰਬਰ ੧੫੨੫ ਤਕ ਨਹੀਂ ਕਰ ਸਕਿਆ ਕਿਉਂਕਿ ਉਹ ਉਜ਼ਬੇਗ ਸਰਹੱਦ ਉਤੇ ਵਿਰੋਧੀ ਫ਼ੌਜਾਂ ਨਾਲ ਉਲਝਿਆ ਹੋਇਆ ਸੀ।

ਜਦ ਆਲਮ ਖ਼ਾਨ ਵਾਪਸ ਆਇਆ ਤਾਂ ਦੌਲਤ ਖ਼ਾਨ ਲੋਧੀ ਨੇ ਉਸ ਨੂੰ ਆਪਣੇ ਵਲ ਕਰ ਲਿਆ। ਦੋਹਾਂ ਨੇ ਸਲਾਹ ਕੀਤੀ ਕਿ ਬਾਬਰ ਨੂੰ ਹਰਾ ਕੇ ਉਹ ਪੰਜਾਬ ਉਤੇ ਆਪਣਾ ਕਬਜ਼ਾ ਪਕਾ ਕਰਨਗੇ ਤੇ ਉਸ ਉਪਰੰਤ ਦਿੱਲੀ ਫ਼ਤਹ ਕਰ ਕੇ ਤਖ਼ਤ ਉਤੇ ਆਲਮਖ਼ਾਨ (ਅਲਾਉੱਦੀਨ) ਨੂੰ ਬਿਠਾ ਦੇਣਗੇ। ਦੌਲਤ ਖ਼ਾਨ ਲੋਧੀ ਨੇ ਕਰੀਬਨ ੪੦,੦੦੦ ਫ਼ੌਜ ਇਕੱਠੀ ਕਰ ਲਈ। ਬਾਬਰ ਦੀ ਫ਼ੌਜ ਗਿਣਤੀ ਵਿਚ ਤਾਂ ੧੨,੦੦੦ ਹੀ ਸੀ, ਪਰ ਉਸ ਪਾਸ ਜਾਨ ਬਾਜ਼ ਲੜਾਕੇ ਤੇ ਵਧੀਆ ਹਥਿਆਰ ਸਨ।[੭] ਦੌਲਤ ਖ਼ਾਨ ਲੋਧੀ ਨੇ ਦੋ ਤਲਵਾਰਾਂ ਪਹਿਨੀਆਂ ਹੋਈਆਂ ਸਨ, ਜਿਸ ਦਾ ਮਤਲਬ ਇਹ ਸੀ ਕਿ ਉਹ ਮਰਨ ਮਾਰਨ ਲਈ ਤਿਆਰ ਸੀ। ਪਰ ਬਾਬਰ ਦੀਆਂ ਫ਼ੌਜਾਂ ਅਗੇ ਦੌਲਤ ਖ਼ਾਨ ਦੀਆਂ ਫ਼ੌਜਾ ਧੂੰਏਂ ਵਾਂਗ ਅਲੋਪ ਹੋ ਗਈਆਂ। ਮੁਗ਼ਲ ਫ਼ੌਜਾਂ ਦੀ ਦਹਿਸ਼ਤ ਹੀ ਇਤਨੀ ਸੀ ਕਿ ਕਿਸੇ ਨੇ ਡਟ ਕੇ ਮੁਕਾਬਲਾ ਨਾ ਕੀਤਾ। ਬਾਬਰ ਨੇ ਬਿਰਧ ਨਵਾਬ ਦੌਲਤ ਖ਼ਾਨ ਨੂੰ ਆਪਣੇ ਸਾਹਮਣੇ ਬੁਲਾਇਆ। ਹੁਕਮ ਦਿਤਾ ਕਿ ਉਸ ਦੇ ਗਲ ਵਿਚ ਦੋ ਤਲਵਾਰਾ ਲਟਕਾ ਕੇ ਲਿਆਉ। ਹਾਰ ਮਨ ਕੇ ਦੌਲਤ ਖ਼ਾਨ ਇਸ ਹਾਲਤ ਵਿਚ ਬਾਬਰ ਪਾਸ ਆਇਆ। ਬਾਬਰ ਨੇ ਬੜੀ ਸਖ਼ਤ ਝਾੜ ਪਾਈ। ਦੌਲਤ ਖ਼ਾਨ

ਨੇ ਵਚਨ ਦਿਤਾ ਕਿ ਉਹ ਆਪਣੇ ਆਖ਼ਰੀ ਦਿਨ ਰੱਬ ਦੀ ਯਾਦ ਵਿਚ ਗੁਜ਼ਾਰੇਗਾ, ਪਰ ਉਹ ਗ਼ਮ ਦੇ ਨਾਲ ਆਪਣੇ ਪਿੰਡ ਜਾਂਦਾ ਰਾਹ ਵਿਚ ਹੀ ਚਲਾਣਾ ਕਰ ਗਿਆ।[੯]

ਲਾਹੌਰੋਂ ਬਾਬਰ ਪਾਨੀਪਤ ਵਲ ਵਧਿਆ। ਰਸਤੇ ਵਿਚ ਅਫ਼ਗਾਨ ਲੋਧੀਆਂ ਦੀਆਂ ਫ਼ੌਜਾਂ ਨੂੰ ਦੋ ਥਾਂ ਸ਼ਿਕਸਤ ਦਿਤੀ। ਦਿੱਲੀ ਵਲੋਂ ਇਬਰਾਹੀਮ ਲੋਧੀ ਧੀਰੇ ਧੀਰੇ ਹਰ ਦੋ ਤਿੰਨ ਮੀਲ ਤੇ ਇਕ ਦੋ ਦਿਨ ਠਹਿਰਦਾ ਹੋਇਆ ਪਾਨੀਪਤ ਦੇ ਨਜ਼ਦੀਕ ਪਹੁੰਚਾ। ਉਸ ਦੀ ਫ਼ੌਜ ਇਕ ਪੂਰੇ ਦਾ ਪੂਰਾ ਹਿਲਦਾ ਜੁਲਦਾ ਸ਼ਹਿਰ ਸੀ। ਵੂਲਸਲੇ ਹੇਗ ਦੇ ਕਥਨ ਅਨੁਸਾਰ ਬਾਬਰ ਦੀ ਫ਼ੌਜ ਵਿਚ ੨੫,੦੦੦ ਸਿਪਾਹੀ ਸਨ। ਇਬਰਾਹੀਮ ਲੋਧੀ ਦੀ ਫ਼ੌਜ ਵਿਚ ਕਰੀਬਨ ਇਕ ਹਜ਼ਾਰ ਜੰਗੀ ਹਾਥੀ ਸਨ। ਬਾਬਰ ਪਾਸ ਕੋਈ ਜੰਗੀ ਹਾਥੀ ਨਹੀਂ ਸੀ। ਬਾਬਰ ਨੇ ਤੋਪਾਂ ਵਰਤੀਆਂ। ਜਾਦੂਨਾਥ ਸਰਕਾਰ ਦੇ ਕਥਨ ਅਨੁਸਾਰ ਇਹ ਤੋਪਾਂ ਬੈਲ ਗੱਡੀਆਂ ਉਤੇ ਬੀੜੀਆਂ ਹੋਈਆਂ ਸਨ। ਅਫ਼ਗਾਨ ਅਮੀਰ, ਵਜ਼ੀਰ ਹਾਥੀਆਂ ਦੇ ਹੌਦਿਆਂ ਉਤੇ ਬੈਠੇ ਤੀਰ ਚਲਾਉਂਦੇ ਸਨ ਤੇ ਬਾਬਰ ਨੇ ਅਫ਼ਗਾਨਾ ਨੂੰ ਘੇਰ ਕੇ ਚਾਰ ਚੁਫੇਰਿਓ ਤੋਪਾਂ ਦੀ ਮਾਰ ਸ਼ੁਰੂ ਕਰ ਦਿਤੀ।[੯] ਇਹ ਲੜਾਈ ਫ਼ੈਸਲਾਕੁਨ ਲੜਾਈ ਸੀ। ਜਾਪਦਾ ਹੈ ਗੁਰੂ ਨਾਨਕ ਦੇਵ ਜੀ ਨੇ ਇਹ ਲੜਾਈ ਜਾਂ ਅੱਖੀ ਡਿਠੀ ਜਾਂ ਇਸ ਦੇ ਯਥਾਰਥ ਹਾਲਾਤ ਪ੍ਰਾਪਤ ਕਰ ਕੇ ਪਾਨੀਪਤ ਦੇ ਇਸ ਜੰਗ ਬਾਰੇ ਇਹ ਹਾਲ ਲਿਖੇ :

ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ॥
ਓਨੀ ਤੁਪਕ ਤਾਣਿ ਚਲਾਈ ਓਨੀ ਹਸਤਿ ਚਿੜਾਈ ॥
ਜਿਨ ਕੀ ਚੀਰੀ ਦਰਗਹ ਪਾਟੀ ਤਿਨਾ ਮਰਣਾ ਭਾਈ ॥ ੫ ॥

ਆਸਾ ਅਸ਼ਟਪਦੀ।

ਗੁਰੂ ਨਾਨਕ ਸਪੱਸ਼ਟ ਦਸਦੇ ਹਨ ਕਿ ਪਠਾਣ ਹਾਥੀਆਂ ਉਪਰੋਂ ਤੀਰ ਚਲਾਉਂਦੇ ਰਹੇ, ਪਰ ਮੁਗ਼ਲਾਂ ਨੇ ਤੋਪਾਂ ਦੀ ਮਾਰ ਨਾਲ ਜੰਗ ਫ਼ਤਹ ਕਰ ਲਿਆ। ਇਸੇ ਗੱਲ ਦੀ ਪੁਸ਼ਟੀ ਪ੍ਰਸਿਧ ਇਤਿਹਾਸਕਾਰ ਰੱਸ਼ ਬਰੁਕ ਵਿਲੀਅਮਜ਼ ਕਰਦਾ ਹੈ। ਉਹ ਲਿਖਦਾ ਹੈ, "ਬਾਬਰ ਪਾਸ ਤੋਪਾ ਦਾ ਹੋਣਾ ਹੀ ਉਸ ਦੀ ਜਿੱਤ ਦਾ ਇਕੋ ਇਕ ਕਾਰਨ ਸੀ। ਇਸ ਜੰਗ ਦਾ ਵਰਣਨ ਕਰਦੇ ਹੋਏ ਜਾਦੂਨਾਥ ਸਰਕਾਰ ਲਿਖਦਾ ਹੈ : "ਭਾਰਤ ਦੀਆਂ ਪਠਾਣ ਫ਼ੌਜਾਂ ਨੇ ਜੰਗ ਜਿਤਣ ਲਈ ਜੰਗੀ ਹਾਥੀਆਂ ਦਾ ਆਸਾਰਾ ਤੱਕਿਆ, ਪਰ ਇਹ ਹਾਥੀ ਨਕਾਰੇ ਸਾਬਤ ਹੋਏ। ਹਾਥੀਆਂ ਦੇ ਮਹਾਵਤਾਂ ਨੂੰ ਗੋਲੀਆਂ ਦਾ ਨਿਸ਼ਾਨਾ ਬਣਾ ਦਿਤਾ, ਜਾਂ ਤੀਰਾਂ ਨਾਲ ਵਿੰਨ੍ਹ ਛਡਿਆ। ਜ਼ਖਮੀ ਹੋਏ ਹਾਥੀ ਮੋੜਾ ਖਾ ਕੇ ਆਪਣੀਆਂ ਫ਼ੌਜਾਂ ਨੂੰ ਲਤਾੜਨ ਲਗ ਪਏ। ਬਾਬਰ ਦੇ ਤੋਪਚੀ ਉਸਤਾਦ ਅਲੀ ਕੁਲੀ ਤੇ ਮੁਸਤਫ਼ਾ ਖ਼ਾਨ ਰੂਮੀ ਨੇ ਘੱਟੀਆਂ ਅਫ਼ਗਾਨ ਫ਼ੌਜਾਂ ਉਤੇ ਤੋਪਾਂ ਦੀ ਗੋਲਾ ਬਾਰੀ ਕਰ ਕੇ ਤੂਫ਼ਾਨ ਲਿਆ ਦਿਤਾ। ਅਫ਼ਗਾਨ ਘੇਰੇ ਵਿਚ ਫਸੇ ਸ਼ਿਕਾਰੀ ਜਾਨਵਰਾਂ ਵਾਂਗ ਜਾਨ

ਤੋੜ ਕੇ ਲੜੇ। ਉਨ੍ਹਾਂ ਦੇ ਕਈ ਅਫਸਰਾਂ ਨੇ ਕੁਝ ਜਵਾਬੀ ਹਮਲੇ ਵੀ ਕੀਤੇ। ਪਰ ਸਭ ਕੁਝ ਨਿਸਫਲ ਸਾਬਤ ਹੋਇਆ। ਘਟੀਆ ਹਥਿਆਰ, ਕਮਜ਼ੋਰ ਜੰਗੀ ਦਾਓ, ਚਾਲਾਂ ਤੇ ਯੁਧ ਕਲਾ ਨੇ ਜੋ ਹਾਨੀ ਪਹੁੰਚਾਈ ਉਸ ਦਾ ਕੋਈ ਇਲਾਜ ਨਹੀਂ ਸੀ। ਬਾਦਸ਼ਾਹ ਇਬਰਾਹੀਮ ਲੋਧੀ ਮਾਰਿਆ ਗਿਆ ਤੇ ਉਸ ਦੀ ਦੇਹ ਦੁਸ਼ਮਨ ਹਥ ਜਾਣੋਂ ਰੋਕਣ ਲਈ ਛੇ ਹਜ਼ਾਰ ਪਠਾਣ ਉਸ ਦੇ ਇਰਦੇ ਗਿਰਦ ਲੜਦੇ ਮਰ ਗਏ। ਇਸ ਤੋਂ ਉਪਰੰਤ ਬਾਬਰ ਨੇ ਐਸਾ ਹਮਲਾ ਕੀਤਾ ਕਿ ਪਠਾਣਾਂ ਦੇ ਪੈਰ ਉਖੜ ਗਏ। ਮੁਗਲਾਂ ਨੇ ਬੇਰੋਕ ਪਿਛਾ ਕੀਤਾ। ਦਿਲੀ ਦੇ ਦਰਵਾਜ਼ਿਆਂ ਤਕ ਜਿੰਨੇ ਹੱਥ ਆਏ ਕਤਲ ਕੀਤੇ ਗਏ। ਲੁੱਟ ਮਾਰ ਤਬਾਹੀ ਦਿੱਲੀ ਪਹੁੰਚਣ ਤਕ ਜਾਰੀ ਰਹੀ। ਪਠਾਣ ਸ਼ਹਿਜ਼ਾਦਿਆਂ, ਜੋਧਿਆਂ, ਅਮੀਰਾਂ ਨਵਾਬਾਂ ਦੇ ਸਿਰਾਂ ਦੇ ਮੀਨਾਰ ਖੜੇ ਕਰ ਦਿਤੇ। ਜੋ ਕੁਝ ਤੈਮੂਰ ਨੇ ਕੀਤਾ ਓਹੀਓ ਤਬਾਹੀ ਤੇ ਕਤਲਾਮ ਦੀ ਕਹਾਣੀ ਤੈਮੂਰ ਦੇ ਪੜ ਪੋਤ੍ਰੇ ਦੇ ਪੋਤ੍ਰੇ ਬਾਬਰ ਨੇ ਕੀਤੀ।[੧੦]

ਜਦ ਬਾਦਸ਼ਾਹ ਇਬਰਾਹੀਮ ਲੋਧੀ ਦਿੱਲੀਓਂ ਪਾਨੀਪਤ ਦੀ ਲੜਾਈ ਲਈ ਰਵਾਨਾ ਹੋਇਆ ਤਾਂ ਜੋਤਸ਼ੀਆਂ, ਪੀਰਾਂ ਤੇ ਕਰਾਮਾਤੀ ਦਰਵੇਸ਼ਾਂ ਨੇ ਬਾਦਸ਼ਾਹ ਨੂੰ ਯਕੀਨ ਦਿਲਾਇਆ ਸੀ ਕਿ ਜੋਤਿਸ਼ ਦੇ ਹਿਸਾਬ ਨਾਲ ਉਹ ਅਵੱਸ਼ ਜਿਤੇਗਾ। ਉਨ੍ਹਾਂ ਨੇ ਇਹ ਵੀ ਯਕੀਨ ਦਿਲਾਇਆਂ ਕਿ ਉਨ੍ਹਾਂ ਦੀ ਮੰਤਰ ਸ਼ਕਤੀ ਤੇ ਕਰਾਮਾਤਾਂ ਨਾਲ ਮੀਰ ਬਾਬਰ ਤੇ ਉਸ ਦੀਆਂ ਫ਼ੌਜਾਂ ਅੰਨ੍ਹੀਆਂ ਹੋ ਜਾਣਗੀਆ। ਪਰ ਨਾ ਇਨ੍ਹਾਂ ਜੋਤਸ਼ੀਆਂ ਦੀ ਪੇਸ਼ੀਨਗੋਈ ਠੀਕ ਹੋਈ। ਨਾ ਇਨ੍ਹਾਂ ਦੇ ਮੰਤਰ ਚਲੇ। ਨਾ ਮੁਗਲ ਅੰਨ੍ਹੇ ਹੋਏ। ਐਸੇ ਹੀ ਜੋਤਸ਼ੀਆਂ, ਤੇ ਪੀਰਾਂ ਫ਼ਕੀਰਾਂ ਦੀ ਝੂਠੀ ਪਾਰਸਾਈ ਨੂੰ ਨੰਗਿਆਂ ਕਰਦਿਆਂ ਗੁਰੂ ਨਾਨਕ ਦੇਵ ਜੀ ਲਿਖਦੇ ਹਨ:

ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ ॥
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥
ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ॥
... ... ... ... ...
ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥
ਇਕਨਾ ਪੇਰਣ ਸਿਰ ਖੁਰ ਪਾਟੇ ਇਕਨਾ ਵਾਸੁ ਮਸਾਣੀ ॥
ਜਿਨ ਕੇ ਬੰਕੇ ਘਰੀ ਨ ਆਇਆ ਤਿਨ ਕਿਉ ਰੈਣਿ ਵਿਹਾਇ ॥ ੬ ॥

ਮ: ੧, ਆਸਾ ਅਸ਼ਟ:।

ਇਹ ਭਿਅੰਕਰ ਦ੍ਰਿਸ਼ ਗੁਰੂ ਸਾਹਿਬ ਨੇ ਇਤਨੇ ਰਿਹਦੇ ਵੇਧਕ ਤੇ ਯਥਾਰਥ ਸ਼ਬਦਾਂ

ਵਿਚ ਚਿਤ੍ਰਿਆ ਹੈ ਕਿ ਇਸ ਤੋਂ ਵਧੇਰੇ ਪ੍ਰਮਾਣਿਕ ਸਮਕਾਲੀ ਸਬੂਤ ਹੋਰ ਕਿਸੇ ਇਤਿਹਾਸ-ਕਾਰ ਦਾ ਨਹੀਂ ਮਿਲਦਾ। ਬਾਦਸ਼ਾਹ ਇਬਰਾਹੀਮ ਲੋਧੀ ਦਾ ਸਿਰ ਬਾਬਰ ਅਗੇ ਪੇਸ਼ ਹੋਇਆ। ਹਿੰਦੂ ਮੁਸਲਮਾਨ ਔਰਤਾਂ ਹਜ਼ਾਰਾਂ ਦੀ ਗਿਣਤੀ ਵਿਚ ਗੁਲਾਮ ਬਣਾਇਆ। ਲੁੱਟ ਦੀ ਦੌਲਤ ਵਿਚੋਂ ਸਤਰ ਲਖ ਦਾਮ (700,000 ਰੁਪਏ) ਦਿਤੇ। ਹਰ ਇਕ ਬੇਗ ਨੂੰ 70,000 ਰੁਪਿਆ ਦਿਤਾ ਗਿਆ। ਇਸ ਜਿੱਤ ਦੀ ਖ਼ੁਸ਼ੀ ਵਿਚ ਕਾਬਲ ਦੇ ਹਰ ਇਸਤ੍ਰੀ ਪੁਰਸ਼ ਨੂੰ ਇਨਾਮ ਵਜੋਂ ਕੁਝ ਭੇਜਿਆ ਗਿਆ। ਬਾਬਰ ਨੇ ਆਪ ਕੁਝ ਨਹੀਂ ਰਖਿਆ। ਇਸੇ ਲਈ ਦਿੱਲੀ ਵਿਚ ਬਾਬਰ ਨੂੰ ਲੋਕ ਕਲੰਦਰ ਕਹਿਣ ਲਗ ਪਏ।

ਜਾਪਦਾ ਹੈ ਜੰਗ ਤੋਂ ਬਾਅਦ ਗੁਰੂ ਨਾਨਕ ਦੇਵ ਜੀ ਮੈਦਾਨੇ-ਜੰਗ ਦੇਖਣ ਗਏ। ਉਥੇ ਹਾਥੀ, ਘੋੜੇ, ਰੱਥ, ਹਥਿਆਰਾਂ, ਮਹਿਲ ਮਾੜੀਆਂ ਇਰਦ ਗਿਰਦ ਦੇ ਦਿੱਲੀ ਤਕ ਸ਼ਹਿਰਾਂ ਦੀ ਤਬਾਹੀ ਦੇਖ ਕੇ ਗੁਰੂ ਸਾਹਿਬ ਨੇ ਕਰਤਾਰ ਦੀ ਕੁਦਰਤ, ਤੇ ਹੰਕਾਰੀ ਹਕੂਮਤਾਂ ਦਾ ਹਸ਼ਰ ਇਨ੍ਹਾਂ ਸ਼ਬਦਾ ਵਿਚ ਪ੍ਰਗਟ ਕੀਤਾ :

ਕਹਾਂ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥
ਕਹਾਂ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥
ਕਹਾਂ ਸੁ ਆਰਸੀਆ ਮੁੰਹ ਬੰਕੇ ਐਥੈ ਦਿਸਹਿ ਨਾਹੀ ॥੧
ਇਹ ਜਗੁ ਤੇਰਾ ਤੂ ਗੋਸਾਈ ॥
ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ ॥ ੧ ॥ ਰਹਾਉ
ਕਹਾ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ ॥
ਕਹਾ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ ॥
ਕਹਾ ਸੁ ਪਾਨ ਤੰਬੋਲੀ ਹਰਮ ਹੋਈਆਂ ਛਾਈ ਮਾਈ ॥
ਇਸ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥
ਪਾਪਾਂ ਬਾਝਹੁ ਹੋਵੈ ਨਾਹੀਂ ਮੁਇਆ ਸਾਥਿ ਨ ਜਾਈ ॥
ਜਿਸ ਨੋ ਆਪਿ ਖੁਆਇ ਕਰਤਾ ਖੁਸਿ ਲਏ ਚੰਗਿਆਈ ॥

ਮ : ੧ : ਆਸਾ ਅਸ਼ਟ, ਪੰ: ੪੧੭।

ਨਾ ਉਹ ਤਬੇਲੇ ਰਹੇ ਨਾ ਘੋੜੇ, ਭੇਰੀਆਂ ਨਾ ਸ਼ਹਿਨਾਈਆਂ। ਨਾ ਮਹਿਲ ਨਾ ਮਾੜੀਆਂ। ਸਭ ਰੰਗ ਰਸ ਦੇ ਸਾਮਾਨ, ਐਸ਼ਵਰਜ ਦੇ ਆਲ ਜੰਜਾਲ, ਖ਼ੂਬਸੂਰਤ ਕਾਮਣੀਆਂ, ਰਖੇਲਾਂ ਦੇ ਹਰਮ ਛਾਈਂ ਮਾਈਂ ਹੋ ਗਏ। ਇਕ ਦਿਹਾੜੇ ਵਿਚ ਰਾਜ ਪਲਟਾ ਆ ਗਿਆ। ਪਠਾਣਾਂ ਦਾ ਰਾਜ ਖਾਕ ਵਿਚ ਮਿਲ ਗਿਆ। ਪਠਾਣਾਂ ਦੀ ਦੌਲਤ ਬਾਬਰ ਨੇ ਮੁਗਲਾਂ ਵਿਚ ਵੰਡ ਦਿਤੀ। ਇਸੇ ਹੀ ਇਤਿਹਾਸਕ ਘਟਨਾ ਬਾਰੇ ਗੁਰੂ ਸਾਹਿਬ ਲਿਖਦੇ ਹਨ : ਏਕ ਘੜੀ ਮਹਿ ਥਾਪ ਉਥਾਪੇ ਜਰੁ ਵੰਡਿ ਦੇਵੈ ਭਾਂਈ।"

ਜਨਮ ਸਾਖੀਆਂ ਤੇ ਹੋਰ ਲਿਖਤਾਂ ਵਿਚ ਲਿਖਿਆ ਹੈ ਕਿ ਬਾਬਰ ਤੇ ਗੁਰੂ ਨਾਨਕ ਦਾ ਮੇਲ ਹੋਇਆ। ਬਾਬਰ ਨੇ ਦੇਖਿਆ ਕਿ ਗੁਰੂ ਸਾਹਿਬ ਇਕ ਮਸਤਾਨੇ ਫਕੀਰ ਹਨ। ਉਸ ਨੇ ਸ਼ਰਾਬ ਤੇ ਭੰਗ ਗੁਰੂ ਸਾਹਿਬ ਨੂੰ ਪੇਸ਼ ਕੀਤੀ। ਪਰ ਗੁਰੂ ਸਾਹਿਬ ਨੇ ਕਿਹਾ ਕਿ ਉਨ੍ਹਾਂ ਨੇ ਐਸਾ ਨਸ਼ਾ ਪੀਤਾ ਹੋਇਆ ਜਿਸ ਦੇ ਪੀਣ ਉਪਰੰਤ ਹੋਰ ਕਿਸੇ ਨਸ਼ੇ ਦੀ ਲੋੜ ਨਹੀਂ ਰਹਿੰਦੀ। ਬਾਬਰ ਨੇ ਕਿਹਾ 'ਹੇ ਦਰਵੇਸ਼, ਇਹ ਭੰਗ ਤੁਸੀਂ ਪੀਵੋ'' ਤਾਂ ਗੁਰੂ ਜੀ ਨੇ ਕਹਿਆ, ''ਹੇ ਮੀਰ ਜੀ, ਮੈ ਐਸੀ ਭੰਗ ਪੀਤੀ ਹੈ ਜਿਸ ਦੀ ਖੁਮਾਰੀ ਕਦੇ ਉਤਰਦੀ ਨਹੀਂ'', ਤਾਂ ਬਾਬਰ ਨੇ ਕਿਹਾ, ''ਹੇ ਦਰਵੇਸ਼ ਓਹ ਭੰਗ ਕੈਸੀ ਹੈ ਜਿਸ ਦੀ ਖੁਮਾਰੀ ਕਦੇ ਨਹੀਂ ਉਤਰਦੀ ?'' ਤਾਂ ਗੁਰੂ ਜੀ ਨੇ ਸ਼ਬਦ ਕਿਹਾ, 'ਭਉ ਤੇਰਾ ਭਾਂਗ ਖਲੜੀ ਮੇਰਾ ਚੀਤ, ਮੈਂ ਦਿਵਾਨਾਂ ਭਇਆ ਅਤੀਤ।''[੧੧] ਭਾਈ ਗੁਰਦਾਸ ਨੇ ਵੀ ਬਾਬਰ ਤੇ ਉਸ ਦੇ ਨਵਾਬਾਂ ਦੇ ਗੁਰੂ ਸਾਹਿਬ ਜੀ ਨਾਲ ਮੇਲ ਤੇ ਉਨ੍ਹਾਂ ਪ੍ਰਤਿ ਅਥਾਹ ਅਦਬ ਸਤਿਕਾਰ ਵਲ ਸਪੱਸ਼ਟ ਇਸ਼ਾਰਾ ਕੀਤਾ ਹੈ। ਉਹ ਲਿਖਦੇ ਹਨ :

ਬਾਬਰ ਕੇ ਬਾਬੇ ਮਿਲੇ ਨਿਵ ਨਿਵ ਸਭ ਨਬਾਬ ਨਿਵਾਇਆ ॥

ਭਾਈ ਗੁਰਦਾਸ : ਵਾਰ : ੨੬ : ੨੧।

ਸਰੂਪਦਾਸ ਭੱਲਾ ਮਹਿਮਾ ਪ੍ਰਕਾਸ਼ (ਕਵਿਤਾ) ਵਿਚ ਲਿਖਦਾ ਹੈ :

ਨੈਨ ਨੂਰ ਉਜਆਰੇ ਦੇਖ ਮੀਰ ਬਾਬਰ ਭਏ ਹੈਰਾਨ ॥
ਕਾਮਲ ਕੁਦਰਤ ਦੇਖ ਕੇ ਲਗੇ ਕਦਮ ਪਹਿਚਾਨ ॥
ਕਰ ਦੀਦਾਰ ਬਾਬਰ ਮਗਨਾਨੇ ॥
ਨਾਨਕ ਸ਼ਾਹ ਵਲੀ ਪਹਚਾਨੇ ॥
ਕਰ ਸਿਫਤ ਸਨਾਇ ਬੇਨਤੀ ਕੀਨੀ ॥
ਕਰ ਮਿਹਰ ਸਲਤਨਤ ਹਿੰਦ ਕੀ ਦੀਨੀ ॥
ਕੁਰਸੀ-ਬ-ਕੁਰਸੀ ਹਮਰੀ ਚਲੇ।
ਜੰਬਸ ਨਹੀ ਹੋਇ ਚਲੇ, ਨਹੀ ਹਲੇ ॥
ਤਬ ਮਿਹਰ ਬਚਨ ਕਰ ਬੋਲੇ ਦਿਆਲ ॥
ਤੁਮ ਕਰੋ ਰਾਜ ਹਿੰਦ ਬਹੁ ਕਾਲ ॥
ਜਬ ਛੂਟੇ ਅਦਾਲਤ ਹੋਇ ਬਿਅਦਲ ॥
ਛੂਟੇ ਨਿਆਉ ਰਾਜ ਹੋਇ ਬਦਲ ॥

ਮਹਿਮਾ ਪ੍ਰਕਾਸ਼।

ਇਬਰਤਨਾਮੇ ਦਾ ਲੇਖਕ ਮੁਫਤੀ ਅਲੀ-ਉੱਦੀਨ ਇਸੇ ਘਟਨਾ ਦੀ ਪੁਸ਼ਟੀ ਕਰਦਾ ਹੋਇਆ ਲਿਖਦਾ ਹੈ। ''ਜਦ ਜ਼ਹੀਰ-ਉੱਦੀਨ ਬਾਬਰ ਪਾਤਸ਼ਾਹ ਨੇ ਹਿੰਦੁਸਤਾਨ ਉਤੇ ਹਮਲਾ ਕੀਤਾ ਤਾਂ ਬਾਬਾ ਨਾਨਕ ਮੁਗਲ ਫ਼ੌਜਾਂ ਦੇ ਘੇਰੇ ਵਿਚ ਆ ਗਏ। ਗੁਰੂ ਨਾਨਕ

ਕਵਿਤਾ ਵਿਚ ਬਾਣੀ ਰਚਿਆ ਕਰਦੇ ਸਨ, ਫੇਰ ਉਸ ਨੂੰ ਗਾਇਆ ਕਰਦੇ ਸਨ। ਮਹਾਪੁਰਸ਼ਾਂ ਦੇ ਬਚਨ ਤੇ ਬਾਣੀ ਹਰ ਇਕ ਨੂੰ ਖਿਚ ਪਾਂਦੇ ਹਨ, ਤੇ ਜੋ ਪ੍ਰਭਾਵ ਗੁਰੂ ਨਾਨਕ ਦਾ ਮੁਗ਼ਲਾਂ ਉਤੇ ਪਿਆ ਉਸ ਦੀ ਚਰਚਾ ਬਾਬਰ ਪਾਤਸ਼ਾਹ ਦੇ ਕੰਨੀਂ ਪਈ। ਜੰਗ ਤੇ ਫ਼ੌਜੀ ਮੁਹਿੰਮਾਂ ਦੇ ਦੌਰਾਨ ਬਾਦਸ਼ਾਹ ਹਮੇਸ਼ਾਂ ਮਹਾਪੁਰਸ਼ਾਂ ਦੀ ਸ਼ਰਨ ਤੇ ਅਸ਼ੀਰਵਾਦ ਲੋਚਦੇ ਹਨ। ਇਉਂ ਜਦ ਮੀਰ ਬਾਬਰ ਨੂੰ ਬਾਬੇ ਨਾਨਕ ਦਾ ਪਤਾ ਲਗਾ ਤਾਂ ਪਾਤਸ਼ਾਹ ਬਾਬੇ ਦੀ ਅਸ਼ੀਰਵਾਦ ਲੈਣ ਲਈ ਉਨ੍ਹਾਂ ਨੂੰ ਮਿਲਿਆ। ਬਾਬਾ ਨਾਨਕ ਨੇ ਆਖਿਆ : ਜਦ ਤਕ ਬਾਬਰ ਦੀ ਸੰਤਾਨ ਗੁਰੂ ਘਰ ਦਾ ਅਦਬ ਕਰੇਗੀ ਉਸ ਦਾ ਭਾਗ ਵਧਦਾ ਜਾਇਗਾ। ਜਦ ਉਹ ਗੁਰੂ ਘਰ ਉਤੇ ਜ਼ੁਲਮ ਢਾਣੇ ਸ਼ੁਰੂ ਕਰਨਗੇ ਉਨ੍ਹਾਂ ਦਾ ਰਾਜ ਖੇਰੂੰ ਖੇਰੂੰ ਹੋਣਾ ਸ਼ੁਰੂ ਹੋ ਜਾਏਗਾ। ਬਾਬਰ ਪਾਤਸ਼ਾਹ ਇਉਂ ਗੁਰੂ ਨਾਨਕ ਦਾ ਸ਼ਰਧਾਲੂ ਬਣਿਆ। ਜੋ ਜੋ ਹੁਕਮ ਉਸ ਸਮੇਂ ਬਾਬਾ ਨਾਨਕ ਨੇ ਕੀਤੇ ਉਨ੍ਹਾਂ ਉਤੇ ਉਸ ਨੇ ਅਮਲ ਕੀਤਾ।"੧੨

ਬਾਬਰ ਦੀ ਏਸੇ ਸ਼ਰਧਾ ਨੂੰ ਮੁਖ ਰਖ ਕੇ ਹਮਾਯੂੰ ਗੁਰੂ ਅੰਗਦ ਦੀ ਸ਼ਰਨ ਆਇਆ। ਅਕਬਰ ਗੁਰੂ ਅਮਰਦਾਸ ਤੇ ਗੁਰੂ ਅਰਜਨ ਦੇਵ ਜੀ ਦੀ ਸ਼ਰਨ ਆਇਆ। ਬਾਬਰ ਉਤੇ ਜੋ ਗੁਰੂ ਸਾਹਿਬ ਦਾ ਇਖਲਾਕੀ ਪ੍ਰਭਾਵ ਪਿਆ ਉਸ ਬਾਰੇ ਇਕ ਵਿਦਵਾਨ ਨੇ ਲਿਖਿਆ ਹੈ, "ਇਸ ਦੇ ਵਿਚ ਕੋਈ ਸ਼ੱਕ ਨਹੀਂ ਕਿ ਬਾਬਰ ਨੇ ਗੁਰੂ ਨਾਨਕ ਦੀ ਨਸੀਹਤ ਉਤੇ ਅਮਲ ਕੀਤਾ। ਇਤਿਹਾਸ ਵਿਚ ਇਸ ਅਮਰ ਦੀ ਚੋਖੀ ਗਵਾਹੀ ਮਿਲਦੀ ਹੈ। ਗੁਰੂ ਨਾਨਕ ਨੂੰ ਮਿਲਣ ਤੋਂ ਉਪਰੰਤ ਜੋ ਬਾਬਰ ਨੇ ਸ਼ਕਤੀ ਪ੍ਰਾਪਤ ਕੀਤੀ ਤੇ ਜੋ ਭਾਰਤ ਲਈ ਦੇਸ਼ ਭਗਤੀ ਦਾ ਜਜ਼ਬਾ ਦਿਖਾਇਆ, ਉਸ ਵਿਚ ਜੋ ਗੁਰੂ ਸਾਹਿਬ ਦੀ ਸ਼ਖ਼ਸੀਅਤ ਦੀ ਕਲਾ ਵਰਤੀ ਉਹ ਇਤਿਹਾਸ ਦੇ ਹਰ ਇਕ ਸੂਝਵਾਨ ਪਾਠਕ ਨੂੰ ਸਪੱਸ਼ਟ ਹੈ। ਜਿਹੜਾ ਬਾਬਰ ਗੁਰੂ ਨਾਨਕ ਨੂੰ ਮਿਲਿਆ ਸੀ ਉਹ ਇਕ ਬੇਰਹਿਮ ਹਮਲਾਵਰ ਤੇ ਦੁਨੀਆਂ ਦਾ ਸਭ ਤੋਂ ਖ਼ੌਫ਼ਨਾਕ ਸ਼ਖ਼ਸ ਸੀ। ਇਕ ਇਸ਼ਾਰੇ ਨਾਲ ਉਸ ਨੇ ਸ਼ਹਿਰ ਦੇ ਸ਼ਹਿਰ ਮੌਤ ਦੀ ਘਾਟ ਉਤਾਰ ਦਿਤੇ। ਪਰ ਗੁਰੂ ਨਾਨਕ ਦੇ ਪ੍ਰਭਾਵਸ਼ਾਲੀ ਸਪਰਸ਼ ਤੇ ਨਸੀਹਤ ਉਪਰੰਤ ਓਹੀਓ ਬਾਬਰ ਹਿੰਦੁਸਤਾਨ ਦਾ ਇਕ ਬੇਹਦ ਰਹਿਮ ਦਿਲ ਬਾਦਸ਼ਾਹ ਬਣਿਆ। ਗੁਰੂ ਨਾਨਕ ਦੀ ਆਪਣੇ ਦੇਸ਼ ਦੇ ਲੋਕਾਂ ਲਈ ਇਹ ਸਭ ਤੋਂ ਵੱਡੀ ਸੇਵਾ ਸੀ।"੧੩

## ਇਤਿਹਾਸਕ ਹਵਾਲੇ

੧. ਬਾਬਰਨਾਮੇ ਵਿਚ ਇਨ੍ਹਾਂ ਸਮਿਆਂ ਦੇ ਹਾਲਾਤ ਅਲੋਪ ਹਨ :
(੧) ੧੪੯੩-੯੪ ਈ: (੨) ੧੫੦੮-੯ ਈ: (੩) ੧੫੨੦-੨੫ ਈ:
(੪) ਅਪ੍ਰੈਲ ਤੋਂ ਸਤੰਬਰ ੧੫੨੯ ਈ: (੫) ੧੫੨੯-੩੦ ਈ:।

੨. ਦੌਲਤ ਖ਼ਾਨ ਲੋਧੀ ਭਲਾ ਹੋਆ ਜਿੰਦ ਪੀਰ ਅਬਿਨਾਸ਼ੀ।

ਭਾਈ ਗੁਰਦਾਸ : ਵਾਰ ੧੧, ੧੩।

੩. ਅਰਸਕਿਨ : ਬਾਬਰਨਾਮਾ : ੫੧੫੦।

੪. ਅਰਕਸਿਨ : ਬਾਬਰਨਾਮਾ, ੧੪੯।

੫. ਮਹਿਮਾ ਪ੍ਰਕਾਸ਼ ਵਾਰਤਕ ਵਿਚ ਲਿਖਿਆ ਹੈ ਕਿ ਮਕੇ ਤੋਂ ਵਾਪਸੀ ਤੇ ਗੁਰੂ ਨਾਨਕ ਬਾਬਰ ਨੂੰ ਕਾਬਲ ਮਿਲੇ। ਇਸ ਵਿਚ ਕੋਈ ਸ਼ਕ ਨਹੀਂ ਕਿ ਬਾਬਰ ਉਸ ਸਮੇਂ ਕਾਬਲ ਹੀ ਸੀ, ਪਰ ਇਸ ਗੱਲ ਦਾ ਸਾਡੇ ਪਾਸ ਹੋਰ ਕੋਈ ਸਬੂਤ ਨਹੀਂ ਕਿ ਗੁਰੂ ਸਾਹਿਬ ਦਾ ਬਾਬਰ ਨਾਲ ਕਾਬਲ ਮੇਲ ਹੋਇਆ।

੬. ਲਾਹੌਰ ਸ਼ਹਿਰ ਕਹਿਰ ਸਵਾ ਪਹਰ।

ਮ : ੧ ਸਲੋਕ ਵਾਰਾਂ ਤੋਂ ਵਧੀਕ ੧੪੧੨।

੭. ਸਟੈਨਲੇ ਲੇਨ ਪੂਲ : ਬਾਬਰ, ੧੫੮।

੮. ਸਟੈਨਲੇ ਲੇਪ ਪੂਲ : ਬਾਬਰ ੧੫੯।

੯. ਜਾਦੂਨਾਥ ਸਰਕਾਰ : ਮਿਲਿਟਰੀ ਹਿਸਟਰੀ ਆਫ਼ ਇੰਡੀਆ ੫ : ੪੯।
ਵਿਲੀਅਮ ਇਰਵਿਨ : ਦੀ ਆਰਮੀ ਆਫ ਦੀ ਇੰਡੀਅਨ ਮੁਗਲਜ਼ ੫੧੧੪।

੧੦. ਜਾਦੂਨਾਥ ਸਰਕਾਰ : ਮਿਲਿਟਰੀ ਹਿਸਟਰੀ ਆਫ਼ ਇੰਡੀਆ : ੩੨।

੧੧. ਜਨਮ ਸਾਖੀ ਬਾਲਾ (ਸਾਰੀਆਂ ਪ੍ਰਤੀਆਂ)।

੧੨. (i) ਮੁਫਤੀ ਅਲੀ-ਉੱਦੀਨ : ਇਬਰਤਨਾਮਾ (ਹ : ਲਿ :)।
(ii) ਪੰਜਾਬ ਦੀ ਇਕ ਯਾਤ੍ਰਾ ਵਿਚ ਗੁਰੂ ਨਾਨਕ ਤੇ ਉਨ੍ਹਾਂ ਦੇ ਕੁਝ ਸਿੱਖ ਜਿਨ੍ਹਾਂ ਵਿਚ ਮਰਦਾਨਾ ਵੀ ਸੀ ਬਾਬਰ ਦੇ ਘੇਰੇ ਵਿਚ ਆ ਗਏ ਅਤੇ ਏਮਨਾਬਾਦ ਪਾਸ ਗ੍ਰਿਫਤਾਰ ਕੀਤੇ ਗਏ। ਬਾਬਰ ਫ਼ਾਰਸੀ ਅਰਬੀ ਦਾ ਖ਼ੁਦ ਬੜਾ ਕਵੀ ਸੀ। ਉਹ ਨਾਨਕ ਨਾਲ ਵਿਚਾਰ ਵਟਾਂਦਰਾ ਕਰ ਕੇ ਬਹੁਤ ਪ੍ਰਭਾਵਤ ਹੋਇਆ। ਕਈ ਵਿਸ਼ਿਆਂ ਉਤੇ ਵਿਚਾਰ ਹੋਏ। ਬਾਬਰ ਉਤੇ ਇਤਨਾਂ ਡੂੰਘਾ ਪ੍ਰਭਾਵ ਪਿਆ ਕਿ ਉਸ ਨੇ ਬਾਬਾ ਨਾਨਕ ਨੂੰ ਬਹੁਤ ਸਾਰੇ ਸ਼ਾਹੀ ਤੁਹਫੇ ਭੇਟ ਕੀਤੇ। ਗੁਰੂ ਨਾਨਕ ਨੇ ਤੁਹਫੇ ਲੈਣੋਂ ਇਨਕਾਰ ਕਰ ਦਿਤਾ। ਉਨ੍ਹਾਂ ਨੇ ਕਿਹਾ ਸਭ ਤੋਂ ਵਧੀਆ ਜ਼ਿੰਦਗੀ ਦਾ ਤੁਹਫਾ ਹੈ ਬੰਦਗੀ ਜੋ ਉਨ੍ਹਾਂ ਨੂੰ ਕਰਤਾਰ ਤੋਂ ਮਿਲੀ। ਉਨ੍ਹਾਂ ਦਾ ਧਰਮ ਹੈ ਇਕੋ ਅਕਾਲਪੁਰਖ ਨੂੰ ਰੀਝਾਣਾ। ਬਾਦਸ਼ਾਹਾਂ, ਰਾਜਿਆਂ, ਮਹਾਰਾਜਿਆਂ ਨਾਲ ਉਨ੍ਹਾਂ ਦਾ ਕੋਈ ਸਰੋਕਾਰ ਨਹੀਂ। ਉਹ ਉਨ੍ਹਾਂ ਤੋਂ ਕੋਈ ਚੀਜ਼ ਨਹੀਂ ਪਰਵਾਨ ਕਰਦੇ। ਇਹ ਨਸ਼ਾ ਤਿਆਰ ਕਰ ਕੇ ਇਕ ਗ਼ੁਲਾਮ ਨੇ ਬਾਬਰ ਪਾਤਸ਼ਾਹ ਲਈ ਲਿਆਂਦਾ। ਬਾਦਸ਼ਾਹ ਨੇ ਥੋੜਾ ਜਿਹਾ ਆਪਣੇ ਪਿਆਲੇ ਵਿਚ ਪੁਆਇਆ ਤੇ ਕੁਝ ਬਾਬਾ ਨਾਨਕ ਨੂੰ ਦੇਣ ਲਈ ਆਖਿਆ। ਗੁਰੂ ਨਾਨਕ ਨੇ ਇਹ ਨਸ਼ਾ ਲੈਣੋਂ ਇਨਕਾਰ ਕਰ ਦਿਤਾ ਤੇ ਆਖਿਆ : ਜਿਸ ਆਦਮੀ ਨੂੰ ਰੱਬ ਦੀ ਯਾਦ ਦੀ ਖ਼ੁਮਾਰੀ ਚੜ੍ਹੀ ਰਹੇ ਉਸ ਨੂੰ ਇਸੇ ਨਸ਼ੇ ਦੀ ਜ਼ਰੂਰਤ ਨਹੀਂ ਪੈਂਦੀ।

ਸੱਯਦ ਮੁਹੰਮਦ ਲਤੀਫ਼ ; ਹਿਸਟਰੀ ਆਫ਼ ਪੰਜਾਬ।

੧੩. ਰਾਮਾਨੰਦ ਟੂ ਰਾਮ ਤੀਰਥ : ਨਟੇਸਨ : ਮਦਰਾਸ।

# ਮਾਰਿਆ ਸਿੱਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਇਆ

ਗੁਰੂ ਨਾਨਕ ਦੇਵ ਜੀ ਜਿਥੇ ਵੀ ਜਾਂਦੇ ਆਪਣਾ ਆਤਮ-ਸਰੂਪ ਗੁਰ ਸਬਦ, ਗੁਰ-ਗਿਆਨ ਤੇ ਨਿਰੰਜਨੀ ਜੋਤਿ ਹੀ ਦਸਦੇ। ਸਾਰੇ ਸੰਸਾਰ ਦੀ ਯਾਤ੍ਰਾ ਕਰਕੇ ਹਰ ਦੇਸ਼ ਤੇ ਹਰ ਕੌਮ ਦੇ ਅਧਿਆਤਮਕ ਪਾਂਧੀਆਂ ਦੇ ਹਿਰਦੇ ਵਿਚ ਆਪਣੇ ਸ਼ਬਦ ਸਿਧਾਂਤ ਦਾ ਅਲੇਖ ਬੀਜ ਬੀਜਿਆ। ਥਾਂ ਥਾਂ ਗੁਰਮੁਖ ਮਾਰਗ ਦੀਆਂ ਸੰਗਤਾਂ ਥਾਪੀਆਂ, ਇਨ੍ਹਾਂ ਸੰਗਤਾਂ ਦੇ ਪ੍ਰਬੀਨ ਆਗੂ ਥਾਪੇ। ਸਚੇ ਪਾਤਸ਼ਾਹ ਨੇ ਇਉਂ ਆਪਣੇ ਹਲੇਮੀ ਰਾਜ ਦੀਆਂ ਅਨੇਕਾਂ ਮੰਜੀਆਂ ਕਾਇਮ ਕੀਤੀਆਂ। ਭਾਰਤ ਦੇ ਹਰ ਸੂਬੇ ਵਿਚ ਉਨ੍ਹਾਂ ਦੀਆਂ ਥਾਪੀਆਂ ਸੰਗਤਾਂ ਦੇ ਨਿਸ਼ਾਨ ਚਿੰਨ੍ਹ ਅੱਜ ਤਕ ਮਿਲਦੇ ਹਨ। ਮੱਕੇ, ਬਗਦਾਦ; ਤਿੱਬਤ, ਲੰਕਾ ਆਦਿ ਦੇਸਾਂ ਵਿਚ ਵੀ ਉਨ੍ਹਾਂ ਦੀਆਂ ਥਾਪੀਆਂ ਸੰਗਤਾਂ ਦੇ ਚਿੰਨ੍ਹ ਅਤੇ ਇਤਿਹਾਸਕ ਸਬੂਤ ਮਿਲਦੇ ਹਨ। ਕਾਬਲ ਤੋਂ ਕਾਮਰੂਪ ਤਕ, ਤੇ ਕਸ਼ਮੀਰ ਤੋਂ ਕੰਨਿਆ ਕੁਮਾਰੀ ਤਕ ਉਨ੍ਹਾਂ ਨੇ ਬੋਧੀ, ਜੈਨੀ, ਇਸਲਾਮੀ, ਤੇ ਹਿੰਦੂ ਤੀਰਥ ਅਸਥਾਨਾਂ ਉਤੇ ਆਪਣੇ ਕੇਂਦਰ ਕਾਇਮ ਕੀਤੇ। ਹੁਣ ਲੋੜ ਸੀ ਆਪਣੇ ਪੰਥ ਦਾ ਕੇਂਦਰ ਬਣਾਨ ਦੀ ਅਤੇ ਕੇਂਦਰੀ ਸੰਸਥਾ ਨੂੰ ਸਥਾਈ ਰੂਪ ਦੇਣ ਲਈ। ਨਹੀਂ ਤਾਂ ਡਰ ਸੀ ਕਿ ਉਨ੍ਹਾਂ ਦਾ ਪੰਥ ਵੀ ਕਬੀਰ, ਰਾਮਾਨੰਦ ਤੇ ਨਾਮਦੇਵ ਆਦਿ ਭਗਤਾਂ ਦੇ ਚਲਾਏ ਪੰਥਾਂ ਵਾਂਗ ਖੇਰੂੰ ਖੇਰੂੰ ਹੋ ਜਾਵੇ। ਭਾਰਤ ਦਾ ਇਤਿਹਾਸ ਪੜ੍ਹੀਏ ਤਾਂ ਸਪੱਸ਼ਟ ਨਜ਼ਰ ਆਉਂਦਾ ਹੈ ਕਿ ਹਿੰਦੂ ਸੰਸਕ੍ਰਿਤੀ ਇਕ ਐਸਾ ਮਾਰੂ ਥੱਲ ਹੈ ਜਿਸ ਵਿਚ ਬੁੱਧ ਮਤ ਤੋਂ ਲੈ ਕੇ ਭਗਤੀ ਤੇ ਸੂਫ਼ੀ ਲਹਿਰਾਂ ਦੇ ਅੰਦੋਲਨ ਇਸ ਮਾਰੂਥਲ ਵਿਚ ਅਲੋਪ ਹੋ ਗਏ। ਕਬੀਰ ਪੰਥੀ ਤਾਂ ਗੁਰੂ ਸਾਹਿਬ ਵੇਲੇ ਹੀ ਟਾਵੇਂ ਟਾਵੇਂ ਰਹਿ ਗਏ ਸਨ। ਸੂਫ਼ੀ ਲਹਿਰ, ਨਾਥ ਪੰਥੀਆਂ ਦੀਆਂ ਲਹਿਰਾਂ ਜੋ ਉਸ ਸਮੇਂ ਜ਼ੋਰਾਂ ਤੇ ਸੀ ਦੋ ਸਦੀਆਂ ਵਿਚ ਖ਼ਤਮ ਹੋ ਗਈਆਂ। ਅੱਜ ਉਨ੍ਹਾਂ ਦਾ ਸੁਰਜੀਤ ਹੋਣਾ ਵੀ ਵਿਦਵਾਨ ਅਸੰਭਵ ਮੰਨਦੇ ਹਨ।[1] ਗੁਰੂ ਸਾਹਿਬ ਨੇ ਆਪਣੀ ਜ਼ਿੰਦਗੀ ਦੇ ਮਿਸ਼ਨ ਨੂੰ, ਤੇ ਆਪਣੇ ਸੱਚ ਪ੍ਰਗਟਾਣ ਦੇ ਸਿਧਾਂਤਾਂ ਨੂੰ ਇਕ ਅਮਰ, ਅਟੱਲ ਤੇ ਸਥਾਈ ਰੂਪ ਦੇਣ ਲਈ ਕਰਤਾਰਪੁਰ ਵਿਖੇ ਆਪਣੇ ਸਾਜੇ ਗੁਰਮੁਖ ਪੰਥ ਦੀਆਂ ਸਮਾਜਕ, ਸਭਿਆਚਾਰਕ ਤੇ ਅਧਿਆਤਮਕ ਸੰਸਥਾਵਾਂ ਬਣਾਈਆਂ।[2]

ਆਪਣੇ ਥਾਪੇ ਗੁਰਮੁਖ ਪੰਥ ਦੇ ਸਭ ਦਰ ਖੁਲ੍ਹੇ ਰਖੇ । ਇਸ ਪੰਥ ਦੀ ਧਰਮਸਾਲ ਸਭ ਜਾਤੀਆਂ ਵਰਨਾਂ ਲਈ ਸਾਂਝੀ ਬਣਾਈ । ਉਸ ਵਿਚ ਆ ਕੇ ਉਸ ਦਾ ਰੰਗ ਮਾਨਣ ਲਈ ਕਿਸੇ ਨੂੰ ਮਨਾਹੀ ਨਹੀਂ ਸੀ । ਹਰ ਕੋਈ ਆਪਣੀ ਆਪਣੀ ਭਾਵਨੀ ਅਨੁਸਾਰ ਆ ਸਕਦਾ ਸੀ । ਅੱਜ ਤਕ ਗੁਰੂ ਨਾਨਕ ਦੀ ਥਾਪੀ ਇਸ ਸੰਸਥਾ, ਸਾਧ ਸੰਗਤ ਜਾਂ ਗੁਰਦੁਆਰਾ, ਵਿਚ ਆਉਣ ਵਾਲੇ ਨੂੰ ਇਹ ਨਹੀਂ ਪੁੱਛਿਆ ਜਾਂਦਾ ਕਿ ਤੂੰ ਹਿੰਦੂ ਹੈਂ ਕਿ ਮੁਸਲਮਾਨ, ਸਿੱਖ ਹੈਂ ਕਿ ਈਸਾਈ ?

ਗੁਰੂ ਸਾਹਿਬ ਦੇ ਸਮੇਂ ਸਾਧ ਜਾਂ ਸੰਤ, ਦਰਵੇਸ਼ ਜਾਂ ਫ਼ਕੀਰ ਆਪਣੇ ਪਹਿਰਾਵੇ ਤੋਂ ਪਹਿਚਾਣਿਆਂ ਜਾਂਦਾ ਸੀ । ਸੰਸਾਰਕ ਪਹਿਰਾਵੇ ਵਾਲੇ ਨੂੰ ਤੇ ਸੰਸਾਰਕ ਜੀਵਨ ਬਤੀਤ ਕਰਨ ਵਾਲੇ ਨੂੰ ਸਾਧ ਜਾਂ ਸੰਤ ਜਾਂ ਦਰਵੇਸ਼ ਨਹੀਂ ਸੀ ਆਖਿਆ ਜਾਂਦਾ । ਗੁਰੂ ਸਾਹਿਬ ਨੇ ਆਪਣੇ ਪੰਥ ਦੀ ਹਰ ਸੰਸਥਾ ਦੀ ਨੀਂਹ ਸੰਸਾਰਕ ਜੀਵਨ ਵਿਚ ਰੱਖੀ । ਗੁਰਮੁਖ ਤੇ ਗੁਰਸਿਖ ਆਪਣੇ ਸੰਸਾਰਕ ਕਰਤਵਾਂ ਤੋਂ ਪਛਾਣਿਆ ਜਾਂਦਾ ਸੀ ਨਾ ਕਿ ਸੰਸਾਰ ਦੇ ਤਿਆਗ ਤੋਂ । ਉਨ੍ਹਾਂ ਨੇ ਸਾਧ ਸੰਗਤ ਸੰਸਾਰਕ ਜੀਵਨ ਵਾਲੇ ਗ੍ਰਿਹਸਤੀਆਂ ਦੀ ਸੰਗਤ ਨੂੰ ਆਖਿਆ ਅਤੇ ਇਸ ਸਾਧ ਸੰਗਤ ਨੂੰ ਧਰਤੀ ਉਤੇ ਸੱਚ ਖੰਡ ਤੇ ਆਪਣਾ ਸੱਚਾ ਤਖ਼ਤ ਆਖਿਆ ।

ਆਪਣੇ ਸਿਰਜੇ ਸਿੱਖ ਪੰਥ ਨੂੰ ਕੇਵਲ ਮੁਕਤੀ ਮਾਰਗ ਹੀ ਨਹੀਂ ਦਸਿਆ ਬਲਕਿ ਇਸ ਨੂੰ ਸਮਾਜ ਤੇ ਸਭਿਆਚਾਰ ਦੀ ਉਸਾਰੀ ਦੀਆਂ ਜ਼ੁਮੇਵਾਰੀਆਂ ਸੌਂਪੀਆਂ । ਪੁਜਾਰੀ ਸ਼੍ਰੇਣੀ ਆਪਣੇ ਧਰਮ ਵਿਚੋਂ ਖ਼ਤਮ ਕੀਤੀ । ਸ਼੍ਰੇਣੀ ਵੰਡ ਦੀਆਂ ਰਸਮਾਂ ਰੀਤਾਂ ਖ਼ਤਮ ਕੀਤੀਆਂ । ਜਿਨ੍ਹਾਂ ਵੈਸ਼ ਤੇ ਸ਼ੂਦਰਾਂ ਨੂੰ ਸਦੀਆਂ ਤੋਂ ਮੰਦਰਾਂ ਤੇ ਧਰਮਸਾਲਾ ਵਿਚ ਵੜਨ ਦੀ ਆਗਿਆ ਨਹੀਂ ਮਿਲੀ ਉਨ੍ਹਾਂ ਨੂੰ ਰਬਾਬੀ, ਢਾਡੀ, ਲਾਂਗਰੀ, ਸੇਵਾਦਾਰ ਬਣਾ ਕੇ ਸਿੱਖ ਸੰਗਤ ਦਾ ਅੰਗ ਬਣਾਇਆ, ਅਤੇ ਆਪਣੇ ਪੁੱਤਰਾਂ ਜਿਨਾ ਉਨ੍ਹਾਂ ਨੂੰ ਮਾਣ ਸਤਿਕਾਰ ਦਿਤਾ । ਇਨ੍ਹਾਂ ਵਿਚੋਂ ਹੀ ਮਿਸ਼ਨਰੀ ਚੁਣ ਕੇ ਪੰਜਾਬ ਤੇ ਪੰਜਾਬ ਤੋਂ ਬਾਹਰ ਮੰਜੀਆਂ ਬਖ਼ਸ਼ੀਆਂ । ਇਉਂ ਜੱਟ, ਨਾਈ, ਛੀਂਬੇ, ਤਰਖਾਣ ਕਲਾਲ, ਸੁਨਿਆਰੇ, ਜੋ ਹੁਣ ਤਕ ਪਛੜੀਆਂ ਸ਼੍ਰੇਣੀਆਂ ਵਿਚ ਸ਼ਾਮਲ ਸਨ, ਉਨ੍ਹਾਂ ਸਭਨਾਂ ਨੂੰ ਪਾਰਬ੍ਰਹਮ ਦੇ ਸਚੇ ਗਿਆਤਾ ਬਣਾ ਕੇ ਬ੍ਰਾਹਮਣਾਂ ਤੋਂ ਵੀ ਵਿਸ਼ੇਸ਼ ਬ੍ਰਹਮ-ਗਿਆਨੀ ਬਣਾਇਆ, ਅਤੇ ਕੌਮ ਤੇ ਸਮਾਜ ਦੀਆਂ ਵਾਗ ਡੋਰਾਂ ਇਨ੍ਹਾਂ ਦੇ ਹੱਥ ਫੜਾਈਆਂ । ਇਨ੍ਹਾਂ ਮੰਜੀਆਂ ਉਤੇ ਹਿੰਦੂ ਸਮਾਜ ਵਿਚੋਂ ਨੀਵੀਆਂ ਜਾਤਾਂ ਦੇ ਸ਼ਰਧਾਲੂਆਂ ਤੋਂ ਇਲਾਵਾ ਅਨੇਕਾਂ ਮੁਸਲਮਾਨ ਤੇ ਮਰਾਸੀ, ਢਾਡੀ ਵੀ ਥਾਪੇ । ਸਤਿਗੁਰੂ ਨਾਨਕ ਨੇ ਪ੍ਰਗਟ ਕੀਤਾ ਕਿ ਸੱਚ ਦੀ ਜੋਤਿ ਹਰ ਕੌਮ ਤੇ ਹਰ ਸ਼੍ਰੇਣੀ ਦੇ ਪੁਰਸ਼ਾਂ ਵਿਚ ਇਕ ਸਮਾਨ ਜਗਦੀ ਹੈ ।

## ਮਰਯਾਦਾ, ਨਿੱਤਨੇਮ ਤੇ ਸਾਧਨਾ :

ਕੋਈ ਧਰਮ, ਕੋਈ ਸਮਾਜਕ ਨਜ਼ਾਮ ਮਰਯਾਦਾ ਸਾਧਨਾਂ ਅਤੇ ਸ਼ੁਭ ਕਰਮਾਂ ਦੇ ਨੇਮ ਬਿਨਾਂ ਨਹੀਂ ਚਲ ਸਕਦਾ। ਗੁਰੂ ਨਾਨਕ ਦੇਵ ਜੀ ਨੇ ਆਪਣਾ ਰੋਜ਼ਾਨਾ ਜੀਵਨ ਐਸੀ ਮਰਯਾਦਾ ਤੇ ਨੇਮ ਵਿਚ ਪਰੋਇਆ ਹੋਇਆ ਸੀ ਕਿ ਉਨ੍ਹਾਂ ਦੀ ਪ੍ਰੇਰਨਾ ਨਾਲ ਉਨ੍ਹਾਂ ਦੇ ਨਿਕਟ ਵਰਤੀਆਂ ਦਾ ਜੀਵਨ ਵੀ ਉਵੇਂ ਢਲਦਾ ਗਿਆ। ਪਰ ਕਰਤਾਰਪੁਰ ਬੈਠ ਕੇ ਉਨ੍ਹਾਂ ਨੇ ਪਹਿਲਾ ਪੰਥ ਦੀ ਬੁਨਿਆਦ ਰੱਖਣ ਦਾ ਕੰਮ ਇਹ ਕੀਤਾ ਕਿ ਆਪਣੇ ਸਿਰਜੇ ਗੁਰਮੁਖ ਪੰਥ ਲਈ ਸ਼ੁਭ ਆਚਰਣ ਦੀ, ਰਹਿਤ ਥਾਪੀ, ਉਨ੍ਹਾਂ ਦੇ ਗਿਆਨ ਤੇ ਅਧਿਆਤਮਕ ਸਾਧਨਾਂ ਲਈ ਨਿਤਨੇਮ ਤੇ ਨਿਤਕਰਮ ਦ੍ਰਿੜ੍ਹਾਏ ਜੋ ਅੱਜ ਤਕ ਸਾਰੇ ਸਿੱਖ ਪੰਥ ਦੀ ਮਰਯਾਦਾ ਦੇ, ਪ੍ਰਮੁਖ ਨੇਮ ਬਣੇ ਹੋਏ ਹਨ। ਇਹ ਨੇਮ, ਇਹ ਨਿਤਕਰਮ ਹਰ ਸਿੱਖ ਲਈ ਜੁਗੋ ਜੁਗ ਅਟੱਲ ਰਹਿਣਗੇ। ਸਿੱਖ ਰਹਿਣੀ ਬਹਿਣੀ ਤੇ ਸਭਿਆਚਾਰ ਦੀ ਰੂਪ ਰੇਖਾ ਭਾਵੇਂ ਕੋਈ ਜੁਗਤ ਤੇ ਪਹਿਰਾਵਾ ਬਦਲਦੀ ਰਹੇ, ਇਹ ਨਿਯਮ ਨਹੀਂ ਬਦਲ ਸਕਦੇ। ਸੂਰਜ ਪ੍ਰਕਾਸ਼, ਤੇ ਉਸ ਤੋਂ ਪਹਿਲਾਂ ਦੀ ਲਿਖਤ ਮਹਿਮਾ ਪ੍ਰਕਾਸ਼ ਵਿਚ ਬਾਬਾ ਨਾਨਕ ਦੇ ਨਿੱਤ ਕਰਮਾਂ ਦਾ ਵਰਣਨ ਇਸ ਪ੍ਰਕਾਰ ਹੈ :

ਪਹਰ ਰਾਤ ਪਿਛਲੀ ਜਬ ਰਹੇ ॥
ਜਾਗ੍ਰਤ ਬਿਰਤ ਦਿਆਲ ਗੁਰ ਗਹੇ ॥
ਕਰ ਸੋਚਾਚਾਰ ਨਦੀ ਕੋ ਜਾਵੇ ॥
ਲਹਨਾ ਜੀ ਪ੍ਰਭ ਸੰਗ ਸਿਧਾਵੇ ॥
ਕੰਠ ਪ੍ਰਮਾਨ ਜਲ ਨਿਸ ਬੀਤਾਵੇ ॥
ਹੋਇ ਪ੍ਰਾਤਕਾਲ ਬਾਹਰ ਜਲ ਆਵੇ ॥ ੩ ॥
ਬਸਤ੍ਰ ਪਹਰ ਪੁਨਿ ਗ੍ਰਹ ਮੇਂ ਆਇ ॥
ਕੋਠੜੀ ਭੀਤਰ ਬੈਠੇ ਜਾਇ ॥
ਨਿਜ ਆਤਮ ਮਹਿ ਧਿਆਨ ਪ੍ਰਭ ਧਾਰੇ ॥
ਪਰਮ ਆਤਮ ਸਭ ਸੰਗਤ ਬਿਚਾਰੇ ॥ ੪ ॥
ਪੁਨ ਬਾਹਰ ਆਵੇ ਕੀਰਤਨ ਹੋਇ ॥
ਬਜੈ ਰਬਾਬ ਅਨਹਦ ਧੁਨਿ ਸੋਇ ॥
ਬਲਵੰਡ ਭਜਨ ਕਰੇ ਪ੍ਰਭ ਭਾਵੇ ॥
ਕਰੇ ਭਜਨ ਪਹਰ ਏਕ ਬੀਤਾਵੇ ॥
ਅਮ੍ਰਿਤ ਭੋਜਨ ਦਿਆਲ ਕੇ ਲੰਗਰ ਹੋਤ ਤਯਾਰ ॥
ਆਵੇਂ ਸਾਧ ਅਥਿਤ ਤਹਾਂ ਖਾਇ ਭੋਜਨ ਤ੍ਰਿਪਤ ਸੁਖ ਸਾਰ ॥

ਤਹਾਂ ਬਾਗ ਬਕਾਇਨ ਕਾ ਪ੍ਰਭ ਲਾਇਆ ॥
ਵੈ ਸੁਖ ਅਸਥਾਨ ਤਹਾ ਸੀਤਲ ਛਾਇਆ ॥
ਦੁਪਹਰ ਕੋ ਬਾਬਾ ਤਹਾ ਬਿਰਾਜੈ ॥
ਸੀਤਲ ਸੁਗੰਧ ਪਵਨ ਤਹ ਰਾਜੈ ॥
ਲਛਮੀ ਰੂਪ ਖੇਤ ਕਾ ਧਾਰ ॥
ਸੇਵਾ ਕਰੇ ਸਤਿਗੁਰ ਕੇ ਦੁਆਰ ॥
ਨਿਤ ਪ੍ਰਤ ਦੇਖਨ ਕੋ ਪ੍ਰਭ ਜਾਵੈ ॥
ਤਹਾ ਹੋਇ ਭਜਨ ਸੁਖ ਦਿਨ ਬਿਤਾਵੈ ॥ ੮ ॥
ਸੰਧਿਆ ਸਮਾਂ ਕਰ ਭਜਨ ਬਤੀਤੇ ॥
ਹਹਿ ਰਾਤ ਇਕਤ੍ਰ ਬਾਬਾ ਕੇ ਪ੍ਰੀਤੇ ॥
ਹੋਇ ਨਿਰਬਾਨ ਕੀਰਤਨ ਅਖੰਡ ॥
ਗਾਵੈ ਪ੍ਰੇਮ ਜੁਗਤ ਬਲਵੰਡ ॥
ਅਰਧ ਰਾਤ ਤਕ ਕੀਰਤਨ ਹੋਇ ॥
ਪੁਨ ਸਤਿਗੁਰ ਰਹੇ ਪਲੰਘ ਪਰ ਸੋਇ ॥

ਮਹਿਮਾ ਪ੍ਰਕਾਸ਼ : ਪੰ: ੨੯੦-੯੧ ।

ਅੰਮ੍ਰਿਤ ਵੇਲੇ ਗੁਰੂ ਸਾਹਿਬ ਰਾਵੀ ਵਿਚ ਇਸ਼ਨਾਨ ਕਰਨ ਜਾਂਦੇ । ਇਸ਼ਨਾਨ ਕਰਨ ਉਪਰੰਤ ਉਹ ਘਰ ਆ ਕੇ ਇਕ ਕੋਠੜੀ ਦੀ ਇਕਾਂਤ ਵਿਚ ਸਮਾਧ ਸਥਿਤ ਹੋ ਜਾਂਦੇ, ਅਤੇ ਪਹੁ ਫੁਟਣ ਤੱਕ ਅਕਾਲ ਪੁਰਖ ਦੀ ਲਿਵ ਵਿਚ ਰਸ-ਮਗਨ ਰਹਿੰਦੇ। ਪਹੁ-ਫੁਟਦਿਆਂ ਬਲਵੰਡ ਰਬਾਬੀ ਕੀਰਤਨ ਆਰੰਭ ਕਰ ਦਿੰਦਾ । ਮਰਦਾਨੇ ਦੇ ਦਿਹਾਂਤ ਉਪਰੰਤ ਬਲਵੰਡ ਹੀ ਮੁਖੀ ਰਬਾਬੀ ਰਿਹਾ । ਕੀਰਤਨ ਉਪਰੰਤ ਲੰਗਰ ਆਰੰਭ ਹੋ ਜਾਂਦਾ । ਗੁਰੂ ਸਾਹਿਬ ਨੇ ਇਕ ਬੜਾ ਸੁੰਦਰ ਬਾਗ਼ ਲੁਆਇਆ ਹੋਇਆ ਸੀ । ਇਸ ਬਾਗ਼ ਵਿਚ ਇਕ ਬ੍ਰਿਛ ਥੱਲੇ ਬਿਰਾਜ ਕੇ ਦੁਪਹਿਰ ਨੂੰ ਦਰਸ਼ਨ ਦਿੰਦੇ । ਦੂਰੋਂ ਆਏ ਸ਼ਰਧਾਲੂਆਂ, ਸਾਧੂਆਂ, ਫ਼ਕੀਰਾਂ, ਦਰਵੇਸ਼ਾਂ ਨਾਲ ਗਿਆਨ ਗੋਸ਼ਟ ਹੁੰਦਾ । ਉਸ ਤੋਂ ਉਪਰੰਤ ਖੇਤਾਂ ਵਲ ਜਾਂਦੇ ਜਿਥੇ ਫ਼ਸਲਾਂ ਦੀ ਦੇਖ ਭਾਲ ਕਰਦੇ । ਸੰਧਿਆ ਸਮੇਂ ਫੇਰ ਸਤਸੰਗ ਦਰਬਾਰ ਲਗਦਾ । ਅਖੰਡ ਕੀਰਤਨ ਹੁੰਦਾ, ਤੇ ਕਾਫ਼ੀ ਰਾਤ ਗਈ ਗੁਰੂ ਸਾਹਿਬ ਬਿਰਾਜ ਜਾਂਦੇ ।

ਇਨ੍ਹਾਂ ਹੀ ਨਿਯਮਾਂ ਤੇ ਰੋਜ਼ਾਨਾ ਮਰਿਯਾਦਾ ਅਨੁਸਾਰ ਗੁਰੂ ਜੀ ਨੇ ਸਿੱਖਾਂ ਦਾ ਜੀਵਨ ਢਾਲਿਆ । ਹਰ ਸਿੱਖ ਦਾ ਇਹ ਨਿਤਨੇਮ ਲਾਜ਼ਮੀ ਸੀ ਕਿ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰ ਕੇ ਨਾਮ ਜਪੇ, ਫੇਰ ਜਪੁਜੀ ਸਾਹਿਬ ਦਾ ਪਾਠ ਕਰੇ, ਸਤਸੰਗ ਕੀਰਤਨ ਦਾ ਲਾਭ ਉਠਾਏ ਜਾਂ ਕੀਰਤਨ ਤੇ ਬਾਣੀ ਦਾ ਅਧਿਐਨ ਆਪ ਕਰੇ ।[੩] ਸ਼ਾਮ ਨੂੰ ਸੋਦਰ

ਆਰਤੀ ਦਾ ਪਾਠ ਕਰੇ। ਇਉਂ ਜਪੁਜੀ, ਸੋਦਰ, ਆਰਤੀ ਗੁਰੂ ਨਾਨਕ ਦੇ ਵੇਲੇ ਤੋਂ ਨਿਤਨੇਮ ਦੀਆਂ ਬਾਣੀਆਂ ਬਣ ਗਈਆਂ। ਆਦਿ ਗ੍ਰੰਥ ਦਾ ਸੰਪਾਦਨ ਕਰਨ ਲਗਿਆਂ ਸਤਿਗੁਰੂ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਤਿੰਨਾਂ ਬਾਣੀਆਂ ਨੂੰ ਆਦਿ ਗ੍ਰੰਥ ਦੀ ਤੱਤ ਸਿਧਾਂਤਕ ਭੂਮਿਕਾ ਦੀਆਂ ਬਾਣੀਆਂ ਦੇ ਰੂਪ ਵਿਚ ਅੰਕਿਤ ਕੀਤਾ।

ਹਿੰਦੂ ਮੰਦਰਾਂ ਵਿਚ ਤੇ ਘਰਾਂ ਵਿਚ, ਬ੍ਰਾਹਮਣਾਂ ਨੂੰ ਪ੍ਰੀਤੀਭੋਜਨ ਖੁਆਂਦੇ ਸਨ। ਬ੍ਰਾਹਮਣਾਂ ਨੂੰ ਅੰਨ ਖੁਆਣਾ ਉਹ ਦੇਵਤਿਆਂ ਨੂੰ ਪ੍ਰਸੰਨ ਕਰਨਾ ਸਮਝਦੇ ਸਨ। ਕੋਈ ਕੋਈ ਮੁਸਲਮਾਨ ਫ਼ਕੀਰ ਆਪਣੀ ਖ਼ਾਨਕਾਹੋਂ (ਡੇਰੇ) ਵਿਚ ਆਪਣੇ ਡੇਰੇ ਦੇ ਦਰਵੇਸ਼ਾਂ ਲਈ ਲੰਗਰ ਖੋਲ੍ਹ ਛਡਦੇ ਸਨ। ਲੰਗਰ ਸ਼ਬਦ ਇਉਂ ਪਹਿਲਾਂ ਮੁਸਲਮਾਨਾਂ ਵਿਚ ਹੀ ਵਰਤਿਆ ਜਾਂਦਾ ਸੀ। ਪਰ ਗੁਰੂ ਨਾਨਕ ਨੇ ਹੁਕਮ ਦਿਤਾ ਕਿ ਜਿਥੇ ਵੀ ਸਿੱਖ ਧਰਮਸਾਲ ਖੋਹਲਣ ਉਥੇ ਲੰਗਰ ਜ਼ਰੂਰ ਰਖਣ। ਉਂਝ ਤਾਂ ਸੁਲਤਾਨਪੁਰ ਵਿਖੇ ਹੀ ਗੁਰੂ ਸਾਹਿਬ ਨੇ ਆਪਣੀ ਕਿਰਤ ਕਮਾਈ ਵਿਚੋਂ ਲੰਗਰ ਦੀ ਰਵਾਇਤ ਚਲਾ ਦਿਤੀ ਸੀ, ਅਤੇ ਕਾਮਰੂਪ, ਕਸ਼ਮੀਰ ਤੋਂ ਲੈ ਕੇ ਲੰਕਾ, ਬਗਦਾਦ ਤੱਕ ਲੰਗਰ ਚਲਾਉਣ ਦੇ ਉਪਦੇਸ਼ ਦਿੰਦੇ ਰਹੇ, ਪਰ ਕਰਤਾਰਪੁਰ ਵਿਖੇ ਲੰਗਰ ਨੂੰ ਸਿੱਖ ਪੰਥ ਦੀ ਇਕ ਬੇਮਿਸਾਲ ਸੰਸਥਾ ਬਣਾ ਦਿਤਾ। ਸੂਫ਼ੀਆਂ ਦੇ ਡੇਰਿਆਂ ਦੇ ਲੰਗਰ ਉਨ੍ਹਾਂ ਦੇ ਡੇਰਿਆਂ ਦੇ ਨਾਲ ਹੀ ਉਨ੍ਹੀਵੀਂ ਸਦੀ ਵਿਚ ਸਮਾਪਤ ਹੋ ਗਏ, ਪਰ ਸਿੱਖ ਪੰਥ ਵਿਚ ਲੰਗਰ ਅੱਜ ਵੀ ਸਿੱਖ ਧਰਮ ਦੀ ਸ਼ਾਹ ਰਗ ਹਨ।

ਗੁਰੂ ਨਾਨਕ ਦੇਵ ਜੀ ਸਮੇਂ ਆਰੰਭ ਕੀਤਾ, ਉਨ੍ਹਾਂ ਦਾ ਲੰਗਰ ਭਾਰਤ ਦੇ ਸਮਾਜ ਲਈ ਇਕ ਕ੍ਰਿਸ਼ਮਾ ਸੀ। ਜਿਹੜੇ ਸ਼ੂਦਰਾਂ ਦੀ ਛੁਹ ਹੀ ਉੱਚੀਆਂ ਜ਼ਾਤੀਆਂ ਨੂੰ ਛੂਤ ਦੀ ਬੀਮਾਰੀ ਨਾਲੋਂ ਵਧ ਭਿਆਨਕ ਪ੍ਰਤੀਤ ਹੁੰਦੀ ਸੀ, ਉਹ ਸ਼ੂਦਰ ਬ੍ਰਾਹਮਣਾਂ ਦੇ ਨਾਲ ਇਕ ਪੰਗਤ ਵਿਚ ਬੈਠ ਕੇ ਦੋ ਵਕਤ ਪ੍ਰਸ਼ਾਦ ਛਕਦੇ ਸਨ। ਜਿਹੜੇ ਮੁਸਲਮਾਨਾਂ ਨੂੰ ਮਲੇਛ ਸਮਝ ਕੇ ਹਿੰਦੂ ਉਨ੍ਹਾਂ ਦੇ ਹੱਥ ਦਾ ਪਾਣੀ ਨਹੀਂ ਸਨ ਪੀਂਦੇ, ਉਹ ਹਿੰਦੂ ਤੇ ਮੁਸਲਮਾਨ ਇਸ ਲੰਗਰ ਵਿਚ ਇਕੱਠੇ ਬੈਠ ਕੇ ਰੋਟੀ ਖਾਂਦੇ ਸਨ, ਜਿਵੇਂ ਇਕ ਪਰਵਾਰ ਦੇ ਦੋ ਭਰਾ। ਇਸਤ੍ਰੀਆਂ, ਬੱਚੇ ਨੌਜਵਾਨ ਤੇ ਬਿਰਧ ਹਰ ਸ਼੍ਰੇਣੀ ਵਿਚੋਂ ਆ ਕੇ ਇਸ ਲੰਗਰ ਦੀ ਸੇਵਾ ਕਰਦੇ, ਆਪਣੀ ਨੇਕ ਕਿਰਤ ਕਮਾਈ ਵਿਚੋਂ ਕੁਝ ਲੰਗਰ ਲਈ ਦਿੰਦੇ ਅਤੇ ਮਿਲ ਕੇ ਪ੍ਰਸ਼ਾਦ ਛਕਦੇ। ਸਾਰੀ ਮਾਨਵ ਸ੍ਰਿਸ਼ਟੀ ਨੂੰ, ਸਭ ਧਰਮਾਂ, ਜਾਤਾਂ, ਬਰਾਦਰੀਆਂ, ਫ਼ਿਰਕਿਆਂ ਨੂੰ ਇਕ ਸਾਂਝੀ ਦ੍ਰਿਸ਼ਟੀ ਨਾਲ ਅਮਲੀ ਤੌਰ ਤੇ ਦੇਖਣ ਦਾ ਇਹ ਸਾਖਿਆਤ ਕ੍ਰਿਸ਼ਮਾ ਸੀ। ਕਰਤਾਰਪੁਰ ਦੀ ਉਸਾਰੀ ਇਕ ਛੋਟੇ ਜੇਹੇ ਮਕਾਨ ਤੇ ਛੋਟੀ ਜਿਹੀ ਧਰਮਸਾਲ ਤੋਂ ਆਰੰਭ ਹੋਈ। ਕੁਝ ਸਾਲਾਂ ਵਿਚ ਹੀ ਕਰਤਾਰਪੁਰ ਇਕ ਬਹਿਸ਼ਤ ਵਰਗਾ ਸੁਖਦਾਈ ਸ਼ਹਿਰ ਬਣ ਗਿਆ। ਕਈ ਅਨਿਨ ਸ਼ਰਧਾਲੂ ਇਥੇ ਹੀ

ਆ ਕੇ ਵਸ ਗਏ। ਕਈ ਗੁਰੂ ਨਾਨਕ ਦੇਵ ਦੇ ਦਰਸ਼ਨ ਕਰ ਕੇ ਉਨ੍ਹਾਂ ਦੀ ਸ਼ਖ਼ਸੀਅਤ ਤੇ ਤੇਜ ਦੇ ਇਉਂ ਆਸ਼ਕ ਹੋਏ ਜਿਵੇਂ ਪਤੰਗਾ ਦੀਪਕ ਤੋਂ ਕੁਰਬਾਨ ਹੁੰਦਾ ਹੈ। ਉਨ੍ਹਾਂ ਲਈ ਬਾਬੇ ਨਾਨਕ ਤੋਂ ਦੂਰ ਰਹਿਣਾ ਹੀ ਅਸੰਭਵ ਹੋ ਗਿਆ।

**ਬਾਲਕ ਬੂੜਾ : ਭਾਈ ਬੁੱਢਾ :**

ਕੱਥੂ ਨੰਗਲ ਪਿੰਡ ਦੇ ਬਾਹਰ ਇਕ ਬ੍ਰਿਛ ਥੱਲੇ ਗੁਰੂ ਨਾਨਕ ਦੇਵ ਬਿਰਾਜੇ ਹੋਏ ਸਨ। ਨਾਲ ਉਨ੍ਹਾਂ ਦੇ ਇਕ ਰਬਾਬੀ ਤੇ ਕੁਝ ਸੇਵਕ ਸਨ। ਇਕ ਨੌਂ ਦਸ ਸਾਲ ਦਾ ਜੱਟਾਂ ਦਾ ਮੁੰਡਾ ਨੇੜੇ ਹੀ ਮੱਝਾਂ ਚਾਰ ਰਿਹਾ ਸੀ। ਉਸ ਦੇ ਮਨ ਵਿਚ ਆਈ ਕਿ ਇਹ ਪ੍ਰਭਾਵਸ਼ਾਲੀ ਪੁਰਸ਼ ਜਾਂ ਕੋਈ ਰਬਾਬੀ ਢਾਡੀ ਹਨ, ਜਾਂ ਜਪੀ ਤਪੀ ਹਨ। ਉਨ੍ਹਾਂ ਤੋਂ ਕੋਈ ਅਸੀਸ ਤੇ ਗਿਆਨ ਪ੍ਰਾਪਤ ਕਰਨ ਦੀ ਰੀਝ ਨਾਲ ਇਸ ਸੂਝਵਾਨ ਬਾਲਕ ਨੇ ਇਕ ਮੱਝ ਚੋਈ, ਤੇ ਦੁੱਧ ਦਾ ਗੜਵਾ ਭਰ ਕੇ ਜਾ ਗੁਰੂ ਨਾਨਕ ਅਗੇ ਰਖਿਆ ਅਤੇ ਬੜੀ ਸਰਲਤਾ ਤੇ ਅਦਬ ਨਾਲ ਮੱਥਾ ਟੇਕਿਆ ਤੇ ਆਖਿਆ, "ਬਾਬਾ ਜੀ, ਥੋੜ੍ਹਾ ਜਿਹਾ ਦੁੱਧ ਲਿਆਇਆ ਹਾਂ। ਪਰਵਾਨ ਕਰੋ।"

ਗੁਰੂ ਨਾਨਕ ਇਸ ਬਾਲਕ ਦੀ ਭੋਲੀ ਸ਼ਰਧਾ ਤੇ ਕੋਮਲ ਭਾਵਾਂ ਤੋਂ ਬੜੇ ਪ੍ਰਸੰਨ ਹੋਏ ਅਤੇ ਪੁੱਛਣ ਲਗੇ, "ਬੱਚਾ, ਤੇਰੇ ਤੇ ਮਿਹਰ ਹੋਵੇ, ਤੇਰੀ ਲੰਮੀ ਉਮਰ ਹੋਵੇ, ਤੇਰਾ ਨਾਮ ਕੀ ਹੈ ? ਤੂੰ ਕਿਸ ਦਾ ਪੁੱਤਰ ਹੈਂ।" ਉਸ ਬਾਲਕ ਨੇ ਆਖਿਆ, "ਮੇਰਾ ਨਾਮ ਬੂੜਾ ਹੈ ਜੀ, ਮੈਂ ਇਸ ਪਿੰਡ ਕੱਥੂ ਨੰਗਲੋਂ ਆਇਆ ਹਾਂ, ਮੇਰੇ ਪਿਤਾ ਦਾ ਨਾਮ ਸੁਘਾ ਰੰਧਾਵਾ ਹੈ, ਮੇਰੀ ਮਾਤਾ ਦਾ ਨਾਮ ਗੌਰਾਂ ਹੈ।"[੪]

ਬਾਬਾ ਨਾਨਕ ਨੇ ਪ੍ਰਸੰਨ ਹੋ ਕੇ ਆਖਿਆ, "ਬੱਚਾ, ਅਸੀਂ ਤੇਰੇ ਉਤੇ ਬੜੇ ਖ਼ੁਸ਼ ਹਾਂ। ਮੰਗ ਜੋ ਕੁਝ ਮਨ-ਭਾਵੇ। ਅਸੀਂ ਤੇਰੀ ਹਰ ਰੀਝ ਤੇ ਹਰ ਖ਼ੁਸ਼ੀ ਪੂਰੀ ਕਰਾਂਗੇ।" ਬਾਲਕ ਨੇ ਆਖਿਆ, "ਮਹਾਰਾਜ, ਤੁਸੀਂ ਕਰਨੀ ਵਾਲੇ ਮਹਾਪੁਰਖ ਹੋ, ਦਰਸ਼ਨ ਕਰ ਕੇ ਸ਼ਾਂਤੀ ਆਈ ਹੈ। ਮੇਰਾ ਜਨਮੁ ਮਰਨੁ ਕਟੀਐ ਜੀ।" ਬਾਬਾ ਨਾਨਕ ਨੇ ਪੁੱਛਿਆ, "ਬੱਚਾ ਅਜੇ ਤੂੰ ਬਾਲਕ ਹੈਂ, ਤੇਰੇ ਖਾਣ ਪੀਣ ਪਲ੍ਰਨ ਦੀ ਉਮਰ ਹੈ। ਤੈਨੂੰ ਇਨ੍ਹਾਂ ਗੱਲਾਂ ਦੀ ਚਿੰਤਾ ਕਿਉਂ ਪਈ ?" ਤਾਂ ਬਾਲਕ ਨੇ ਆਖਿਆ, "ਗ਼ਰੀਬ ਨਿਵਾਜ, ਬਾਬਰ ਮੁਗ਼ਲ ਦੀਆਂ ਫ਼ੌਜਾਂ ਸਾਡੇ ਪਿੰਡ ਦੇ ਇਰਦ ਗਿਰਦ ਆਣ ਉਤਰੀਆਂ ਸਨ। ਉਨ੍ਹਾਂ ਨੇ ਬੜੀ ਬੇਰਹਿਮੀ ਨਾਲ ਕੱਚੀਆਂ ਖੇਤੀਆਂ ਵੱਢ ਲਈਆਂ, ਨਾਲੇ ਪੱਕੀਆਂ ਤੇ ਡਫ਼ਰੀਊਂ। ਤਾਂ ਮੇਰੇ ਮਨ ਵਿਚ ਆਈ ਜੋ ਇਨ੍ਹਾਂ ਡਾਢਿਆਂ ਦਾ ਹੱਥ ਕਿਸੇ ਨਹੀਂ ਫੜਿਆ, ਤਾਂ ਜਮਾਂ ਦਾ ਹੱਥ ਕਿਸ ਨੇ ਫੜਨਾ ਹੈ। ਕਿਰਪਾ ਕਰੋ ਮਹਾਰਾਜ, ਮੌਤ ਦਾ ਡਰ ਦੂਰ ਹੋਵੇ ਤੇ ਜਨਮ ਮਰਨ ਕਟਿਆ ਜਾਵੇ।"[੫] "ਜੋ ਵੀ ਸਾਧ ਸੰਤ,

ਮਹਾਂ-ਪੁਰਖ ਆਉਂਦਾ ਹੈ, ਉਸ ਤੋਂ ਮੈਂ ਇਹੀਓ ਮੰਗ ਕਰਦਾ ਹਾਂ। ਕਿਸੇ ਨੇ ਮੈਨੂੰ ਐਸਾ ਗਿਆਨ ਨਹੀਂ ਦਿਤਾ, ਜਿਸ ਤੋਂ ਮਨ ਤਨ ਸ਼ਾਂਤ ਹੋਵੇ।"

ਰਬਾਬੀ ਨੇ ਰਬਾਬ ਛੇੜੀ; ਗੁਰੂ ਸਾਹਿਬ ਨੇ ਅਤਿ ਹੀ ਮਧੁਰ ਸੁਰ ਵਿਚ ਬਾਲਕ ਦੀ ਸਮਝ ਪੈਣ ਵਾਲਾ ਸ਼ਬਦ ਗਾਂਵਿਆ। ਉਸ ਤੋਂ ਬਾਅਦ ਇਕ ਹੋਰ। ਗੁਰੂ ਸਾਹਿਬ ਦੇ ਅਲਾਪ ਦਾ ਹਰ ਸ਼ਬਦ ਅੰਮ੍ਰਿਤ ਦੀ ਵਰਖਾ ਵਾਂਗ ਉਸ ਦੇ ਤਨ ਮਨ ਨੂੰ ਹਰਿਆ ਭਰਿਆ ਕਰਨ ਲਗਾ। ਉਸ ਸ਼ਬਦ ਵਿਚ ਜ਼ਿੰਦਗੀ ਤੇ ਮੌਤ ਦਾ ਮਰਮ ਖੋਹਲਿਆ ਸਪਸ਼ਟ ਨਜ਼ਰ ਆਉਂਦਾ ਸੀ। ਉਸ ਸ਼ਬਦ ਵਿੱਚ ਇਕ ਤਾਂਘ ਸੀ, ਇਕ ਅਕਾਂਖਿਆ ਸੀ, ਇਕ ਅਨੁਭਵ ਸੀ। ਸੰਗੀਤ ਅੰਤ੍ਰੀਵ ਰਸ ਵਿਚ ਘੁਲ ਮਿਲ ਗਿਆ। ਇਕ ਅਦੁੱਤੀ ਸੰਗੀਤ ਲਈ, ਇਸ ਰੌਸ਼ਨੀ ਲਈ ਉਸ ਦੀ ਪਿਆਸ ਹੋਰ ਵਧਦੀ ਗਈ। ਬਾਲਕ ਦਾ ਦਿਲ ਕਰੇ ਕਿ ਦਿਨ ਰਾਤ ਉਸ ਪਿਆਰੀ ਹਸਤੀ ਦੀ ਚਰਨ ਸ਼ਰਨ ਬੈਠਾ ਰਹੇ, ਤੇ ਉਹ ਮਧੁਰ ਧੁਨ ਸੁਣਦਾ ਰਹੇ। ਸਰੋਦ ਬੰਦ ਹੋਈ। ਗੁਰੂ ਸਾਹਿਬ ਨੇ ਬੜੇ ਪਿਆਰ ਤੇ ਅਸੀਸਾਂ ਭਰਿਆ ਸਿਰ ਉਤੇ ਹੱਥ ਰਖ ਕੇ ਆਖਿਆ, "ਬੱਚਾ ਬੂੜਿਆ, ਤੂੰ ਇਤਨੀ ਛੋਟੀ ਉਮਰ ਦਾ ਬਾਲਕ ਹੈਂ, ਪਰ ਤੇਰੀ ਬੁੱਧੀ, ਤੇਰੀ ਸੂਝ ਬੂਝ ਗਿਆਨਵਾਨ ਬੁੱਧਿਕ ਬਜ਼ੁਰਗਾਂ ਵਾਲੀ ਹੈ। ਤੂੰ ਬੂੜਾ ਨਹੀਂ ਤੂੰ ਤਾਂ ਗਿਆਨ ਸੰਪੰਨ ਬੁੱਢਾ ਹੈਂ।"[੯] "ਹੁਣ ਸੂਰਜ ਛੁਪਣ ਵਾਲਾ ਹੈ। ਘਰ ਜਾਹ। ਤੇਰੇ ਮਾਪੇ ਉਡੀਕਦੇ ਹੋਣਗੇ।"

ਬਾਲਕ ਘਰ ਗਿਆ। ਉਸ ਨੇ ਬਾਬੇ ਨਾਨਕ ਦੇ ਮਿੱਠੇ ਪ੍ਰਭਾਵ ਤੇ ਬਚਨਾਂ ਦੀਆਂ ਗੱਲਾਂ ਕੀਤੀਆਂ। ਰਾਤ ਉਸੇ ਨੂਰਾਨੀ ਸੂਰਤ ਦੀਆਂ ਮਿੱਠੀਆਂ ਗੱਲਾਂ ਦੀ ਯਾਦ ਵਿਚ ਬੀਤੀ। ਸਵੇਰੇ ਸੂਰਜ ਨਿਕਲਦੇ ਹੀ, ਉਸ ਨੇ ਚੁੱਪ ਚੁਪੀਤੇ ਘਰੋਂ ਕੁਝ ਲਿਆ, ਕੁਝ ਗੁੜ ਤੇ ਸ਼ਕਰ ਤੇ ਕੁਝ ਰੋਟੀਆਂ ਅਤੇ ਗੁਰੂ ਸਾਹਿਬ ਅਗੇ ਆ ਹਾਜ਼ਰ ਕੀਤਾ। ਪਰ ਗੁਰੂ ਸਾਹਿਬ ਨੇ ਪ੍ਰਵਾਨ ਨਾ ਕੀਤੇ। ਉਨ੍ਹਾਂ ਆਖਿਆ, "ਬੱਚਾ, ਤੂੰ ਇਹ ਮਾਤਾ ਪਿਤਾ ਤੋਂ ਪੁੱਛੇ ਬਗੈਰ ਹੀ ਲਿਆਇਆ ਹੈਂ। ਤੂੰ ਘਰ ਮੁੜੇਂਗਾ ਤਾਂ ਉਹ ਤੈਨੂੰ ਮਾਰਨਗੇ। ਸਾਡੇ ਲਈ ਇਹ ਗੱਲ ਬਣਦੀ ਨਹੀਂ ਕਿ ਤੈਨੂੰ ਕਸ਼ਟ ਵਿਚ ਪਾ ਕੇ ਅਸੀਂ ਇਹ ਚੀਜ਼ ਵਰਤੀਏ।" ਬਾਲਕ ਬੂੜਾ ਜ਼ਾਰ ਜ਼ਾਰ ਰੋਣ ਲਗ ਪਿਆ। ਗੁਰੂ ਸਾਹਿਬ ਹੈਰਾਨ ਹੋ ਕੇ ਪੁੱਛਣ ਲਗੇ, "ਬੇਟਾ, ਤੂੰ ਰੋਇਆ ਕਿਉਂ ਅਸੀਂ ਤਾਂ ਤੈਨੂੰ ਕੋਈ ਮਾੜੀ ਗੱਲ ਨਹੀਂ ਆਖੀ।" "ਬਾਬਾ ਜੀ," ਬਾਲਕ ਨੇ ਸਿਸਕੀਆਂ ਲੈਂਦੇ ਆਖਿਆ, "ਮੇਰੀ ਮਾਤਾ ਮੈਨੂੰ ਜੇ ਮਾਰਦੀ ਤਾਂ ਇਤਨੀ ਚੋਟ ਨਹੀਂ ਸੀ ਲਗਣੀ ਜਿੰਨੀ ਮੈਨੂੰ ਤੁਹਾਡੀ ਮਾਰ ਤੋਂ ਲਗੀ ਹੈ। ਤੁਹਾਥੋਂ ਅੱਜ ਐਸੀ ਮਾਰ ਪਈ ਹੈ ਜਿਹੋ ਜਿਹੀ ਮੇਰੀ ਮਾਂ ਤੋਂ ਕਦੀ ਨਹੀਂ ਪਈ। ਮੈਂ ਇਹ ਚੋਰੀ ਕਰ ਕੇ ਨਹੀਂ ਲਿਆਇਆ। ਇਹ ਗੱਲ ਠੀਕ ਹੈ ਕਿ ਮੈਂ ਪੁੱਛ ਕੇ ਵੀ ਨਹੀਂ ਲਿਆਇਆ।"[੬]

ਗੁਰੂ ਨਾਨਕ ਦੇਵ ਜੀ ਨੇ ਪਿਆਰ ਦਿਤਾ, ਦਿਲਾਸਾ ਦਿਤਾ, ਅਪਣਤ ਦਿਤੀ ਅਤੇ

ਬਾਲਕ ਦਾ ਗੁੜ ਤੇ ਮਖਣ ਰਖ ਲਿਆ। ਢਲਦੀ ਦੁਪਹਿਰ ਤਕ ਉਹ ਉਥੇ ਹੀ ਬੈਠਾ ਰਿਹਾ। ਉਸ ਨੂੰ ਲਭਦੇ ਲਭਾਦੇ ਉਸ ਦੇ ਮਾਪੇ ਉਥੇ ਪਹੁੰਚੇ। ਕਰਤਾਰਪੁਰ ਦੇ ਬਾਬਾ ਨਾਨਕ ਬਾਰੇ ਉਨ੍ਹਾਂ ਨੇ ਬੜਾ ਕੁਝ ਸੁਣਿਆ ਸੀ। ਹੁਣ ਸਾਖਿਆਤ ਦਰਸ਼ਨ ਹੋਏ। ਉਹ ਚਰਨੀ ਲਗੇ। ਬਾਲਕ ਦਾ ਦਿਲ ਕਰਦਾ ਸੀ ਕਿ ਗੁਰੂ ਸਾਹਿਬ ਦੇ ਨਾਲ ਹੀ ਰਹੇ, ਪਰ ਬਾਬੇ ਨੇ ਹੁਕਮ ਕੀਤਾ, "ਬਚਾ ਘਰ ਜਾਓ। ਫੇਰ ਸਾਨੂੰ ਕਰਤਾਰਪੁਰ ਆਣ ਮਿਲਣਾ।" ਕੁਝ ਦਿਨਾਂ ਪਿਛੋਂ ਹੀ ਬਾਲਕ ਬੂੜਾ ਕਰਤਾਰਪੁਰ ਪਹੁੰਚਿਆ ਅਤੇ ਬੇਨਤੀ ਕੀਤੀ, "ਹੇ ਗੁਰਦੇਵ, ਮੈਂ ਤੇਰੇ ਦਰ ਤੇਰੀ ਚਰਨ ਸ਼ਰਨ ਆਇਆ ਹਾਂ। ਅਸੀਸ ਦੇਵੋ ਕਿ ਤੇਰੇ ਦਰ ਦੀ ਧੂੜੀ ਵਿਚ ਵਿਸਰਾਮ ਪਾਵਾਂ। ਇਥੋਂ ਦੀ ਸ਼ਾਂਤੀ, ਏਥੋਂ ਦਾ ਸੁਖ ਇਕ ਪਲ ਨਾ ਵਿਛੜਾਂ।" ਗੁਰੂ ਨਾਨਕ ਨੇ ਬੂੜੇ ਨੂੰ ਗੁਰਦੀਖਿਆ ਦਿਤੀ ਅਤੇ ਨਾਮ ਦ੍ਰਿੜਾਇਆ। ਉਸ ਨੇ ਭੋਲੇ ਭਾਇ ਪੁੱਛਿਆ, "ਸਚੇ ਪਾਤਸ਼ਾਹ ਤੇਰਾ ਨਾਮ ਕਿਵੇਂ ਜਪਿਆ ਜਾਵੇ ? ਗੁਰੂ ਸਾਹਿਬ ਨੇ ਉੱਤਰ ਦਿਤਾ, "ਚਾਰ ਪ੍ਰਕਾਰ ਦੀਆਂ ਬਾਣੀਆ ਤੇ ਅਭਿਆਸ ਹਨ, ਇਕ ਪਰਾ ਬਾਣੀ ਹੈ, ਜੋ ਪਰਾ ਦੁਆਰਾ ਨਾਭਿ ਵਿਚ ਧਿਆਨ ਧਰਦੇ ਹਨ, ਬਸੰਤੀ ਬਾਣੀ ਦੁਆਰਾ ਰਿਦੇ ਵਿਚ ਧਿਆਨੁ ਧਰਦੇ ਹਨ ਇਕ ਮਧਮਾ ਬਾਣੀ ਹੈ ਜਿਸ ਦੁਆਰਾ ਸੁਆਸਾਂ ਕਰ ਕੇ ਜਪਦੇ ਹਨ। ਇਕ ਬੈਖਰੀ ਬਾਣੀ ਦੁਆਰਾ ਪ੍ਰਗਟ ਪੜਤੇ ਹੈਨ। ਪਰ ਪਰਯੋਜਨ ਮਨ ਕੋ ਇਕਾਗਰ ਕਰਨੇ ਹੀ ਕਾ ਹੈ। ਜੈਸੇ ਘਿਉ ਸਭ ਬਿੰਜਨ ਮੇਂ ਮਿਲਿਆ ਸਨਿਗਧ ਕਰਤਾ ਹੈ ਤੈਸਾ ਨਾਮ ਇਕਾਗਰ ਮਨ ਜਪਿਆ ਕਲਿਆਣੁ ਕਰਦਾ ਹੈ। ਪਰ ਤੂੰ ਪਰਾ ਬਾਣੀ ਦੁਆਰਾ ਨਾਮ ਜਪ ਤੇ ਸੰਤਾ ਦੀ ਸੇਵਾ ਕਰ। ਇਸ ਮੇਂ ਤੇਰੀ ਆਰਜਾ ਵੀ ਵਧੇਗੀ, ਅਰ ਤੇਰਾ ਕਲਿਆਣ ਵੀ ਹੋਵੇਗਾ।"[੭] ਬੁੱਢਾ ਜੀ ਦਾ ਜਨਮ ਸੰਨ ੧੫੦੬ ਈ: ਨੂੰ ਹੋਇਆ। ਇਹ ਗੁਰੂ ਸਾਹਿਬ ਨੂੰ ਦਸ ਬਾਰਾਂ ਸਾਲ ਦੀ ਆਯੂ ਵਿਚ ਮਿਲਿਆ। ਸਾਖੀ ਤੋਂ ਜਾਪਦਾ ਹੈ ਕਿ ਬਾਬਰ ਦੇ ਹਮਲੇ ਤੋਂ ਬਾਅਦ ਮਿਲਿਆ। ਬੁੱਢਾ ਜੀ ਗੁਰੂ ਅੰਗਦ ਨਾਲੋਂ ਕੇਵਲ ਦੋ ਕੁ ਸਾਲ ਹੀ ਛੋਟੇ ਸਨ। ਗੁਰੂ ਨਾਨਕ ਦੇਵ ਦੇ ਜੋਤੀ ਜੋਤਿ ਸਮਾਣ ਸਮੇਂ ਇਨ੍ਹਾਂ ਦੀ ਆਯੂ ੩੩ ਸਾਲ ਦੀ ਸੀ। ਛੇਵੀਂ ਪਾਤਸ਼ਾਹੀ ਤਕ ਹਰ ਗੁਰਵਿਅਕਤੀ ਨੂੰ ਗੁਰਿਆਈ ਦਾ ਰਾਜ ਤਿਲਕ ਦਿੰਦੇ ਰਹੇ। ਕਰੀਬਨ ੧੨੫ ਵਰ੍ਹੇ ਦੀ ਆਯੂ ਤੱਕ ਗੁਰੂ ਘਰ ਦੀ ਸੇਵਾ ਕਰਦੇ ਰਹੇ, ਅਤੇ ਬ੍ਰਹਮ ਗਿਆਨੀ ਦੀ ਪਦਵੀ ਪ੍ਰਾਪਤ ਕਰ ਕੇ ਗੁਰੂ ਚਰਨਾਂ ਵਿਚ ਸਮਾ ਗਏ।

**ਲਹਿਣਾ ਜੀ ਦਾ ਗੁਰੂ ਦਰਸ਼ਨਾਂ ਲਈ ਆਉਣਾ :**

ਲਹਿਣਾ ਜੀ ਮੱਤੇ-ਕੀ-ਸਰਾਇ ਜ਼ਿਲਾ ਫ਼ੀਰੋਜ਼ਪੁਰ ਦੇ ਵਾਸੀ ਸਨ। ਇਨ੍ਹਾਂ ਦਾ ਪਿਤਾ ਫੇਰੂ ਮਲ, ਮੱਤੇ-ਕੀ-ਸਰਾਇ ਦੇ ਚੌਧਰੀ ਤਖ਼ਤ ਮਲ ਦਾ ਮੁਨਸ਼ੀ ਸੀ। ਲਹਿਣਾ ਜੀ ਦਾ ਵਿਆਹ ਖਡੂਰ ਦੇ ਪਾਸ ਇਕ ਪਿੰਡ ਸੰਘਰ ਦੇ ਖਤਰੀ ਦੇਵੀ ਚੰਦ

ਦੀ ਸਪੁੱਤਰੀ ਖੀਵੀ ਨਾਲ ਹੋਇਆ। ਲਹਿਣਾ ਜੀ ਆਪਣੇ ਪਿਤਾ ਵਾਂਗ ਚੰਡੀ ਦੇ ਉਪਾਸ਼ਕ ਸਨ, ਅਤੇ ਪੰਜਾਬ ਦੇ ਚੰਡੀ ਉਪਾਸ਼ਕਾਂ ਦੇ ਆਗੂ ਮੰਨੇ ਜਾਂਦੇ ਸਨ। ਕਿਸੇ ਕਾਰਨ ਇਹ ਸੰਘਰ, ਤੇ ਫੇਰ ਸੰਘਰ ਤੋਂ ਖਡੂਰ ਆਏ ਵਸੇ। ਇਥੋਂ ਹਰ ਸਾਲ ਚੰਡੀ ਉਪਾਸਨਾਂ ਲਈ ਜਵਾਲਾਮੁਖੀ ਦੀ ਯਾਤ੍ਰਾ ਤੇ ਜਾਂਦੇ। ਜਵਾਲਾਮੁਖੀ ਦੀ ਲਾਟ ਅਗੇ, ਪੈਰਾਂ ਤੇ ਘੁੰਗਰੂ ਬੰਨ੍ਹ ਕੇ ਵੈਸ਼ਨਵ ਭਗਤਾਂ ਵਾਂਗ ਨਾਚ ਕਰਦੇ, ਅਤੇ ਨਾਚ ਕਰਦੇ ਕਰਦੇ, ਕਿਸੇ ਅੰਤ੍ਰੀਵ ਬਿਹਬਲਤਾ ਦੀ ਮਸਤੀ ਵਿਚ ਲੀਨ ਹੋ ਜਾਂਦੇ।[੮] ਕਰੀਬਨ ਸਾਰਾ ਖਡੂਰ ਉਨ੍ਹਾਂ ਦੇ ਪ੍ਰਭਾਵ ਥਲੇ ਆ ਗਿਆ ਅਤੇ ਉਨ੍ਹਾਂ ਦਾ ਸ਼ਿਸ਼ ਬਣ ਗਿਆ।

ਖਡੂਰ ਵਿਚ ਇਕ ਗੁਰੂ ਨਾਨਕ ਦਾ ਸਿੱਖ ਨਾ ਕਿਸੇ ਦੇਵੀ ਦੇਵਤੇ ਨੂੰ ਮੰਨਦਾ ਸੀ, ਨਾ ਕੋਈ ਹਿੰਦੂ ਰਸਮ ਰੀਤ ਵਿਚ ਵਿਸ਼ਵਾਸ ਰਖਦਾ ਸੀ। ਪਿੰਡ ਦੇ ਹਿੰਦੂ ਮੁਸਲਮਾਨ ਉਸ ਦਾ ਇਕ-ਸਮਾਨ ਸਤਿਕਾਰ ਕਰਦੇ ਸਨ। ਅੰਮ੍ਰਿਤ ਵੇਲੇ ਉਠ ਕੇ ਉਹ ਗੁਰੂ ਨਾਨਕ ਦੀ ਬਾਣੀ ਉੱਚੀ ਸੁਰੀਲੀ ਸਰੋਦ ਵਿਚ ਪੜ੍ਹਦਾ ਸੀ। ਲਹਿਣਾ ਜੀ ਇਸ ਦੀ ਰਹਿਤ ਰਹਿਣੀ ਉਤੇ ਹੈਰਾਨ ਸਨ। ਇਕ ਦਿਨ ਅੰਮ੍ਰਿਤ ਵੇਲੇ ਜਦ ਲਹਿਣਾ ਜੀ ਦੇ ਕੰਨੀਂ ਜਪੁਜੀ ਸਾਹਿਬ ਦੀ ਸਰੋਦ ਪਈ, ਇਸ ਬਾਣੀ ਦਾ ਇਕ ਇਕ ਸ਼ਬਦ ਉਨ੍ਹਾਂ ਦੇ ਕੋਮਲ ਅਨੁਭਵੀ ਹਿਰਦੇ ਦੀ ਤਹਿ ਅੰਦਰ ਉਤਰਦਾ ਜਾਂਦਾ ਸੀ। ਉਨ੍ਹਾਂ ਨੇ ਬਾਬੇ ਨਾਨਕ ਦੀ ਸ਼ੁਹਰਤ ਖਡੂਰ ਦੀ ਮਾਈ ਵੀਰਾਈ ਤੋਂ ਵੀ ਸੁਣੀ ਹੋਈ ਸੀ। ਮਾਈ ਵੀਰਾਈ ਮਤੇ-ਕੀ-ਸਰਾਏ ਦੇ ਚੌਧਰੀ ਤਖਤ ਮਲ ਦੀ ਭੈਣ ਦਸੀ ਜਾਂਦੀ ਹੈ।[੯] ਪਰ ਇਨ੍ਹਾਂ ਨੂੰ ਇਹ ਪਤਾ ਨਹੀਂ ਸੀ ਕਿ ਗੁਰੂ ਨਾਨਕ ਇਤਨੀ ਮਹਾਨ ਬਾਣੀ ਰਚਣ ਵਾਲੇ ਹਨ। ਲਹਿਣਾ ਜੀ ਨੇ ਮਨ ਬਣਾ ਲਿਆ ਕਿ ਹੁਣ ਜਦ ਉਹ ਕਾਂਗੜੇ ਜਵਾਲਾਮੁਖੀ ਦੀ ਯਾਤ੍ਰਾ ਲਈ ਜਾਣਗੇ ਰਸਤੇ ਵਿਚ ਕਰਤਾਰਪੁਰ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰ ਕੇ ਹੀ ਅਗੇ ਜਾਣਗੇ।

ਲਹਿਣਾ ਜੀ ਸੰਗ ਨੂੰ ਨਾਲ ਲੈ ਕੇ ਖਡੂਰੋਂ ਟੁਰੇ। ਚੰਡੀ ਪੁਜਾਰੀਆਂ ਦੇ ਗੁਰੂ ਦੀ ਹੈਸੀਅਤ ਵਿਚ ਉਹ ਬੜੇ ਸੋਹਣੇ ਘੋੜੇ ਉਤੇ ਬੜੇ ਪ੍ਰਭਾਵਸ਼ਾਲੀ ਪਹਿਰਾਵੇ ਵਿਚ ਸਵਾਰ ਸਨ। ਕਰਤਾਰਪੁਰ ਦੇ ਬਾਹਰ ਮੈਦਾਨ ਵਿਚ ਸੰਗ ਨੇ ਡੇਰਾ ਕੀਤਾ। ਲਹਿਣਾ ਜੀ ਨੇ ਗੁਰੂ ਨਾਨਕ ਨੂੰ ਇਕਲਿਆਂ ਹੀ ਮਿਲਣ ਦਾ ਮਨ ਬਣਾਇਆ। ਸੰਗ ਨੂੰ ਉਤਾਰੇ ਵਾਲੇ ਟਿਕਾਣੇ ਤੇ ਛਡ ਕੇ ਆਪ ਕਰਤਾਰਪੁਰ ਪਿੰਡ ਵਲ ਘੋੜੇ ਤੇ ਟੁਰ ਪਏ। ਉਧਰੋਂ ਗੁਰੂ ਨਾਨਕ ਘਰੋਂ ਖੇਤਾਂ ਵਲ ਟੁਰ ਪਏ। ਮਾਤਾ ਜੀ ਨੇ ਪੁੱਛਿਆ, "ਇਤਨੀ ਧੁਪੇ ਕਿਥੇ ਚਲੇ ਹੋ, ਜ਼ਰਾਂ ਠਹਿਰ ਕੇ ਖੇਤਾਂ ਵਲ ਫੇਰਾ ਮਾਰ ਲੈਣਾ," ਗੁਰੂ ਸਾਹਿਬ ਮੁਸਕਰਾ ਕੇ ਬੋਲੇ :

ਸੁਨ ਹਸੇ ਦਿਆਲ ਬੋਲੇ ਗੁਨਗੁਨੀ ॥
ਆਇਆ ਮੇਰੇ ਰਾਜ ਕਾ ਧਨੀ ॥

ਇਹ ਕਹੇ ਬਾਬਾ ਜੀ ਮਗ ਚਲੇ ॥
ਜਹਾ ਥੇ ਲਹਨਾ ਜੀ ਤਹ ਭਏ ਖਲੇ ॥
ਤਹ ਲਹਨਾ ਜੀ ਪੂਛਨ ਕੀਨਾ ॥
ਕਹਾ ਰਹੇ ਤੱਪਾ ਨਾਨਕ ਪਰਬੀਨਾ ॥
ਹਮਰੇ ਦਰਸਨ ਕੀ ਅਭਿਲਾਖਾ ॥
ਕਰੇ ਦਰਸਨ ਜੋ ਪਾਵੈ ਸਾਖਾ ॥
ਬਾਬਾ ਜੀ ਠਾਢੇ ਤਹਾ ਬੋਲ ਬਚਨ ਕਰ ਭਾਉ ॥
ਹਮ ਭੀ ਜਾਨਾ ਹੈ ਤਹਾ, ਤੁਮ ਸੰਗ ਹਮਾਰੇ ਆਉ ॥
ਤੱਬ ਬਾਬਾ ਜੀ ਅਗੇ ਹੋਏ ਚਲੇ ॥
ਲਹਨਾ ਜੀ ਪਾਛੇ ਹੋਇ ਪਿਲੇ ॥
ਜਬ ਬਾਬਾ ਜੀ ਨਿਜ ਦੁਆਰੇ ਗਏ ॥
ਅੰਤਰਿ ਗ੍ਰਿਹ ਗਏ ਬਚਨ ਇਹ ਕਹੇ ॥
ਈਹਾ ਘੋੜੀ ਬੰਧ ਅੰਤਰ ਤੁਮ ਆਵੋ ।
ਬੈਠੇ ਹੈਂ ਤਪਾ ਦਰਸ਼ਨ ਤੁਮ ਪਾਵੋ ॥
ਘੋੜੀ ਬਾਂਧ ਅੰਤਰ ਕੋ ਪੈਠੇ ॥
ਜਹਾ ਬਾਬਾ ਜੀ ਆਸਨ ਪਰ ਬੈਠੇ ॥
ਦੇਖਤ ਦਰਸ਼ਨ ਭਏ ਖੁਸ਼ਾਲ ॥
ਪਰਸਤ ਚਰਨ ਮਨ ਭਏ ਨਿਹਾਲ ॥
ਵਹੀ ਸਾਹਿਬ ਜੋ ਹਮ ਸੰਗ ਆਏ ॥
ਭਈ ਅਵੱਗਿਆ ਹਮ ਬੂਝ ਨਾ ਪਾਏ ॥
ਹਮ ਸਵਾਰ ਬਾਬਾ ਜੀ ਪਿਆਦੇ ॥
ਚਲੇ ਆਏ ਸੰਗ ਹਮ ਨ ਪਛਾਤੇ ॥

ਮਹਿਮਾ ਪ੍ਰਕਾਸ਼ : ੨੯੯-੭ ।

ਬਾਬਾ ਨਾਨਕ ਜੀ ਖੂਹ ਤੇ ਬੈਠੇ ਸਨ । ਅਗੋਂ ਲਹਿਣਾ ਜੀ ਘੋੜੇ ਤੇ ਸਵਾਰ ਆ ਪਹੁੰਚੇ । ਉਨ੍ਹਾਂ ਨੇ ਆ ਕੇ ਕਿਹਾ, "ਮੈਂ ਗੁਰੂ ਨਾਨਕ ਦਾ ਦਰਸ਼ਨ ਕਰਨਾ ਹੈ" ਤਾਂ ਬਾਬੇ ਆਖਿਆ ਚਲ ਅਸੀਂ ਕਰੀਈਏਗਾ । ਬਾਬੇ ਦੇ ਸੰਸਾਰੀ ਕਪੜੇ ਪਹਿਰੇ ਹੋਏ ਸੇ ਤਾਂਤੇ ਓਹ ਪਛਾਣੇ ਨਹੀਂ, ਪਰ ਬਾਬੇ ਨਾਲ ਲਗਾ ਆਇਆ ਸੋ ਜਯੋਂ ਜਯੋਂ ਲੋਗ ਅਗੋਂ ਮਿਲਣ ਤੇ ਮੱਥਾ ਟੇਕਣ੍ਹ ਤਿਉਂ ਤਿਉਂ ਓਹ ਜਾਣੇ ਕਿ ਜਿਸ ਬਾਬੇ ਨਾਨਕ ਪਾਸ ਐਸੇ ਐਸੇ ਪੁਰਖ ਹੈ, ਓਹ ਵਡਾ ਮਹਾਪੁਰਖ ਹੋਵੇਗਾ । ਸੋ ਬਾਬਾ ਜੀ ਲਹਿਣੇ ਨੂੰ ਧਰਮਸਾਲ ਦੇ ਦਰਵਾਜ਼ੇ ਤੇ ਖਲਵਾ ਗਏ, ਅਰ ਕਹ ਗਏ ਕਿ ਅਸੀਂ ਅੰਦਰਹੁ ਪੁਛ ਕੇ ਤੈਨੂੰ ਸਦ

ਘਲਾਂਗੇ ਤਾਂ ਬਾਬਾ ਜੀ ਅਦਰ ਮੰਜੀ ਤੇ ਜਾਇ ਬੈਠੇ ਅਰ ਇਕ ਸਿੱਖ ਨੂੰ ਕਹਿਆ ਜੋ ਦਰਵਾਜ਼ੇ ਤੇ ਇਕ ਸਿੱਖ ਖਲੋਤਾ ਹੈ ਸੋ ਉਸ ਨੂੰ ਸਦ ਲਿਆਉ, ਤਾਂ ਸਿੱਖ ਨਾਲ ਲਹਿਣਾ ਅੰਦਰ ਆਇਆ। ਅਰ ਆਇ ਮਥਾ ਟੇਕਿਆ, ਅਰ ਅਖਰੋਟ ਤੇ ਮਿਸਰੀ ਅਗੇ ਪ੍ਰਸ਼ਾਦ ਰਖਿਆ, ਤੇ ਕਹਿਆ "ਜੀ ਮੈਂ ਤੁਸਾਨੂੰ ਪਛਾਤਾ ਨਹੀਂ ਸੀ। ਮੇਰੀ ਲਾਜ ਰਖਨੀ।" ਤਾ ਬਾਬਾ ਬੋਲਿਆ ਕਿ ਜੋ ਤੂੰ ਆਪਾ ਛੋਡ ਕੇ ਤੇ ਅਸਾਡੇ ਵਚਨ ਮਿਠੇ ਕਰ ਮੰਨੇਗਾ ਤੂੰ ਪਰਮੇਸਰ ਨੂੰ ਮਿਲੇਗਾ ਕਿਉਂਕਿ ਜੋ ਸਿੱਖ ਮੁਰਦੇ ਦੀ ਨਿਆਈ ਆਪਣੇ ਸੰਕਲਪ ਮਾਰਦਾ ਹੈ ਤਾਂ ਗੁਰੂ ਜੋ ਗੋਰ ਰੂਪ ਹੈਨ ਤਿਨਾਂ ਵਿਚ ਸਮਾ ਜਾਂਦਾ ਹੈ। ਜੋ ਪ੍ਰਸ਼ਾਦਿ ਲਹਿਣਾ ਲਿਆਇਆ ਸੇ, ਉਹ ਅਖਰੋਟਾਂ ਦੀਆ ਗਿਰੀਆਂ ਕਢ ਕੇ ਅਰ ਮਿਸਰੀ ਤਿਸਦੇ ਵਿਚ ਰਲਾ ਕੇ ਪ੍ਰਸ਼ਾਦ ਸੰਗਤ ਵਿਚ ਵਰਤਾਇਆ ਤੇ ਉਸ ਨੂੰ ਪਾਸ ਰਖਿਆ ਤੇ ਫੇਰ ਬਚਨ ਹੋਇਆ, "ਏ ਲਹਿਣਾ ਜੋ ਕੁਝ ਘਰ ਬਾਰ ਦੀ ਲੈਣੀ ਹਈ ਸੋ ਲੈ ਆਉ" ਤਾਂ ਲਹਿਣ ਕਹਿਆ, "ਮੇਰਾ ਘਰ ਬਾਰ ਵੀ ਤੁਹੀ ਤੇ ਗੁਰੂ ਵੀ ਤੂਹੀ ਹੈ। ਹੁਣ ਮੈਂ ਤੁਹਾਨੂੰ ਛਡ ਕੇ ਕਿਥੇ ਜਾਣਾ ਹੈ।" ਤਾਂ ਫੇਰ ਅੱਠ ਪਹਿਰ ਸੇਵਾ ਟਹਲ ਕਰਦਾ ਰਹੇ ਤਾਂ ਸਾਧ ਸੰਗਤ ਵਿਚ ਕਥਾ ਕੀਰਤਨ ਸੁਣਦਾ ਰਹੇ ਅਰ ਆਪ ਵੀ ਕੀਰਤਨ ਕਰੇ ਤਾਂ ਫਿਰ ਬਾਬਾ ਜੀ ਉਸ ਉਪਰ ਬਹੁਤ ਪ੍ਰਸੰਨ ਰਹਿਨ।"[੧੦] ਲਹਿਣਾ ਆਦਰਸ਼ਕ ਬ੍ਰਹਮ ਗਿਆਨੀ ਸਿੱਖ ਬਣਿਆ, ਸੇਵਾ ਸਾਧਨਾ ਨਾਲ। ਬਾਬੇ ਨਾਨਕ ਨੇ ਲਹਿਣੇ ਨੂੰ ਅੰਗਦ ਤੇ ਨਿਜਸਰੂਪ ਨਾਲ ਇਕਮਿਕ ਆਤਮਜ ਬਣਾਇਆ, ਤੇ ਫੇਰ ਜਾਨਸ਼ੀਨ ਥਾਪਿਆ।

**ਭਾਈ ਜੋਧ ਤੇ ਫਿਰਣਾ ਖਹਿਰਾ :**

ਦੂਰੋਂ ਦੂਰੋ ਜਗਿਆਸੂ ਆਉਂਦੇ ਸਨ ਅਤੇ ਆਪਣੀ ਮਾਨਸਕ ਅਵਸਥਾ ਸਪੱਸ਼ਟ ਦਸ ਕੇ ਗੁਰੂ ਸਾਹਿਬ ਤੋਂ ਆਪਣੋਂ ਆਪਣੀ ਭਾਵਨਾ ਤੇ ਸਮਰਥਾ ਅਨਕੂਲ ਉਪਦੇਸ਼ ਲੈਂਦੇ ਸਨ ਅਤੇ ਗੁਰੂ ਸਾਹਿਬ ਦੀ ਅਗਵਾਈ ਵਿਚ ਉਨ੍ਹਾਂ ਉਪਦੇਸ਼ਾਂ ਉਤੇ ਅਮਲ ਕਰਦੇ ਸਨ। "ਫਿਰਣਾ ਖਹਿਰਾ ਤੇ ਜੋਧ ਦੋਵੇ ਸਿੱਖ ਗੁਰੂ ਨਾਨਕ ਦੀ ਸ਼ਰਨੀ ਆਏ ਤੇ ਵਾਹਿਗੁਰੂ ਕੇ ਸਿੱਖ ਆਨ ਕੇ ਹੋਏ। ਉਨ੍ਹਾਂ ਨੇ ਅਰਦਾਸ ਕੀਤੀ। "ਕੋਈ ਐਸਾ ਉਪਦੇਸ਼ ਕਰੋ ਜੀ ਜਿਸ ਕਰਕੇ ਸਾਡਾ ਕਲਿਆਣ ਹੋਵੈ ਤੇ ਸਿੱਖੀ ਪ੍ਰਾਪਤ ਹੁੰਦੀ ਹੈ। ਤੁਹਾਡੇ ਸਰੀਰ ਪਾਸੋਂ ਸੇਵਾ ਸਿੱਖਾਂ ਦੀ ਹੋਇ ਆਵੇ ਸੋ ਕਰਨੀ ਤੇ ਪਿਛਲੀ ਰਾਤ ਉਠ ਕੈ ਇਸ਼ਨਾਨ ਕਰ ਕੈ ਨਾਮ ਦਾ ਅਭਿਆਸ ਕਰਨਾ ਤੇ ਮਨੁ ਨੀਵਾਂ ਰਖਣਾ ; ਤੇ ਵਾਹਿਗੁਰੂ ਨੂੰ ਸੁਆਮੀ ਜਾਨਣਾ, ਤੇ ਆਪ ਨੂੰ ਸੇਵਕ ਜਾਣਨਾਂ ਤੇ ਸਾਧ ਸੰਗਤ ਵਿਚ ਜਾਇ ਕੈ ਪ੍ਰੀਤ ਕਰ ਕੈ ਗੁਰੂ ਕਾ ਸਬਦ ਸੁਣਨਾ, ਤੇ ਉਠ ਕੇ ਦੋਨੋਂ ਆਪਸ ਵਿਚ ਬਾਣੀ ਦਾ ਮਨਨ ਕਰਨਾ।[੧੧]

ਪਿਛਲੀ ਨਿਸਾ ਕਰਹੁ ਇਸ਼ਨਾਨਾ ॥
ਸਦਾ ਸਬਦ ਅਭਯਾਸ ਪ੍ਰਮਾਨਾ ॥
ਮਨ ਨੀਵੇਂ ਸਤਿਸੰਗਤਿ ਜਾਇ ॥
ਗੁਰ ਕੋ ਸਬਦ ਸੁਨਹੁ ਹਿਤ ਲਾਇ ॥
ਜਾਨਹੁ ਵਾਹਿਗੁਰੂ ਕੋ ਸ੍ਵਾਮੀ ॥
ਦਾਸ ਆਪਨੂੰ ਲਖੋ ਸਖਾਮੀ ॥
ਗੁਰਬਾਣੀ ਕੋ ਮਨਨ ਸੋ ਕਰਨਾ ॥
ਜੋ ਚਾਹਤ ਹੋ ਭਵ ਤੇ ਤਰਨਾ ॥ ੯੧ ॥ ਨਾਨਕ ਪ੍ਰਕਾਸ਼ : ਉਤ: ਅਧਿ: ੪੪ ।

ਇਨ੍ਹਾਂ ਦੋਨਾਂ ਨੇ ਇਸੇ ਸਾਧਨਾਂ ਉੱਤੇ ਆਪਣਾ ਜੀਵਨ ਢਾਲਿਆ ਅਤੇ ਗੁਰੂ ਸਾਹਿਬ ਦੇ ਅਨਿਨ ਸਿੱਖ ਬਣੇ ।

**ਭਗਤਾ ਓਹਰੀ ਤੇ ਜਾਪੂ ਵੰਸੀ :**

ਭਾਈ ਗੁਰਦਾਸ ਨੇ ਦੋ ਪ੍ਰਸਿਧ ਸਿੱਖਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਦਾ ਨਾਮ ਸੀ ਭਗਤਾ ਓਹਰੀ ਤੇ ਜਾਪੂ ਵੰਸੀ ਖਤ੍ਰੀ । ਇਹ ਗੁਰੂ ਨਾਨਕ ਦੇ ਦਰਸ਼ਨ ਕਰਕੇ ਬੜੇ ਪ੍ਰਭਾਵਤ ਹੋਏ ਅਤੇ ਬੜੀ ਸਰਲਤਾ ਨਾਲ ਆਖਣ ਲਗੇ : "ਮਹਾਰਾਜ ਜੀ ਜਿਹੜੇ ਅਧਿਕਾਰੀ ਹੈਨ ਉਨ੍ਹਾਂ ਦਾ ਤਾਂ ਵਿਦਿਆ ਕਰਕੇ, ਗਿਆਨ ਕਰਕੇ ਉਧਾਰ ਹੋਇਆ, ਪਰ ਅਸੀਂ ਪੜ੍ਹ ਸੁਣ ਕੇ ਕੁਛ ਨਹੀਂ ਜਾਣਦੇ, ਅਸਾਡਾ ਉਧਾਰੁ ਕਿਉਂ ਕਰ ਹੋਵੇ ?" ਗੁਰੂ ਸਾਹਿਬ ਨੇ ਆਖਿਆ, "ਮਨਮੁਖਾਂ ਦੇ ਕਰਮਾਂ ਦਾ ਤਿਆਗ ਕਰੋ ।" ਉਨ੍ਹਾਂ ਨੇ ਪੁੱਛਿਆ, "ਮਨਮੁਖਾਂ ਦੇ ਕਰਮ ਕਿਹੜੇ ?" ਗੁਰੂ ਸਾਹਿਬ ਨੇ ਉੱਤਰ ਦਿਤਾ, "ਮਨਮੁਖਾਂ ਦੇ ਚਾਰ ਪ੍ਰਕਾਰ ਦੇ ਸੁਭਾਓ ਹਨ ਜਿਨ੍ਹਾਂ ਦਾ ਉਨ੍ਹਾਂ ਨੂੰ ਤਿਆਗ ਕਰਨਾ ਚਾਹੀਦਾ ਹੈ । (੧) ਇਕ ਮਨਮੁਖ ਹਨ ਜੋ ਹਰ ਕਿਸੇ ਨਾਲ ਈਰਖਾ, ਦ੍ਵੈਤ, ਚੁਗਲੀ ਬਖੀਲੀ ਤੇ ਵੈਰ ਕਮਾਂਉਂਦੇ ਹਨ । (੨) ਦੂਸਰੇ ਮਨਮੁਖ ਉਹ ਹਨ ਜੋ ਹਉਮੈਂ ਵਿਚ ਦੂਸਰੇ ਦੀ ਅਕਲ ਦੇ ਮਖਉਲ ਉੜਾਂਦੇ ਹਨ । ਅਤੇ ਇਹ ਡੀਂਗ ਮਾਰਦੇ ਹਨ, ਕਿ "ਮੇਰੇ ਜੇਹਾ ਕੋਈ ਨਹੀ ।" (੩) ਤੀਸਰੇ ਮਨਮੁਖ ਉਹ ਹਨ ਜੋ ਆਪ ਤੋਂ ਚੰਗੇਰਿਆਂ ਤੇ ਸਿਆਣਿਆਂ ਦੀ ਨਿੰਦਿਆ ਕਰਕੇ ਆਪਣੇ ਆਪ ਨੂੰ ਉਨ੍ਹਾਂ ਨਾਲੋਂ ਚੰਗਾ ਸਾਬਤ ਕਰਦੇ ਹਨ । (੪) ਚੌਥੇ ਮਨਮੁਖ ਉਹ ਹਨ ਜੋ ਦੂਸਰੇ ਨੂੰ ਜ਼ਬਰਦਸਤੀ ਆਪਣੀ ਵਿਚਾਰਧਾਰਾ ਦੇ ਕਾਇਲ ਕਰਦੇ ਹਨ । ਕੋਈ ਉਨ੍ਹਾਂ ਦੀ ਗੱਲ ਨਾ ਮੰਨੇ, ਜਾਂ ਉਸ ਵਿਚ ਦਿਲਚਸਪੀ ਨਾ ਰਖੇ ਤਾਂ ਉਹ ਹਠ ਨਾਲ ਉਸ ਨੂੰ ਆਪਣਾ ਹਮ ਖ਼ਿਆਲ ਬਣਾਨ ਦਾ ਜਤਨ ਕਰਦੇ ਹਨ । ਇਨ੍ਹਾਂ ਚਾਰ ਮਨਮੁਖਾਂ ਦੇ ਕਰਮਾਂ ਦਾ ਤਿਆਗ ਕਰਨਾ । ਭਗਤੂ ਓਹਰੀ ਤੇ ਜਾਪੂ ਵੰਸ਼ੀ ਨੇ ਇਸ ਓਤੇ ਅਮਲ ਕੀਤਾ ਅਤੇ ਉਨ੍ਹਾਂ ਦਾ ਕਲਿਆਨ ਹੋਇਆ ।[੧੨]

**ਸ਼ੀਹਾਂ ਤੇ ਗਜਣ :**

ਦੋ ਤਾਏ ਚਾਚੇ ਦੇ ਪੁੱਤਰ ਭਰਾ ਸ਼ੀਹਾ ਤੇ ਗਜਣ ਗੁਰੂ ਨਾਨਕ ਦੇਵ ਦੀ ਸ਼ਰਨ ਆਏ। ਉਨ੍ਹਾਂ ਨੇ ਉਸ ਸਾਧਨਾਂ ਦੀ ਮੰਗ ਮੰਗੀ ਜਿਸ ਨਾਲ ਚਾਰੇ ਪਦਾਰਥ ਪ੍ਰਾਪਤ ਹੋਣ ਅਤੇ ਜਨਮ ਮਰਨ ਕਟਿਆ ਜਾਏ। ਬਾਬੇ ਨੇ ਉੱਤਰ ਦਿਤਾ, "ਏਹ ਜੁ 'ਵਾਹਿਗੁਰੂ' ਦਾ ਨਾਮ ਹੈ ਇਸ ਨਾਮ ਦੇ ਜਪਣ ਤੇ ਚਾਰੋਂ ਪਦਾਰਥ ਪ੍ਰਾਪਤ ਹੁੰਦੇ ਹਨ। ਤੇ ਉਨ੍ਹਾਂ ਪੁੱਛਿਆ 'ਵਾਹਿਗੁਰੂ ਦੇ ਕੀ ਅਰਥ ਹੈ। ਤਾਂ ਬਾਬਾ ਬੋਲਿਆ ਜੁ 'ਵਾਹਿ' ਨਾਮ ਅਚਰਜ ਕਾ ਹੈ, ਜਿਸ ਦੀ ਸਤਿਆ ਕਰ ਕੈ ਸਭ ਪਦਾਰਥ ਜਾਣੇ ਜਾਵਨਿ, ਤੇ ਓਸ ਨੂੰ ਜਾਣ ਨ ਸਕੀਐ। ਤੇ 'ਗੋ' ਨਾਮ ਅੰਧਕਾਰ ਦਾ ਹੈ, ਤੇ ਰੋ ਨਾਮ ਪ੍ਰਕਾਸ਼ ਦਾ ਹੈ, ਜੋ ਐਸੇ ਜੜ੍ਹ ਅਨਿਤ ਦੇਹ ਨੂੰ ਪ੍ਰਕਾਸ਼ ਦੇ ਰਿਹਾ ਹੈ ; ਓਸ ਦਾ ਨਾਮੁ ਵਾਹਿਗੁਰੂ ਹੈ। ਓਸ ਦੇ ਜਪਣੇ ਅਰੁ ਜਾਨਣੇ ਤੇ ਚਾਰੋਂ ਪਦਾਰਥ ਪ੍ਰਾਪਤ ਹੁੰਦੇ ਹੈਨਿ । ਤਾ ਉਨ੍ਹਾਂ ਪੁੱਛਿਆ ਕਿਸ ਤਰ੍ਹਾਂ ਚਾਰ ਪਦਾਰਥ ਮੂੰਹੋਂ ਵਾਹਿਗੁਰੂ ਆਖਿਆ ਮਿਲਦੇ ਹਨ। ਤਾਂ ਬਾਬਾ ਬੋਲਿਆ : ਜੋ ਸਾਧ ਸੰਗਤ ਨੂੰ ਟੁਰ ਕੇ ਜਾਈਐ, ਤਾਂ ਚਰਨਿ ਚਰਨਿ ਵਿਚ ਸੌ ਸੌ ਅਸੁਮੇਧ ਜਗ ਦਾ ਫਲ ਹੁੰਦਾ ਹੈ। ਤੇ ਜਿਸ ਮਾਯਾ ਵਾਸਤੇ ਬੜੇ ਜਤਨ ਕਰੀਦੇ ਹੈਨ ਸੋ ਮਾਯਾ ਵੀ ਮਹਾਰਾਜ ਦੇ ਭਗਤਾਂ ਨੂੰ ਪੈਰੀਂ ਪੈਕੇ ਲੋਕ ਆਣ ਦੇਂਦੇ ਹੈਨ। ਤੇ ਜੋ ਜੋ ਕਾਮਨਾ ਆਪਣੇ ਭਗਤਾਂ ਦੇ ਮਨ ਵਿਚ ਹੁੰਦੀ ਹੈ, ਸੋ ਸੋ ਕਾਮਨਾ ਸਭ ਮਹਾਰਾਜ ਪੂਰੀ ਕਰ ਦੇਂਦਾ ਹੈ। ਤੈਸੇ ਵਾਹਿਗੁਰੂ ਦੇ ਨਾਮ ਦਾ ਅਰਥੁ ਸਮਝੀਐ ਤਾਂ ਗਿਆਨ ਪ੍ਰਾਪਤ ਹੁੰਦਾ ਹੈ, ਤੇ ਮੁਕਤ ਹੁੰਦੀ ਹੈ, ਤਾਤੇ ਚਾਰੇ ਪਦਾਰਥ ਵਾਹਿਗੁਰੂ ਨਾਮ ਦੇ ਅਧੀਨ ਹੈਨ। ਪਿਛਲੀ ਰਾਤ੍ਰੀ ਉਹ ਇਸ਼ਨਾਨ ਕਰ ਕੈ ਬਾਣੀ ਪੜ੍ਹਨਿ। ਦਿਨੇ ਆਪਣੀ ਕਿਰਤ ਵੀ ਕਰਨ, ਤੇ ਸਵਾਸ ਤਲੈ ਜਾਣ ਤਾਂ 'ਵਾਹਿ' ਉਚਾਰਨ, ਤੇ ਜੇ ਸਵਾਸ ਉਪਰ ਆਵੈ ਤਾਂ 'ਗੁਰੂ' ਦਾ ਉਚਾਰਨ ਕਰਨ। ਸੰਗ੍ਰਾਂਦ ਅਮਾਵਸ, ਬੈਸਾਖੀ ਦੀਪਮਾਲਾ ਸ਼ੁਭ ਦਿਨ ਵਿਚਾਰ ਕੇ, ਕੜਾਹ ਕਰਨ ਤੇ ਸਿੱਖਾਂ ਨੂੰ ਪ੍ਰਸ਼ਾਦ ਕਰਨ।"[੧੨]

'ਵਾਹਿ' ਨਾਮ ਅਚਰਜ ਪਹਿਚਾਨੋ ॥
ਜਿਹ ਕੀ ਸਤਯਾ ਜਗ ਪ੍ਰਗਟਾਨੋ ॥
ਜਿਹ ਸਤਯਾ ਕਰਿ ਲਖਿਯਤਿ ਭਵ ਹੈ ॥
ਸੋ ਨਹਿ ਲਖੀ ਜਾਇ ਅਨੁਭਵ ਹੈ ॥ ੬੨ ॥
ਯਾਤੇ ਸੋ ਅਚਰਜ ਭਯੋ ਗੁਰੂ ਅਰਥ ਸੁਨਿ ਕਾਨ ॥
ਅੰਧਕਾਰ 'ਗੋ' ਨਾਮ ਹੈ 'ਰੂ' ਪ੍ਰਕਾਸ਼ ਪਹਿਚਾਨ ॥ ੬੩ ॥
ਅੰਧਕਾਰ ਵਤ ਦੇਹ ਅਨਿਤ ॥
ਤਿਹ ਪ੍ਰਕਾਸ਼ ਦੀਨੋ ਸੋ ਚਿਤ ॥

ਤਾਕੋ 'ਵਾਹਿਗੁਰੂ' ਇਮ ਨਾਮੇ ॥
ਜਪੁ ਹੈ ਚਤੁਰ ਪਦਾਰਥ ਧਾਮੇ ॥ ੬੪ ॥
ਅਰਥ ਵਾਹਿਗੁਰੂ ਸਮਝਨ ਕਰਕੇ ॥
ਹੁਇ ਹੈ ਗਯਾਨ ਜਾਇ ਭ੍ਰਮ ਟਰਿਕੈ ॥
ਚਤੁਰ ਪਦਾਰਥ ਨਾਮ ਅਧੀਨਾ ॥
ਸਿਮਰਨ ਕਰਹੁ ਹੋਇ ਦੁਖ ਛੀਨਾ ॥ ੬੯ ॥
ਦਿਨ ਸਗਰੋ ਨਿਜ ਕ੍ਰਿਤ ਕਮਾਵਹਿ ॥
ਅਭਯਾਗਤਿ ਸੋ ਵੰਡਹਿ ਖਾਵਹ ॥
ਅੰਤਰ ਸ੍ਵਾਸ ਜਿ ਵਾਹਿ ਮਿਲਾਵੈ ॥
ਨਿਕਸਹਿ ਵਹਿਰ ਤ 'ਗੁਰੂ' ਅਲਾਵੈ ॥
ਇਸ ਬਿਧਿ ਅਪਨੋ ਸਮਾਂ ਬਿਤਾਵਹਿ ॥
ਸੁਭ ਤਿਥਿ ਪੰਚਾਮ੍ਰਿਤ ਕਰਵਾਵਹਿ ॥ ੭੧ ॥

ਕਵੀ ਸੰਤੋਖ ਸਿੰਘ : ਨਾਨਕ ਪ੍ਰਕਾਸ਼, ਉਤ: ਅਧਿ: ੪੩ ।

ਇਕ ਦਿਨ ਸੀਹੇ ਦੀ ਬੇਟੀ ਦਾ ਵਿਵਾਹੁ ਹੋਸੀ ਤੇ ਭਲਕੇ ਜੰਞ ਆਵਣੀ ਹੋਸੀ। ਇਕ ਦਿਨ ਅਗੋਂ ਦੇ ਹੀ ਉਸ ਦੇ ਘਰ ਬਹੁਤੇ ਸਿਖ ਆਏ। ਗੁਰੂ ਕੇ ਦਰਸਨਾਂ ਨੂੰ ਚਲੇ ਹੋਸਿਨ ; ਤਾਂ ਜੇਹੜਾ ਪਕਵਾਨ ਜੰਞ ਵਾਸਤੇ ਤਿਆਰ ਕੀਤਾ ਹੋਸੀ, ਸੋ ਸਭ ਸਿੱਖਾਂ ਨੂੰ ਖਵਾਇ ਦਿਤਾ। ਤਾਂ ਓਸ ਦੀ ਸਿਖਣੀ ਸੋਚ ਚਿੰਤਾ ਲਗੀ ਕਰਣੇ। ਜੰਞ ਨੂੰ ਅਸੀਂ ਕੀ ਖਲਾਵਾਂਗੇ ? ਤਾਂ ਸੀਹੇ ਕਹਿਆ, ਅਸਾਡੀ ਗੁਰੂ ਬਾਬਾ ਪੈਜ ਰਖੇਗਾ। ਤਾਂ ਅਗਲੇ ਦਿਨ ਜੰਞ ਆਈ ਤਾਂ ਇਸਤ੍ਰੀ ਨੇ ਕਹਿਆ ਇਨ੍ਹਾਂ ਨੂੰ ਕਿਥੋਂ ਜਿਵਾਈਐ ? ਤਾਂ ਭਾਈ ਸੀਹੇ ਅਰਦਾਸ ਕਰਕੇ ਕੋਠੜੀ ਦਾ ਜੰਦਰਾ ਖੋਲ੍ਹਿਆ ਤਾਂ ਸਾਰੀ ਜੰਞ ਤੇ ਮਾਞੀ ਖਾ ਕੇ ਤ੍ਰਿਪਤ ਭਏ। ਪੰਜ ਦਿਨ ਜੰਞ ਨੂੰ ਰਖਿਆ। ਸਭ ਪ੍ਰਸੰਨ ਹੋਏ। ਤਾਂ ਉਨ੍ਹਾਂ ਕਹਿਆ ਗੁਰੂ ਆਪਣੇ ਸਿੱਖਾਂ ਦੀ ਪੈਜ ਰਖਦਾ ਹੈ।"[੧੪]

## ਇਤਿਹਾਸਕ ਹਵਾਲੇ

(੧) ਇਹ ਵਿਚਾਰ ਕਬੀਰ ਪੰਥੀਆਂ ਤੇ ਹੋਰ ਭਗਤਾਂ ਦੀਆਂ ਸੰਪਰਦਾਵਾਂ ਬਾਰੇ ਡਾ: ਆਰ. ਸੀ. ਮਜੂਮਦਾਰ ਨੇ ਪ੍ਰਗਟ ਕੀਤੇ ਹਨ ਅਤੇ ਸੂਫ਼ੀ ਮਤ ਬਾਰੇ ਪ੍ਰੋਫ਼ੈਸਰ ਆਰਬਰੀ ਨੇ।

੨. ਗੁਰਮੁਖ ਪੰਥ ਨਿਰੋਲ ਨ ਰਲੇ ਰਲਾਈਐ ॥
ਗੁਰਮੁਖ ਪੰਥ ਅਲੋਲ ਸਹਿਜ ਸਮਾਈਐ ॥ ਵਾਰ ੩, ੫ ।
ਗੁਰਮੁਖ ਪੰਥ ਸੁਹੇਲੜਾ ਬਾਰਹ ਪੰਥ ਨ ਖੇਚਲ ਖਚੇ ॥ ੫, ੧ ।

ਗੁਰਮੁਖ ਪੰਥ ਅਗੰਮ ਹੈ ਗੁਰਮਤ ਨਿਹਚਲ ਚਲਣ ਭਾਣੇ ॥ ੬ : ੧੯ ।
ਗੰਗ ਬਨਾਰਸ ਹਿੰਦੂਆਂ ਮੁਸਲਮਾਣਾ ਮਕਾ ਕਾਬਾ ॥
ਘਰ ਘਰ ਬਾਬਾ ਗਾਵੀਐ ਵਜਣ ਤਾਲ ਮ੍ਰਿਦੰਗ ਰਬਾਬਾ ॥
ਭਗਤ ਵਛਲ ਹੋਇ ਆਇਆ ਪਤਿਤ ਉਧਾਰਣ ਅਜਬ ਅਜਾਬਾ ॥

ਭਾਈ ਗੁਰਦਾਸ ੨੪ : ੪ ।

੩. (i) ਬਾਣੀ ਮੁਖਹੁ ਉਚਾਰੀਐ ਹੋਇ ਰੁਸਨਾਈ ਮਿਟੇ ਅੰਧਿਆਰਾ ॥
ਗਿਆਨ ਗੋਸ਼ਟ ਚਰਚਾ ਸਦਾ ਅਨਹਦ ਸਬਦ ਉਠੇ ਧੁਨਿਕਾਰਾ ॥
ਸੋਦਰ ਆਰਤੀ ਗਾਵੀਐ ਅਮ੍ਰਿਤ ਵੇਲੇ ਜਾਪ ਉਚਾਰਾ ॥
ਗੁਰਮੁਖ ਭਾਰ ਅਥਰਬਨ ਤਾਰਾ ॥

ਭਾਈ ਗੁਰਦਾਸ : ੧ : ੩੮ ।

(ii) ਸੰਧਿਆ ਵੇਲੇ ਸੋਦਰ ਗਾਵਣ ਅਰ ਅਮ੍ਰਿਤ ਵੇਲੇ ਜਪ ਪੜਨ ਅਰ ਸਵਾ ਪਹਿਰ ਦਿਨ ਚੜ੍ਹੇ ਆਰਤੀ ਗਾਵਨ ਅਰ ਆਰਤੀ ਸੁਣ ਕੇ ਦੇਗ ਪ੍ਰਸਾਦ ਵਰਤੇ ਅਰ ਇਕ ਦੇਗ ਸੋਦਰ ਸੁਣ ਕੇ ਵਰਤੇ । ਜੋ ਸਾਧ ਸੰਗਤ ਆਵੇ ਓਥੇ ਇਕੱਠੀ ਹੁੰਦੀ ਜਾਵੇ ਅਤੇ ਅੱਠ ਪਹਿਰ ਗਿਆਨ ਗੋਸ਼ਟ ਚਰਚਾ ਹੁੰਦੀ ਰਹੇ ।

ਭਾਈ ਮਨੀ ਸਿੰਘ ਜਨਮ ਸਾਖੀ (ਹ:ਲਿ ) ੪੬੦ ।

੪. ਭਾਈ ਮਨੀ ਸਿੰਘ, ਸਿੱਖਾਂ ਦੀ ਭਗਤਮਾਲ,੬੦, ਨਾਨਕ ਪ੍ਰਕਾਸ਼ ਉਤ: ਅਧਿ: ੪੬, ਜਨਮ ਸਾਖੀ ਬਾਲਾ (ਹ: ਲਿ:) ੨੧੫.

੫. ਭਾਈ ਮਨੀ ਸਿੰਘ, ਸਿੱਖਾਂ ਦੀ ਭਗਤਮਾਲ, ੬੧

੬. ਜਨਮ ਸਾਖੀ ਬਾਲਾ, (ਹ: ਲਿ:), ੫ ।

੭. (i) ਭਾਈ ਮਨੀ ਸਿੰਘ, ਸਿੱਖਾਂ ਦੀ ਭਗਤਮਾਲ, ੬੨ ।
(ii) ਖੁਸ਼ਵਕਤ ਰਾਇ, ਤਵਾਰੀਖ਼ ਸਿੱਖਾਂ, (ਹ:ਲਿ:)।

੮. ਨਾਨਕ ਪ੍ਰਕਾਸ਼ ਉਤ: ਅਧਿ: ੪੭, ਜਨਮ ਸਾਖੀ ਬਾਲਾ (ਹ: ਲਿ:) ੫: ਜਨਮ ਸਾਖੀ ਮਨੀ ਸਿੰਘ ੪੫੯ ।

੯. ਭਾਈ ਵੀਰ ਸਿੰਘ ਜੀ ਅਸ਼ਟ ਗੁਰੂ ਚਮਤਕਾਰ ਵਿਚ ਤਖ਼ਤ ਮਲ ਨੂੰ ਮਤੇ ਕੀ ਸਰਾਇ ਦਾ ਚਉਧਰੀ ਤੇ ਮਾਈ ਵੀਰਾਈ ਨੂੰ ਚਉਧਰੀ ਦੀ ਭੈਣ ਲਿਖਿਆ ਹੈ।

੧੦. ਜਨਮ ਸਾਖੀ ਭਾਈ ਮਨੀ ਸਿੰਘ (ਹ: ਲਿ:) ਪੰ: ੪੬੧ ।

੧੧. ਭਾਈ ਮਨੀ ਸਿੰਘ, ਸਿੱਖਾਂ ਦੀ ਭਗਤਮਾਲ, ੬੨ ।

੧੨. ਸਿੱਖਾਂ ਦੀ ਭਗਤਮਾਲ : ਪੰ: ੪੯ ।

੧੩. ਸਿੱਖਾਂ ਦੀ ਭਗਤਮਾਲ : ਪੰ: ੫੧ ।

੧੪. ਸਿੱਖਾਂ ਦੀ ਭਗਤਮਾਲ, ਪੰ: ੫੨ ।

# ਪੰਜਾਬ ਦੀ ਆਖ਼ਰੀ ਯਾਤਰਾ

ਜ਼ਿਲਾ ਗੁਰਦਾਸਪੁਰ ਵਿਚ ਵਟਾਲੇ ਤੋਂ ਦੋ ਕੋਹ ਦੱਖਣ ਵਲ ਮਹਾਦੇਵ ਦਾ "ਅਚੱਲ" ਨਾਮੇ ਮੰਦਿਰ ਹੈ, ਇਸ ਤੋਂ ਪਿੰਡ ਦਾ ਨਾਮ ਵੀ "ਅਚੱਲ" ਪ੍ਰਸਿੱਧ ਹੋ ਗਿਆ। ਬਟਾਲੇ ਨਾਲ ਅਚੱਲ ਪਦ ਮਿਲਾ ਕੇ ਦੋਹਾਂ ਦੀ ਅਚੱਲ ਬਟਾਲਾ ਸੰਗਯਾ ਹੋ ਗਈ। ਇਹ ਅਚੱਲ ਬਟਾਲਾ ਨਾਥ ਪੰਥੀ ਜੋਗੀਆਂ ਦਾ ਬੜਾ ਪ੍ਰਸਿੱਧ ਕੇਂਦਰ ਸੀ। ਏਥੇ ਸ਼ਿਵਰਾਤ੍ਰੀ ਦਾ ਮੇਲਾ ਫਗਣ ਸੁਦੀ ੧੪ ਨੂੰ ਹਰ ਸਾਲ ਹੁੰਦਾ ਸੀ। ਇਸ ਮੇਲੇ ਉਤੇ ਚਾਰ ਚੁਫੇਰਿਓਂ ਨਾਥ ਪੰਥੀ ਜੋਗੀ ਆ ਕੇ ਧੂਣੀਆਂ ਲਾਉਂਦੇ ਸਨ, ਅਤੇ ਲੋਕਾਂ ਨੂੰ ਪ੍ਰਭਾਵਤ ਕਰਨ ਲਈ ਅਤੇ ਮਾਇਆ ਇਕੱਠੀ ਕਰਨ ਲਈ ਅਨੇਕ ਪ੍ਰਕਾਰ ਦੇ ਜੌਹਰ ਦਿਖਾਇਆ ਕਰਦੇ ਸਨ। ਜੋਗੀਆਂ ਦੀ ਰੀਸੇ ਵੈਸ਼ਨਵ ਤੇ ਹੋਰ ਸੰਪਰਦਾਵਾਂ ਵੀ ਆਪਣੇ ਪਰਚਾਰ ਲਈ ਅਤੇ ਸ਼ਰਧਾਵਾਨਾਂ ਤੋਂ ਮਾਇਆ ਇਕੱਠੀ ਕਰਨ ਲਈ ਆਇਆ ਕਰਦੇ ਸਨ। ਇਹ ਵੈਸ਼ਨਵ ਜਿਨ੍ਹਾਂ ਨੂੰ ਪੰਜਾਬ ਵਿਚ ਲੋਕ ਭਗਤੀਏ ਕਹਿੰਦੇ ਸਨ ਲੋਕਾਂ ਨੂੰ ਰਾਸ ਲੀਲਾ ਦੇ ਨਾਚ ਕਰ ਕੇ ਰੀਝਾਉਂਦੇ ਸਨ। ਇਸ ਮੇਲੇ ਵਿਚ ਗੁਰੂ ਨਾਨਕ ਦੇਵ ਜੀ ਵੀ ਪਹੁੰਚੇ। ਉਨ੍ਹਾਂ ਦੇ ਨਾਲ ਲਹਿਣਾ ਜੀ, ਭਗੀਰਥ, ਭਾਈ ਬੁੱਢਾ ਤੇ ਹੋਰ ਅਨੇਕਾਂ ਸੇਵਕ ਸਨ।

ਅਚਲ ਤੀਰਥ ਚਲੇ ਦਿਆਲ ॥
ਲਹਨਾ ਜੀ ਕੋ ਲੀਨਾ ਨਾਲ ॥
ਭਗੀਰਥ ਸੰਗ ਸਧਾਰਨ ਮਿਲੇ ॥
ਬੁਢਾ ਬਾਬਾ ਸੇਵਕ ਭਲੇ ॥
ਅਚਲ ਜਾਇ ਪ੍ਰਭ ਭਏ ਅਸੀਨ ॥
ਬੇਰ ਬਿਰਛ ਤਲੇ ਆਸਨ ਕੀਨ ॥
ਕਰ ਇਸਨਾਨ ਆਸਨ ਪਰ ਬੈਠੇ ॥
ਭੰਗਰ ਨਾਥ ਸੁਨ ਮਨ ਮੋ ਐਂਠੇ ॥

ਮਹਿਮਾ ਪ੍ਰਕਾਸ਼। ੨੯੧।

ਜਿਉਂ ਹੀ ਗੁਰੂ ਨਾਨਕ ਦੇਵ ਜੀ ਇਕ ਬੇਰ ਹੇਠ ਆ ਬਿਰਾਜੇ ਲੋਕਾਂ ਦੀ ਭੀੜ ਸਭ ਜੋਗੀਆਂ, ਭਗਤੀਆਂ, ਸਾਧਾਂ ਸੰਤਾਂ ਵਲੋਂ ਹਟ ਹਟ ਕੇ ਗੁਰੂ ਨਾਨਕ ਵਲ ਟੁਟ

ਪਈ। ਅਥਾਹ ਸ਼ਰਧਾ ਵਿਚ ਲੋਕ ਹਰ ਪ੍ਰਕਾਰ ਦੇ ਯਾਤਰੀ ਮਾਇਆ ਚੜ੍ਹਾਉਣ ਲਗ ਪਏ। ਇਤਨੀ ਮਾਇਆ ਚੜ੍ਹੀ ਕਿ ਭਾਈ ਗੁਰਦਾਸ ਦੇ ਕਥਨ ਅਨੁਸਾਰ ਲੱਛਮੀ ਦੀ ਵਰਖਾ ਹੋਣ ਲੱਗੀ।

ਵੈਸ਼ਨਵ ਭਗਤੀਏ ਅੱਖਾਂ ਮੀਟ ਕੇ ਬਨਾਉਟੀ ਮਸਤੀ ਵਿਚ ਹਰੇ ਕ੍ਰਿਸ਼ਨ ਰਾਧਾ ਕ੍ਰਿਸ਼ਨ ਕਹਿਦੇ ਨੱਚ ਰਹੇ ਸਨ। ਅਗੇ ਉਨ੍ਹਾਂ ਨੇ ਲੋਟਾ ਧਰਿਆ ਹੋਇਆ ਸੀ। ਉਨ੍ਹਾਂ ਦੀ ਮਸਤੀ ਤੇ ਨ੍ਰਿਤਕਾਰੀ ਦੇਖ ਕੇ ਲੋਕ ਲੋਟੇ ਵਿਚ ਪੈਸੇ ਪਾਈ ਜਾਂਦੇ ਸਨ। ਜੋਗੀਆਂ ਨੇ ਜਦ ਦੇਖਿਆ ਕਿ ਉਨ੍ਹਾਂ ਦੇ ਚੜ੍ਹਾਵੇ ਗੁਰੂ ਨਾਨਕ ਨੂੰ ਚੜ੍ਹਨ ਲਗ ਪਏ ਹਨ । ਨੱਚ ਰਹੇ ਵੈਸ਼ਨਵਾਂ ਦਾ ਨਕੋ ਨੱਕ ਭਰਿਆ ਲੋਟਾ ਦੇਖ ਕੇ ਉਨ੍ਹਾਂ ਦਾ ਮਨ ਲਲਚਾਇਆ। ਨੱਚਣ ਵਾਲਿਆਂ ਦੀਆਂ ਮਸਤੀ ਵਿਚ ਅੱਖਾਂ ਮੀਟੀਆਂ ਦੇਖ ਕੇ ਇਕ ਜੋਗੀ ਨੇ ਅਛੋਪਲੇ ਜਾ ਕੇ ਲੋਟਾ ਛੁਪਾ ਲਿਆ । ਜਦ ਵੈਸ਼ਨਵਾਂ ਨੇ ਲੋਟਾ ਗ਼ਾਇਬ ਦੇਖਿਆ, ਉਨ੍ਹਾਂ ਨੂੰ ਰਾਧਾ ਕ੍ਰਿਸ਼ਨ ਭੁੱਲ ਗਏ, ਨੱਚਣਾ ਗਾਣਾ ਭੁੱਲ ਗਿਆ, ਮਾਇਆ ਨਾਲ ਭਰਿਆ ਲੋਟਾ ਗ਼ਾਇਬ ਦੇਖ ਕੇ ਰੋਣ ਕੁਰਲਾਨ ਲਗ ਪਏ । ਉਨ੍ਹਾਂ ਨੂੰ ਪਤਾ ਸੀ ਕਿ ਇਹ ਭੰਗਰਨਾਥ ਦੀ ਸ਼ਰਾਰਤ ਹੈ। ਉਨ੍ਹਾਂ ਨੇ ਜਾ ਕੇ ਉਸ ਅਗੇ ਤਰਲੇ ਕੀਤੇ। ਭੰਗਰਨਾਥ ਵੈਸ਼ਨਵਾਂ ਨੂੰ ਲੋਕਾਂ ਦੀ ਨਿਗਾਹ ਵਿਚ ਲੋਭੀ ਤੇ ਲਾਲਚੀ ਸਾਧ ਸਾਬਤ ਕਰਨ ਵਿਚ ਸਫਲ ਹੋ ਗਿਆ। ਹੁਣ ਉਸ ਨੇ ਗੁਰੂ ਨਾਨਕ ਨੂੰ ਆਪਣੇ ਨਾਲੋਂ ਘਟ ਸ਼ਕਤੀਵਾਨ ਸਿੱਧ ਕਰਨ ਦੀ ਸੋਚੀ। ਉਸ ਨੇ ਬੜੇ ਵਿਅੰਗ ਨਾਲ ਆਖਿਆ ਕਿ ਜੇ ਤੁਹਾਡੇ ਪਾਸ ਆਪਣਾ ਗੁਆਚਾ ਲੋਟਾ ਲਭਣ ਦੀ ਸ਼ਕਤੀ ਨਹੀਂ, ਤਾਂ ਜਾਉ ਨਾਨਕ ਤਪੇ ਪਾਸ। ਲੋਕ ਉਸ ਨੂੰ ਤ੍ਰਿਕਾਲ ਦਰਸੀ ਕਹਿੰਦੇ ਹਨ। ਉਸ ਨੂੰ ਆਖੋ ਕਿ ਲੋਟਾ ਲਭ ਦੇਵੇ। ਵੈਸ਼ਨਵ ਸਾਰੇ ਰੋਂਦੇ, ਰੱਬ ਦਾ ਵਾਸਤਾ ਪਾਉਂਦੇ ਗੁਰੂ ਨਾਨਕ ਦੇਵ ਜੀ ਦੀ ਸ਼ਰਨ ਆਏ। ਗੁਰੂ ਸਾਹਿਬ ਨੇ ਲਹਿਣਾ ਜੀ ਨੂੰ ਆਖਿਆ ਕਿ ਲੋਟਾ ਜੋਗੀਆਂ ਦੇ ਡੇਰੇ ਪਾਸ ਜੋ ਬ੍ਰਿਛ ਹੈ ਉਸ ਦੇ ਥੱਲੇ ਭੰਗਰਨਾਥ ਨੇ ਛੁਪਾਇਆ ਹੈ, ਉਹ ਲਿਆ ਕੇ ਉਨ੍ਹਾਂ ਦੇ ਹਵਾਲੇ ਕਰਨ। ਲਹਿਣਾ ਜੀ ਗਏ। ਉਨ੍ਹਾਂ ਨੂੰ ਲੋਟਾ ਰੁਪਿਆਂ ਨਾਲ ਭਰਿਆ ਭਰਾਤਾ ਮਿਲ ਗਿਆ। ਗੁਰੂ ਸਾਹਿਬ ਦੇ ਹੁਕਮ ਅਨੁਸਾਰ ਉਹ ਲੋਟਾ ਸਮੇਤ ਉਸ ਵਿਚ ਪਏ ਧਨ ਦੇ ਵੈਸ਼ਨਵਾਂ ਦੇ ਹਵਾਲੇ ਕਰ ਦਿਤਾ । ਜੋਗੀਆਂ ਨੂੰ ਅੱਗ ਲੱਗ ਉਠੀ। ਉਨ੍ਹਾਂ ਨੇ ਐਸੀ ਖੁਣਸ ਖਾਧੀ ਕਿ ਇਸ ਗੱਲ ਨੂੰ ਆਪਣਾ ਅਪਮਾਨ ਸਮਝ ਕੇ ਗੁਰੂ ਨਾਨਕ ਨਾਲ ਗਿਆਨ ਗੋਸ਼ਟ ਤੇ ਤਾਕਤ ਅਜ਼ਮਾਈ ਲਈ ਆ ਪਹੁੰਚੇ।

ਵਹ ਲੋਟਾ ਭੰਗਰ ਨਾਥ ਛੁਪਾਇਆ ॥
ਕਰ ਸਕਤ ਬਿਰਛ ਕੇ ਤਲੇ ਗਡਾਇਆ ॥
ਦੇਖਾ ਭਗਤੀਅਨ ਲੋਟਾ ਨਾਹੀ ॥
ਰੋਵਨ ਲਾਗੇ ਧਾਹੀ ਧਾਹੀ ॥

ਭੰਗਰ ਨਾਥ ਕਹਾ ਭਗਤੀਅਨ ਅਬ ਆਏ ਨਾਨਕ ਸੰਤ ॥
ਲੋਟਾ ਤੁਮੇ ਬਤਾਇ ਦੇਹ ਕਰਾਮਾਤੀ ਜਗਤ ਮਹੰਤ ॥
ਬਾਬੇ ਜੋਗੀ ਕੀ ਗਤਿ ਪਾਈ ॥
ਦੇਖ ਭਗਤੀਅਨ ਦਇਆ ਜਨਾਈ ॥
ਤਬ ਲਹਨਾ ਜੀ ਕੋ ਸਤਿਗੁਰ ਕਹਾ ॥
ਵਹ ਬਿਰਛ ਤਲੇ ਲੋਟਾ ਗਡ ਰਹਾ ॥
"ਹੇ ਪੁਰਖਾ ਲੋਟਾ ਨਿਕਾਲ ਇਨ ਦੀਜੈ ॥
ਤਬ ਇਨ ਕੇ ਮਨ ਸਾਂਤ ਪਤੀਜੈ।"
ਲੇ ਆਗਿਆ ਲੋਟਾ ਨਿਕਾਲ ਤਿਨ ਦਇਆ ॥
ਜੈ ਜੈ ਕਾਰ ਬਾਬੇ ਕਾ ਭਇਆ ॥

ਮਹਿਮਾ ਪ੍ਰਕਾਸ਼, ਪੰ: ੨੯੯ ।

ਜੋਗੀਆਂ ਦੀ ਚਤ੍ਰਾਈ ਤੇ ਚੋਰੀ ਜਦ ਗੁਰੂ ਨਾਨਕ ਨੇ ਪ੍ਰਗਟ ਕਰ ਦਿਤੀ, ਤਾਂ ਉਹ ਆਪੇ ਤੋਂ ਬਾਹਰ ਹੋ ਗਏ। ਅਚਲ ਜੋਗੀਆਂ ਦਾ ਅਸਥਾਨ ਸੀ। ਸ਼ਿਵ ਰਾਤ੍ਰੀ ਜੋਗੀਆਂ ਦਾ ਮੇਲਾ ਸੀ। ਸਭ ਸ਼ਰਧਾਲੂ ਸ਼ਿਵ ਉਪਾਸਨਾਂ ਲਈ ਆਏ ਸਨ। ਗੁਰੂ ਨਾਨਕ ਨੇ ਪਹਿਲਾਂ ਤਾਂ ਉਂਝ ਹੀ ਸਭ ਦਾ ਧਿਆਨ ਆਪਣੀ ਵਲ ਖਿਚ ਲਿਆ। ਉਨ੍ਹਾਂ ਦੇ ਸੁਭ ਬਚਨ, ਉਨ੍ਹਾਂ ਦੇ ਮਧੁਰ ਸ਼ਬਦ, ਉਨ੍ਹਾਂ ਦੀ ਪਿਆਰ ਦ੍ਰਿਸ਼ਟੀ ਮਿਕਨਾਤੀਸ ਵਾਂਗ ਸਭ ਨੂੰ ਖਿਚੀ ਜਾ ਰਹੀ ਸੀ। ਹੁਣ ਦਿੱਬ ਦ੍ਰਿਸ਼ਟੀ ਰਾਹੀਂ ਜੋਗੀਆਂ ਦੀ ਚੋਰੀ ਉਨ੍ਹਾਂ ਨੇ ਪਰਗਟ ਕਰ ਦਿਤੀ। ਭੰਗਰ ਨਾਥ ਨੇ ਇਹ ਦ੍ਰਿੜ੍ਹ ਇਰਾਦਾ ਕਰ ਲਿਆ ਕਿ ਗੁਰੂ ਨਾਨਕ ਨੂੰ ਗਿਆਨ ਗੋਸ਼ਟ ਵਿਚ ਹਰਾਉਣਾ ਹੈ ਅਤੇ ਮੇਲੇ ਵਿਚ ਇਕੱਠੇ ਹੋਏ ਸਭ ਲੋਕਾਂ ਨੂੰ ਦਸਣਾ ਹੈ ਕਿ ਜੋਗੀ ਐਸੀਆਂ ਕਰਾਮਾਤਾਂ ਦਿਖਾ ਸਕਦੇ ਹਨ, ਜੋ ਨਾਨਕ ਤਪਾ ਨਹੀਂ ਦਿਖਾ ਸਕਦਾ। ਮਨ ਵਿਚ ਇਹ ਧਾਰ ਕੇ ਭੰਗਰ ਨਾਥ ਸਭ ਨਾਥ ਪੰਥੀਆਂ ਦੀ ਟੋਲੀ ਨੂੰ ਨਾਲ ਲੈ ਕੇ ਆ ਪਹੁੰਚਾ ਅਤੇ ਗੁਰੂ ਨਾਨਕ ਨਾਲ ਇਹ ਗੋਸ਼ਟ ਚਰਚਾ ਆਰੰਭ ਦਿਤੀ :

ਭੰਗਰ ਨਾਥ : ਇਹ ਸ਼ਿਵ ਜੀ ਦਾ ਪਵਿੱਤਰ ਅਸਥਾਨ ਹੈ। ਯੋਗ ਦਰਸ਼ਨ ਦਾ ਇਥੇ ਪਹਿਰਾ ਹੈ। ਤੁਸੀਂ ਇਥੇ ਆ ਕੇ ਕਿਉਂ ਦੁੱਧ ਵਿਚ ਕਾਂਜੀ ਮਿਲਾਈ। ਤੁਹਾਡੀ ਕਾਂਜੀ ਪੈਂਦਿਆਂ ਸਾਰਾ ਦੁੱਧ ਫਿਟ ਗਿਆ, ਤੇ ਭਾਂਡਾ ਵੀ ਖ਼ਰਾਬ ਹੋ ਗਿਆ। ਜੋ ਮਖਣ ਨਿਕਲਣਾ ਸੀ, ਸੋ ਵੀ ਹੱਥ ਨਾ ਆਇਆ। ਤਿਵੇਂ ਹੀ ਤੁਸੀਂ ਇਥੇ ਆ ਕੇ ਸਾਡੇ ਪਵਿੱਤਰ ਅਸਥਾਨ ਦੀ ਨਿਰਾਦਰੀ ਕੀਤੀ ਅਤੇ ਸਾਡੀ ਪੂਜਾ ਗਵਾਈ।[੨]

ਗੁਰੂ ਨਾਨਕ : ਹੇ ਭੰਗਰ ਨਾਥ ਤੇਰੀ ਮਾਂ ਅਰਥਾਤ ਤੇਰੀ ਬੁੱਧੀ ਕੁਚੱਜੀ ਹੈ, ਜਿਸ

ਨੇ ਤੇਰੇ ਮਨ ਰੂਪੀ ਭਾਂਡੇ ਵਿਚੋਂ ਹਉਮੈਂ ਦੀ ਮੈਲ ਸਾਫ਼ ਕੀਤੇ ਬਿਨਾਂ ਤੇਰੀ ਅਕਲ (ਮਾਂ) ਨੇ ਇਸ ਵਿਚ ਦੁੱਧ ਰਿੜਕਣਾ ਸ਼ੁਰੂ ਕਰ ਦਿਤਾ। ਇਸ ਦੁਰਗੰਧ ਭਰੀ ਚਾਟੀ ਵਿਚ ਦੁੱਧ ਫਿਟ ਗਿਆ, ਇਸ ਲਈ ਮੱਖਣ ਨਹੀਂ ਨਿਕਲਿਆ। ਤੇਰੇ ਮਨ ਰੂਪੀ ਚਾਟੀ ਵਿਚ ਹਉਮੈਂ ਦੀ ਦੁਰਗੰਧ ਨੇ ਤੁਹਾਡੇ ਯੋਗ ਦਰਸ਼ਨ ਦੇ ਗਿਆਨ ਦਾ ਸਾਰਾ ਦੁੱਧ ਭਰਿਸ਼ਟ ਕਰ ਦਿਤਾ। ਇਸ ਵਿਚੋਂ ਮੱਖਣ ਦੀ ਆਸ ਕਿਵੇਂ ਰਖਦੇ ਹੋ।[੪]

ਭੰਗਰ ਨਾਥ : ਤੂੰ ਉਦਾਸੀ ਦੀ ਰੀਤ ਚਲਾਈ ਸੀ। ਲੋਕ ਗ੍ਰਹਿਸਤ ਛਡ ਕੇ ਸੰਨਿਆਸੀ ਜਾਂ ਜੋਗੀ ਬਣਦੇ ਹਨ, ਪਰ ਤੂੰ ਉਦਾਸੀ ਦਾ ਬਾਣਾ ਲਾਹ ਕੇ ਸੰਸਾਰੀ ਕਪੜੇ ਪਾ ਲਏ ਹਨ, ਮੁੜ ਪਿਛਲੀ ਉਮਰੇ ਗ੍ਰਹਿਸਤੀ ਬਣ ਬੈਠਾ ਹੈਂ। ਤੈਨੂੰ ਕਦੀ ਵੀ ਆਤਮ ਗਿਆਨ ਨਹੀਂ ਪ੍ਰਾਪਤ ਹੋ ਸਕਦਾ।[੫]

ਗੁਰੂ ਨਾਨਕ : ਤੁਸੀਂ ਆਪਣੇ ਆਪ ਨੂੰ ਅਤੀਤ ਕਹਿੰਦੇ ਹੋ, ਤੁਹਾਨੂੰ ਚਾਹੀਦਾ ਤਾਂ ਹੈ ਕਿ ਪਰਮੇਸ਼ਰ ਦੇ ਭਰੋਸੇ ਵਿਚ ਰਹੋ; ਜੋ ਤੁਹਾਨੂੰ ਜਪ ਤੱਪ ਕਰਦਿਆਂ ਨੂੰ ਪਰਮੇਸ਼ਰ ਪਹੁੰਚਾਵੇ ਉਸ ਉਤੇ ਗੁਜ਼ਾਰਾ ਕਰੋ। ਤੁਹਾਡੇ ਵਿਚ ਇਤਨਾ ਸਿਦਕ ਭਰੋਸਾ ਹੈ ਹੀ ਨਹੀਂ। ਪਰ ਜਿਨ੍ਹਾਂ ਸੰਸਾਰੀਆਂ, ਗ੍ਰਹਿਸਤੀਆਂ ਨੂੰ ਤੁਸੀਂ ਅਗਿਆਨੀ ਤੇ ਪਾਪੀ ਕਹਿੰਦੇ ਹੋ, ਉਨ੍ਹਾਂ ਦੇ ਦਰ ਤੇ ਹੀ ਤੁਸੀਂ ਦੋ ਡੰਗ ਦੀ ਰੋਟੀ ਲਈ ਦਰ ਦਰ ਭਟਕਦੇ ਫਿਰਦੇ ਹੋ। ਗ੍ਰਹਿਸਤੀ ਭਜਨ ਬੰਦਗੀ ਕਰਦੇ ਹਨ, ਕਿਰਤ ਕਰ ਕੇ ਖਾਂਦੇ ਹਨ, ਕੁਝ ਤੁਹਾਡੇ ਵਰਗਿਆਂ ਨੂੰ ਦਾਨ ਪੁੰਨ ਕਰਦੇ ਹਨ। ਤੁਸੀਂ ਨਾ ਕੋਈ ਧਰਮ ਦੀ ਕਿਰਤ ਕਰਦੇ ਹੋ, ਨਾ ਦਾਨ ਪੁੰਨ ਕਰਦੇ ਹੋ, ਨਾ ਪਰਮੇਸ਼ਰ ਉਤੇ ਤੁਹਾਨੂੰ ਪੂਰਨ ਭਰੋਸਾ ਹੈ। ਤੇ ਪੇਟ ਦੀ ਖ਼ਾਤਰ ਦੁਆਰ-ਦੁਆਰ ਭਟਕਦੇ ਹੋ। ਤੁਹਾਨੂੰ ਕਿਵੇਂ ਕੋਈ ਗਿਆਨ ਪ੍ਰਾਪਤ ਹੋ ਸਕਦਾ ਹੈ। ਜਦ ਤੁਸੀਂ ਆਪਣੀ ਉਦਰ ਪੂਰਨਾ ਲਈ ਸੰਸਾਰੀਆਂ ਦੇ ਮੁਹਤਾਜ ਹੋ ਤਾਂ ਤੁਸੀਂ ਉਨ੍ਹਾਂ ਨੂੰ ਗਿਆਨ ਕੀ ਦੇਣਾ ਹੈ। ਜਦ ਤੁਹਾਡੇ ਵਿਚ ਧਰਮ ਦੀ, ਕਿਰਤ ਕਰਨ ਦੀ ਸ਼ਕਤੀ ਨਹੀਂ, ਦਾਨ ਪੁੰਨ ਕਰਨ ਦੀ ਸ਼ਕਤੀ ਨਹੀਂ, ਤਾਂ ਤੁਹਾਡੀ ਯੋਗ ਸਾਧਨਾਂ ਨੇ ਹੋਰ ਤੁਹਾਨੂੰ ਕਿਹੜੀ ਸ਼ਕਤੀ ਦਿਤੀ ਜਿਸ ਦਾ ਤੁਸੀਂ ਇਤਨਾ ਹੰਕਾਰ ਕਰਦੇ ਹੋ।[੬]

"ਜੋਗੀਆਂ ਨੇ ਇਹ ਬਚਨ ਸੁਣ ਕੇ ਕਿਲਕਾਰੀ ਮਾਰੀ। ਕ੍ਰੋਧ ਵਿਚ ਭੜਕ ਉਠੇ। ਬੜੇ ਜੋਸ਼ ਨਾਲ ਗੁਰੂ ਨਾਨਕ ਨੂੰ ਲਲਕਾਰਿਆ। ਉਨ੍ਹਾਂ ਨੇ ਇਸ ਗੱਲ ਦੀ ਦੁਹਾਈ ਪਾਈ ਕਿ ਨਾਨਕ ਨੇ ਛੇ ਦਰਸ਼ਨਾਂ ਦਾ ਖੰਡਨ ਕੀਤਾ ਹੈ। ਜੋਗ ਸਾਧਨਾ ਤੇ ਅਤੀਤ ਜੀਵਨ ਨੂੰ ਨਿੰਦਿਆ ਹੈ, ਅਤੇ ਸਾਡੇ ਨਾਲੋਂ ਗ੍ਰਹਿਸਤੀ ਚੰਗੇ ਦਸੇ ਹਨ, ਅਤੇ ਜੋਗ-ਆਸ਼ਰਮ ਨਾਲ ਗ੍ਰਹਿਸਤ ਆਸ਼ਰਮ ਵਧੇਰੇ ਫਲਦਾਇਕ ਦਸਿਆ ਹੈ।[੭] ਉਨ੍ਹਾਂ ਨੇ ਹੁਣ ਜੰਤਰ ਮੰਤਰ ਤੇ ਤੰਤਰ ਦੇ ਜੌਹਰ ਦਿਖਾ ਕੇ ਗੁਰੂ ਨਾਨਕ ਉਤੇ ਵਿਜੈ ਪਾਣੀ ਚਾਹੀ। ਜੋਗੀ ਕੋਈ ਸ਼ੇਰ ਬਣਿਆ, ਕੋਈ ਬਘੇਲਾ, ਕੋਈ ਪੰਖੀ ਹੋਇ ਕੇ ਆਕਾਸ਼ ਨੂੰ ਉਡਿਆ। ਇਕ

ਨਾਗ ਹੋਇ ਕੇ ਫੁੰਕਾਰੇ ਮਾਰਨ ਲਗਾ, ਇਕ ਲਗਾ ਅਗਨ ਦੀ ਵਰਖਾ ਕਰਨ। ਭੰਗਰਨਾਥ ਨੇ ਇਕ ਮਸਨੂਈ ਬੱਦਲਾਂ ਦਾ ਜਾਲ ਵਿਛਾਇਆ ਅਤੇ ਇਸ ਵਿਚੋਂ ਤਾਰੇ ਟੁਟਦੇ ਦਿਖਾਏ। ਕਿਸੇ ਨੇ ਮ੍ਰਿਗਨੀ ਦੀ ਸਵਾਰੀ ਕੀਤੀ, ਕੋਈ ਜਲ ਉਤੇ ਟੁਰਿਆ। ਉਨ੍ਹਾਂ ਦੇ ਅੰਦਰ ਹੰਕਾਰ ਦੀ ਅੱਗ ਦਹਿਦੂਣੀ ਹੋ ਗਈ।[੯] ਗੁਰੂ ਨਾਨਕ ਦੇਵ ਜੀ ਕੀਰਤਨ ਵਿਚ ਮਸਤ ਰਹੇ। ਉਹ ਇਸ ਕਰਾਮਾਤ ਦੇ ਪਸਾਰੇ ਦੇ ਫੋਕਟ ਦਿਖਾਵੇ ਤੋਂ ਬਿਲਕੁਲ ਬੇਲਾਗ ਤੇ ਅਡੋਲ ਰਹੇ।

ਜੋਗੀ ਭੰਗਰ ਨਾਥ ਨੇ ਅੱਕ ਥੱਕ ਕੇ ਆਖਿਆ, "ਹੇ ਨਾਨਕ ਤੱਪਾ, ਤੂੰ ਜਗਤ ਨੂੰ ਕੀ ਕਰਾਮਾਤ ਦਿਖਾਈ ਹੈ, ਜੋ ਸਭ ਨੂੰ ਵਸ ਕੀਤਾ ਹੈ ? ਜੇ ਕਰ ਕੋਈ ਸ਼ਕਤੀ ਹੈ ਤਾਂ ਦਿਖਾਓ। ਢਿਲ ਕਿਉਂ ਲਾਈ ਹੈ।" ਗੁਰੂ ਨਾਨਕ ਨੇ ਉੱਤਰ ਦਿਤਾ, "ਨਾਥ ਜੀ, ਅਸੀਂ ਨਾ ਯੋਗ ਸਾਧਨਾਂ ਤੇ ਸ਼ਕਤੀਆਂ ਦੀ ਓਟ ਤੱਕੀ ਤੇ ਨਾ ਹੀ ਨਾਟਕੀ ਚੇਟਕੀ ਕਰਾਮਾਤਾਂ ਕਰਨੀਆਂ ਸਾਡੇ ਮਾਰਗ ਦਾ ਮਨੋਰਥ ਹੈ। ਅਸੀਂ ਬੜੇ ਕਰਾਮਾਤੀ ਜੋਗੀ ਵੇਖੇ ਹਨ। ਜਿਸ ਵਸਤੂ ਦੇ ਉਹ ਪਿਛੇ ਪਏ ਹੋਏ ਹਨ, ਤੇ ਜਿਸ ਵਸਤੂ ਲਈ ਉਹ ਹੱਠ ਤੱਪ ਕਹਿੰਦੇ ਹਨ, ਉਹ ਸਾਡੀ ਦ੍ਰਿਸਟੀ ਵਿਚ ਤੁੱਛ ਹੈ। ਅਸੀਂ ਪਰਮੇਸਰ ਦੀ, ਉਸ ਦੇ ਸੱਚੇ ਨਾਮ ਦੀ, ਤੇ ਸਾਧ ਸੰਗਤ ਦੀ ਓਟ ਤੱਕੀ। ਸੁਣੋ ਨਾਥ ਜੀ, ਮੈਂ ਤੁਹਾਨੂੰ ਸ਼ਬਦ ਸਿਧਾਂਤ ਦੀ ਇਕ ਅਮਰ ਸੱਚਾਈ ਦਸਦਾ ਹਾਂ। ਬਿਨਾਂ ਸੱਚੇ ਨਾਮ ਦੇ ਮੈਂ ਕਿਸੇ ਕਰਾਮਾਤ ਵਿਚ ਵਿਸ਼ਵਾਸ ਨਹੀਂ ਰਖਦਾ। ਜੇ ਮੇਰੇ ਵਿਚ ਇਤਨੀ ਸ਼ਕਤੀ ਆ ਜਾਵੇ ਕਿ ਅਗਨੀ ਦੇ ਕਪੜੇ ਪਹਿਨ ਸਕਾਂ, ਬਰਫ਼ ਵਿਚ ਗੁਫ਼ਾ ਬਣਾ ਕੇ ਤਪ ਕਰਾਂ, ਸਾਰ ਦੀ ਰਸੋਈ ਕਰਾਂ, ਅਰਥਾਤ ਲੋਹਾ ਚੱਬ ਸਕਾਂ, ਅਤੇ ਧਰਤੀ ਨੂੰ ਗਊ ਨਿਆਈਂ ਹਕੀ ਜਾਵਾਂ, ਅਤੇ ਇਤਨਾਂ ਬਲ ਪ੍ਰਾਪਤ ਕਰ ਲਵਾਂ ਕਿ ਧਰਤੀ ਤੇ ਆਕਾਸ਼ ਨੂੰ ਤਕੜੀ ਵਿਚ ਤੋਲ ਸਕਾਂ, ਤੇ ਜੋ ਜੀ ਚਾਹੇ ਹੁਕਮ ਚਲਾ ਸਕਾਂ, ਇਤਕਾਂ ਬਲ, ਇਤਨੀਆਂ ਕਰਾਮਾਤੀ ਸ਼ਕਤੀਆਂ, ਇਤਨਾਂ ਤੇਜ ਤਪ ਸਤਿਨਾਮ ਬਿਨਾਂ, ਪ੍ਰਭੂ ਦੇ ਸੱਚੇ ਅਨੁਭਵ ਬਿਨਾਂ, ਸਭ ਬਾਦਰ ਛਾਈ ਹੈ।[੧੧]

ਗੁਰੂ ਨਾਨਕ ਦੀ ਸ਼ਬਦ ਕਲਾ ਦੀ ਸ਼ਕਤੀ ਦੇ ਪ੍ਰਭਾਵ ਕਾਰਨ ਸਿਧਾਂ ਦੀਆਂ ਕਰਾਮਾਤੀ ਸ਼ਕਤੀਆਂ ਵੀ ਇਉਂ ਨਿਰਬਲ ਹੋ ਗਈਆਂ ਜਿਵੇਂ ਸੂਰਜ ਦੀ ਰੌਸ਼ਨੀ ਦੇ ਉਦੇ ਹੋਣ ਨਾਲ ਤਾਰੇ ਛਪ ਖਲੋਂਦੇ ਹਨ। ਭੰਗਰ ਨਾਥ ਤੇ ਉਸ ਦੇ ਸਾਥੀ ਗੁਰੂ ਨਾਨਕ ਦੇ ਨਾਲ ਗਿਆਨ ਚਰਚਾ ਅਰਥਾਤ ਗੋਸ਼ਟ ਕਰਨ ਲਈ ਉਨ੍ਹਾਂ ਦੇ ਪਾਸ ਆ ਗਏ। ਉਨ੍ਹਾਂ ਨੇ ਪੁੱਛਿਆ :

ਕਵਨ ਗਿਆਨ ਕੋ ਧਿਆਨ ਹੈ ਜਾ ਤੇ ਉਪਜੇ ਸ਼ਾਂਤ ॥
ਬਾਵਨ ਚੰਦਨ ਸੰਤ ਜਨ ਮਿਲਤ ਨਿਵਾਰਤ ਭ੍ਰਾਤ ॥

ਮਹਿਮਾ ਪ੍ਰਕਾਸ਼ : ਪੰ: ੨੯੯।

ਗੁਰੂ ਨਾਨਕ ਨੇ ਉੱਤਰ ਦਿਤਾ, "ਨਾਥ ਜੀ ਪਹਿਲਾਂ ਇਸ ਸਰੀਰ ਰੂਪੀ ਚਾਟੀ ਨੂੰ ਸੁਧ ਕਰੋ। ਇਸ ਵਿਚੋਂ ਵਿਕਾਰ ਤ੍ਰਿਸ਼ਨਾ ਕਢ ਕੇ ਇਸ ਨੂੰ ਧੋਵੋ। ਨੇਕ ਭਾਵਨੀ ਦੀ ਧੂਪ ਦੇਵੋ। ਫੇਰ ਇਸ ਵਿਚ ਸੁਭ ਕਰਮਾਂ ਦਾ ਦੁੱਧ ਕਾੜ੍ਹ ਕੇ ਪਾਵੋ। ਸੁਰਤ ਦੀ ਇਕਾਗਰਤਾ ਦਾ ਜਾਮਨ ਲਾਉ। ਆਸਾ ਵਿਚ ਨਿਰਾਸ ਰਹੋ ਤਾਂ ਇਹ ਜੰਮੇਂਗਾ। ਇਸ ਮਨ ਨੂੰ ਚਾਟੀ ਦਾ ਢਕਨ (ਢੀਟੀ) ਬਣਾਉ। ਨਾਮ ਜਪਨਾ ਇਸ ਦੀ ਮਧਾਣੀ ਬਣਾ ਕੇ ਇਸ ਨੂੰ ਰਿੜਕੋ। ਇਸ ਵਿਚੋਂ ਅੰਮ੍ਰਿਤ ਰਸ ਰੂਪੀ ਮਖਣ ਨਿਕਲੇਗਾ।[੧੨]

ਇਹ ਗਿਆਨ ਚਰਚਾ ਪ੍ਰਸ਼ਨ ਉੱਤਰ ਦੀ ਗੋਸ਼ਟ ਦਾ ਰੂਪ ਧਾਰ ਗਈ। ਸਿਧਾਂ ਨੇ ਕਈ ਸ਼ੰਕੇ ਪੇਸ਼ ਕੀਤੇ, ਕਈ ਕਾਟਵੇਂ ਪ੍ਰਸ਼ਨ ਉਠਾਏ, ਪਰ ਗੁਰੂ ਸਾਹਿਬ ਨੇ ਆਪਣੇ ਸੂਝ ਭਰੇ ਅੰਮ੍ਰਿਤ ਬਚਨਾਂ ਨਾਲ ਨਾ ਕੇਵਲ ਉਨ੍ਹਾਂ ਦੇ ਸੰਕੇ ਦੂਰ ਕੀਤੇ ਬਲਕੇ ਉਨ੍ਹਾਂ ਨੂੰ ਨਵਾਂ ਅਨਭਵ ਦਿਤਾ। ਉਨ੍ਹਾਂ ਨੂੰ ਸ਼ਾਂਤੀ ਮਿਲੀ।

ਬਾਬੇ ਕੀਤੀ ਸਿਧ ਗੋਸ਼ਟ ਸ਼ਬਦ ਸਾਂਤਿ ਸਿਧਾਂ ਵਿਚ ਆਈ ॥
ਜਿਣ ਮੇਲਾ ਸ਼ਿਵਰਾਤ ਦਾ ਖਟ ਦਰਸ਼ਨ ਆਦੇਸ਼ ਕਰਾਈ ॥
ਸਿਧ ਬੋਲਨ ਸੁਭ ਬਚਨ ਧੰਨ ਨਾਨਕ ਤੇਰੀ ਵਡੀ ਕਮਾਈ ॥
ਵਡਾ ਪੁਰਖ ਪਰਗਟਿਆ ਕਲਜੁਗ ਅੰਦਰ ਜੋਤ ਜਗਾਈ ॥[੧੩]

ਭਾਈ ਗੁਰਦਾਸ ੧ : ੪੪

ਸਿਧਾਂ ਨਾਲ ਗੁਰੂ ਨਾਨਕ ਦੀ ਗੋਸ਼ਟ ਛੇ ਸੱਤ ਥਾਵਾਂ ਤੇ ਹੋਈ। ਇਹ ਉਨ੍ਹਾਂ ਦੀ ਪੰਜਾਬ ਕਸ਼ਮੀਰ ਦੇ ਸਿਧਾਂ ਨਾਲ ਆਖ਼ਰੀ ਗਿਆਨ ਚਰਚਾ ਸੀ। ਸ਼ਿਵਰਾਤ੍ਰੀ ਵਿਚ ਆਏ ਵੈਸ਼ਨਵਾਂ ਤੇ ਸਿਧਾਂ ਨੇ ਗੁਰੂ ਨਾਨਕ ਦੇ ਅਦੁਤੀ ਆਦਰਸ਼ਾਂ ਤੇ ਸਿਧਾਂਤਾਂ ਦੀ ਪ੍ਰਸੰਸਾ ਕੀਤੀ। ਭੰਗਰ ਨਾਥ ਨੇ ਬਾਬੇ ਅਗੇ ਡੰਡੌਤ ਕੀਤੀ।

### ਭਾਈ ਲਾਲੋ ਤੇ ਮੂਲਾ ਕਿਰਾੜ :

ਅਚਲ ਬਟਾਲੇ ਦੇ ਮੇਲੇ ਤੋਂ ਉਠ ਕੇ ਗੁਰੂ ਸਾਹਿਬ ਮੁਲਤਾਨ ਦੀ ਜ਼ਿਆਰਤ ਲਈ ਟੁਰ ਪਏ। ਗੁਜਰਾਂਵਾਲੇ ਉਹ ਆਪਣੇ ਅਨਿਨ ਭਗਤ ਭਾਈ ਲਾਲੋ ਤਰਖਾਣ ਨੂੰ ਮਿਲੇ। ਏਮਨਾਬਾਦ ਤੋਂ ਉਠ ਕੇ ਲਾਲੋ ਗੁਜਰਾਂਵਾਲੇ ਆ ਟਿਕਿਆ ਸੀ।

ਲਾਲੋ ਕੇ ਆਏ ਗੁਰ ਦਿਆਲ ॥
ਲੀਏ ਲਹਣਾ ਬੁਢਾ ਸਾਧਾਰਨ ਨਾਲ ॥
ਬਲਵੰਡ ਰਬਾਬੀ ਆਇਆ ਸੰਗ ॥
ਭਈ ਭੇਟ ਲਾਲੋ ਹਰਿ ਰੰਗ ॥
ਭਇਆ ਪ੍ਰਸੰਨ ਲਾਲੋ ਗੁਰ ਦਰਸ਼ਨ ॥
ਜਿਮ ਰਵਿ ਪ੍ਰਕਾਸ਼ ਕਮਲ ਦਲ ਸਰਸਨ ॥

ਲਾਲੋ ਸਾਧ ਬਡਾ ਸੰਤੋਖੀ ॥
ਕਰ ਧਰਮ ਮਜੂਰੀ ਕਾਇਆ ਪੋਖੀ ॥
ਤ੍ਰੀਆ ਤਾਕੀ ਬਡੀ ਸੁਜਾਨ ॥
ਭਰਤਾ ਕੋ ਜਾਨੈ ਭਗਵਾਨ ॥

ਮਹਿਮਾ ਪ੍ਰਕਾਸ਼ : ਪੰ: ੨੯੨ ।

ਇਹ ਦੋਵੇਂ ਮਿਹਨਤੀ ਤੇ ਸੰਤੋਖੀ ਇਸਤ੍ਰੀ ਪਤੀ ਆਦਰਸ਼ਕ ਸਿੱਖ ਬਣੇ । ਮੁਲਤਾਨ ਨੂੰ ਜਾਂਦੇ ਹੋਏ ਅਤੇ ਵਾਪਸੀ ਤੇ ਵੀ ਗੁਰੂ ਸਾਹਿਬ ਇਨ੍ਹਾਂ ਪਾਸ ਠਹਿਰੇ । ਜਦ ਸਿਆਲਕੋਟ ਪਹੁੰਚੇ ਤਾਂ ਗੁਰੂ ਸਾਹਿਬ ਨੇ ਆਪਣੇ ਸ਼ਰਧਾਲੂ ਮੂਲਾ ਕਿਰਾੜ ਨੂੰ ਮਿਲਣ ਦੀ ਇੱਛਿਆ ਪ੍ਰਗਟ ਕੀਤੀ । ਮੂਲੇ ਦੀ ਇਸਤ੍ਰੀ ਨੂੰ ਵਹਿਮ ਹੋ ਗਿਆ, ਮਤਾਂ ਕਿਤੇ ਗੁਰੂ ਸਾਹਿਬ ਮੂਲੇ ਨੂੰ ਨਾਲ ਹੀ ਲੈ ਜਾਣ । ਉਸ ਨੇ ਮੂਲੇ ਨੂੰ ਗਹੂੜੀ ਵਿਚ ਛਿਪਾ ਦਿਤਾ ਅਤੇ ਸਦਣ ਆਏ ਸਿੱਖ ਨੂੰ ਕਹਿ ਦਿਤਾ ਕਿ ਮੂਲਾ ਘਰ ਨਹੀਂ । ਦੋ ਵਾਰ ਗੁਰੂ ਸਾਹਿਬ ਨੇ ਮੂਲੇ ਨੂੰ ਸਦ ਭੇਜਿਆ । ਦੋਨੋਂ ਵਾਰ ਉਸ ਦੀ ਇਸਤ੍ਰੀ ਨੇ ਝੂਠ ਬੋਲਿਆ । ਮੂਲੇ ਨੂੰ ਗਹੂੜੀ ਵਿਚ ਸੱਪ ਡਸ ਗਿਆ ਅਤੇ ਉਹ ਉਥੇ ਹੀ ਮਰ ਗਿਆ । ਗੁਰੂ ਸਾਹਿਬ ਨੇ ਮੂਲੇ ਦੀ ਬੇਮੁਖਤਾਈ ਪ੍ਰਥਾਇ ਇਹ ਸਬਦ ਉਚਾਰਿਆ :

ਨਾਲਿ ਕਿਰਾੜਾਂ ਦੋਸਤੀ ਕੂੜੇ ਕੂੜੀ ਪਾਇ ॥
ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ ॥

ਮ : ੧ : ਸਲੋਕ ਵਧੀਕ ੨੦ ।

## ਮੁਲਤਾਨ ਤੇ ਉੱਚ ਵਿਖੇ :

ਏਥੋਂ ਗੁਰੂ ਨਾਨਕ ਦੇਵ ਜੀ ਸਾਥੀਆਂ ਸਮੇਤ ਮੁਲਤਾਨ ਤੇ ਉੱਚ ਗਏ । ਉਨ੍ਹਾਂ ਨੇ ਮੁਲਤਾਨ ਦੇ ਪੀਰ ਬਹਾਉੱਦੀਨ ਤੇ ਉੱਚ ਦੇ ਪੀਰ ਜਲਾਲਉੱਦੀਨ ਨੂੰ ਬਚਨ ਦਿਤਾ ਹੋਇਆ ਸੀ ਕਿ ਉਨ੍ਹਾਂ ਨੂੰ ਮਿਲਣ ਆਉਣਗੇ । ਮੁਲਤਾਨ ਸੂਫ਼ੀ ਪੀਰਾਂ ਫ਼ਕੀਰਾਂ ਦਾ ਗੜ੍ਹ ਸੀ । ਇਨ੍ਹਾਂ ਪੀਰਾਂ ਨੇ ਗੁਰੂ ਨਾਨਕ ਦੇ ਤੇਜ ਪਰਤਾਪ ਦੀ ਸੋਅ ਸੁਣੀ ਹੋਈ ਸੀ । ਇਨ੍ਹਾਂ ਨੂੰ ਪਤਾ ਲਗ ਚੁਕਾ ਸੀ ਕਿ ਗੁਰੂ ਨਾਨਕ ਮੱਕੇ ਮਦੀਨੇ ਤਕ ਬੜਾ ਪ੍ਰਭਾਵ ਪਾ ਕੇ ਆਏ ਹਨ । ਅਚਲ ਬਟਾਲੇ ਦੇ ਸਿਧਾਂ ਵਾਂਗ ਇਨ੍ਹਾਂ ਨੂੰ ਚਿੰਤਾ ਹੋ ਗਈ ਮਤਾਂ ਗੁਰੂ ਨਾਨਕ ਦੇ ਆਉਣ ਨਾਲ ਉਨ੍ਹਾਂ ਦੇ ਕਈ ਸੌ ਸਾਲ ਦੇ ਸਥਾਪਤ ਹੋਏ ਸੂਫ਼ੀ ਕੇਂਦਰ ਨਾ ਹਿਲ ਜਾਣ । ਮੁਲਤਾਨ ਦੇ ਸੂਫ਼ੀ ਪੀਰ ਜਦ ਕਿਸੇ ਮਹਾਪੁਰਖ ਨੂੰ ਮੁਲਤਾਨੋਂ ਚਲੇ ਜਾਣ ਲਈ ਪ੍ਰੇਰਨਾ ਚਾਹੁੰਦੇ ਸਨ, ਤਾਂ ਉਹ ਬੜੇ ਸੁਚਜੇ ਇਸ਼ਾਰੇ ਮਾਤਰ ਨਾਲ ਹੀ ਇਹ ਗੱਲ ਆਖਿਆ ਕਰਦੇ ਸਨ । ਜਦ ਸ਼ੇਖ ਫ਼ਰੀਦ ਦੇ ਪੀਰ, ਬਖ਼ਤਿਆਰ ਕਾਕੀ ਮੁਲਤਾਨ ਪਹੁੰਚੇ ਤਾਂ ਉਨ੍ਹਾਂ ਨੂੰ ਜਾਣ ਲਈ ਇਸ਼ਾਰਾ ਕਰਨ ਲਈ ਉਨ੍ਹਾਂ ਦੀ ਪਈ ਜੁੱਤੀ ਦਾ

ਮੂੰਹ ਬਾਹਰਵਾਰ ਨੂੰ ਕਰ ਦਿਤਾ। ਜਦ ਗੁਰੂ ਨਾਨਕ ਦੇਵ ਜੀ ਉਥੇ ਪਹੁੰਚੇ ਤਾਂ ਉਨ੍ਹਾਂ ਅਗੇ ਨੱਕਾ ਨੱਕ ਭਰਿਆ ਦੁੱਧ ਦਾ ਕਟੋਰਾ ਰੱਖ ਦਿਤਾ। ਜਿਸ ਦਾ ਭਾਵ ਸੀ ਕਿ ਮੁਲਤਾਨ ਅਗੇ ਹੀ ਪੀਰਾਂ ਫ਼ਕੀਰਾਂ ਨਾਲ ਭਰਿਆ ਹੋਇਆ ਹੈ। ਗੁਰੂ ਨਾਨਕ ਲਈ ਆਪਣਾ ਡੇਰਾ ਖੋਲ੍ਹਣ ਲਈ ਕੋਈ ਥਾਂ ਨਹੀਂ। ਇਸ ਲਈ ਚੰਗੀ ਗੱਲ ਹੋਵੇਗੀ ਜੇ ਉਹ ਚਲੇ ਜਾਣ। ਗੁਰੂ ਸਾਹਿਬ ਨੇ ਉਸ ਦੁੱਧ ਦੇ ਕਟੋਰੇ ਉਪਰ ਚੰਬੇਲੀ ਦਾ ਫੁੱਲ ਰਖ ਦਿਤਾ ਜਿਸ ਤੋਂ ਉਨ੍ਹਾਂ ਦਾ ਭਾਵ ਸੀ ਕਿ ਉਹ ਕਿਸੇ ਪੀਰ ਫ਼ਕੀਰ ਦੀ ਥਾਂ ਮਲਣ ਨਹੀਂ ਆਏ। ਉਹ ਜਿਤਨਾ ਚਿਰ ਮੁਲਤਾਨ ਰਹਿਣਗੇ ਇੰਝ ਰਹਿਣਗੇ ਜਿਵੇਂ ਦੁੱਧ ਉਤੇ ਤਰ ਰਹੀ ਚੰਬੇਲੀ ਆਪਣੀ ਖ਼ੁਸ਼ਬੋ ਖਿਲਾਰਦੀ ਹੈ। ਅਨੇਕਾਂ ਪੀਰਾ ਦੇ ਨਾਲ ਗਿਆਨ ਗੋਸ਼ਟ ਹੋਈ। ਸਾਰੇ ਪੀਰ ਬਾਬੇ ਨਾਨਕ ਦੇ ਵਿਚਾਰਾਂ ਤੋਂ ਬੜੇ ਪ੍ਰਭਾਵਤ ਹੋਏ। ਪੀਰ ਮਖ਼ਦੂਮ ਬਹਾਉੱਦੀਨ ਇਨ੍ਹਾਂ ਦਾ ਅਨਿਨ ਸ਼ਰਧਾਲੂ ਬਣਿਆ। ਇਸ ਨੇ ਬੜੇ ਮਾਣ ਤੇ ਅਦਬ ਨਾਲ ਗੁਰੂ ਨਾਨਕ ਦੇਵ ਜੀ ਦੀ ਸੇਵਾ ਕੀਤੀ। ਉਸ ਨੂੰ ਆਪਣੇ ਹੱਥੀਂ ਸੇਵਾ ਕਰਦਿਆ ਦੇਖ ਕੇ ਹੋਰ ਪੀਰ ਬੜੇ ਹੈਰਾਨ ਹੋਏ। ਗੁਰੂ ਨਾਨਕ ਨੂੰ ਮਖਦੂਮ ਬਹਾਉੱਦੀਨ ਜ਼ਿੰਦਗੀ ਤੇ ਮੌਤ ਵਿਚ ਸਹਾਈ ਮਿੱਤਰ ਸਮਝਣ ਲਗ ਪਿਆ। ਅਗਰ ਦੇਸ਼ ਦੀ ਵੰਡ ਤੋਂ ਪਹਿਲਾ ਸਿੱਖ ਇਤਿਹਾਸਕਾਰ ਮੁਲਤਾਨ ਦੇ ਇਤਿਹਾਸਕ ਰੀਕਾਰਡਾ ਦੀ ਖੋਜ ਕਰਦੇ ਤਾਂ ਉਨ੍ਹਾਂ ਨੂੰ ਬੜਾ ਕੁਝ ਪ੍ਰਾਪਤ ਹੋ ਸਕਦਾ ਸੀ।

ਉੱਚ ਦਾ ਪੀਰ ਜਲਾਲਉੱਦੀਨ ਵੀ ਗੁਰੂ ਨਾਨਕ ਦੇਵ ਜੀ ਨੂੰ ਮਿਲਿਆ। ਜਾਪਦਾ ਹੈ ਮੁਲਤਾਨ ਤੋਂ ਉੱਚ ਤਕ ਪੀਰ ਮਖਦੂਮ ਬਹਾਉੱਦੀਨ ਵੀ ਗੁਰੂ ਸਾਹਿਬ ਨਾਲ ਗਿਆ ਸੀ। ਉੱਚ ਦਾ ਪੀਰ ਜਲਾਲਉੱਦੀਨ ਗੁਰੂ ਸਾਹਿਬ ਨੂੰ ਮੱਕੇ ਮਿਲਿਆ ਅਤੇ ਵਾਪਸੀ ਤੇ ਨਾਲ ਹੀ ਆਇਆ ਸੀ। ਮੱਕੇ ਜਾਣ ਲਗਿਆਂ ਜਿਹੜਾ ਪਹਿਰਾਵਾ ਗੁਰੂ ਸਾਹਿਬ ਨੇ ਪਹਿਨਿਆਂ ਸੀ, ਉਸ ਦੀਆਂ ਵਿਸ਼ੇਸ਼ ਚੀਜ਼ਾਂ ਅਜ ਕਲ੍ਹ ਵੀ ਉੱਚ ਪਈਆਂ ਹਨ। ਉੱਚ ਸ਼ਰੀਫ ਵਿਚ ਜੋ ਚੀਜ਼ਾਂ ਪਈਆਂ ਹਨ ਉਹ ਇਹ ਹਨ। (੧) ਲਕੜੀ ਦੇ ਪਊਏ (੨) ਆਸਾ (੩) ਦੋ ਪੱਥਰ ਦੇ ਕੜੇ (੪) ਪੱਥਰ ਦਾ ਸੋਟਾ (੫) ਲੱਕੜ ਦੀ ਬੇੜੀ ਜਿਸ ਵਿਚ ਗੁਰੂ ਨਾਨਕ ਤੇ ਦੋਨਾਂ ਪੀਰਾਂ ਨੇ ਬੈਠ ਕੇ ਪੰਚ-ਨਦ ਦਰਿਆ (ਜਿਥੇ ਪੰਜੇ ਦਰਿਆ ਮਿਲਦੇ ਹਨ) ਪਾਰ ਕੀਤਾ। ਇਹ ਚੀਜ਼ਾਂ ਉੱਚ ਸ਼ਰੀਫ਼ ਦੇ ਪੀਰਾਂ ਨੇ ਅਜੇ ਵੀ ਸੰਭਾਲ ਕੇ ਰਖੀਆਂ ਹੋਈਆਂ ਹਨ। ਇਸ ਤੋਂ ਉਪਰੰਤ ਗੁਰੂ ਨਾਨਕ ਦੇਵ ਜੀ ਪਾਕਪਟਨ ਵਿਖੇ ਆਪਣੇ ਪਰਮ ਸਿਦਕਵਾਨ ਸ਼ਰਧਾਲੂ ਸ਼ੇਖ ਇਬਰਾਹੀਮ ਨੂੰ ਮਿਲੇ। ਓਥੋਂ ਵਾਪਸ ਕਰਤਾਰਪੁਰ ਆ ਗਏ।

## ਇਤਿਹਾਸਕ ਹਵਾਲੇ

੧. ਮੇਲਾ ਸੁਣ ਸ਼ਿਵਰਾਤ ਦਾ ਬਾਬਾ ਅਚਲ ਵਟਾਲੇ ਆਈ ॥
ਦਰਸ਼ਨ ਵੇਖਣ ਕਾਰਨੇ ਸਗਲੀ ਉਲਟ ਪਈ ਲੋਕਾਈ ॥
ਲਗੀ ਬਰਸਨ ਲਛਮੀ ਰਿਧਿ ਸਿਧਿ ਨਉ ਨਿਧਿ ਸਵਾਈ ॥
ਜੋਗੀ ਵੇਖ ਚਲਿਤ੍ਰ ਨੋ ਮਨ ਵਿਚ ਰਿਸਕ ਘਨੇਰੀ ਖਾਈ ॥

ਭਾਈ ਗੁਰਦਾਸ ਵਾਰ ੧,੩੯ ।

੨. (i) ਭਗਤੀਆਂ ਪਾਈ ਭਗਤ ਆਨ ਲੋਟਾ ਜੋਗੀ ਲਿਆ ਛੁਪਾਈ ॥
ਭਗਤੀਆਂ ਗਈ ਭਗਤ ਭੁਲ ਲੋਟੇ ਅੰਦਰ ਸੁਰਤ ਭੁਲਾਈ ॥
ਬਾਬਾ ਜਾਣੀ ਜਾਣ ਪੁਰਖ ਕਢਿਆ ਲੋਟਾ ਜਹਾ ਲੁਕਾਈ ॥
ਵੇਖ ਚਲਿਤ ਜੋਗੀ ਖੁਣਸਾਈ । ਭਾਈ ਗੁਰਦਾਸ ਵਾਰ ੧,੩੯ ।

(ii) ਕਰਤ ਭਗਤੀਏ ਭਗਤ ਪ੍ਰਕਾਰਾ ॥
ਰਾਧਾ ਕ੍ਰਿਸ਼ਨ ਭੇਖ ਤਿਨ ਧਾਰਾ ॥
ਨਿਰਤ ਨਿਕਟ ਲੋਟਾ ਜੋ ਹੋਈ ॥
ਭੰਗਰਨਾਥ ਗੁਪਤ ਤਬ ਹੋ ਕੇ ॥
ਪਾਹੁਨ ਦੁਰਾਇਓ ਲੋਟਾ ਲੈ ਕੇ ॥ ਨਾਨਕ ਪ੍ਰਕਾਸ਼ : ਉਤ : ਅਧਿ: ੩੯ ।

੩. ਖਾਧੀ ਖੁਣਸ ਜੁਗੀਸਰਾਂ ਗੋਸ਼ਟ ਕਰਨ ਸਭੇ ਉਠਿ ਆਈ ॥
ਪੁੱਛੇ ਜੋਗੀ ਭੰਗਰਨਾਥ ਤੁਹਿ ਦੁਧ ਵਿਚ ਕਿਉਂ ਕਾਂਜੀ ਪਾਈ ॥
ਫਿਟਿਆ ਚਾਟਾ ਦੁਧ ਦਾ ਰਿੜਕਿਆਂ ਮਖਣ ਹਥ ਨ ਆਈ ॥

ਭਾਈ ਗੁਰਦਾਸ ਵਾਰ ੧:੪੦ ।

੪. ਨਾਨਕ ਆਖੇ ਭੰਗਰਨਾਥ ਤੇਰੀ ਮਾਊ ਕੁਚੱਜੀ ਆਈ ॥
ਭਾਂਡਾ ਧੋਇ ਨ ਜਾਤਿਓਨ ਭਾਇ ਕੁਚੱਜੇ ਫੁਲ ਸੜਾਈ ॥

ਭਾਈ ਗੁਰਦਾਸ ਵਾਰ ੧:੪੦ ।

੫. ਭੇਖ ਉਤਾਰ ਉਦਾਸ ਦਾ ਵਤ ਕਿਉਂ ਸੰਸਾਰੀ ਰੀਤ ਚਲਾਈ ॥

ਭਾਈ ਗੁਰਦਾਸ ਵਾਰ ੧:੪੦ ।

੬. (i) ਹੋਇ ਅਤੀਤ ਗ੍ਰਿਹਸਤ ਤਜ ਫਿਰ ਉਨਹੂ ਕੇ ਘਰ ਮੰਗਨ ਜਾਈ ॥

ਭਾਈ ਗੁਰਦਾਸ ਵਾਰ ੧:੪੧ ।

(ii) ਜਨਮ ਸਾਖੀ ਭਾਈ ਮਨੀ ਸਿੰਘ (ਹ: ਲਿ:) ਪੰ: ੫੨੧ ।

੭. (i) ਏਹ ਸੁਣ ਬਚਨ ਜੁਗੀਸ਼ਰਾਂ ਮਾਰ ਕਿਲਕ ਬਹੁ ਰੂਅ ਉਠਾਈ ॥
ਖਟ ਦਰਸਨ ਕਉ ਖੇਦਿਆ ਕਲਜੁਗ ਬੇਦੀ ਨਾਨਕ ਆਈ ॥

ਭਾਈ ਗੁਰਦਾਸ ਵਾਰ ੧:੪੧ ।

(ii) ਜਨਮ ਸਾਖੀ ਭਾਈ ਮਨੀ ਸਿੰਘ (ਹ: ਲਿ:) ਪੰ: ੫੨੦ ।

੮. ਸਿਧ ਬੋਲਨ ਸਭ ਔਖਧੀਆਂ ਤੰਤ੍ਰ ਮੰਤ੍ਰ ਕੀ ਧੁਨੋ ਚੜ੍ਹਾਈ ॥
ਰੂਪ ਵਟਾਇਆ ਜੋਗੀਆਂ ਸਿੰਘ ਬਾਘ ਬਹੁ ਚਲਿਤ ਦਿਖਾਈ ॥

ਇਕ ਪਰ ਕਰ ਕੇ ਉਡਰਨ ਪੰਖੀ ਜਿਵੇਂ ਰਹੇ ਲੀਲਾਈ ॥
ਇਕ ਨਾਗ ਹੁਇ ਪਵਨ ਛੋਡ ਇਕਨਾ ਵਰਖਾ ਅਗਨਿ ਵਸਾਈ ॥
ਤਾਰੇ ਤੋੜੇ ਭੰਗਰਨਾਥ, ਇਕ ਉੜ ਮਿਰਗਾਨੀ ਜਲ ਤਰ ਜਾਈ ॥
ਸਿਧਾਂ ਅਗਨ ਨਾ ਬੁਝੇ ਬੁਝਾਈ ॥ ਪੰ: ੪੧ ।

ਜੀਵਨ ਪੰਧ ਦੇ ਇਕ ਪੜਾਅ ਤੇ ਜਦ ਗੁਰੂ ਨਾਨਕ ਦੇਵ ਜੀ ਬਟਾਲੇ ਗਏ, ਉਥੇ ਉਨ੍ਹਾਂ ਨੂੰ ਸਿਧ ਜੋਗੀਸਰ ਮਿਲੇ, ਜਿਨ੍ਹਾਂ ਨੇ ਹਠ ਤਪ ਕਰ ਕੇ ਕੁਦਰਤ ਦੀਆਂ ਸ਼ਕਤੀਆਂ ਨੂੰ ਕਾਬੂ ਕਰਨ ਦੀ ਸਿਧੀ ਪ੍ਰਾਪਤ ਕੀਤੀ ਹੋਈ ਸੀ। ਇਹ ਗੁਰੂ ਨਾਨਕ ਦੀ ਸ਼ਖ਼ਸੀਅਤ ਦੇ ਪ੍ਰਭਾਵ ਤੋਂ ਇਤਨੇ ਕਰੋਧ ਵਿਚ ਆ ਗਏ ਕਿ ਇਨ੍ਹਾਂ ਨੇ ਸ਼ੇਰ, ਸਪ ਤੇ ਹੋਰ ਕਈ ਭਿਅੰਕਰ ਰੂਪ ਧਾਰ ਕੇ ਗੁਰੂ ਜੀ ਨੂੰ ਡਰਾਣਾ ਤੇ ਸਹਿਮ ਵਿਚ ਪਾਉਣਾ ਚਾਹਿਆ। ਪਰ ਇੰਝ ਪ੍ਰਭਾਵਤ ਕਰਨ ਵਿਚ ਸਫ਼ਲ ਨਹੀਂ ਹੋਏ। ਜਾਪਦਾ ਹੈ ਗੁਰੂ ਨਾਨਕ ਸੱਚੇ ਗਿਆਨਵਾਨ ਫ਼ਿਲਾਸਫ਼ਰ ਸਨ, ਜਿਨ੍ਹਾਂ ਨੇ ਸਹਿਨਸ਼ੀਲਤਾ, ਸੰਸਾਰ ਸ਼ਾਂਤੀ ਤੇ ਇਕ ਅਕਾਲਪੁਰਖ ਦੀ ਉਪਾਸ਼ਨਾਂ ਦਾ ਉਪਦੇਸ਼ ਦਿਤਾ।

**Katherine Corvey : Night Side of Life P. 269.**

ਤੁਜ਼ਕਿ ਜਹਾਂਗੀਰ ਤੇ ਅਕਬਰ ਨਾਮੇਂ ਵਿਚ ਵੀ ਐਸੀਆਂ ਕਰਾਮਾਤਾਂ ਦਾ ਜ਼ਿਕਰ ਮਿਲਦਾ ਹੈ, ਜੋ ਇਨ੍ਹਾਂ ਬਾਦਸ਼ਾਹਾਂ ਨੂੰ ਆਸਾਮ ਦੇ ਤਾਂਤ੍ਰੀਆਂ ਨੇ ਦਿਖਾਏ।

੯. ਸਿਧ ਬੋਲੇ ਸੁਣ ਨਾਨਕਾ ਤੁਹਿ ਜਗ ਨੂੰ ਕਰਾਮਾਤ ਦਿਖਲਾਈ ॥
ਕੁਝ ਦਿਖਾਇ ਅਸਾਨੂੰ ਭੀ ਤੂੰ ਕਿਉਂ ਢਿਲ ਅਜੇਹੀ ਲਾਈ ॥

ਭਾਈ ਗੁਰਦਾਸ ਵਾਰ ੧: ੪੨।

੧੦. ਬਾਬਾ ਬੋਲੇ ਨਾਥ ਜੀ ਅਸਾਂ ਵੇਖੇ ਜੋਗੀ ਵਸਤ ਨ ਕਾਈ ॥
ਗੁਰ ਸੰਗਤ ਬਾਨੀ ਬਿਨਾਂ ਦੂਜੀ ਓਟ ਨਹੀਂ ਹੈ ਰਾਈ ॥
ਸਿਵ ਰੂਪੀ ਕਰਤਾ ਪੁਰਖ ਚਲੇ ਨਾਹੀ ਧਰਤ ਚਲਾਈ ॥
ਸਿਧ ਤੰਤ੍ਰ ਮੰਤ੍ਰ ਕਰ ਝੜ ਪਏ ਸਬਦ ਗੁਰੂ ਕੇ ਕਲਾ ਛਪਾਈ ॥

ਭਾਈ ਗੁਰਦਾਸ ੧: ੪੨।

੧੧. (i) ਬਾਬਾ ਬੋਲੇ ਨਾਥ ਜੀ, ਸਬਦ ਸੁਨਹੁ ਸਚ ਮੁਖਹੁ ਅਲਾਈ ॥
ਬਾਝਹੁ ਸਚੇ ਨਾਮ ਦੇ ਹੋਰ ਕਰਾਮਾਤ ਅਸਾਥੇ ਨਾਹੀ ॥
ਕਰੌਂ ਰਸੋਈ ਸਾਰ ਦੀ ਸਗਲੀ ਧਰਤੀ ਨਥ ਚਲਾਈ ॥
ਬਸਤਰ ਪਹਰੌਂ ਅਗਨਿ ਕੇ ਬਰਫ਼ ਹਮਾਲੇ ਮੰਦਰ ਛਾਈ ॥
ਤੋਲੀਂ ਧਰਤਿ ਅਕਾਸ਼ ਦੁਇ ਪਿਛੇ ਛਾਬੇ ਟੰਕ ਚੜਾਈ ॥
ਇਹ ਬਲ ਰਖਾਂ ਆਪ ਵਿਚ ਜਿਸ ਆਖਾ ਤਿਸ ਪਾਰ ਕਰਾਈ ॥
ਸਤਿਨਾਮ ਬਿਨ ਬਾਦਰ ਛਾਈ ॥ ਭਾਈ ਗੁਰਦਾਸ ਵਾਰ ੧: ੪੩।

(ii) ਪਹਿਰਾਂ ਅਗਨਿ ਹਿਵੈ ਘਰ ਬਾਧਾ ਭੋਜਨ ਸਾਰ ਕਰਾਈ ॥
ਸਗਲੇ ਦੂਖ ਪਾਣੀ ਕਰ ਪੀਵਾਂ ਧਰਤੀ ਹਾਕ ਚਲਾਈ ॥

ਧਰ ਤਰਾਜੀ ਅੰਬਰਿ ਤੋਲੀ ਪਿਛੈ ਟੰਕ ਚੜਾਈ ॥
ਏਵਡ ਵਡਾ ਮਾਵਾ ਨਾਹੀ ਸਭ ਸੈ ਨਥਿ ਚਲਾਈ ॥
ਏਤੋ ਤਾਣੁ ਹੋਵੈ ਮਨ ਅੰਤਰ ਕਰੀ ਭਿ ਆਖ ਕਰਾਈ ॥
ਜੇਵਡ ਸਾਹਿਬ ਤੇਵਡ ਦਾਤੀ ਦੇਦੇ ਕਰੇ ਰਜਾਈ ॥
ਨਾਨਕ ਨਦਰਿ ਕਰੇ ਜਿਸ ਊਪਰਿ ਸਚ ਨਾਮ ਵਡਿਆਈ ॥

ਸਲੋਕ ਮਃ ੧ ॥

੧੨. ਭਾਂਡਾ ਧੋਇ ਬੈਸਿ ਧੂਪ ਦੇਵਹੁ ਤਉ ਦੂਧੈ ਕਉ ਜਾਵਹੁ ॥
ਦੂਧ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ ॥
ਜਪਹੁ ਤ ਏਕੋ ਨਾਮਾ ॥
ਅਵਰਿ ਨਿਰਾਫਲ ਕਾਮਾ ॥ ਰਹਾਉ ॥
ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ ॥
ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅਮ੍ਰਿਤ ਪਾਵਹੁ ॥

ਮ: ੧ ਸੂਹੀ ।

(ਮਹਿਮਾ ਪ੍ਰਕਾਸ਼ ਵਿਚ ਇਹੋ ਸ਼ਬਦ ਦਿਤਾ ਹੈ ।)

੧੩. ਗੁਰੂ ਨਾਨਕ ਨੇ ਸਿਧਾਂ ਨਾਲ ਪੰਜ ਛੇ ਥਾਈਂ ਗੋਸ਼ਟੀ ਕੀਤੀ । ਰਾਮਕਲੀ ਰਾਗ ਵਿਚ ਗੁਰੂ ਸਾਹਿਬ ਦੀ ਰਚਨਾ ਸਿਧ ਗੋਸ਼ਟ ਅਚਲ ਬਟਾਲੇ ਨਹੀਂ ਹੋਏ, ਬਲਕਿ ਸੁਮੇਰ ਹੋਈ ਸੀ । ਇਸ ਬਾਣੀ ਦੀ ਅੰਦਰੂਨੀ ਗਵਾਹੀ ਤੋਂ ਇਹ ਗੱਲਾਂ ਸਪੱਸ਼ਟ ਹਨ ।

(੧) "ਸਿਧ ਗੋਸ਼ਟ ਵਿਚ ਜਦ ਗੁਰੂ ਸਾਹਿਬ ਸਿਧਾਂ ਨੂੰ ਮਿਲਦੇ ਹਨ ਤਾਂ ਪਹਿਲਾ ਸੁਆਲ ਉਹ ਪੁੱਛਦੇ ਹਨ "ਕਵਨ ਤੁਮੇ ਕਿਆ ਨਾਮ ਤੁਮਾਰਾ" ਪਰ ਅਚਲ ਬਟਾਲੇ ਜਦ ਗੁਰੂ ਸਾਹਿਬ ਪਹੁੰਚੇ ਤਾਂ ਭੰਗਰਨਾਥ ਨੇ ਪਹਿਚਾਣ ਲਿਆ ਕਿ ਉਹੀਓ ਨਾਨਕ ਹੈ ਜੋ ਪਹਿਲੋਂ ਉਦਾਸੀ ਸੀ ਹੁਣ ਗ੍ਰਿਹਸਤੀ ਬਣ ਗਿਆ ਹੈ । ਇਸ ਲਈ ਅਚਲ ਬਟਾਲੇ ਇਹ ਸਵਾਲ ਉਠਦਾ ਹੀ ਨਹੀਂ । (੨) ਅਚਲ ਬਟਾਲੇ ਦੇ ਸਿਧਾਂ ਦਾ ਮੁਖੀ ਭੰਗਰਨਾਥ ਸੀ, ਜਿਸ ਦਾ ਨਾਮ ਸਿਧ ਗੋਸ਼ਟ ਵਿਚ ਨਹੀਂ ਆਉਂਦਾ । ਸੁਮੇਰ ਪਰਬਤ ਦੇ ਸਿਧ ਗੋਰਖ ਦੇ ਸਾਥੀ ਲੋਹਾਰੀਪਾ ਤੇ ਚਰਪਟ ਸਨ ਜਿਨ੍ਹਾਂ ਦਾ ਨਾਮ ਸਿਧ ਗੋਸ਼ਟ ਵਿਚ ਆਉਂਦਾ ਹੈ । (੩) ਅਚਲ ਬਟਾਲੇ ਦੀ ਗੋਸ਼ਟ ਈਰਖਾ, ਕ੍ਰੋਧ ਤੇ ਖੁਣਸ ਨਾਲ ਸ਼ੁਰੂ ਹੋਈ ਸਿਧ ਗੋਸ਼ਟ ਵਿਚ ਸਿਧਾਂ ਦੀ ਐਸੀ ਭਾਵਨਾਂ ਦਾ ਅੰਸ ਮਾਤ੍ਰ ਭੀ ਨਹੀਂ । (੪) ਅਚਲ ਬਟਾਲੇ ਗੋਸ਼ਟ ਵਿਚ ਭੰਗਰਨਾਥ ਪੁੱਛਦਾ ਹੈ "ਭੇਖ ਉਤਾਰ ਉਦਾਸ ਦਾ ਵਤ ਕਿਉਂ ਸੰਸਾਰੀ ਰੀਤ ਚਲਾਈ ।" ਪਰ ਸਿਧ ਗੋਸ਼ਟ ਵਿਚ ਲੋਹਾਰੀਪਾ ਪੁੱਛਦਾ ਹੈ : "ਕਿਸ ਕਾਰਣ ਗ੍ਰਿਹ ਤਜਿਓ ਉਦਾਸੀ ਕਿਸ ਕਾਰਣ ਇਹ ਭੇਖ ਨਿਵਾਸੀ ।" ਸਪਸ਼ਟ ਹੈ ਕਿ ਸਿਧ ਗੋਸ਼ਟ ਵਿਚ ਪੁੱਛਿਆ ਸੁਆਲ ਸਿਧਾਂ ਨੇ ਉਦੋਂ ਪੁੱਛਿਆ ਜਦ ਉਨ੍ਹਾਂ ਨੇ ਘਰ ਤਿਆਗਿਆ ਹੋਇਆ ਸੀ, ਉਦਾਸੀ ਭੇਖ ਪਹਿਰਿਆ ਹੋਇਆ ਸੀ । ਇਹ ਸੁਆਲ ਸੁਮੇਰ ਪਰਬਤ ਦੇ ਸਿਧ ਲੋਹਾਰੀਪਾ ਨੇ ਇਸ ਗੱਲੋਂ ਹੈਰਾਨ ਹੋ ਕੇ ਪੁੱਛਿਆ, "ਕਿ ਇਕ ਪਾਸੇ ਤਾਂ ਗੁਰੂ ਸਾਹਿਬ ਘਰ ਬਾਰ ਤਿਆਗਣ

ਦੇ ਅਤੇ ਅਵਧੂਤ ਬਣਨ ਦੇ ਖ਼ਿਲਾਫ਼ ਬੋਲ ਰਹੇ ਹਨ ਦੂਸਰੇ ਪਾਸੇ ਉਨ੍ਹਾਂ ਨੇ ਆਪ ਘਰ ਬਾਰ ਤਿਆਗ ਕੇ ਉਦਾਸੀ ਭੇਖ ਧਾਰਿਆ ਹੋਇਆ ਹੈ। ਭਾਈ ਗੁਰਦਾਸ ਦੇ ਕਥਨ ਅਨੁਸਾਰ ਅਚਲ ਬਟਾਲੇ ਜਿਹੜਾ ਸਵਾਲ ਭੰਗਰਨਾਥ ਨੇ ਪੁੱਛਿਆ ਕਿ ਤੁਸੀਂ ਉਦਾਸੀ ਭੇਖ ਉਤਾਰ ਕੇ ਸੰਸਾਰੀ ਕਪੜੇ ਕਿਉਂ ਪਹਿਨੇ ਬਿਲਕੁਲ "ਸਿਧ ਗੋਸ਼ਟ" ਦੇ ਪ੍ਰਸ਼ਨ ਦੇ ਉਲਟ ਹੈ।

(੫) ਸਿਧ ਗੋਸ਼ਟ ਵਿਚ ਸਵਾਲ ਪੁੱਛਣ ਵਾਲੇ ਜੋਗੀ ਪੁੱਛਦੇ ਹਨ ਕਿ "ਤੇਰਾ ਮਤ ਕੀ ਹੈ, ਤੇਰਾ ਗੁਰੂ ਕੌਣ ਹੈ, ਤੇ ਕਿਸ ਵਖਰ ਦਾ ਤੂੰ ਵਣਜਾਰਾ ਹੈਂ", ਪਰ ਅਚਲ ਬਟਾਲੇ ਦਾ ਭੰਗਰ ਨਾਥ ਗੁਰੂ ਸਾਹਿਬ ਨੂੰ ਦੇਖਦਿਆਂ ਹੀ ਪਹਿਚਾਣ ਜਾਂਦਾ ਹੈ ਕਿ ਇਹ ਕਰਤਾਰਪੁਰ ਦੇ ਪ੍ਰਸਿਧ ਗੁਰੂ ਨਾਨਕ ਜੀ ਹਨ। (੬) ਅਚਲ ਬਟਾਲੇ ਕਰਾਮਾਤਾਂ ਉਤੇ ਜ਼ੋਰ ਹੈ, ਤੇ ਕਰਾਮਾਤਾਂ ਉਤੇ ਗੁਰੂ ਸਾਹਿਬ ਦੇ ਵਿਚਾਰ ਭੰਗਰਨਾਥ ਪੁੱਛਦਾ ਹੈ। ਸਿੱਧ ਗੋਸ਼ਟ ਵਿਚ ਕਰਾਮਾਤਾਂ ਦਾ ਸਵਾਲ ਹੀ ਨਹੀਂ ਉਠਦਾ।

ਇਹ ਸਭ ਅੰਦਰੂਨੀ ਗੁਆਹੀ ਸਿਧ ਗੋਸ਼ਟ ਬਾਣੀ ਦੀ ਸਪੱਸ਼ਟ ਕਰਦੀ ਹੈ ਕਿ ਇਹ ਗੋਸ਼ਟ ਅਚਲ ਬਟਾਲੇ ਦੀ ਨਹੀਂ ਬਲਕਿ ਸੁਮੇਰ ਪਰਬਤ ਦੀ ਹੈ।

੧੪. ਮੇਲਿਓਂ ਬਾਬਾ ਉਠਿਆ, ਮੁਲਤਾਨੇ ਦੀ ਜ਼ਯਾਰਤ ਜਾਈ ॥
ਅਗੋਂ ਪੀਰ ਮੁਲਤਾਨ ਦੇ ਦੁੱਧ ਕਟੋਰਾ ਭਰਿ ਲੈ ਆਈ ॥
ਬਾਬੇ ਕਢ ਕਰਿ ਬਗਲ ਤੇ ਚੰਬੇਲੀ ਦੁੱਧ ਵਿਚ ਮਿਲਾਈ ॥
ਜਿਉਂ ਸਾਗਰ ਵਿਚ ਗੰਗ ਸਮਾਈ ॥ ਭਾਈ ਗੁਰਦਾਸ ੧: ੪੪।

੧੫. ਚਾਰ ਪੀਰ ਜਿਹੜੇ ਉੱਚ ਸ਼ਰੀਫ਼ ਦੀ ਰਵਾਇਤ ਅਨੁਸਾਰ ਇਥੇ ਇਕੱਠੇ ਹੋਏ ਉਹ ਇਹ ਸਨ। (i) ਗੁਰੂ ਨਾਨਕ। (ii) ਮਖਦੂਮ ਸੱਯਦ ਜਲਾਲ ਸਾਨੀ, ਉੱਚ ਦਾ ਪੀਰ। (iii) ਮੁਲਤਾਨ ਦਾ ਪੀਰ ਬਹਾਉਦੀਨ (iv) ਮਸਤ ਕਲੰਦਰ ਇਨ੍ਹਾਂ ਦੇ ਇਸ ਬੇੜੀ ਵਿਚ ਪੰਚ ਨਾਦ ਪਾਰ ਕੀਤਾ।

ਉੱਚ ਸ਼ਰੀਫ਼ ਵਿਖੇ ਗੁਰੂ ਸਾਹਿਬ ਦੀਆਂ ਪਈਆਂ ਚੀਜ਼ਾਂ ਬਾਰੇ ਸਭ ਤੋਂ ਪਹਿਲਾਂ ਖ਼ਬਰ ਮੈਨੂੰ ਸ: ਬਲਵੰਤ ਸਿੰਘ ਬੰਗਕੋਕ, ਵਾਲਿਆਂ ਨੇ ਭੇਜੀ।

੧੬. ਜ਼ਯਾਰਤ ਕਰ ਮੁਲਤਾਨ ਦੀ ਫਿਰ ਕਰਤਾਰਪੁਰੇ ਨੂੰ ਆਯਾ।
ਭਾਈ ਗੁਰਦਾਸ ੧: ੪੫।

## ੨੩

# ਬਲਿਓ ਚਰਾਗ ਅੰਧਿਆਰ ਮਹਿ

ਕਰਤਾਰਪੁਰ ਵਿਖੇ ਗੁਰੂ ਨਾਨਕ ਦੇਵ ਜੀ ਦੀ ਅਬਚਲੀ ਜੋਤਿ ਜਗਦੀ ਰਹੀ। ਇਸ ਦੀ ਨਵੀਂ ਜਗਮਗਾਂਦੀ ਰੋਸ਼ਨੀ ਦੇ ਖਿਚੇ ਸੱਚਾਈ ਦੇ ਖੋਜੀ ਪਤੰਗੇ ਦੂਰੋਂ ਦੂਰੋਂ ਆਉਂਦੇ ਰਹੇ। ਇਸਤ੍ਰੀ ਪੁਰਸ਼, ਹਿੰਦੂ ਮੁਸਲਮਾਨ, ਸਾਧੂ ਫ਼ਕੀਰ, ਜੋਗੀ ਸੰਨਿਆਸੀ, ਵਿਦਵਾਨ, ਤੇ ਦਰਵੇਸ਼ ਲੋਕ ਇਸ ਨੂਰ ਦੇ ਚਸ਼ਮੇ ਤੋਂ ਜੀਵਨ ਅਮ੍ਰਿਤ ਪ੍ਰਾਪਤ ਕਰਨ ਲਈ ਲੰਬੇ ਪੈਂਡੇ ਕਟ ਕੇ ਆਉਂਦੇ। ਗੁਰੂ ਨਾਨਕ ਦਾ ਗਿਆਨ ਚਰਾਗ, ਬਾਬੇ ਦਾ ਇਲਾਹੀ ਸੰਗੀਤ ਹਰ ਇਕ ਨੂੰ ਇਕ ਨਵੀਂ ਉਤੇਜਨਾ, ਇਕ ਨਵੀਂ ਪ੍ਰੇਰਨਾ ਅਤੇ ਨਵਾਂ ਸਿਧਾਂਤ ਪ੍ਰਕਾਸ਼ਮਾਨ ਕਰਦਾ।[੧]

ਕਰਤਾਰਪੁਰ ਆਉਣ ਤੋਂ ਕੁਝ ਸਾਲ ਉਪਰੰਤ ਮਹਿਤਾ ਕਾਲੂ ਤੇ ਮਾਤਾ ਤ੍ਰਿਪਤਾ ਪ੍ਰਲੋਕ ਸਿਧਾਰ ਗਏ।[੨] ਉਨ੍ਹਾਂ ਦੇ ਅੰਤਲੇ ਦਿਨ ਬੜੀ ਖ਼ੁਸ਼ੀ ਤੇ ਪ੍ਰਸੰਨਤਾ ਵਿਚ ਗੁਜ਼ਰੇ। ਜਿਸ ਬੇਦੀਆਂ ਦੇ ਅਲੋਪ ਹੋਏ ਗੌਰਵ ਨੂੰ ਉਹ ਮੁੜ ਸੁਰਜੀਤ ਹੋਇਆ ਦੇਖਣਾ ਚਾਹੁੰਦੇ ਸਨ, ਉਸ ਨੂੰ ਉਨ੍ਹਾਂ ਨੇ ਅੱਖੀਂ ਡਿੱਠਾ। ਉਸ ਨਾਨਕ ਨੂੰ, ਜਿਸ ਦੀ ਹਰ ਗੱਲ ਸੰਸਾਰੀ ਦ੍ਰਿਸ਼ਟੀ ਤੋਂ ਉਨ੍ਹਾਂ ਲਈ ਸਮਝਣੀ ਮੁਸ਼ਕਲ ਸੀ, ਉਨ੍ਹਾਂ ਨੇ ਚੱਕਰਵਰਤੀ ਰਾਜਿਆਂ ਦੀ ਸ਼ੁਹਰਤ ਹਾਸਲ ਕਰਦਿਆਂ ਦੇਖਿਆ। ਗੁਰੂ ਨਾਨਕ ਦਾ ਅਬਚਲੀ ਰਾਜ, ਤੇ ਗੁਰੂ ਨਾਨਕ ਦੀ ਹਲੇਮੀ ਪਾਤਸ਼ਾਹੀ ਪੂਰੇ ਜਲਵੇ ਵਿਚ ਸਥਾਪਤ ਹੋਈ ਦੇਖੀ।

ਜਾਪਦਾ ਹੈ ਦੌਲਤ ਖ਼ਾਨ ਲੋਧੀ ਦਾ ਰਾਜ ਭਾਗ ਸੁਲਤਾਨਪੁਰੋਂ ਖ਼ਤਮ ਹੋਣ ਉਪਰੰਤ ਬੀਬੀ ਨਾਨਕੀ ਤੇ ਜੈਰਾਮ ਵੀ ਕਰਤਾਰਪੁਰ ਹੀ ਆ ਗਏ, ਅਤੇ ਵਿਥੇ ਹੀ ਇਨ੍ਹਾਂ ਦਾ ਦਿਹਾਂਤ ਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਣ ਤੋਂ ਪਹਿਲਾਂ ਹੋਇਆ। ਇਹ ਬੜੇ ਦੁਖ ਦੀ ਗੱਲ ਹੈ ਕਿ ਇਸ ਦੰਪਤੀ ਦੇ ਜੀਵਨ ਬਾਰੇ ਤੇ ਖ਼ਾਸ ਕਰ ਅੰਤਲੇ ਦਿਨਾਂ ਬਾਰੇ ਸਾਨੂੰ ਕੁਝ ਨਹੀਂ ਪਤਾ। ਇਨ੍ਹਾਂ ਤੋਂ ਵਧ ਪਿਆਰਾ ਸ਼ਾਇਦ ਹੀ ਗੁਰੂ ਨਾਨਕ ਲਈ ਕੋਈ ਹੋਰ ਹੋਵੇ। ਇਨ੍ਹਾਂ ਤੋਂ ਵਧ ਸੇਵਾ ਵੀ ਗੁਰੂ ਨਾਨਕ ਦੀ, ਮਾਤਾ ਸੁਲਖਣੀ ਜੀ ਦੀ, ਤੇ ਸਾਹਿਬਜ਼ਾਦਿਆਂ ਦੀ, ਕਿਸੇ ਨੇ ਨਹੀਂ ਕੀਤੀ। ਰਾਇ ਬੁਲਾਰ ਚੜ੍ਹਾਈ ਕਰ ਚੁਕਾ ਸੀ। ਆਪਣੇ ਵਚਨਾਂ ਅਨੁਸਾਰ ਗੁਰੂ ਨਾਨਕ ਦੇਵ ਜੀ ਉਸ ਦੇ ਅੰਤਲੇ ਸਮੇਂ ਉਸ ਪਾਸ ਪਹੁੰਚ ਗਏ ਸਨ। ਰਾਇ ਬੁਲਾਰ ਗੁਰੂ ਨਾਨਕ ਨੂੰ ਇਕ ਦਰਵੇਸ਼ ਬੱਚਾ ਸਮਝਦਾ

ਜਿਸ ਦੀ ਹਰ ਹਰਕਤ, ਜਿਸ ਦਾ ਹਰ ਬੋਲ, ਤੇ ਹਰ ਕਰਤੱਵ ਵੱਲੀ ਅਉਲੀਏ ਤੇ ਪੈਗੰਬਰਾਂ ਵਰਗਾ ਸੀ। ਉਨ੍ਹਾਂ ਦੇ ਮੁਅਜਜ਼ੇ, ਉਨ੍ਹਾਂ ਦਾ ਅਨੋਖਾ ਪ੍ਰਭਾਵ ਤਲਵੰਡੀ ਵਿਚ ਸਭ ਤੋਂ ਪਹਿਲਾਂ ਉਸ ਦੀ ਨਿਰਮਲ ਤੇ ਪਾਰਖੂ ਬੁਧੀ ਨੇ ਸਮਝੇ। ਗੁਰੂ ਨਾਨਕ ਵੀ ਉਸ ਦਾ ਪਿਤਾ ਤੋਂ ਵਧ ਸਤਿਕਾਰ ਕਰਦੇ ਸਨ।[੩]

ਗੁਰੂ ਨਾਨਕ ਦੇਵ ਜੀ ਦੇ ਸ਼ਰਧਾਲੂ ਤੇ ਸਿੱਖ, ਸੰਸਾਰ ਦੇ ਕੋਨੇ ਕੋਨੇ ਵਿਚ ਬਣੇ, ਪਰ ਇਤਿਹਾਸ ਨੇ ਕੇਵਲ ਉਂਗਲਾਂ ਤੇ ਗਿਣੇ ਜਾਣ ਜੋਗੇ ਗੁਰਸਿੱਖਾਂ ਦੀ ਅੰਸ਼ ਮਾਤਰ ਯਾਦ ਸੰਭਾਲੀ ਹੈ। ਜੇ ਸਥਾਨਕ ਇਤਿਹਾਸਾਂ ਦੀ ਖੋਜ ਜਾਰੀ ਰਹੇ ਤਾਂ ਅਜੇ ਵੀ ਬਹੁਤ ਕੁਝ ਮਿਲ ਸਕਦਾ ਹੈ। ਇਨ੍ਹਾਂ ਸਾਖੀਆਂ ਤੋਂ ਦੋ ਤਿੰਨ ਦਿਲਚਸਪ ਗੱਲਾਂ ਸਪੱਸ਼ਟ ਹੁੰਦੀਆਂ ਹਨ। ਉਨ੍ਹਾਂ ਪਾਸ ਗਿਆਨ ਪ੍ਰਾਪਤ ਕਰਨ ਵਾਲਿਆਂ ਵਿਚ ਹਰ ਉਮਰ ਦੇ, ਹਰ ਸ਼੍ਰੇਣੀ ਦੇ ਤੇ ਹਰ ਧਰਮ ਤੇ ਫਿਰਕੇ ਦੇ ਲੋਕ ਪਹੁੰਚਦੇ ਸਨ। ਬੱਚੇ ਤੇ ਨੌਜਵਾਨ, ਇਸਤ੍ਰੀਆਂ ਤੇ ਹਰ ਸ਼੍ਰੇਣੀ ਦੇ ਪੁਰਸ਼, ਜੱਟ ਤੇ ਤਰਖਾਣ ਲੁਹਾਰ, ਮਜ਼ਦੂਰ ਤੇ ਚੌਧਰੀ, ਪੰਡਤ ਤੇ ਸੰਗੀਤਕਾਰ, ਜੋਗੀ ਤੇ ਸੰਨਿਆਸੀ, ਮੌਲਾਣੇ ਤੇ ਸੂਫੀ ਸਭ ਆਪਣੀ ਜ਼ਿੰਦਗੀ ਦੀਆਂ ਗੁੰਝਲਾਂ ਤੇ ਉਲਝਣਾਂ ਉਨ੍ਹਾਂ ਅਗੇ ਰਖ ਦਿੰਦੇ ਸਨ, ਤੇ ਗੁਰੂ ਨਾਨਕ ਬੜੇ ਮਨੋਵਿਗਿਆਨਕ ਢੰਗ ਨਾਲ, ਉਨ੍ਹਾਂ ਦੇ ਮਨ ਉਤੇ ਛਾਇਆ ਇਕ ਇਕ ਪੜਦਾ ਗੁਰਮਤ ਗਿਆਨ ਤੇ ਇਲਾਹੀ ਸੰਗੀਤ ਰਾਹੀਂ ਚੁਕੀ ਜਾਂਦੇ ਸਨ, ਅਤੇ ਪ੍ਰਕਾਸ਼ ਰੂਪ ਸਚਾਈ ਨੂੰ ਅਨੁਭਵ ਕਰਾ ਦਿੰਦੇ ਸਨ।[੪]

ਗੁਰੂ ਨਾਨਕ ਦਾ ਪੈਗ਼ਾਮ ਸ਼ਬਦ ਦਾ ਗਿਆਨ ਤੇ ਪਿਆਰ ਦੀ ਰੌਸ਼ਨੀ ਸੀ। ਇਹ ਪਿਆਰ ਦੀ ਜੋਤਿ ਤੇ ਸ਼ਬਦ ਦਾ ਸੰਗੀਤ ਉਹ ਆਪਣੀ ਅਨੁਭਵੋਂ ਉਤਰੀ ਬਾਣੀ ਰਾਹੀਂ, ਰਾਗਮਈ ਕੀਰਤਨ ਰਾਹੀਂ, ਤੇ ਅਤਿ ਹੀ ਰਸੀਲੀ ਗਿਆਨ ਚਰਚਾ ਰਾਹੀਂ ਕਰਵਾਉਂਦੇ ਸਨ। ਸੁਰਤ ਦੀ ਸ਼ਬਦ ਵਿਚ ਸਮਾਈ, ਹਿਰਦੇ ਦੀ ਦਇਆ, ਖਿਮਾਂ ਤੇ ਸੱਤ ਸੰਤੋਖ ਵਿਚ ਰਹਿਸਾਈ ਕਰਾ ਕੇ ਮੁਗਧ ਤੇ ਮੂੜ੍ਹ ਪੁਰਸ਼ਾਂ ਨੂੰ ਗਿਆਨਵਾਨ ਮਹਾਪੁਰਸ਼ ਬਣਾਈ ਜਾਂਦੇ ਸਨ, ਮਨੂਰ ਬੁਧੀਆਂ ਨੂੰ ਕੰਚਨ ਤੇ ਮਨੁੱਖਾਂ ਨੂੰ ਦੇਵਤੇ ਬਣਾ ਕੇ ਸੰਸਾਰ ਨੂੰ ਪ੍ਰਤਖ ਦਿਖਾ ਦਿਤਾ। ਇਉਂ ਸਾਧਾਰਣ ਤੋਂ ਸਾਧਾਰਣ ਮਨੁੱਖ ਨੂੰ ਬਦਲ ਕੇ ਸਮਾਜ ਬਦਲਿਆ, ਅਤੇ ਸਮਾਜ ਵਿਚ ਇਨਕਲਾਬੀ ਜਜ਼ਬੇ ਲਿਆਂਦੇ। ਦੇਸ਼ ਕੌਮ ਦੀਆਂ ਹੱਦਾਂ ਮਿਟਾ ਕੇ ਸਾਰੀ ਮਾਨਵਜਾਤੀ ਨੂੰ ਉਨ੍ਹਾਂ ਨੇ ਸ਼ਬਦ-ਸਿਧਾਂਤ ਦੀ ਸੁਨਹਿਰੀ ਤਾਰ ਵਿਚ ਪਰੋਇਆ। ਪਰਮ ਜੋਤ, ਪੂਰਨ ਬ੍ਰਹਮ ਨੂੰ ਟੀਚਾ ਬਣਾ ਕੇ, ਸੰਸਾਰ ਦੇ ਸਾਰੇ ਜੀਵਨ ਮੁਕਤੀ ਤੇ ਹਕੀਕਤ ਦੇ ਪਾਂਧੀਆਂ ਨੂੰ ਉਸ ਮਗਰ ਲਾਇਆ।

## ਮੌਤ ਦਾ ਭੈ ਜ਼ਿੰਦਗੀ ਦਾ ਇਸ਼ਕ ਬਣ ਗਿਆ :

ਤਾਰੂ ਪੋਪਟ ਦਸ ਸਾਲ ਦਾ ਬਾਲਕ ਸੀ । ਗੁਰੂ ਨਾਨਕ ਦੇਵ ਜੀ ਅੱਗੇ ਮੱਥਾ ਟੇਕ ਕੇ ਕਹਿਣ ਲੱਗਾ, "ਗਰੀਬ ਨਿਵਾਜ ਮੈਂ ਸੁਣਿਆ ਹੈ ਕਿ ਜੋ ਮਹਾਂ ਪੁਰਸ਼ਾਂ ਨੂੰ ਮਿਲਦਾ ਹੈ ਉਸ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਹੈ । ਮੈਂ ਤੁਹਾਡੀ ਸ਼ਰਨ ਆਇਆ ਹਾਂ । ਮੇਰੇ ਉਤੇ ਕਿਰਪਾ ਕਰੋ । ਮੈਨੂੰ ਵੀ ਸ਼ਾਂਤੀ ਮਿਲੇ । ਮੈਨੂੰ ਵੀ ਗਿਆਨ ਪ੍ਰਾਪਤ ਹੋਵੇ।" ਗੁਰੂ ਨਾਨਕ ਨੇ ਆਖਿਆ, "ਬੱਚਾ ਤਾਰੂ ਪੋਪਟ ਅਜੇ ਤੇਰੀ ਉਮਰ ਬੜੀ ਛੋਟੀ ਹੈ, ਅਜੇ ਤਾਂ ਤੈਂ ਕੋਈ ਘਰ ਬਾਰ ਦਾ ਵੀ ਸੁਖ ਨਹੀਂ ਮਾਣਿਆ । ਤੈਨੂੰ ਇਸ ਬਾਲ ਅਵਸਥਾ ਵਿਚ ਕਿਉਂ ਚਿੰਤਾ ਪਈ, ਸਾਧਨਾ ਦੇ ਮਾਰਗ ਤੇ ਟੁਰਨ ਦੀ। ਤੈਨੂੰ ਕਿਸ ਨੇ ਇਹ ਸੋਝੀ ਦਿਤੀ ?"

ਤਾਰੂ ਪੋਪਟ ਨੇ ਉੱਤਰ ਦਿਤਾ, "ਬਾਬਾ ਜੀ, ਮੈਂ ਡਿੱਠਾ ਕਿ ਜਦ ਮੇਰੀ ਮਾਤਾ ਅੱਗ ਜਲਾਉਂਦੀ ਹੈ ਤਾਂ ਨਿੱਕੀਆਂ ਲੱਕੜਾਂ ਨੂੰ ਪਹਿਲਾਂ ਅੱਗ ਲਗਦੀ ਹੈ ਅਤੇ ਵਡੀਆਂ ਪਿੱਛੋਂ ਬਲਦੀਆਂ ਹਨ । ਮੈਨੂੰ ਖਿਆਲ ਆਇਆ ਕਿ ਹੋ ਸਕਦਾ ਹੈ ਮੌਤ ਪਹਿਲੋਂ ਮੈਨੂੰ ਆ ਘੇਰੇ ਅਤੇ ਗਿਆਨ ਪ੍ਰਾਪਤ ਕਰਨ ਦਾ ਮੌਕਾ ਹੀ ਖੁੰਝ ਜਾਵਾਂ, ਅਤੇ ਜੀਵਨ ਤੋਂ ਲਾਭ ਉਠਾਇ ਬਗੈਰ ਹੀ ਮੌਤ ਦੇ ਮੂੰਹ ਪੈ ਜਾਵਾਂ । ਮੇਰੇ ਉਤੇ ਕਿਰਪਾ ਕਰੋ, ਮੈਨੂੰ ਗਿਆਨ ਦਾਨ ਬਖ਼ਸ਼ੋ । ਮੈਨੂੰ ਸੱਚੇ ਮਾਰਗ ਪਾਵੋ ਮੇਰੀ ਕਲਿਆਣ ਕਰੋ ।" ਗੁਰੂ ਨਾਨਕ ਦੇਵ ਜੀ ਤਾਰੂ ਪੋਪਟ ਦੀਆਂ ਸੂਝਵਾਨ ਗੱਲਾਂ ਸੁਣ ਕੇ ਬੜੇ ਪ੍ਰਸੰਨ ਹੋਏ ਅਤੇ ਅਸੀਸਾਂ ਦਿੰਦੇ ਹੋਏ ਕਹਿਣ ਲਗੇ, "ਤਾਰੂ ਤੂੰ ਕੁਲ-ਤਾਰੂ ਹੋਵੇਂਗਾ । ਵੱਡਾ ਹੋ ਕੇ ਧਰਮ ਦੀ ਕਿਰਤ ਕਰਨੀ । ਵੰਡ ਕੇ ਖਾਣਾ । ਸੁਆਸ ਸੁਆਸ ਨਾਮ ਜਪਣਾ । ਸੁਾਸ ਅੰਦਰ ਜਾਵੇਂ ਤਾਂ ਵਾਹਿ ਜਪਣਾ, ਬਾਹਰ ਆਵੇਂ ਤਾਂ ਗੁਰੂ ਜਪਣਾ, ਇਉਂ ਮਨ ਰਾਗ ਦ੍ਵੈਖ ਤੋਂ ਛੁਟਕਾਰਾ ਪਾ ਜਾਏਗਾ ਅਤੇ ਦਿਨੋ ਦਿਨ ਸੁਧ ਹੋ ਜਾਏਗਾ । ਇਕ ਰਾਜੇ ਨੇ ਸਫਟਕ ਦਾ ਮੰਦਿਰ ਬਣਵਾਇਆ, ਇਕ ਦੀਵਾਰ ਵਿਚ ਨਗਾਂ ਦੇ ਜੜੇ ਸੁਨਹਿਰੀ ਚਿਤਰ ਬਣਾਏ । ਦੂਸਰੀ ਸਾਹਮਣੇ ਦੀ ਦੀਵਾਰ ਘੋਟ ਕੇ ਸ਼ੀਸ਼ੇ ਵਾਂਗ ਸੁਧ ਕੀਤੀ । ਸਾਰੇ ਚਿਤਰ ਉਸ ਸ਼ੀਸ਼ੇ ਵਾਂਗ ਚਮਕਦੀ ਦੀਵਾਰ ਵਿਚ ਭਾਸਣ ਲੱਗ ਪਏ । ਇਸੇ ਤਰ੍ਹਾਂ ਜੇ ਤੂੰ ਇਕ ਮਨ ਇਕ ਚਿਤ ਹੋ ਕੇ ਨਾਮ ਜਪੇਂ ਤਾਂ ਸਾਰੇ ਹੀ ਗੁਣ ਤੇਰੇ ਮਨ ਵਿਚ ਪ੍ਰਕਾਸ਼ਮਾਨ ਹੋਣਗੇ ।"[੩]

ਭਾਈ ਤਾਰੂ ਏਸੇ ਨਿਧਿਆਸਣ ਵਿਚ ਤੱਤਪਰ ਰਿਹਾ । ਉਹ ਨਾ ਕੇਵਲ ਸੱਚੀ ਸੁਚੀ ਬਿਰਤੀ ਨਾਲ ਨਾਮ ਜਪਦਾ ਸੀ ਬਲਕਿ ਧਰਮ ਦੀ ਕਿਰਤ ਕਰ ਕੇ, ਆਪਣੀ ਸਾਰੀ ਬਚੀ ਪੂੰਜੀ ਦੀਨ ਦੁਖੀਆਂ ਦੀ ਸੇਵਾ ਵਿਚ ਲਾ ਦਿੰਦਾ ਸੀ । ਆਏ ਗਏ ਗੁਰਸਿੱਖਾਂ, ਦਰਵੇਸ਼ਾਂ, ਫ਼ਕੀਰਾਂ ਦੀ ਤਨੋ ਮਨੋਂ ਸੇਵਾ ਕਰਦਾ ਅਤੇ ਬੜੇ ਪ੍ਰੇਮ ਤੇ ਸ਼ਰਧਾ

ਨਾਲ ਉਨ੍ਹਾਂ ਦੀ ਆਉ ਭਗਤ ਕਰਦਾ ਸੀ। ਤਾਰੂ ਪੋਪਟ ਇਵੇਂ ਹੀ ਗੁਰੂ ਘਰ ਦਾ ਅਨਿਨ ਭਗਤ ਬਣਿਆ।

**ਖਿਮਾਂ ਦੀ ਬਖ਼ਸ਼ਿਸ਼:**

ਮੂਲਾ ਕੀੜ ਬੜਾ ਸ਼ੁਭਵਾਨ ਪਰਮਾਰਥ ਦਾ ਪਾਂਧੀ ਸੀ। ਉਸ ਨੇ ਗੁਰੂ ਸਾਹਿਬ ਤੋਂ ਪੁੱਛਿਆ, "ਮਹਾਰਾਜ, ਮਹਾਭਾਰਤ ਦੇ ਜ਼ਮਾਨੇ ਵਿਚ ਯੁਧਿਸ਼ਟਰ ਵਰਗੇ ਰਾਜੇ ਜੂਆ ਵੀ ਖੇਲਦੇ ਸਨ ਅਤੇ ਧਰਮੀ ਵੀ ਅਖਵਾਂਦੇ ਹਨ, ਤੇ ਤੁਸੀਂ ਜੂਆ ਖੇਡਣ ਦਾ, ਭੜਕਾਊ ਨਾਚ ਰੰਗ ਤੇ ਤਮਾਸ਼ੇ ਵੇਖਣ ਦਾ ਆਪਣੀ ਬਾਣੀ ਵਿਚ ਖੰਡਨ ਕੀਤਾ ਹੈ:

ਚੰਚਲ ਚੀਤ ਨ ਜਾਇ ਤਮਾਸੇ
ਜੂਏ ਜਾਇ ਨ ਖੇਲੇ ਪਾਸੇ ॥"

ਗੁਰੂ ਨਾਨਕ ਨੇ ਉੱਤਰ ਦਿਤਾ, "ਪਹਿਲੇ ਜ਼ਮਾਨੇ ਵਿਚ ਰਾਜੇ ਤੇ ਅਮੀਰ ਲੋਕ ਜੂਆ ਖੇਡਦੇ ਸਨ, ਕੰਜਰੀਆਂ, ਨਾਚੀਆਂ ਦੇ ਨਾਚ ਰੰਗ ਮਾਣਿਆ ਕਰਦੇ ਸਨ। ਪਰ ਹੁਣ ਸਮਾਂ ਕਲਜੁਗ ਦਾ ਹੈ। ਇਸ ਸਮੇਂ ਵਿਚ ਅਗੇ ਹੀ ਕੂੜ ਪਰਧਾਨ ਹੈ, ਵਾਸ਼ਨਾਵਾਂ ਵਲ ਲੋਕਾਂ ਦਾ ਸਾਰਾ ਧਿਆਨ ਖਿਚਿਆ ਹੋਇਆ ਹੈ। ਧਰਮ ਤੇ ਸਚਾਈ ਦੀ ਉਹ ਲਗਨ ਜਾਂ ਦ੍ਰਿੜ੍ਹਤਾ ਨਹੀਂ ਜੋ ਪਿਛਲੇ ਜ਼ਮਾਨੇ ਵਿਚ ਸੀ। ਇਸ ਲਈ ਕਲਜੁਗ ਵਿਚ ਅਸੀਂ ਗੁਰਮਤ ਦੀ ਸਾਧਨਾ ਤੇ ਸਿੱਖੀ ਦੀ ਮਰਯਾਦਾ ਠਹਿਰਾਈ ਹੈ। ਜੂਆ ਤੇ ਵਿਭਚਾਰ ਤੋਂ ਬੜੀਆਂ ਅਪਦਾ ਖੜੀਆਂ ਹੁੰਦੀਆਂ ਹਨ।" "ਜਿਸ ਨੇ ਸਿੱਖੀ ਦੇ ਮਾਰਗ ਤੇ ਪੈਰ ਧਰਨਾ ਹੈ ਉਹ ਜੂਏ ਤੇ ਵਿਭਚਾਰੀ ਰੰਗ ਤਮਾਸ਼ਿਆਂ ਦਾ ਤਿਆਗ ਕਰੇ। ਸਿੱਖਾਂ ਨੂੰ ਗੁਰਦੇਵ ਰੂਪ ਕਰ ਕੇ ਜਾਣੇ ਅਤੇ ਸ਼ਬਦ ਨਾਲ ਪ੍ਰੀਤ ਕਰੇ। ਰਾਗ ਪਾਇਕੇ (ਅਰਥਾਤ ਰਾਗਾਂ ਵਿਚ) ਸ਼ਬਦ ਨੂੰ ਗਾਵੇ। ਧਰਮ ਦੀ ਕਿਰਤ ਕਰੇ ਅਤੇ ਸਿੱਖਾਂ ਨੂੰ ਤਨ ਮਨ ਧਨ ਨਾਲ ਰੀਝਾਵੇ।"[੪] ਭਾਈ ਮੂਲਾ ਕੀੜ ਨੇ ਇਵੇਂ ਨਾਮ ਬਾਣੀ ਦਾ ਅਭਿਆਸ ਕਰਨਾ ਅਰੰਭਿਆ। ਰਾਗਾਂ ਵਿਚ ਉਹ ਗੁਰਬਾਣੀ ਦਾ ਕੀਰਤਨ ਕਰਦਾ ਸੀ ਅਤੇ ਆਏ ਗਏ ਪਾਂਧੀਆਂ ਤੇ ਸਿੱਖਾਂ ਦੀ ਬੜੀ ਸੇਵਾ ਕਰਦਾ ਸੀ। ਉਸ ਦੀ ਗੁਰਮੁਖਤਾ ਦਾ ਨਾਜਾਇਜ਼ ਫ਼ਾਇਦਾ ਉਠਾਣ ਲਈ ਇਕ ਠੱਗ ਸਿੱਖ ਦਾ ਭੇਸ ਧਾਰ ਕੇ ਆਇਆ। ਬਾਣੀ ਵੀ ਉਸ ਨੇ ਕਾਫ਼ੀ ਕੰਠ ਕਰ ਛੱਡੀ ਸੀ। ਮੂਲੇ ਨੇ ਉਸ ਦੀ ਬਹੁਤ ਸੇਵਾ ਟਹਿਲ ਕੀਤੀ।

ਰਾਤ ਨੂੰ ਮੂਲੇ ਦੀ ਸੁਪਤਨੀ ਨੇ ਗਹਿਣੇ ਇਕ ਡੱਬੇ ਵਿਚ ਪਾ ਕੇ ਡੱਬਾ ਆਲੇ ਵਿਚ ਧਰ ਦਿਤਾ। ਉਸ ਠੱਗ ਸਿੱਖ ਨੇ ਅੱਧੀ ਰਾਤ ਨੂੰ ਉਹ ਡੱਬਾ ਚੁਕਿਆ ਅਤੇ ਕੱਛੇ ਮਾਰ ਕੇ ਬਾਹਰ ਜਾਣ ਲੱਗਾ। ਪਰ ਮੂਲੇ ਨੇ ਹਵੇਲੀ ਦੇ ਬਾਹਰਲੇ ਦਰਵਾਜ਼ੇ ਨੂੰ ਤਾਲਾ ਅੰਦਰੋਂ ਮਾਰਿਆ ਹੋਇਆ ਸੀ। ਚਾਬੀ ਮੂਲੇ ਪਾਸ ਸੀ। ਸਰਦੀ ਦੇ ਦਿਨ ਸਨ।

ਗਹਿਣਿਆਂ ਦਾ ਡੱਬਾ ਕੱਛੇ ਮਾਰ ਕੇ ਉਸ ਠੱਗ ਨੇ ਮੂਲੇ ਨੂੰ ਜਗਾਇਆ ਅਤੇ ਆਖਿਆ, "ਮੈਂ ਰਮਣੇ ਜਾਂਦਾ ਹਾਂ ਕੁੰਜੀ ਦਿਓ।" ਤਾਂ ਮੂਲੇ ਨੇ ਕਿਹਾ "ਬਾਹਰ ਨਾ ਜਾਵੋ, ਇਥੇ ਰਮਣੇ ਫਿਰੋ,ਮੈਂ ਤੁਹਾਡਾ ਰਮਣਾ ਸੁਟ ਘਤਾਂਗਾ। ਨਾਲੇ ਤੁਹਾਨੂੰ ਇਸ਼ਨਾਨ ਕਰਾਵਾਂਗਾ।" ਤਾਂ ਉਸ ਨੇ ਕਿਹਾ ਮੈਨੂੰ ਜ਼ਰੂਰ ਕੁੰਜੀ ਦਿਓ। ਤਾਂ ਮੂਲੇ ਨੇ ਨਾਲ ਹੋਇਕੇ ਤਾਲਾ ਖੋਲ੍ਹਿਆ, ਤਾਂ ਉਹ ਡੱਬਾ ਲੈ ਤੁਰਿਆ। ਉਸ ਦੀ ਬਗਲ ਥੀਂ ਡੱਬਾ ਢਹਿ ਪਿਆ, ਤਾਂ ਮੂਲੇ ਉਸਨੂੰ ਡੱਬਾ ਫੇਰ ਉਠਾਇ ਦਿਤਾ।

ਮੂਲੇ ਦੀ ਸੁਪਤਨੀ ਨੇ ਡੱਬਾ ਡਿਗਦਾ ਡਿੱਠਾ। ਇਹ ਉਸ ਦਾ ਗਹਿਣਿਆਂ ਦਾ ਡੱਬਾ ਸੀ। ਉਸ ਨੇ ਆਲੇ ਵਲ ਨਿਗਾਹ ਮਾਰੀ। ਓਥੇ ਡੱਬਾ ਨਹੀਂ ਸੀ। ਉਸ ਨੇ ਰੌਲਾ ਪਾਣਾ ਚਾਹਿਆ, ਪਰ ਮੂਲੇ ਨੇ ਇਹ ਆਖ ਕੇ ਰੋਕ ਦਿਤਾ: "ਇਹ ਚੋਰ ਗੁਰੂ ਨਾਨਕ ਦਾ ਸਿੱਖ ਬਣ ਕੇ ਆਇਆ ਹੈ। ਜੇ ਅਸੀਂ ਸ਼ੋਰ ਮਚਾਇਆ ਤਾਂ ਚੋਰ ਨੂੰ ਸਜ਼ਾ ਮਿਲੇ ਜਾਂ ਨਾ ਮਿਲੇ ਗੁਰੂ ਨਾਨਕ ਦੇ ਸਿੱਖ ਬਦਨਾਮ ਹੋਣਗੇ। ਸਾਡੇ ਘਰ ਕਿਤਨੇ ਗੁਰਮੁਖ ਸਿੱਖ ਆਉਂਦੇ ਹਨ ਸਾਡੇ ਉਤੇ ਕਿਤਨੇ ਪਰਉਪਕਾਰ ਕਰ ਕੇ ਜਾਂਦੇ ਹਨ। ਸਾਡੇ ਦੁਖ ਸੁਖ ਵਿਚ ਸਹਾਈ ਹੁੰਦੇ ਹਨ। ਮੈਂ ਤੈਨੂੰ ਗਹਿਣੇ ਹੋਰ ਬਣਵਾ ਦਿਆਂਗਾ।" ਜਦ ਮੂਲਾ ਫੇਰ ਕਰਤਾਰਪੁਰ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾਂ ਲਈ ਗਿਆ, ਤਾਂ ਗੁਰੂ ਸਾਹਿਬ ਨੇ ਪ੍ਰਸੰਨ ਹੋ ਕੇ ਆਖਿਆ: "ਤੂੰ ਮੇਰੇ ਨਾਮ ਦੀ ਲਾਜ ਰਖੀ, ਮੇਰਾ ਨਾਮ ਲੈਣ ਵਾਲੇ ਦਾ ਪੜਦਾ ਢਕਿਆ, ਤੇਰਾ ਪੜਦਾ ਸਤਗੁਰੂ ਢਕੇਗਾ। ਗੁਰੂ ਨੂੰ ਤੇ ਸ਼ਬਦ ਨੂੰ ਇਕੋ ਰੂਪ ਜਾਣਨਾ। ਸ਼ਬਦ ਸਤਿਗੁਰੂ ਦੀ ਆਤਮਾ ਹੈ। ਸ਼ਬਦ ਗੁਰੂ ਦਾ ਹਿਰਦਾ ਹੈ। ਸ਼ਬਦ ਦਾ ਸੁਰਤ ਨਾਲ ਮੇਲ ਸਿੱਖ ਦਾ ਗੁਰੂ ਨਾਲ ਮੇਲ ਹੈ। ਇਸ ਲਈ ਸ਼ਬਦ ਦਾ ਸ੍ਰਵਣਨ ਤੇ ਮੰਨਨ ਕਰਨਾ। ਇਸੇ ਸਾਧਨ ਰਾਹੀਂ ਤੁਹਾਡਾ ਉਧਾਰ ਹੋਵੇਗਾ।"[੫]

**ਨਿਸ਼ਕਾਮ ਪ੍ਰੇਮ ਸਾਧਨਾ :**

ਪ੍ਰਿਥਾ ਤੇ ਖੇੜਾ ਸੋਇਨੀ ਜਾਤ ਦੇ ਖਤ੍ਰੀ ਸਨ। ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਕਰਤਾਰਪੁਰ ਆਏ। ਅਗੇ ਬਾਣੀ ਦਾ ਵੀਚਾਰ ਹੁੰਦਾ ਸੀ। ਜਿਸ ਵੇਲੇ ਉਹ ਸਤਿਗੁਰਾਂ ਦੀ ਹਜ਼ੂਰੀ ਆਇ ਬੈਠੇ ਤਾਂ ਦੋਨਾਂ ਦਾ ਮਨ ਇਕਾਗਰ ਹੋ ਗਿਆ। ਸਤਿਗੁਰਾਂ ਨੇ ਬਚਨ ਕੀਤਾ, "ਜਿਸ ਕਾਮਨਾ ਵਾਸਤੇ ਤੁਸੀਂ ਆਏ ਹੋ ਸੋ ਮੰਗੋ।" ਉਨ੍ਹਾਂ ਨੇ ਬੇਨਤੀ ਕੀਤੀ "ਗ਼ਰੀਬ ਨਿਵਾਜ 'ਅਣਮੰਗਿਆ ਦਾਨੁ ਦੀਜੈ ਦਾਤੇ ਤੇਰੀ ਭਗਤਿ ਭਰੇ ਭੰਡਾਰਾ।' ਤੇਰੀ ਭਗਤੀ ਦੇ ਭੰਡਾਰ ਨਿਖੁਟਦੇ ਨਹੀਂ, ਅਗੇ ਵੀ ਸਿੱਖ ਖਾਂਦੇ ਆਏ ਹਨ, ਤੇ ਹੁਣ ਵੀ ਖਾਂਦੇ ਹਨ, ਤੇ ਅਗੇ ਵੀ ਖਾਵਨਗੇ। ਸਾਨੂੰ ਆਪਣੇ ਚਰਨਾਂ ਦੀ ਸਰਨੀ ਰਖੀਏ, ਤੇ ਇਹ ਦਾਨੁ ਦਿਚੇ ਜੁ ਜਗਤ ਨੂੰ ਅਸਾਰ ਜਾਣ ਕੇ ਅਸੀਂ ਮੰਗੀਏ ਕੁਝ ਨਹੀਂ।

ਸਾਨੂੰ ਐਸਾ ਦਾਨ ਦਿਉ ਜੁ ਤੇਰਾ ਹੁਕਮ ਅਸਾਨੂੰ ਮਿੱਠਾ ਲਗੇ, ਤੇ ਹੋਰ ਮੰਗਣ ਦੀ ਸਭ ਆਸਾ ਨਵਿਰਤਿ ਹੋਵੇ। ਸਦਾ ਤੇਰੇ ਚਰਨਾਂ ਦੀ ਸਰਨ ਰਹੀਏ।"

ਗੁਰੂ ਸਾਹਿਬ ਇਸ ਗੁਰਮੁਖਾਂ ਵਾਲੀ ਮੰਗ ਤੋਂ ਬੜੇ ਖ਼ੁਸ਼ ਹੋਇ ਅਤੇ ਪ੍ਰੇਰਨਾਂ ਦਿੰਦੇ ਆਖਣ ਲਗੇ, "ਸਾਡੇ ਚਰਨ ਗੁਰਮੁਖਾਂ ਦੀ ਸੰਗਤਿ ਵਿਚ ਸਦਾ ਰਹਿੰਦੇ ਹਨ, ਜੇ ਤੁਸੀਂ ਗੁਰਮੁਖਾਂ ਸਤਪੁੱਰਸ਼ਾਂ ਦੀ ਸੇਵਾ ਕਰੋਗੇ, ਮੇਰੀ ਚਰਨ ਸ਼ਰਨ ਰਹੋਗੇ। ਧਰਮਸਾਲਾ ਦੁਇ ਵੇਲੇ ਟੁਰ ਜਾਵਣਾ। ਗੁਰਮੁਖ ਸੰਤਾਂ ਵਿਚ, ਗੁਰੂ ਵਿਚ ਤੇ ਪਰਮੇਸ਼ਰ ਵਿਚ ਕੋਈ ਭੇਦ ਨਹੀਂ ਜਾਨਣਾ। ਧਰਮ ਦੀ ਕਿਰਤ ਕਰਕੇ ਅਥਿਤਾਂ, ਸਿੱਖਾਂ ਨਾਲ ਵੰਡ ਖਾਵਣਾ। ਇਉਂ ਤੁਸੀਂ ਸਦਾ ਮੇਰੇ ਚਰਨਾਂ ਦੀ ਸ਼ਰਨ ਰਹੋਗੇ। ਸਰੀਰ ਮੇਰਾ ਸਰਗੁਣ ਰੂਪ ਹੈ, ਸ਼ਬਦ ਮੇਰਾ ਨਿਰਗੁਣ ਰੂਪ ਤੇ ਮੇਰਾ ਰਿਦਾ ਹੈ। ਜੇ ਸਰੀਰ ਨਾਲ ਮਿਲੋਗੇ ਤੇ ਫੇਰ ਵੀ ਵਿਛੜੋਗੇ। ਤੇ ਜੇ ਸ਼ਬਦ ਨਾਲ ਮਿਲੋਗੇ ਤਾਂ ਵਿਛੜੋਗੇ ਨਹੀਂ।[੬]

**ਸਹਿਜ ਤਪੱਸਿਆ :**

ਪ੍ਰਿਥੀ ਮਲ ਸਹਿਗਲ ਤੇ ਰਾਮਾਂ ਡਿਡੀ ਗੁਰੂ ਨਾਨਕ ਦੀ ਚਰਨ ਸ਼ਰਨ ਪਰਮਾਰਥ ਦੇ ਸਚੇ ਗਿਆਨ ਲਈ ਆਏ। ਜਿਸ ਦਿਨ ਉਹ ਆਏ ਉਹ ਗੁਰੂ ਸਾਹਿਬ ਦੇ ਦਰਸ਼ਨਾਂ ਤੋਂ ਪ੍ਰਭਾਵਤ ਹੋਏ ਅਤੇ ਆਖਣ ਲਗੇ, "ਸਾਡੇ ਲਈ ਕਠਿਨ ਤਪੱਸਿਆ ਜਾਂ ਸਾਧਨਾਂ ਕਰਨੀ ਮੁਸ਼ਕਲ ਹੈ। ਸਾਨੂੰ ਕੋਈ ਸੁਖਾਲਾ ਮਾਰਗ ਦਸੋ ਜਿਸ ਨਾਲ ਅਸੀਂ ਜੀਵਨ ਮੁਕਤ ਪਦਵੀ ਪ੍ਰਾਪਤ ਕਰ ਸਕੀਏ।"

ਗੁਰੂ ਸਾਹਿਬ ਨੇ ਉੱਤਰ ਦਿਤਾ ਕਿ ਤੱਪ ਤਿੰਨ ਪ੍ਰਕਾਰ ਦਾ ਹੈ। ਹਠ ਤੱਪ, ਰਾਜਸੀ ਤੱਪ ਤੇ ਸਾਤਕੀ ਤਪ। ਹਠ ਤੱਪ ਕਰਨ ਵਾਲਿਆਂ ਨੂੰ ਮਨ ਤੇ ਸਰੀਰ ਸਾਧਣ ਲਈ ਸਰੀਰ ਨੂੰ ਕਸ਼ਟ ਦੇਣੇ ਪੈਂਦੇ ਹਨ, ਹਠ ਕਰਮ ਕਰਨੇ ਪੈਂਦੇ ਹਨ। ਉਨ੍ਹਾਂ ਨੂੰ ਵਧ ਤੋਂ ਵਧ ਕੁਝ ਰਿਧੀਆਂ ਸਿਧੀਆਂ ਫੁਰਦੀਆਂ ਹਨ। ਨਿਸ਼ਕਾਮ ਅਵਸਥਾ ਤਕ ਪਹੁੰਚਣਾ ਇਨ੍ਹਾਂ ਲਈ ਬੜਾ ਕਠਨ ਹੈ। ਕਾਮ ਕਰੋਧ ਉਤੇ ਇਹ ਕਾਬੂ ਨਹੀਂ ਪਾ ਸਕਦੇ। ਸੋ ਹਠ ਤਪ ਕਰਨਾ ਨਿਸਫਲ ਹੈ।

"ਤੁਸੀਂ ਗੁਰਸਿੱਖੀ ਮਾਰਗ ਦਾ ਰਾਜਸੀ ਤੇ ਸਾਤਕੀ ਤੱਪ ਕਰੋ।" ਜਦ ਉਨ੍ਹਾਂ ਨੇ ਪੁੱਛਿਆ ਰਾਜਸੀ ਤੇ ਸਾਤਕੀ ਤੱਪ ਕਿਸ ਨੂੰ ਕਹਿੰਦੇ ਹਨ। ਤਾਂ ਗੁਰੂ ਨਾਨਕ ਦੇਵ ਨੇ ਉੱਤਰ ਦਿਤਾ, "ਰਾਜਸੀ ਤੱਪ ਸ਼ੁਭ ਕਰਮਾਂ ਦਾ ਤੱਪ ਹੈ। ਇਸ ਤੱਪ ਦੀ ਸਾਧਨਾ ਦੇ ਇਹ ਅੰਗ ਹਨ (੧) ਅੱਖਾਂ ਨੂੰ ਕਾਮ ਤੇ ਰੂਪ ਲਈ ਭਟਕਣੋਂ ਹਟਾਉਣਾ। (੨) ਕੰਨਾਂ ਨੂੰ ਨਿੰਦਿਆ ਉਸਤਤ ਵਲੋਂ ਵਰਜਣਾ (੩) ਹੱਥਾਂ ਨੂੰ ਚੋਰੀ ਠੱਗੀ ਵਲੋਂ ਰੋਕਣਾ (੪) ਪੈਰਾਂ ਨੂੰ ਕੁਸੰਗ ਅਤੇ ਬੁਰੇ ਕੰਮਾਂ ਵਲ ਧਾਵਣੋਂ ਰੋਕਣਾ (੫) ਅੱਖਾਂ ਨੂੰ ਮਹਾਪੁਰਸ਼ਾਂ ਦੇ ਦਰਸ਼ਨ

ਤੇ ਗਿਆਨ ਦੇ ਗ੍ਰੰਥਾਂ ਤੇ ਬਾਣੀ ਪੋਥੀਆਂ ਵਾਚਣ ਲਈ ਵਰਤਣਾ (੬) ਰਸਨਾ ਨਾਲ ਸਿਫਤ ਸਾਲਾਹ ਅਤੇ ਮਿੱਠੇ ਬੋਲ ਬੋਲਣੇ, (੭) ਹੱਥਾਂ ਨਾਲ ਦੀਨ ਦੁਖੀਆਂ ਦੀ, ਤੇ ਮਹਾਪੁਰਸ਼ਾਂ ਦੀ ਸੇਵਾ ਕਰਨੀ। ਪੈਰਾਂ ਨਾਲ ਸਤਿਸੰਗ ਤੇ ਗੁਰੂ ਦੁਆਰੇ ਜਾਣਾ ਅਤੇ ਸੱਚ ਦੇ ਮਾਰਗ ਉਤੇ ਟੁਰਨ ਲਈ ਵਰਤਣਾ। ਇਹ ਹੈ ਸ਼ੁਭ ਕਰਮਾਂ ਦਾ ਰਾਜਸੀ ਤੱਪ। ਸਾਤਕੀ ਤੱਪ ਆਤਮਕ ਸਾਧਨਾ ਦਾ ਤਪ ਹੈ। ਮਨ ਨੂੰ ਵਾਸ਼ਨਾਵਾਂ ਵਲੋਂ ਹੋੜ ਕੇ ਗੁਰਬਾਣੀ ਤੇ ਗੁਰਸ਼ਬਦ ਵਿਚ ਲਾਉਣਾ ਸਾਤਕੀ ਤੱਪ ਹੈ। ਇਹ ਤਾਹੀਓਂ ਹੋ ਸਕਦਾ ਹੈ ਜੇ ਸ਼ਬਦ ਦਾ ਨਿਦਿਆਸਨ ਕੀਤਾ ਜਾਏ, ਸ਼ਬਦ ਦਾ ਰਸ ਆਏ ਉਪਰੰਤ, ਸ਼ਬਦ ਦਾ ਅਨਭਵ ਜਾਗਣ ਲਗ ਪੈਂਦਾ ਹੈ। ਆਤਮਾ ਸਾਖੀ ਪ੍ਰਤੀਤ ਹੁੰਦੀ ਹੈ।'' ਪ੍ਰਿਥੀ ਮਲ ਸਹਗਲ ਤੇ ਰਾਮਾ ਡਿਡੀ ਨੇ ਇਹੋ ਉਪਦੇਸ਼ ਦ੍ਰਿੜ੍ਹ ਕੀਤਾ।[੧]

## ਕੀਰਤਨ ਕਥਾ ਦਾ ਸੁਖਫਲ :

ਭਾਈ ਮਾਲੋ ਤੇ ਭਾਈ ਮਾਂਗਾ ਗੁਰੂ ਨਾਨਕ ਦੇ ਚੰਗੇ ਵਿਦਵਾਨ ਅਨਿਨ ਸੇਵਕ ਸਨ। ਉਹ ਬੜਾ ਰਸੀਲਾ ਕੀਰਤਨ ਤੇ ਬੜੀ ਸੂਝ ਭਰੀ ਕਥਾ ਕਰਿਆ ਕਰਦੇ ਸਨ। ਜਦ ਉਨ੍ਹਾਂ ਨੇ ਇਕ ਵਾਰ ਗਿਆਨ ਚਰਚਾ ਸਮੇਂ ਗੁਰੂ ਨਾਨਕ ਦੇਵ ਜੀ ਨੂੰ ਇਹ ਬਚਨ ਉਚਾਰਦੇ ਸੁਣਿਆ ਕਿ ਕੀਰਤਨ ਕਥਾ ਸਹਿਜ ਤਪ ਹੈ ਅਤੇ ਇਸ ਦਾ ਲਾਭ ਵੀ ਬੜਾ ਹੈ, ਤਾਂ ਮਾਲੋ ਤੇ ਮਾਂਗਾ ਦੇ ਮਨ ਵਿਚ ਇਕ ਸ਼ੰਕਾ ਉਪਜੀ। ਉਨ੍ਹਾਂ ਨੇ ਗੁਰੂ ਸਾਹਿਬ ਤੋਂ ਪੁੱਛਿਆ, ''ਜੋਗੀ ਸੰਨਿਆਸੀ ਕਹਿੰਦੇ ਹਨ, ਜੇਹੀ ਮਿਹਨਤ ਤੇਹੋ ਜੇਹਾ ਫਲ। ਜੋ ਵਧੇਰੇ ਮਿਹਨਤ ਮਜੂਰੀ ਕਰੇਗਾ ਉਸ ਨੂੰ ਬਹੁਤਾ ਫਲ ਮਿਲੇਗਾ। ਪਰ ਤੁਸੀਂ ਬਚਨ ਕੀਤਾ ਹੈ ਕਿ ਕਥਾ ਕੀਰਤਨ ਸਹਿਜ ਸਾਧਨਾ ਹੈ ਅਤੇ ਇਸ ਦਾ ਫਲ ਵੀ ਵਡਾ ਹੈ। ਸਾਡੀ ਸਮਝ ਵਿਚ ਨਹੀਂ ਆਉਂਦਾ।''

ਗੁਰੂ ਨਾਨਕ ਨੇ ਉੱਤਰ ਦਿਤਾ, ਲੱਕੜਹਾਰੇ ਲੱਕੜੀਆਂ ਲਿਆਉਂਦੇ ਹਨ, ਪਾਂਡੀ ਪੰਡਾਂ ਲਿਆਂਵਦੇ ਹਨ, ਮਜੂਰੀ ਵੱਡੀ ਕਰਦੇ ਹਨ ਤੇ ਨਫਾ ਥੋੜਾ ਖਟਦੇ ਹਨ। ਜੋ ਅੰਨ ਦੀ ਹਟੀ ਕਰਦੇ ਹਨ, ਮਜੂਰੀ ਉਨ੍ਹਾਂ ਦੀ ਥੋੜੀ ਹੁੰਦੀ ਹੈ। ਨਫਾ ਵਧੀਕ ਹੁੰਦਾ ਹੈ; ਤੇ ਸਰਾਫ਼ ਤੇ ਬਜਾਜ ਉਨ੍ਹਾਂ ਥੀਂ ਵੀ ਮਜੂਰੀ ਘਟ ਕਰਦੇ ਹੈਨ, ਸੁਇਨਾ ਤੇ ਰੁਪਿਆਂ ਦਾ ਸੌਦਾ ਕਰਦੇ ਹਨ ਤੇ ਨਫਾ ਬਹੁਤ ਹੁੰਦਾ ਹੈ। ਜਵਾਹਰੀ ਮੋਤੀ ਹੀਰੇ ਦਾ ਸੌਦਾ ਕਰਦੇ ਹੈਨਿ ਤੇ ਸੁਖ ਨਾਲ ਬੈਠੇ ਰਹਿੰਦੇ ਹਨ, ਪਰ ਨਫ਼ਾ ਬਹੁਤ ਉਨ੍ਹਾਂ ਨੂੰ ਹੁੰਦਾ ਹੈ। ਤੇ ਜੋ ਉਨ੍ਹਾਂ ਦੀ ਸੇਵਾ ਕਰਦਾ ਹੈ, ਸੋ ਵੀ ਮੋਤੀ ਹੀਰੇ ਦੀ ਪਰਖ ਸਿਖਦਾ ਹੈ। ਤੈਸੇ ਹੋਰ ਜੋ ਤੱਪ ਹੈਨਿ, ਉਨ੍ਹਾਂ ਰਾਹੀਂ ਸਰੀਰ ਉਪਰ ਕਸ਼ਟ ਹੁੰਦਾ ਹੈ, ਤੇ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ। ਕਥਾ ਕੀਰਤਨ ਦੇ ਪੜ੍ਹਨ ਸੁਣਨ ਕਰ ਪ੍ਰਿਥਮੇਂ ਤਾਂ ਉਪਾਸ਼ਨਾਂ ਦ੍ਰਿੜ੍ਹ ਹੁੰਦੀ ਹੈ।

ਪਿਛੋਂ ਇਸ ਦੇ ਵਿਚੋਂ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ। ਕਥਾ ਕੀਰਤਨ ਵਿਚ ਗੁਰਬਾਣੀ ਪੜ੍ਹਨ ਸੁਣਨ ਕਰ ਕੇ ਪ੍ਰਿਥਮੇਂ ਤਾਂ ਉਪਾਸ਼ਨਾ ਦ੍ਰਿੜ੍ਹ ਹੁੰਦੀ ਹੈ, ਪਿਛੋਂ ਇਸ ਦੇ ਵਿਚੋਂ ਗਿਆਨ ਪ੍ਰਾਪਤ ਹੋ ਜਾਂਦਾ ਹੈ। ਇਹ ਸਾਂਤਕੀ ਤੱਪ ਹੈ। ਨਫ਼ਾ ਬਹੁਤ ਹੈ। ਤਾਂ ਏਹੁ ਬਚਨ ਸੁਣ ਕੇ ਭਾਈ ਮਾਲੋ ਪੋਥੀ ਗੁਰੂ ਦੀ ਬਾਨੀ ਦੀ ਕਥਾ ਕਰੇ ਤੇ ਭਾਈ ਮਾਗਾਂ ਸਨਮੁਖ ਬੈਠ ਕੇ ਸਭ ਇੰਦ੍ਰੀਆਂ ਤੇ ਮਨ ਨੂੰ ਸੰਕੋਚ ਕੇ ਸੁਣੇ, ਤੇ ਦੋਨੋ ਮਿਲ ਕੇ ਫੇਰ ਕੀਰਤਨ ਕਰਨਿ। ਉਨ੍ਹਾਂ ਦੇ ਰਸਨਾਂ ਥੀਂ ਐਸਾ ਸਭ ਸਿਖਾਂ ਨੂੰ ਰਸ ਆਵੈ, ਕਿ ਜੋ ਕੋਈ ਸੁਣੇ ਸਭ ਪਾਪਾਂ ਦਾ ਤਿਆਗ ਕਰਨਿ। ਤੇ ਧਰਮ ਦੀ ਕ੍ਰਿਤ ਕਰ ਕੇ ਵੰਡ ਖਾਵਿਨ, ਤੇ ਆਏ ਗਏ ਸਾਧਾਂ ਸੰਤਾਂ ਦੀ ਟਹਲ ਕਰਨਿ। ਜਿਸ ਦੇਸ ਵਿਚ ਉਹ ਰਹਿੰਦੇ ਸਨ, ਉਸ ਸਾਰੇ ਦੇਸ ਦਾ ਕਲਿਆਣ ਹੋਇਆ।[੬]

## ਸਨਮੁਖ ਸਿੱਖ :

ਕਾਲੂ ਖਤ੍ਰੀ ਬਜ਼ੀਆਂ ਭੀਬਰ ਸਧਰਾਂ ਨਾਲ ਗੁਰੂ ਨਾਨਕ ਦੇਵ ਜੀ ਨੂੰ ਮਿਲਿਆ ਅਤੇ ਪੁੱਛਿਆ, "ਸਤਿਗੁਰੂ ਸੱਚੇ ਪਾਤਸ਼ਾਹ, ਤੁਹਾਡੀ ਬਾਣੀ ਵਿਚ ਮਨਮੁਖ ਤੇ ਸਨਮੁਖ ਸਿੱਖਾਂ ਦਾ ਜ਼ਿਕਰ ਆਉਂਦਾ ਹੈ। ਕਿਰਪਾ ਪੂਰਵਕ ਸਾਨੂੰ ਸਮਝਾਉ ਕਿ ਮਨਮੁਖ ਕੌਣ ਤੇ ਸਨਮੁਖ ਦੇ ਕੀ ਲੱਛਣ।" ਗੁਰੂ ਸਾਹਿਬ ਨੇ ਉੱਤਰ ਦਿਤਾ, "ਮਨਮੁਖ ਉਹ ਹਨ, ਜੋ ਮਨ ਦੀਆਂ ਵਾਸ਼ਨਾਵਾਂ ਦੇ ਜਾਲ ਵਿਚ ਫਸ ਜਾਂਦੇ ਹਨ, ਅਤੇ ਬਦੀਆਂ ਤੇ ਪਾਪਾਂ ਵਿਚ ਹੀ ਸੰਤੁਸ਼ਟ ਰਹਿੰਦੇ ਹਨ। ਸਨਮੁਖ ਉਹ ਹਨ, ਜੋ ਪਾਪਾਂ ਤੇ ਬਦੀਆਂ ਨੂੰ ਪਿੱਠ ਦੇ ਕੇ, ਗੁਰੂ ਦੇ ਗਿਆਨ ਵਲ ਮੂੰਹ ਮੋੜਦੇ ਹਨ, ਸੱਚਾਈ ਤੇ ਨੇਕੀ ਵਲ ਰੁਖ਼ ਕਰਦੇ ਹਨ ਉਹ ਸਨਮੁਖ ਸਿੱਖ ਹਨ। ਚਾਰ ਪ੍ਰਕਾਰ ਦੇ ਸਨਮੁਖ ਸਿੱਖ ਹਨ :

## ੧. ਮੈਤ੍ਰੀ ਸਨਮੁਖ ਸਿੱਖ :

ਮੈਤ੍ਰੀ ਸ਼ਬਦ ਦੇ ਅਰਥ ਹਨ, ਮਿੱਤਰਤਾ, ਦੋਸਤੀ ਤੇ ਨਿੱਘਾ ਸਨੇਹ ਪੈਦਾ ਕਰਨ ਵਾਲੇ ਸਨਮੁਖ ਸਿੱਖ। ਕੋਈ ਵੀ ਇਨਸਾਨ ਇਹ ਆਸ ਨਹੀਂ ਰਖ ਸਕਦਾ ਕਿ ਸੰਸਾਰ ਦੇ ਸਾਰੇ ਸੁਖ ਉਸ ਨੂੰ ਪ੍ਰਾਪਤ ਹੋਣ। ਪਰ ਜਿਹੜੇ ਸਿੱਖ ਹਰ ਇਨਸਾਨ ਨੂੰ ਆਪਣਾ ਮਿੱਤਰ ਜਾਣਨ, ਤੇ ਮਿੱਤਰਾਂ ਦੀ ਖ਼ੁਸ਼ੀ ਆਪਣੀ ਖ਼ੁਸ਼ੀ ਜਾਣਣ ਉਹ ਸੰਸਾਰ ਦੇ ਸਭ ਸੁਖ ਮਾਣ ਸਕਦਾ ਹੈ, ਅਤੇ ਦੂਸਰਿਆਂ ਨੂੰ ਉਹ ਸੁਖ ਦੇ ਸਕਦਾ ਹੈ, ਜੋ ਉਸ ਨੂੰ ਪ੍ਰਾਪਤ ਨਾ ਹੋਵਣ। ਜੇ ਉਸ ਦੇ ਪਾਸ ਵਿੱਦਿਆ ਦਾ ਧਨ ਹੋਵੇ, ਉਹ ਅਧਿਕਾਰੀਆਂ ਨੂੰ ਮਿੱਤਰ ਸਮਝ ਕੇ ਦੇਵੇ। ਜੇ ਉਸ ਦੇ ਪਾਸ ਕੋਈ ਹੋਰ ਗੁਣ ਹੋਵੇ, ਉਹ ਇਨਸਾਨ ਮਾਤਰ ਨੂੰ ਆਪਣਾ ਮਿੱਤਰ ਸਮਝ ਕੇ ਦੇਵੇ। ਐਸੇ ਸਿੱਖ ਗੁਰੂ ਦੇ ਸਨਮੁਖ ਸਮਝੇ ਜਾਣਗੇ, ਕਿਉਂਕਿ ਉਹ ਪ੍ਰਾਣੀ ਮਾਤਰ ਵਿਚ ਗੁਰੂ ਦੀ ਜੋਤ ਦੇਖਦੇ ਹਨ, ਅਤੇ ਗੁਣ ਜੋ

ਰੱਬ ਨੇ ਉਨ੍ਹਾਂ ਨੂੰ ਦਿਤੇ ਹਨ, ਉਨ੍ਹਾਂ ਦੀ ਮਿੱਤਰਾਂ ਵਿਚ ਸਾਂਝ ਪਾ ਕੇ, ਮਿੱਤਰਾਂ ਦੀ ਖ਼ੁਸ਼ੀ ਲੈ ਕੇ ਉਹ ਗੁਰੂ ਦੀ ਖ਼ੁਸ਼ੀ ਲੈਂਦੇ ਹਨ ।

**੨. ਕਰੁਣਾਸ਼ੀਲ ਸਨਮੁਖ ਸਿੱਖ :**

ਜਿਹੜੇ ਅਕਲ ਤੇ ਬੁੱਧੀ ਵਿਚ ਤੁਹਾਥੋਂ ਨੀਵੇਂ ਹਨ, ਜਿਹੜੇ ਧਨ ਜਾਂ ਐਸ਼ਵਰਯ ਵਿਚ ਹੀਣੇ, ਜਿਹੜੇ ਬਲ ਜਾਂ ਰਾਜਸੀ ਤਾਕਤ ਤੋਂ ਵਾਂਝੇ, ਹੋਣ, ਉਨ੍ਹਾਂ ਨੂੰ ਛੋਟੇ ਭਾਈ ਜਾਂ ਪੁੱਤਰ ਸਮਾਨ ਜਾਨਣਾ ਦਿਆਲੂ ਤੇ ਕਰੁਣਾਸ਼ੀਲ ਸਨਮੁਖ ਸਿੱਖ ਦੀ ਪਦਵੀ ਪ੍ਰਾਪਤ ਕਰਨਾ ਹੈ । ਇਹੋ ਜਿਹੇ ਸਿੱਖ ਲੋਕ ਸੇਵਾ ਕਰ ਕੇ ਹੀ ਅਕਾਲ ਪੁਰਖ ਦੀ ਭਗਤੀ ਕਰਦੇ ਹਨ ਅਤੇ ਸਤਿਗੁਰੂ ਇਨ੍ਹਾਂ ਨੂੰ ਸਨਮੁਖ ਸਿੱਖ ਸਮਝਦਾ ਹੈ । ਐਸੇ ਸਿੱਖ ਵਿਚ ਹੰਕਾਰ ਨਹੀਂ ਹੁੰਦਾ ਅਤੇ ਨਿਮਰਤਾ ਅਤੇ ਦਇਆ ਪ੍ਰਧਾਨ ਹੁੰਦੇ ਹਨ ।

**੩. ਮੁਦਿਤਾਂ ਸਨਮੁਖ ਸਿੱਖ :**

ਮੁਦਿਤਾ ਦਾ ਅਰਥ ਹੈ, ਚਿਤ ਦੀ ਉਹ ਅਵਸਥਾ ਜਿਸ ਤੋਂ ਦੂਸਰਿਆਂ ਦਾ ਸੁਖ ਤੇ ਖ਼ੁਸ਼ੀ ਦੇਖ ਕੇ, ਦੂਸਰਿਆਂ ਦਾ ਜਸ ਜਾਂ ਗੌਰਵ ਸੁਣ ਕੇ ਖ਼ੁਸ਼ੀ ਪ੍ਰਾਪਤ ਹੋਵੇ । ਜਿਹੜੇ ਲੋਕ ਦੂਸਰਿਆਂ ਦੀ ਤਾਰੀਫ਼, ਪ੍ਰਸੰਸਾ, ਵਡਿਆਈ ਦੇਖ ਕੇ ਈਰਖਾ ਕਰਦੇ ਹਨ, ਦ੍ਵੈਤ ਭਾਵ ਪ੍ਰਗਟ ਕਰਦੇ ਹਨ, ਉਹ ਮਨਮੁਖ ਅਤੇ ਗੁਰੂ ਤੋਂ ਬੇਮੁਖ ਹਨ । ਜੋ ਦੂਸਰਿਆਂ ਦੀ ਵਡਿਆਈ ਤੇ ਜਸ ਸੁਣ ਕੇ ਪ੍ਰਸੰਨ ਹੁੰਦੇ ਹਨ, ਅਤੇ ਉਨ੍ਹਾਂ ਦੇ ਗੁਣਾਂ ਦਾ ਲਾਭ ਉਠਾਂਦੇ ਹਨ ਉਹ ਮੁਦਿਤ ਸਨਮੁਖ ਸਿੱਖ ਹਨ ।

**੪. ਉਪੇਖਿਆ ਸਨਮੁਖ ਸਿੱਖ :**

ਉਹ ਹਨ, ਜੋ ਨਿਰਲੇਪ ਤੇ ਵਿਰਕਤ-ਚਿਤ ਰਹਿਣ । ਸੰਸਾਰ ਵਿਚ ਰਹਿੰਦੇ ਹੋਏ ਸੰਸਾਰ ਤੋਂ ਉਦਾਸ ਤੇ ਉਚੇਰੇ ਰਹਿਣ । ਉਹ ਗੁਰੂ ਦੇ ਗਿਆਨ ਦਾ ਨਿਸ਼ਕਾਮ ਹੋ ਕੇ ਉਪਦੇਸ਼ ਕਰਦੇ ਹਨ । ਜੋ ਸਤਿਗੁਰਾਂ ਦੇ ਉਪਦੇਸ਼ ਨੂੰ ਰੀਝ ਨਾਲ ਜਗਿਆਸੂ ਬਣ ਕੇ ਸੁਣਨਾਂ ਚਾਹੁਣ ਉਨ੍ਹਾਂ ਨੂੰ ਉਹ ਪੂਰੇ ਜਤਨ ਨਾਲ ਗੁਰੂ ਦਾ ਗਿਆਨ ਤੇ ਸਿਧਾਂਤ ਪ੍ਰਗਟ ਕਰਦੇ ਹਨ : ਪਰ ਜਿਹੜੇ ਹੱਠ ਕਰਦੇ ਹਨ ਅਤੇ ਬਜ਼ਿਦ ਹੋ ਕੇ ਨਾਸਤਕ ਵਿਚਾਰ ਪ੍ਰਗਟ ਕਰਦੇ ਹਨ, ਤਾਂ ਉਨ੍ਹਾਂ ਨੂੰ ਉਪਦੇਸ਼ ਦੇਣ ਦਾ ਜਤਨ ਨਹੀਂ ਕਰਦੇ । ਐਸੇ ਨਿਸ਼ਕਾਮ ਗਿਆਨਵਾਨ ਪੁਰਸ਼ ਉਪੇਖਿਆ ਸਨਮੁਖ ਸਿੱਖ ਅਖਵਾਂਦੇ ਹਨ ।[੬]

**ਕਸ਼ਟ ਜੋਗ ਤੇ ਸਹਿਜ ਜੋਗ :**

ਅਜਿਤਾ ਰੰਧਾਵਾ ਬਟਾਲੇ ਦਾ ਪ੍ਰਸਿਧ ਚੌਧਰੀ ਸੀ । ਗੁਰੂ ਸਾਹਿਬ ਦੇ ਦਰਸ਼ਨ ਕਰ ਕੇ ਪੁੱਛਣ ਲਗਾ, "ਮਹਾਰਾਜ ਜੋਗੀ ਜੋਗ ਸਾਧਨਾਂ ਕਿਵੇਂ ਕਰਦੇ ਹਨ ਅਤੇ ਇਸ ਦਾ

ਕੀ ਮਨੋਰਥ ਹੈ।" ਗੁਰੂ ਸਾਹਿਬ ਨੇ ਦਸਿਆ ਕਿ ਜੋਗ ਦੇ ਅੱਠ ਅੰਗ ਹਨ। ਇਹ ਸਾਰੇ ਅੰਗ ਸਰੀਰ ਤੇ ਪ੍ਰਾਣਾਂ ਨੂੰ ਹੱਠ ਨਾਲ ਸਾਧਣ ਦੇ ਜਤਨ ਹਨ। ਗੁਰੂ ਸਾਹਿਬ ਨੇ ਇਕ ਇਕ ਅੰਗ ਦੇ ਬਾਰੇ ਦਸਦਿਆਂ ਆਖਿਆ ਕਿ ਹਠ ਜੋਗ ਦਰਅਸਲ ਕਸ਼ਟ ਜੋਗ ਹੈ। ਇਸ ਦਾ ਆਤਮਕ ਫਲ ਘੱਟ ਹੈ, ਪਰ ਸਰੀਰ ਨੂੰ ਕਸ਼ਟ ਕਾਫ਼ੀ ਸਹਾਰਨੇ ਪੈਂਦੇ ਹਨ। ਅਜਿਤੇ ਰੰਧਾਵੇ ਨੇ ਆਖਿਆ, "ਅਸੀਂ ਮੋਟੀ ਅਕਲ ਵਾਲੇ ਜਟ ਸਿੱਖ ਹਾਂ। ਨਾ ਇਹ ਸਾਡੀ ਸਮਝ ਵਿਚ ਆਉਂਦਾ ਹੈ ਤਾਂ ਨਾ ਹੀ ਸਾਥੋਂ ਇਤਨੀ ਕਠਨ ਘਾਲਣਾ ਹੋਣੀ ਹੋਈ। ਗੁਰੂ ਸਾਹਿਬ ਨੇ ਦਸਿਆ ਕਿ ਵਿਸ਼ੇਸ਼ ਮਾਰਗ ਭਗਤੀ ਤੇ ਸਹਿਜ ਜੋਗ ਦਾ ਹੈ। ਸਹਿਜ ਜੋਗ ਦੇ ਉਨ੍ਹਾਂ ਨੇ ਗੁਰਮਤ ਅਨੁਸਾਰ ਇਹ ਅੰਗ ਦਸੇ :

(੧) **ਅਹਿੰਸਾ :** ਸਹਿਜ ਜੋਗ ਵਿਚ ਅਹਿੰਸਾ ਹਠ ਜੋਗ ਵਾਲੀ ਨਹੀਂ। ਗੁਰਮਤ ਵਿਚ ਤਿੰਨ ਪ੍ਰਕਾਰ ਦੀ ਅਹਿੰਸਾ ਹੈ। ਪਹਿਲੇ ਮਨ ਦੀ ਅਹਿੰਸਾ। ਮਨ ਵਿਚ ਕਿਸੇ ਦਾ ਬੁਰਾ ਨਾ ਚਿਤਵਣਾ, ਕਿਸੇ ਦੇ ਨਾਲ ਪਾਪ ਕਮਾਵਣ ਦਾ ਖ਼ਿਆਲ ਨਾ ਕਰਨਾ। ਦੂਸਰੇ ਬਚਨਾਂ ਦੀ ਅਹਿੰਸਾ। ਕਿਸੇ ਨੂੰ ਕੌੜੇ ਤੇ ਕਰੋਧ ਭਰੇ ਬੋਲ ਬੋਲ ਕੇ ਉਸ ਦਾ ਦਿਲ ਨਾ ਦੁਖਾਣਾ। ਤੀਸਰੇ ਕਰਮਾਂ ਦੀ ਅਹਿੰਸਾ। ਕਿਸੇ ਨੂੰ ਆਪਣੇ ਹੱਥਾਂ ਨਾਲ ਕੋਈ ਨੁਕਸਾਨ ਨਾ ਪਹੁੰਚਾਣਾ। ਕੇਵਲ ਜਾਨੋਂ ਨਾ ਮਾਰਨਾ ਅਹਿੰਸਾ ਨਹੀਂ। ਕੋਈ ਵੀ ਸਰੀਰਕ ਕਸ਼ਟ ਦੂਸਰੇ ਨੂੰ ਪਹੁੰਚਾਣਾ ਹਿੰਸਾ ਹੈ। ਪੂਰਨ ਦਿਆਲੂ ਸੁਭਾਅ ਹੀ ਪੂਰਨ ਅਹਿੰਸਾ ਧਾਰ ਸਕਦਾ ਹੈ।

(੨) **ਪਰਮਾਤਮਾ ਨੂੰ ਅਟੱਲ ਤੇ ਅਮਰ ਸੱਚਾਈ ਜਾਣਨਾ** ਅਤੇ ਉਸ ਦੀ ਪ੍ਰਾਪਤੀ ਆਪਣਾ ਜੀਵਨ ਮਨੋਰਥ ਬਣਾਉਣਾ ਸਹਿਜ ਜੋਗ ਦਾ ਮੂਲ ਸਿਧਾਂਤ ਹੈ।

(੩) **ਠੱਗੀ ਤੇ ਚੋਰੀ ਦਾ ਤਿਆਗ ਕਰਨਾ :** ਇਕ ਵਸਤੂਆਂ ਦੀ ਚੋਰੀ ਹੈ, ਜਿਸ ਰਾਹੀਂ ਕਿਸੇ ਦੀ ਚੀਜ਼ ਉਤੇ ਨਾਜਾਇਜ਼ ਅਧਿਕਾਰ ਜਮਾ ਲੈਣਾ। ਦੂਸਰੇ ਮਨ ਦੀ ਚੋਰੀ ਹੈ, ਜਿਸ ਰਾਹੀਂ ਆਦਮੀ ਆਪਣੇ ਕੀਤੇ ਗੁਨਾਹ ਤੇ ਪਾਪ ਛੁਪਾਂਦਾ ਹੈ।

(੪) **ਸੱਚਾ ਜੱਤ ਸੱਤ ਤੇ ਬ੍ਰਹਮਚਰਯ** ਕਾਮ ਦਾ ਤਿਆਗ ਕਰ ਕੇ ਹੁੰਦਾ ਹੈ। ਇਹ ਸੱਤ ਪ੍ਰਕਾਰ ਦਾ ਹੈ। (੧) ਇਸਤ੍ਰੀ ਦੀਆਂ ਗੱਲਾਂ ਕਰਨੀਆ, (੨) ਇਸਤ੍ਰੀਆਂ ਦੀਆਂ ਗੱਲਾਂ ਸੁਣਨਾ (੩) ਇਕਾਂਤ ਵਿਚ ਇਸਤ੍ਰੀ ਪਾਸ ਬੈਠਣਾ (੪) ਇਸਤ੍ਰੀ ਵਲ ਤ੍ਰਿਸ਼ਨਾ ਰੁਚੀ ਨਾਲ ਵੇਖਣਾ (੫) ਇਸਤ੍ਰੀ ਨਾਲ ਆਲਿੰਗਨ ਕਰਨਾ (੬) ਇਸਤ੍ਰੀਆਂ ਦਾ ਸ਼ਿੰਗਾਰ ਕਰਨਾ, (੭) ਇਸਤ੍ਰੀਆਂ ਨਾਲ ਕਾਮ ਕ੍ਰੀੜਾ ਕਰਨਾ। ਇਸ ਪ੍ਰਕਾਰ ਦੀ ਪ੍ਰਾਈ ਇਸਤ੍ਰੀਆਂ ਲਈ ਤ੍ਰਿਸ਼ਨਾ ਤਿਆਗਣੀ ਸੱਚਾ ਬ੍ਰਹਮਚਾਰਯ ਹੈ।

(੫) **ਖਿਮਾ :** ਕੋਈ ਨਿੰਦਿਆ ਕਰੇ, ਕੋਈ ਬੁਰਾ ਚਿਤਵੇ, ਕੋਈ ਈਰਖਾ ਦ੍ਵੈਤ ਕਰੇ ਸਭ ਨੂੰ ਮੁਆਫ਼ ਕਰਨਾ, ਸਭ ਨੂੰ ਖਿਮਾਂ ਦੀ ਦ੍ਰਿਸ਼ਟੀ ਨਾਲ ਵੇਖਣਾ।

(੬) **ਧੀਰਜ :** ਦੁਖ ਸੁਖ, ਗਮ ਤੇ ਖੁਸ਼ੀ ਨੂੰ ਸਹਿਨਸ਼ੀਲਤਾ ਨਾਲ ਬਰਦਾਸ਼ਤ ਕਰਨਾ। ਹਰ ਪ੍ਰਕਾਰ ਦੀ ਮੁਸੀਬਤ, ਕਸ਼ਟ ਤੇ ਦੁਖ ਨੂੰ ਭਾਣਾ ਮਿੱਠਾ ਸਮਝ ਕੇ ਮੰਨਣਾ।

(੭) **ਦਇਆ :** ਹਰ ਜੀਵ, ਹਰ ਪ੍ਰਾਣੀ ਮਾਤਰ ਤੇ ਦਇਆ ਕਰਨੀ, ਕਿਸੇ ਦਾ ਬੁਰਾ ਨਾ ਚਿਤਵਣਾ। ਹਿਰਦੇ ਦੀ ਕੋਮਲਤਾ ਧਾਰਨੀ, ਕਿਸੇ ਨਾਲ ਬੁਰਾ ਵਰਤਾਓ ਨਾ ਕਰਨਾ।

(੮) **ਸੰਜਮ :** ਥੋੜਾ ਖਾਣਾ, ਥੋੜਾ ਸੌਣਾ।

(੯) **ਸੌਚ :** ਸਰੀਰ ਦੀ ਸੁਚਮ ਤੇ ਮਨ ਦੀ ਸੁਚਮ ਰਖਣੀ। ਦੰਦ ਸਾਫ਼ ਰਖਣੇ ਇਸ਼ਨਾਨ ਕਰਨਾ ਜ਼ਰੂਰੀ ਹੈ। ਦਿਲ ਸਾਫ਼ ਰਖਣਾ, ਮਨ ਨੂੰ ਬੁਰੇ ਖ਼ਿਆਲ ਤੋਂ ਪਾਕ ਰਖਣਾ ਹੈ।

(੧੦) **ਸੰਤੋਖ :** ਵਾਹਿਗੁਰੂ ਦੀ ਰਜ਼ਾ ਵਿਚ ਰਹਿਣਾ। ਚੀਜ਼ ਥੋੜੀ ਹੋਵੇ ਬਹੁਤ ਹੋਵੇ, ਨਾ ਮਿਲੇ, ਉਸ ਦੇ ਹੁਕਮ ਵਿਚ ਰਹਿਣਾ, ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣਾ।

(੧੧) **ਦਾਨ :** ਲੋੜਵੰਦ ਨੂੰ ਧਨ ਦੇਣਾ ਦਾਨ ਹੈ। ਦੂਸਰੇ ਨੂੰ ਵਿੱਦਿਆ ਦੇਣੀ ਉਸ ਤੋਂ ਚੰਗਾ ਦਾਨ ਹੈ। ਕਿਸੇ ਨੂੰ ਆਮ ਸਿੱਖਿਆ ਦੇਣੀ ਉਸ ਤੋਂ ਵੀ ਚੰਗੇਰਾ ਦਾਨ ਹੈ।

(੧੨) **ਸੱਚੀ ਪੂਜਾ :** ਸਤਿਗੁਰੂ ਦੀ ਬਾਣੀ ਪੜ੍ਹੇ, ਸੁਣੇ ਅਤੇ ਉਸ ਉਤੇ ਅਮਲ ਕਰੇ। ਇਹ ਸਰਬ ਸ੍ਰੇਸ਼ਟ ਪੂਜਾ ਹੈ। ਨੇਮ ਨਾਲ ਨਾਮ ਦਾ ਅਭਿਆਸ ਤੇ ਸ਼ਬਦ ਦਾ ਜਾਪ ਕਰੇ।

(੧੩) **ਸੱਚਾ ਹੋਮ :** ਅਗਨੀ ਵਿਚ ਹੋਮ ਦੇਵਤਿਆਂ ਨੂੰ ਰੀਝਾਣ ਲਈ ਕੀਤਾ ਜਾਂਦਾ ਹੈ। ਪਰ ਸੱਚਾ ਹੋਮ ਕਿਸੇ ਲੋੜਵੰਦ ਖੁਧਿਆਰਥੀ ਦੇ ਮੂੰਹ ਵਿਚ ਆਪਣੀ ਨੇਕ ਕਮਾਈ ਵਿਚੋਂ ਪ੍ਰਸ਼ਾਦ ਪਾਉਣਾ ਹੈ। ਵਾਹਿਗੁਰੂ ਦਾ ਨਾਮ ਜਪ ਕੇ, ਉਸ ਦਾ ਧਿਆਨ ਧਰ ਕੇ ਉਸ ਦੇ ਸਾਜੇ ਲੋੜਵੰਦ ਇਨਸਾਨ ਦੇ ਮੂੰਹ ਵਿਚ ਅੰਨ ਪਾਉਣਾ ਬ੍ਰਹਮ ਹੋਮ ਹੈ। ਆਪਣੇ ਸਰੀਰ ਦੇ ਇੰਦ੍ਰੀਆਂ ਦੇ ਰਸਾਂ ਨੂੰ ਗਿਆਨ ਅਗਨੀ ਵਿਚ ਪਾਉਣਾ ਵੀ ਹੋਮ ਹੈ।

(੧੪) **ਸਮਾਧੀ :** ਸੁਆਸ ਸੁਆਸ ਨਾਮ ਜਪਣ ਕਾਰਨ, ਇਕਾਗਰਤਾ ਪੈਦਾ ਹੁੰਦੀ ਹੈ, ਧਿਆਨ ਲਿਵ ਵਿਚ ਸਮਾਂਦਾ ਹੈ, ਅਨੁਭਵ ਜਾਗਦਾ ਹੈ ਤ੍ਰਿਕੁਟੀ ਸੁਤੇ ਸਿਧ ਖੁਲਦੀ ਹੈ, ਅਤੇ ਪ੍ਰਾਣ ਦਸਵੇਂ ਦੁਆਰ ਠਹਿਰਦੇ ਹਨ। ਜਿਉਂ ਜਿਉਂ ਸ਼ਬਦ ਦੀ ਧੁਨ ਵਿਚ ਧਿਆਨ ਧਰੀਦਾ ਹੈ ਤਿਉਂ ਤਿਉਂ ਅਨਹਦ ਧੁਨਾਂ ਸੁਣਦੀਆਂ ਹਨ ਅਤੇ ਨਿਰੰਕਾਰੀ ਜੋਤਿ ਦੇ ਦਰਸ਼ਨ ਹੁੰਦੇ ਹਨ। ਦਸਮ ਦੁਆਰ ਨਿਰੰਤਰ ਜੋਤਿ ਦਾ ਅਸਥਾਨ

ਹੈ। ਦਸਮ ਦੁਆਰ ਦੇ ਕਪਾਟ ਖੁਲ੍ਹਣ ਕਰਕੇ ਸਾਖਿਆਤ ਪ੍ਰਭੂ ਦੇ ਜੋਤਿ ਸਰੂਪ ਦਰਸ਼ਨ ਹੁੰਦੇ ਹਨ। ਜਦ ਅੱਠੇ ਪਹਿਰ ਮਨ ਸਬਦ ਵਿਚ ਜੁੜਿਆ ਰਹੇ ਤਾਂ ਸਵਿਕਲਪ ਸਮਾਧੀ ਪ੍ਰਾਪਤ ਹੁੰਦੀ ਹੈ।

ਜਦ ਅਜਿਤੇ ਰੰਧਾਵੇ ਨੂੰ ਸਹਿਜ ਜੋਗ ਦੇ ਲੱਛਣ ਦਸੇ ਉਸ ਨੇ ਬੇਨਤੀ ਕੀਤੀ, "ਗਰੀਬ ਨਿਵਾਜ ਜੀ ਮੈਨੂੰ ਇਹ ਦਾਨ ਦਿਚੋ ਤੇਰੀ ਰਜਾਇ ਮਿੱਠੀ ਲਗੇ। ਤਾਂ ਬਚਨ ਹੋਇਆ ਅਜਿਤਿਆ, ਤੇਰੇ ਪਿਛੇ ਕਿਤਨਿਆਂ ਦਾ ਉਧਾਰ ਹੋਵੇਗਾ।"[੧੦]

**ਸ਼ੇਖ਼ ਮਾਲੋ :**

ਸ਼ੇਖ਼ ਮਾਲੋ ਬੜੀ ਭੈ ਭਾਵਨੀ ਵਾਲਾ ਮੁਸਲਮਾਨ ਸੀ। ਉਹ ਇਹ ਗੱਲ ਦੇਖ ਕੇ ਹੈਰਾਨ ਹੋਇਆ ਕਿ ਹਿੰਦੂ ਵੀ ਤੇ ਮੁਸਲਮਾਨ ਵੀ ਗੁਰੂ ਨਾਨਕ ਦਾ ਇਕਸਾਰ ਸਤਿਕਾਰ ਤੇ ਅਦਬ ਕਰਦੇ ਹਨ। ਗੁਰੂ ਸਾਹਿਬ ਦੇ ਦਰਸ਼ਨ ਕਰਕੇ ਬੜਾ ਪ੍ਰਭਾਵਤ ਹੋਇਆ ਅਤੇ ਪੁੱਛਣ ਲੱਗਾ :

ਹਿੰਦੂ ਬਡੇ ਕਿ ਤੁਰਕ ਬਤਾਵਹੁ ॥
ਉਤਮ ਕਿਹ ਕੋ ਮਤੇ ਸੁਨਾਵਹੁ ॥
ਸੁਭ ਗਤਿ ਕੈਸੇ ਪ੍ਰਾਪਤ ਹੋਇ ॥
ਤੁਮਰੀ ਉਸਤਤਿ ਕਹਿ ਸਭਿ ਕੋਇ ॥

ਕਵੀ ਸੰਤੋਖ ਸਿੰਘ, ਨਾਨਕ ਪ੍ਰਕਾਸ਼, ਪੰ: ੪੦–੫੬।

ਗੁਰੂ ਨਾਨਕ ਨੇ ਉੱਤਰ ਦਿਤਾ :

ਇਕ ਮਾਟੀ ਇਕ ਨੇ ਕਰੇ ਏਕ ਜੋਤਿ ਸਭਿ ਮਾਹਿ ॥
ਇਕ ਸੇ ਬਨਯੋ ਬਨਾਉ ਤਹਿ ਭਰਮਹੁ ਉਰ ਮਹਿ ਨਾਹਿ ॥
ਏਕੰਕਾਰ ਖੁਦਾਇ ਸੋ ਰਾਮ ਰਹੀਮ ਨ ਦੋਇ ॥
ਭੂਲੇ ਬਾਂਧੇ ਪਾਖ ਸੋ ਜਨਮ ਮਰਨ ਮਹਿ ਸੋਇ ॥
ਦੋਹਿ ਕੂਰ, ਕਰੇ ਇਹ ਦਾਵੇ ॥
ਹਿੰਦੂ ਤੁਰਕ ਮਨੈ ਜਿ ਮਨਾਵੇ ॥
ਘਟ ਫੂਟੇ ਕਜਾ ਨਾਮ ਕਹੋਗੇ ॥
ਤਨ ਦਾਵੇ ਬਿਨ ਜਬੈ ਰਹੋਗੇ ॥
ਅਲਹਿ ਅਕਾਲ ਏਕ ਸ੍ਰੀ ਨਾਮੂ ॥
ਦਾਵੈ ਕਰਹਿ ਪਖੰਡਨ ਧਾਮੂ ॥

ਨਾਨਕ ਪ੍ਰਕਾਸ਼, ੪੦–੬੩–੬੬।

ਹਿੰਦੂ ਮੁਸਲਮਾਨਾਂ ਦਾ ਫ਼ਰਕ ਸਭਿਆਚਾਰ ਦਾ ਫ਼ਰਕ ਹੈ। ਦੋਨਾਂ ਦੇ ਸਰੀਰ ਇਕ ਸਮਾਨ ਹਨ, ਦੋਨਾਂ ਦਾ ਮਨ ਇਕ ਸਮਾਨ ਹੈ। ਅਲਾਹ ਤੇ ਰਾਮ ਇਕੋ ਹੀ ਹੈ। ਦੇਸ ਭੇਸ ਤੇ ਰਵਾਇਤਾਂ ਨੇ ਇਨ੍ਹਾਂ ਦੀ ਬੋਲੀ, ਇਨ੍ਹਾਂ ਦੀਆਂ ਰਸਮਾਂ ਰੀਤਾਂ ਭਿੰਨ ਭਿੰਨ ਕਰ ਦਿਤੀਆਂ ਹਨ। ਪਰ ਪਰਮਾਤਮਾ ਨੇ ਹਰ ਪ੍ਰਾਣੀ ਮਾਤਰ ਨੂੰ ਇਕੋ ਇਨਸਾਨੀ ਆਚਾਰ, ਤੇ ਇਕੋ ਉਸ ਦੀ ਜੋਤਿ ਸਰੂਪ ਹਸਤੀ ਦੇ ਅਨੁਭਵ ਲਈ ਮਾਨਵ ਸ੍ਰਿਸ਼ਟੀ ਰਚੀ। ਫੇਰ ਸ਼ੇਖ ਮਾਲੋ ਨੇ ਪੁੱਛਿਆ ਕਿ ਦਰਗਾਹ ਵਿਚ ਪਤਿ ਸੇਤੀ ਜਾਣ ਦਾ ਤਰੀਕਾ ਦਸੋ :

ਤਿਹ ਕੇ ਲਛਨ ਮੁਝਹਿ ਸੁਨਈਏ ॥
ਜਿਹ ਤੇ ਦਰਗਹ ਠਾਕ ਨ ਪਈਏ।''

ਨਾਨਕ ਪ੍ਰਕਾਸ਼, ੪੦-੭੨।

ਗੁਰੂ ਸਾਹਿਬ ਨੇ ਉੱਤਰ ਦਿਤਾ, ''ਅਲਾਹ ਦੀ ਸਿਫ਼ਤ ਸਾਲਾਹ ਕਰੋ, ਭਾਣਾ ਉਸ ਦਾ ਮਿੱਠਾ ਕਰਕੇ ਮੰਨੋ, ਹਰਖ ਸੋਗ ਵਿਚ ਅਡੋਲ ਰਹੋ, ਦਇਆ ਧਾਰ ਕੇ ਹਰ ਦੁਖੀ ਉਤੇ ਪਰਉਪਕਾਰ ਕਰੋ, ਦਰਗਾਹ ਵਿਚ ਮਾਣ ਪ੍ਰਾਪਤ ਕਰੋਗੇ ਇਸ ਦੁਨੀਆਂ ਵਿਚ ਸੱਚ ਦੀ ਪ੍ਰਾਪਤੀ ਹੋਵੇਗੀ :

ਦ੍ਵੈਤੀ ਦਾਵੇ ਜਿਹ ਮਨ ਟਾਰੇ ॥
ਭਾਣਾ ਵਾਹਿਗੁਰੂ ਕੇ ਮਾਨਯੋ ॥
ਕਲਿ ਮਹਿ ਕੀਰਤ ਨਾਮ ਬਖਾਨਯੋ ॥
ਤਿਨ ਕੋ ਆਦਰ ਸਰਬ ਸਥਾਨਾ ॥
ਹਰਖ ਸ਼ੋਕ ਸਮ ਮਾਨ ਅਪਮਾਨਾ ॥
ਨਹਿ ਨਕਾਰ ਤਿਹ ਕੋ ਕਤ ਹੋਵਹਿ ॥
ਸਾਚਿ ਰਤੇ ਸੋ ਸਾਚ ਬੁਗੋਵਹਿ ॥
ਕੋਮਲ ਹਿਰਦੇ ਪਰਉਪਕਾਰੀ ॥
ਦੁਖ ਸੁਖ ਮਹਿ ਸਮ ਕਰਤਿ ਬਿਚਾਰੀ ॥

ਨਾਨਕ ਪ੍ਰਕਾਸ਼, ੭੪-੭੫।

ਕਈ ਦਿਨ ਸ਼ੇਖ਼ ਮਾਲੋ ਪ੍ਰਭੂ ਪਾਸ ਰਿਹਾ। ਗੁਰੂ ਨਾਨਕ ਨੂੰ ਉਸ ਨੇ ਆਪਣਾ ਪੀਰ ਮੰਨਿਆ।

### ਸ਼ੇਖ਼ ਉਬਾਰੇ ਖ਼ਾਨ :

ਸ਼ੇਖ਼ ਮਾਲੋਂਤੋਂ ਗੁਰੂ ਨਾਨਕ ਦੀ ਉਸਤਤ ਸੁਣ ਕੇ ਉਸ ਦੇ ਮਿੱਤਰ ਉਬਾਰੇ ਖ਼ਾਨ ਵਿਚ ਵੀ ਬਾਬੇ ਦੀ ਵਡਿਆਈ ਪਰਖਣ ਦੀ ਉਮੰਗ ਜਾਗੀ। 'ਸਲਾਮਾ ਲੇਕਮ' ਕਹਿ ਕੇ ਬਾਬੇ ਨਾਨਕ ਪਾਸ ਜਾ ਬੈਠਾ ਅਤੇ ਪੁੱਛਣ ਲਗਾ ਕਿ ਹਿੰਦੂ ਧਰਮ ਰੱਬੀ ਗਿਆਨ ਵਿਚ

ਵਡਾ ਕਿ ਮੁਸਲਮਾਨ ਮੱਤ । ਗੁਰੂ ਨਾਨਕ ਨੇ ਉੱਤਰ ਦਿਤਾ, ਪ੍ਰੇਮ ਦਾ ਮਾਰਗ, ਤੇ ਸੱਚੀ ਬੰਦਗੀ ਦਾ ਮਾਰਗ ਦੋਨਾਂ ਤੋਂ ਵਿਸ਼ੇਸ਼ ਹੈ, ਤੇ ਸਾਰੀ ਮਾਨਵ ਜਾਤੀ ਦੀ ਅਸਲ ਮੰਜ਼ਿਲ ਹੈ । ਕਿਸੇ ਮਜ਼ਬ ਦਾ ਦਾਅਵਾ ਕਿ ਉਹੀਓ ਰੱਬ ਦੇ ਪਿਆਰੇ ਹਨ, ਤੇ ਉਨ੍ਹਾਂ ਨੂੰ ਹੀ ਗਿਆਨ ਪ੍ਰਾਪਤ ਹੈ ਝੂਠਾ ਦਾਅਵਾ ਹੈ । ਗੁਰੂ ਸਾਹਿਬ ਨੇ ਫਰਮਾਇਆ :

ਬੰਦਾ ਹੋਇ ਬੰਦਗੀ ਕਰੈ ॥
ਭੂਖਨ ਨਾਮ ਕੰਠ ਮਹਿ ਧਰੈ ॥
ਬਜ਼ੁਰਗ ਸੰਗਤ ਸਮਾ ਬਤਾਵੈ ॥
ਦਿਲ ਤੇ ਦਾਵਾ ਦੂਰ ਗਵਾਵੈ ॥
ਸਿਰਜੈ ਇਕਸਮ ਸਿਰਜਨਹਾਰ ॥
ਬਾਧਹਿ ਦਾਵੇ ਕੂਰ ਗਵਾਰ ॥
ਭਰਮੇ ਭੂਲੇ ਆਵਹਿ ਜਾਏ ॥
ਸਤਿਗੁਰ ਮਿਲੈ ਤਾ ਦੇਹਿ ਬਤਾਏ ॥ ਨਾਨਕ ਪ੍ਰਕਾਸ਼, ੫੧-੧੦ ।

ਉਬਾਰੇ ਖ਼ਾਨ ਦੀ ਆਤਮਕ ਸੂਝ ਜਾਗ ਪਈ । ਬੜਾ ਪ੍ਰਸੰਨ ਹੋ ਕੇ ਕਹਿਣ ਲਗਾ, "ਤਪਾ ਜੀ, ਜੈਸੀ ਤਾਰੀਫ਼ ਤੁਹਾਡੀ ਸੁਣੀਦੀ ਸੀ, ਓਹੋ ਜੇਹੇ ਹੀ ਹੋ !" ਉਸ ਨੇ ਚਰਨਾਂ ਤੇ ਸਿਰ ਰਖ ਕੇ ਆਖਿਆ, "ਮੇਰੇ ਉਤੇ ਕਿਰਪਾ ਕਰੋ । ਮੈਨੂੰ ਸਚੇ ਮਾਰਗ ਉਤੇ ਪਾਵੋ ।" ਉਬਾਰੇ ਖ਼ਾਨ ਨੂੰ ਨਿੱਜ ਸਰੂਪ ਦੀ ਲਖਤਾ ਹੋਈ ।

## ਅਬਦੁਲ ਰਹਿਮਾਨ :

ਕੁਝ ਦਿਨਾਂ ਬਾਅਦ ਉਬਾਰੇ ਖ਼ਾਨ ਇਕ ਕਟੜ ਮੁਸਲਮਾਨ ਫਕੀਰ ਅਬਦੁਲ ਰਹਿਮਾਨ ਨੂੰ ਮਿਲਿਆ । ਜਦ ਉਬਾਰੇ ਖ਼ਾਨ ਨੇ ਦਸਿਆ ਕਿ ਉਹ ਨਾਨਕ ਸ਼ਾਹ ਦਾ ਮੁਰੀਦ ਬਣ ਗਿਆ ਹੈ ਉਹ ਬੜਾ ਦੁਖੀ ਹੋਇਆ ਅਤੇ ਕਹਿਣ ਲਗਾ ਕਿ ਤੂੰ ਕਿਉਂ ਇਕ ਕਾਫ਼ਰ ਦਾ ਮੁਰੀਦ ਬਣ ਗਿਆ ਹੈ ।" ਉਬਾਰੇ ਖ਼ਾਨ ਨੇ ਆਖਿਆ, ਨਾਨਕ ਨਾ ਹਿੰਦੂ ਹੈ ਨਾ ਮੁਸਲਮਾਨ ਉਹ ਅੱਲਾਹ ਦਾ ਨੂਰ ਹੈ । ਉਸ ਦੀ ਸ਼ਾਨ ਵਿਚ ਭੈੜੇ ਸ਼ਬਦ ਕਹਿਣਾ ਘੋਰ ਪਾਪ ਹੈ । ਤੁਸੀਂ ਨਾਨਕ ਨੂੰ ਅੱਖੀਂ ਦੇਖੋ ਫੇਰ ਆਪਣੀ ਰਾਏ ਬਣਾਓ ।" ਦੂਸਰੇ ਦਿਨ ਉਬਾਰੇ ਖ਼ਾਨ ਬੜੀ ਰੀਝ ਨਾਲ ਇਕ ਕੀਮਤੀ ਕਪੜਾ ਲੈ ਗਿਆ ਪਰ ਗੁਰੂ ਸਾਹਿਬ ਨੇ ਆਖਿਆ ਕਿ ਉਨ੍ਹਾਂ ਦੇ ਇਤਨਾ ਕੀਮਤੀ ਬਸਤ੍ਰ ਕਿਸ ਕੰਮ । ਉਹ ਤਾਂ ਫ਼ਕੀਰ ਹਨ ਤੇ ਸਾਰੀ ਉਮਰ ਸਾਧਾਰਨ ਪਹਿਰਾਵਾ ਰਖਿਆ, ਪਰ ਉਬਾਰੇ ਖ਼ਾਨ ਦੇ ਬਹੁਤ ਤਰਲੇ ਮਿਨਤਾਂ ਕਰਨ ਉਪਰੰਤ ਉਨ੍ਹਾਂ ਨੇ ਅੰਗ ਲਾਉਣਾ ਪਰਵਾਨ ਕਰ ਲਿਆ । ਉਬਾਰ ਖਾਨ ਨੇ ਗੁਰੂ ਸਾਹਿਬ ਨੂੰ ਦਸਿਆ ਕਿ ਫਕੀਰ ਅਬਦੁਲ ਰਹਿਮਾਨ

ਉਨ੍ਹਾਂ ਦੇ ਖ਼ਿਲਾਫ਼ ਬੜਾ ਊਲ ਜਲੂਲ ਬਕਦਾ ਹੈ । ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਉਸ ਨੂੰ ਰਾਹੇ ਪਾਉਣ ।

ਭਾਈ ਬਾਲੇ ਨੂੰ ਅਤੇ ਉਬਾਰੇ ਖ਼ਾਨ ਨੂੰ ਨਾਲ ਲੈ ਕੇ ਗੁਰੂ ਜੀ ਅਬਦੁਲ ਰਹਿਮਾਨ ਦੇ ਡੇਰੇ ਵਲ ਤੁਰੇ । ਜਦ ਅਬਦੁਲ ਰਹਿਮਾਨ ਨੂੰ ਪਤਾ ਲਗਾ ਤਾਂ ਉਹ ਠਠੰਬਰ ਗਿਆ । ਉਠ ਕੇ ਬੜੇ ਆਦਰ ਨਾਲ ਗੁਰੂ ਸਾਹਿਬ ਦੀ ਦਸਤ ਬੋਸੀ ਕੀਤੀ ਅਤੇ ਪੁੱਛਿਆ, "ਖੈਰ ਤਾਂ ਹੈ ਤਪਾ ਜੀ ।" ਗੁਰੂ ਸਾਹਿਬ ਨੇ ਉੱਤਰ ਦਿਤਾ, "ਖੈਰ ਹੈ ਪਰ ਖੈਰ ਨਾ ਜਾਨੋ ।" ਅਬਦੁਲ ਰਹਿਮਾਨ ਨੇ ਮੁੜ ਪੁੱਛਿਆ, "ਇਹ ਕਿਵੇਂ ?" ਗੁਰੂ ਨਾਨਕ ਨੇ ਪੁੱਛਿਆ, "ਸ਼ੇਖ ਜੀ ਤੁਸੀਂ ਸਾਡੇ ਨਾਲ ਅਕਾਰਨ ਵੈਰ ਕਿਉਂ ਕਮਾ ਰਹੇ ਹੋ ? ਕੋਈ ਅਸੀਂ ਤੁਹਾਡੀ ਜ਼ਮੀਨ ਜਾਇਦਾਦ ਨਹੀਂ ਹਥਿਆਈ ?"

ਕੌਨ ਦੇਸ਼ ਤੁਮਾਰਾ ਹਮ ਛੀਨੋ ॥
ਕੈਧੋਂ ਦਰਬ ਖੇਪ ਕੋ ਲੀਨੋ ॥
ਕੌਨ ਸ਼ਤ੍ਰਤਾ ਕਰਿ ਹਮ ਸੰਗਾ ॥
ਕਉ-ਕਿ ਦੇਉ, ਉਠਾਇ ਨਿਸੰਗਾ ॥

ਨਾਨਕ ਪ੍ਰਕਾਸ਼ : ੪੧, ੬੬ ।

ਅਬਦੁਲ ਰਹਿਮਾਨ ਚੁੱਪ ਹੋ ਗਿਆ । ਉਬਾਰੇ ਖ਼ਾਨ ਨੇ ਕਿਹਾ, "ਸ਼ੇਖ ਜੀ ਹੁਣ ਚੁੱਪ ਕਿਉਂ ਹੋ ਕੁਝ ਉਚਰੋ ।" ਸ਼ੇਖ ਲਜਿਆਵਾਨ ਹੋ ਕੇ ਪੁੱਛਣ ਲਗਾ, "ਤੁਸੀਂ ਕਿਹੜੇ ਮੱਤ ਦੇ ਧਾਰਨੀ ਹੋ ?" ਗੁਰੂ ਸਾਹਿਬ ਨੇ ਉੱਤਰ ਦਿਤਾ, "ਸ਼ੇਖ ਜੀ ਤੁਹਾਨੂੰ ਕੋਈ ਕੱਚਾ ਪੀਰ ਮਿਲਿਆ ਜਿਸ ਨੇ ਅਲਾਹ ਦਾ ਸਚਾ ਮਾਰਗ ਨਹੀਂ ਦਰਸਾਇਆ । ਸਿਵਾਏ ਅਭਿਮਾਨ ਦੇ ਤੁਹਾਡੇ ਪੱਲੇ ਉਸ ਨੇ ਕੁਝ ਨਹੀਂ ਪਾਇਆ ।

ਸੁਨਹੁ ਸ਼ੇਖ ਇਹ ਨੀਕੀ ਬਾਤ ॥
ਆਪ ਖੋਇ ਕੀਜੇ ਮਨ ਸ਼ਾਂਤਿ ॥
ਤਿਨਹੀ ਏਕ ਨਿਰੰਜਨ ਪਾਇਆ ॥
ਨਾਮ ਜਪਤਿ ਜਿਨਿ ਆਪ ਗਵਾਇਆ ॥
ਅਸ ਕਹਿ ਕ੍ਰਿਪਾ ਦ੍ਰਿਸ਼ਟਿ ਕੋ ਦੇਖੀ ॥
ਕੀਨੋ ਦੂਰ ਹੰਕਾਰ ਬਿਸ਼ੇਖੀ ॥ ਨਾਨਕ ਪ੍ਰਕਾਸ਼ : ੪੧ ।

ਅਬਦੁਲ ਰਹਿਮਾਨ ਚਰਨਾ ਤੇ ਢਹਿ ਪਿਆ । "ਤਪਾ ਜੀ, ਮੇਰੀ ਖ਼ਤਾ ਬਖਸ਼ੋ । ਮੈਂ ਭੁੱਲਿਆ ਰਿਹਾ । ਤੁਹਾਡੀ ਨਿੰਦਿਆ ਕੀਤੀ । ਮੈਂ ਤੁਹਾਨੂੰ ਬੁੱਤ ਪ੍ਰਸਤ ਹਿੰਦੂ ਸਮਝ ਕੇ ਤੁਹਾਡਾ ਅਪਮਾਨ ਕੀਤਾ । ਪਰ ਤੁਸੀਂ ਹਿੰਦੂ ਤੇ ਤੁਰਕ ਦੋਨਾਂ ਤੋਂ ਨਿਰਾਲੇ ਹੋ । ਤੁਹਾਡੇ ਦਰਸ਼ਨ ਕਰ ਕੇ ਹੀ ਮੇਰੀਆਂ ਅੱਖਾਂ ਖੁਲ੍ਹੀਆਂ ।" ਉਬਾਰੇ ਖ਼ਾਨ ਵਾਂਗ ਅਬਦੁਲ ਰਹਿਮਾਨ ਵੀ ਗੁਰੂ ਨਾਨਕ ਦਾ ਅਨਿਨ ਸੇਵਕ ਬਣਿਆ ।

## ਇਤਿਹਾਸਕ ਹਵਾਲੇ

੧. ਜੇਹੜੇ ਤਾ ਰਿਖੀਸ਼ਰ ਮੁਨੀਸਰ ਗੋਸ਼ਟਾਂ ਕਰ ਕੇ ਉਧਾਰ ਕੀਤੇ ਹੈਨਿ, ਦੀ ਸੰਖਿਆ ਗਿਣੀ ਨਹੀਂ ਜਾਂਦੀ, ਪਰ ਜਿਤਨੇ ਸਿੱਖਾਂ ਦਾ ਉਧਾਰ ਹੋਆ ਹੈ ਉਨ੍ਹਾਂ ਦੇ ਪਿਛੈ ਸਭ ਦੇਸ ਦਾ ਉਧਾਰੁ ਹੋਆ ਹੈ, ਉਹ ਵੀ ਸਭੇ ਗਿਣੇ ਨਹੀਂ ਜਾਂਦੇ।''

ਭਾਈ ਮਨੀ ਸਿੰਘ, ਸਿੱਖਾਂ ਦੀ ਭਗਤਮਾਲ, ੩੧।

੨. ਰਾਇ ਬੁਲਾਰ ਦਾ ਦਿਹਾਂਤ ਕਰਤਾਪੁਰ ਬੰਨ੍ਹਣ ਤੋਂ ਉਪਰੰਤ ਹੀ ਹੋਇਆ।

੩. ਸੁਆਸ ਅੰਦਰ ਜਾਵੇ ਵਾਹਿਗੁਰੂ ਜਪਣਾ, ਬਾਹਰ ਜਾਵੇ ਤਾਂ ਵਾਹਿਗੁਰੂ ਜਪਣਾ। ਮਨ ਰਾਗ ਦ੍ਵੈਖ ਤੇ ਸੁਧ ਕਰਨਾ। ਏਕ ਰਾਜੇ ਨੇ ਫਟਕ ਦਾ ਮੰਦਰ ਬਣਾਇਆ ਸੀ ਤੇ ਇਕ ਦੀਵਾਰ ਵਿਚ ਮੂਰਤਾਂ ਸੁਵਰਨ ਦੀਆਂ ਤੇ ਨਗਾਂ ਜੜੀਆ ਸੀ ਤੇ ਇਕਨਾਂ ਨੇ ਦੂਜੀ ਦੀਵਾਰ ਘੱਟ ਸੁਧ ਕੀਤੀ ਸੀ। ਸਭੇ ਮੂਰਤਾਂ ਓਸੇ ਵਿਚ ਭਾਸਣ ਲਗੀਆਂ। ਤਾਂਤੇ ਰਿਦੇ ਸੁਧ ਵਿਚ ਸਭੇ ਗੁਣ ਭਾਸਤੇ ਹੈਨ। ਇਸ ਤਰ੍ਹਾਂ ਭਾਈ ਤਾਰੂ ਵਰਤੇ ਤੇ ਧਰਮ ਦੀ ਕਿਰਤ ਕਰੇ।

ਭਾਈ ਮਨੀ ਸਿੰਘ, ਸਿੱਖਾਂ ਦੀ ਭਗਤ ਮਾਲ, ੩੨।

੪. ਖੇਲੇ ਜੂਪ ਭੂਪ ਜੋ ਹੋਏ ॥ ਪਰੀ ਅਪਦਾ ਦਾਰੁਨ ਰੋਏ ॥
ਇਨ ਕੋ ਤਯਾਗੇ ਜੋ ਸਿਖ ਹੋਇ ॥ ਸੁਖ ਪਾਵਹਿ ਮਾਨਹਿ ਬਚ ਜੋਇ ॥
ਅਬ ਆਯੋ ਕਲਿਜੁਗ ਕੋ ਕਾਲਾ ॥ ਗੁਰਸਿਖੀ ਪ੍ਰਗਟਾਈ ਚਾਲਾ ॥
ਸ਼ਬਦ ਪ੍ਰੇਮ ਕਰਿਕੈ ਮੁਖ ਗਾਵੈ ॥ ਧਰਮ ਕ੍ਰਿਤ ਕਰਿ ਕੇ ਵੰਡ ਖਾਵੈ ॥

ਨਾਨਕ ਪ੍ਰਕਾਸ਼ : ੩੨ : ੩੦।

੫. ਕ੍ਰਿਪਾ ਨਿਧਾਨ ਕਹਯੋ 'ਸੁਨਿ ਮੂਲਾ' ॥
ਰਿਦਾ ਤੋਰ ਸਿਖੀ ਅਨਕੂਲਾ ॥
ਮਮ ਪਰਦਾ ਤੈ ਢਕਯੋ ਬਨਾਈ ॥
ਤੇਰੋ ਢਕ ਹੈ ਗੁਰੂ ਸਦਾਈ ॥
ਸ਼ਬਦ ਗੁਰੂ ਕੋ ਰਿਦਾ ਹੈ, ਸ੍ਰਵਨ, ਮਨਨ, ਨਿਧਯਾਮ ॥
ਕਰਹੁ ਸਦਾ ਉਹ ਗਯਾਨ ਹ੍ਵੈ ਬੰਧਨ ਜਗਤ ਬਿਨਾਸ ॥

ਨਾਨਕ ਪ੍ਰਕਾਸ਼ : ੪੨, ੪੫।

੬. ਭਾਈ ਮਨੀ ਸਿੰਘ, ਸਿੱਖਾਂ ਦੀ ਭਗਤਮਾਲ, ੩੫।

੭. ਨਾਨਕ ਪ੍ਰਕਾਸ਼, ਅਧਿ : ੪੩, ਭਾਈ ਮਨੀ ਸਿੰਘ, ਸਿੱਖਾਂ ਦੀ ਭਗਤਮਾਲ, ੩੬।

੮. ਭਾਈ ਮਨੀ ਸਿੰਘ, ਸਿੱਖਾਂ ਦੀ ਭਗਤਮਾਲ, ੪੭।

੯. ਭਾਈ ਮਨੀ ਸਿੰਘ, ਸਿੱਖਾਂ ਦੀ ਭਗਤਮਾਲ, ੪੮।

੧੦. ਭਾਈ ਮਨੀ ਸਿੰਘ, ਸਿੱਖਾਂ ਦੀ ਭਗਤਮਾਲ, ੫੦।
''ਪਖੋ ਕੇ ਰੰਧਾਵੇ ਪਿੰਡ ਅਜਿਤੇ ਦੇ ਬਜ਼ੁਰਗ ਪਖੋ ਨੇ ਬਧਾ ਸੀ। ਪਖੋ ਦਾ ਪੁੱਤਰ ਹਿਤਾ ਸੀ, ਹਿਤਾ ਦਾ ਪੁੱਤਰ ਅਜਿਤਾ ਸੀ।'' ਅਜਿਤੇ ਦੀ ਸਾਖੀ, ਭਾਈ ਮਨੀ ਸਿੰਘ ਦੀ ਜਨਮਸਾਖੀ ਵਿਚ ਹੈ। ਇਸ ਵਿਚ ਉਪਦੇਸ਼ ਦ੍ਰਿੜਾਇਆ ਹੈ

ਕਿ ਗ੍ਰਹਿਸਤ ਵਿਚ ਜੋ ਗੁਰੂ ਕੇ ਪਿਆਰੇ ਕਦੇ ਔਖੇ ਹੋਏ ਹਨ, ਉਨ੍ਹਾਂ ਨੇ ਆਪਣੀ ਇਖਲਾਕੀ ਉੱਚਤਾ ਅਰਥਾਤ ਸੁਭ ਅਚਰਣ ਨੂੰ ਹਥੋਂ ਨਹੀਂ ਦਿਤਾ, ਅਤੇ ਸਤਿਗੁਰ ਨੇ ਆਪ ਸਿੱਖਾਂ ਨਾਲ ਦੁੱਖ ਸੁੱਖ ਵਿਚ ਜਗਤ ਤਿੰਨ ਕਾਲ ਮਿਥਿਆ ਕਹਿ ਕੇ ਇਖਲਾਕੀ ਜ਼ਿੰਮੇਵਾਰੀਆਂ ਤੋਂ ਕੰਨੀਂ ਕਤਰਾਉਣੀ ਨਹੀਂ ਸਖਾਈ।

ਭਾਈ ਵੀਰ ਸਿੰਘ, ਸ੍ਰੀ ਗੁਰੂ ਨਾਨਕ ਚਮਤਕਾਰ, ੨੫੨।

੧੧. ਨਾਨਕ ਪ੍ਰਕਾਸ਼ ਉੱਤਰ: ੪੧ ਵਿਚ ਅਬਦੁਲ ਰਹਿਮਾਨ ਦਾ ਨਾਮ ਅਦ੍ਰਹਮਾਨ ਲਿਖਿਆ ਹੈ ਜੋ ਠੀਕ ਨਹੀਂ। ਅਬਦੁਲ ਰਹਮਾਨ ਰਤੜ ਛਤੜ ਪਿੰਡ ਦਾ ਫ਼ਕੀਰ ਸੀ।

# ਸੱਚੇ ਇਸ਼ਕ ਦੀ ਮੰਜ਼ਿਲ

ਗੁਰੂ ਨਾਨਕ ਦੇਵ ਜੀ ਨੇ, ਮਾਨਵ ਸ੍ਰਿਸ਼ਟੀ ਵਿਚ, ਆਪਣੇ ਅਨੁਭਵੀ ਗਿਆਨ ਤੇ ਅਮਲੀ ਸਿਧਾਂਤਾਂ ਰਾਹੀਂ, ਅਦ੍ਰਿਸ਼ਟ, ਅਗੋਚਰ ਅਕਾਲ ਪੁਰਖ ਦੀ ਸਾਖਿਆਤ ਜੋਤਿ ਜਗਾਈ। ਪੂਰਨ ਪ੍ਰਭੂ ਦਾ ਪੂਰਨ ਬ੍ਰਹਮ-ਗਿਆਨ ਸ੍ਰਿਸ਼ਟੀ ਨੂੰ ਆਪਣੀ ਸ਼ਬਦ ਬਾਣੀ ਰਾਹੀਂ ਪ੍ਰਗਟ ਕੀਤਾ। ਹੁਣ ਉਹ ਉਸ ਪੂਰਨ ਪੁਰਖ ਦੀ ਭਾਲ ਵਿਚ ਸਨ ਜੋ ਉਨ੍ਹਾਂ ਦਾ ਸੱਚਾ ਆਤਮੱਜ ਤੇ ਉਨ੍ਹਾਂ ਦਾ ਨਿਜ ਸਰੂਪ ਬਣ ਸਕੇ, ਅਤੇ ਪੀੜ੍ਹੀ ਦਰ ਪੀੜ੍ਹੀ ਇਸ ਸੱਚ ਦੇ ਮਾਰਗ ਨੂੰ ਉਦੀਪਤ ਕਰ ਕੇ ਜੁਗੋ ਜੁਗ ਅਟੱਲ ਧਰਮ ਦਾ ਸਰੂਪ ਦੇ ਸਕੇ। ਸਿੱਖ ਧਰਮ ਦੀ ਗੁਰੂ ਨਾਨਕ ਨੇ ਨੀਂਹ ਰੱਖ ਦਿਤੀ, ਇਸ ਦੇ ਸੁਤੰਤਰ ਸਿਧਾਂਤ, ਤੇ ਸੰਸਕਾਰ ਬਣਾ ਦਿਤੇ, ਇਸ ਦੀ ਸੁਤੰਤਰ ਉਪਾਸ਼ਨਾ, ਤੇ ਪੂਜਾ ਅਰਚਾ, ਇਸ ਦੇ ਨਿਤਨੇਮ ਤੇ ਨਿਤਕਰਮਾਂ ਦੀ ਵਰਨ-ਆਸ਼ਰਮਾਂ ਤੋਂ ਮੁਕਤ ਰੂਪ ਰੇਖਾ ਵੀ ਬਣਾ ਦਿਤੀ। ਇਹ ਜੋ ਸੱਚ ਦੇ ਮਾਰਗ ਦਾ ਅਲੇਖ ਬੀਜ ਬੀਜਿਆ, ਇਸ ਦੀਆਂ ਜੜ੍ਹਾਂ, ਇਸ ਦੀ ਸ਼ਕਤੀ ਦਾ ਸੋਮਾ, ਪਾਰਬ੍ਰਹਮ ਪੂਰਨ-ਬ੍ਰਹਮ ਨੂੰ ਬਣਾਇਆ। ਮੰਦਰਾਂ ਮਸਜਿਦਾਂ ਤੋਂ ਭਿੰਨ, ਪਰ ਹਿੰਦੂ, ਮੁਸਲਮਾਨ, ਈਸਾਈ ਸਭ ਲਈ ਸਾਂਝੀ ਧਰਮਸਾਲ ਤੇ ਗੁਰੂ ਦਾ ਦੁਆਰਾ ਬਣਾਇਆ। ਇਸ ਬ੍ਰਹਮ-ਸਥਾਨ ਵਿਚ, ਵਿਸ਼ਵ-ਜੋਤੀ ਦੀ ਆਰਤੀ ਉਤਾਰਨੀ ਸਿਖਾਈ, ਉਸ ਦੇ ਅਨੂਪ ਰੂਪ ਦੀ ਪੂਜਾ ਤੇ ਸਿਫ਼ਤ ਸਲਾਹ ਸਿਖਾਈ।

ਗੁਰੂ ਨਾਨਕ ਨੇ ਆਪਣੇ ਧਰਮ ਵਿਚੋਂ ਕਠੋਰਤਾ, ਕਰੂਰਤਾ, ਤੇ ਤਅੱਸਬ ਮੂਲੋਂ ਉਡਾਣ ਦਾ ਜਤਨ ਕੀਤਾ। ਸਾਂਝਾ ਸਤਸੰਗ, ਸਾਂਝਾ ਲੰਗਰ ਤੇ ਸਾਂਝਾ ਕੜਾਹਪ੍ਰਸ਼ਾਦ ਵਰਤਾ ਕੇ ਸਾਰੀ ਮਾਨਵਜਾਤੀ ਨੂੰ ਸਰੀਰਕ, ਮਾਨਸਕ ਤੇ ਆਤਮਕ ਆਹਾਰ ਦੀ ਸਾਂਝ ਦ੍ਰਿੜਾਈ। ਜਿਹੜੇ ਅੰਦਰੋਂ ਨਿਰਮਲ ਹੋਣ ਉਹੀਓ ਬਾਹਰੋਂ ਨਿਰਮਲ ਬਣਨ ਦੇ ਅਧਿਕਾਰੀ ਬਣਾਏ। ਹਰ ਕੌਮ, ਹਰ ਜਾਤੀ ਦਾ ਪੁਰਸ਼ ਉਨ੍ਹਾਂ ਦੇ ਮਾਰਗ ਉਤੇ ਚਲਣ ਦਾ ਅਧਿਕਾਰੀ ਬਣ ਸਕਦਾ ਸੀ। ਉਨ੍ਹਾਂ ਦੇ ਦਰਸਾਏ ਬ੍ਰਹਮ ਗਿਆਨ ਦੇ ਮਾਰਗ ਉਤੇ ਚਲਣ ਦੀ ਨਾ ਕਿਸੇ ਹਿੰਦੂ ਨੂੰ ਕੋਈ ਕਠਨਾਈ ਪੇਸ਼ ਆਉਂਦੀ ਸੀ, ਤੇ ਨਾ ਕਿਸੇ ਮੁਸਲਮਾਨ ਲਈ ਕੁਝ ਮੁਸ਼ਕਲ ਮਹਿਸੂਸ ਹੁੰਦਾ ਸੀ। ਉਹ ਇੰਝ ਮਹਿਸੂਸ ਕਰਦੇ ਸਨ

ਜਿਵੇਂ ਕਿ ਉਨ੍ਹਾਂ ਦੇ ਆਪਣੇ ਹੀ ਧਰਮ ਨੇ ਇਕ ਨਵਾਂ ਅਨਭਵ ਤੇ ਵਿਕਾਸ ਪ੍ਰਾਪਤ ਕੀਤਾ ਹੈ। ਜਿਸ ਰਾਮ ਜਾਂ ਅੱਲਾ ਦੀ ਖੋਜ ਵਿਚ ਉਹ ਸਨ, ਉਨ੍ਹਾਂ ਨੂੰ ਇਸ ਹਕੀਕੀ ਮਾਰਗ ਤੋਂ ਹੀ ਮਿਲ ਗਿਆ ਹੈ।

ਜੀਵਨ ਦੇ ਅੰਤਲੇ ਸਾਲਾਂ ਵਿਚ ਗੁਰੂ ਨਾਨਕ ਦੇਵ ਜੀ ਨੇ ਮਹਿਸੂਸ ਕੀਤਾ ਕਿ ਆਉਣ ਵਾਲੇ ਬਿਖੜੇ ਸਮਿਆਂ ਦਾ ਸਾਹਮਣਾ ਕਰਨ ਲਈ ਇਹ ਜ਼ਰੂਰੀ ਸੀ ਕਿ ਉਨ੍ਹਾਂ ਵਰਗਾ ਹੀ ਕੋਈ ਪੂਰਨ ਪੁਰਸ਼ ਗੁਰੂ-ਜੋਤਿ ਨੂੰ ਉਨ੍ਹਾਂ ਤੋਂ ਪਿਛੋਂ ਜਗਮਗਾਉਂਦਾ ਰਖੇ। ਗੁਰੂ ਨਾਨਕ ਸਾਰੇ ਤ੍ਰਿਭਵਣ ਜਗਤ ਦੇ ਪੂਰੇ ਸ਼ਾਹ ਬਣੇ, ਅਤੇ ਸਾਰਾ ਸੰਸਾਰ ਉਨ੍ਹਾਂ ਦੀ ਆਤਮਕ ਦੌਲਤ ਦਾ ਵਣਜਾਰਾ ਬਣਿਆ। ਭਾਉ ਭਗਤੀ ਦੇ ਬੇਸ਼ੁਮਾਰ ਰਤਨ ਭੰਡਾਰ ਉਨ੍ਹਾਂ ਨੇ ਥਾਂ ਥਾਂ ਵੰਡੇ। ਇਹ ਜੋ ਪੂਰਾ ਠਾਟ ਅਬਚੱਲੀ ਪੈਗੰਬਰੀ ਦਾ ਗੁਰੂ ਨਾਨਕ ਨੇ ਬਣਾਇਆ, ਉਸ ਦੇ ਜੋਤਿ-ਜਾਮੇ ਦਾ ਅਧਿਕਾਰੀ ਲਭਣ ਲਈ ਸਤਿਗੁਰੂ ਨੇ ਆਪਣੇ ਉਘੇ ਸਿੱਖਾਂ, ਤੇ ਗੱਦੀ ਦੇ ਚਾਹਵਾਨ ਪੁੱਤਰਾਂ ਦੀ ਪ੍ਰੀਖਿਆ ਅਰੰਭ ਦਿਤੀ।

ਭਗਤ ਰਾਮਾਨੰਦ, ਨਾਮਦੇਵ, ਕਬੀਰ, ਤੇ ਨਾਥ ਸਿੱਧਾਂ ਨੇ ਆਪਣੇ ਆਪਣੇ ਪੰਥ ਦੇ ਜੋ ਬੀਜ ਬੀਜੇ, ਉਹ ਪੁੰਗਰਦੇ ਸਾਰ ਹੀ ਤੁਅੱਸਬ ਤੇ ਜ਼ੋਰ ਜ਼ੁਲਮ ਦੇ ਝਖੜਾਂ ਨਾਲ ਹੂੰਝੇ ਗਏ। ਇਸ ਕਿਸਮ ਦੇ ਹਸ਼ਰ ਤੋਂ ਗੁਰੂ ਨਾਨਕ ਨੇ ਆਪਣੇ ਗੁਰਮੁਖ ਪੰਥ ਨੂੰ ਬਚਾਉਣ ਲਈ ਇਸ ਦੀਆਂ ਬੁਨਿਆਦਾਂ ਮਜ਼ਬੂਤ ਕੀਤੀਆਂ ਅਤੇ ਇਸ ਦਾ ਵਿਕਾਸ ਤੇ ਉਸਾਰੀ ਆਪਣੇ ਜੇਹੇ ਨਿਪੁੰਨ ਹੱਥਾਂ ਵਿਚ ਦੇਣ ਦਾ ਦ੍ਰਿੜ੍ਹ ਇਰਾਦਾ ਕੀਤਾ। ਉਨ੍ਹਾਂ ਵਰਗਾ ਬਲਵਾਨ ਸੱਤ ਪੁਰਸ਼ ਹੀ ਇਸ ਨਵ-ਜਨਮੇ ਪੰਥ ਦੀ ਸੰਭਾਲ ਕਰ ਸਕਦਾ ਸੀ, ਐਸਾ ਮਰ-ਜੀਵੜਾ ਸੱਤ ਪੁਰਸ਼ ਲਭਣ ਲਈ ਗੁਰੂ ਸਾਹਿਬ ਨੇ ਜ਼ਬਰਦਸਤ ਖੋਜ ਤੇ ਪਰਖ ਅਰੰਭ ਦਿਤੀ।

ਸਿੱਖ ਧਰਮ ਤੇ ਇਸ ਦਾ ਅਮਲੀ ਜੀਵਨ ਇਤਨਾ ਸਰਲ ਤੇ ਸਹਿਲਾ ਨਹੀਂ ਜਿੰਨਾ ਇਸ ਨੂੰ ਓਪਰੀ ਦ੍ਰਿਸ਼ਟੀ ਨਾਲ ਵਾਚਣ ਵਾਲੇ ਇਤਿਹਾਸਕਾਰ ਤੇ ਵਿਚਾਰਵਾਨ ਦਰਸਾਣ ਦਾ ਜਤਨ ਕਰਦੇ ਹਨ। ਗੁਰਸਿੱਖੀ, ਸਹਿਜ ਮਾਰਗ ਹੁੰਦੀ ਹੋਈ, ਬੜੀ ਘਾਲਣਾ ਤੇ ਤਪੱਸਿਆ ਦਾ ਵਾਲੋਂ ਸੂਖਮ ਖੰਡੇਧਾਰ ਮਾਰਗ ਹੈ।[੧] ਸਿੱਖ, ਗੁਰਦੀਖਿਆ ਦਾ ਅਧਿਕਾਰੀ ਹੀ ਤਾਂ ਬਣਦਾ ਹੈ ਜੇ ਇਸ ਇਸ਼ਕ ਦੀ ਮੰਜ਼ਿਲ ਦਾ ਪਾਂਧੀ ਬਣਨ ਲਈ ਤਨ ਮਨ ਧਨ ਦਾ ਤਿਆਗ ਕਰੇ। ਆਪਣੀਆਂ ਸਾਰੀਆਂ ਕਾਮਨਾਵਾਂ ਉਮੰਗਾਂ ਦੀ ਆਹੂਤੀ ਸਤਿਗੁਰਾਂ ਦੇ ਹੁਕਮ ਤੇ ਉਸ ਦੀ ਰਜ਼ਾ ਵਿਚ ਵਾਰ ਦੇਵੇ। ਗੁਰੂ ਤੇ ਸਿੱਖ ਦੀ ਪ੍ਰੀਤ ਨੂੰ ਭਾਈ ਗੁਰਦਾਸ ਨੇ ਲੈਲਾ ਮਜਨੂੰ ਦੀ ਆਸ਼ਕੀ ਤੋਂ ਵੀ ਵਿਸ਼ੇਸ਼ ਥਾਂ ਦਿਤੀ ਹੈ:

ਜੋ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰ ਧਰਿ ਤਲੀ ਗਲੀ ਮੇਰੀ ਆਉ ॥

ਇਤੁ ਮਾਰਗਿ ਪੈਰੁ ਧਰੀਜੈ ॥
ਸਿਰ ਦੀਜੈ ਕਾਣਿ ਨ ਕੀਜੈ ॥

ਗੁਰੂ ਨਾਨਕ : ਸਲੋਕ ਵਾਰਾਂ ਤੋਂ ਵਧੀਕ : ੨੦ ।

ਗੁਰੂ ਨਾਨਕ ਜੀ ਐਸੇ ਕਾਮਲ ਅਧਿਕਾਰੀ ਦੀ ਭਾਲ ਵਿਚ ਸਨ ਜੋ ਸਬਰ ਤੇ ਸਿਦਕ ਵਿਚ, ਧਰਮ ਤੇ ਧੀਰਜ ਵਿਚ, ਪ੍ਰੇਮਾ ਭਗਤੀ ਤੇ ਹੁਕਮ ਰਜ਼ਾ ਵਿਚ ਰਹਿਣ ਵਿਚ ਨਿਪੁੰਨ ਹੋਵੇ, ਅਤੇ ਜਿਸ ਦੀ ਆਤਮਾ, ਪੂਰਨ ਪਰਮ ਜੋਤ ਦੇ ਅਨੁਭਵ ਵਿਚ ਸਮਾਈ ਪ੍ਰਾਪਤ ਕਰ ਕੇ, ਪੂਰਨਤਾ ਪ੍ਰਾਪਤ ਕਰ ਸਕੇ। ਉਹ ਐਸੇ ਸਤਿਪੁਰਸ਼ ਦੀ ਭਾਲ ਵਿਚ ਸਨ ਜੋ ਅਕਾਲ ਪੁਰਖ ਦੀ ਨਿਗਾਹ ਵਿਚ, ਤੇ ਸੰਸਾਰ ਦੀ ਨਿਗਾਹ ਵਿਚ ਨਾਨਕ ਦਾ ਦੂਸਰਾ ਸਾਖਿਆਤ ਰੂਪ ਬਣ ਸਕੇ। ਉਨ੍ਹਾਂ ਨੇ ਨਿਰਪੱਖ ਹੋ ਕੇ ਆਪਣੇ ਪੁੱਤਰਾਂ ਦੀ ਪ੍ਰੀਖਿਆ ਲਈ, ਆਪਣੇ ਉਘੇ ਸਿੱਖਾਂ ਦੀ ਪ੍ਰੀਖਿਆ ਲਈ, ਉਨ੍ਹਾਂ ਨੇ ਸਭ ਜਗਿਆਸੂਆਂ ਤੇ ਸਾਧਿਕਾਂ ਦੀ ਪ੍ਰੀਖਿਆ ਲਈ । ਕੇਵਲ ਲਹਿਣਾ ਹੀ ਉਨ੍ਹਾਂ ਦੇ ਆਦਰਸ਼ਾਂ ਉਤੇ ਪੂਰਨ ਉਤਰਿਆ। ਕੇਵਲ ਲਹਿਣਾ ਹੀ ਉਨ੍ਹਾਂ ਨੂੰ ਗੁਰਗੱਦੀ ਦਾ ਸੱਚਾ ਅਧਿਕਾਰੀ ਪ੍ਰਤੀਤ ਹੋਇਆ।[੨]

ਲਹਿਣੇ ਦੀ ਅਨੇਕ ਵਾਰ ਅਗਨੀ-ਪ੍ਰੀਖਿਆ ਤੋਂ ਵੀ ਦੁਰਗਮ ਪ੍ਰੀਖਿਆ ਲਈ। ਓਸੇ ਕਸਵੱਟੀ ਤੇ, ਓਸੇ ਢੰਗ ਨਾਲ ਉਨ੍ਹਾਂ ਨੇ ਆਪਣੇ ਪੁੱਤਰਾਂ ਨੂੰ ਤੇ ਮੁਖੀ ਸਿੱਖਾਂ ਨੂੰ ਵੀ ਪਰਖਿਆ। ਪਰ ਪੁੱਤਰਾਂ ਨੇ ਕਠਨ ਸੇਵਾ ਤੋਂ ਕੰਨੀ ਕਤਰਾਈ, ਸੇਵਕ ਖੰਡੇਧਾਰ ਪ੍ਰੀਖਿਆ ਤੋਂ ਕਾਂਪ ਖਾ ਗਏ । ਕੇਵਲ ਨਿਮਰਤਾ ਦਾ ਪੁੰਜ, ਗੁਰੂ ਨੂੰ ਸੱਚੇ ਦਿਲੋਂ ਤਨ ਮਨ ਵਾਰ ਚੁਕਾ ਲਹਿਣਾ ਹੀ ਇਸ ਇਸ਼ਕ ਦੀ ਮੰਜ਼ਿਲ ਨੂੰ ਪ੍ਰਾਪਤ ਕਰ ਸਕਿਆ। ਰਾਤ ਦਿਨੇ ਸੇਵਾ ਤੇ ਗੁਰੂ ਦੇ ਇਸ਼ਕ ਵਿਚ ਮਸਤ ਲਹਿਣੇ ਦੀ ਪ੍ਰੀਖਿਆ ਅਨੇਕਾਂ ਵਾਰ ਹੋਈ। ਹਰ ਵਾਰ ਉਨ੍ਹਾਂ ਨੇ ਸਬਰ, ਸਿਦਕ ਤੇ ਹੁਕਮ ਰਜ਼ਾ ਵਿਚ ਅਸਹਿ ਕਸ਼ਟ ਸਹਾਰ ਕੇ ਪ੍ਰੀਚਯ ਵਿਚ ਵਿਜੈ ਪ੍ਰਾਪਤ ਕੀਤੀ।"[੩]

"ਗੁਰੂ ਨਾਨਕ ਤੇ ਲਹਿਣੇ ਦਾ ਪ੍ਰਸਪਰ ਪਿਆਰ ਕਥਨੀ ਬਦਨੀ ਤੋਂ ਬਾਹਰ ਸੀ। ਜੋ ਨਿਰਵਾਣ ਤੇ ਅਨੁਭਵ ਮਹਾਤਮਾ ਬੁੱਧ ਨੇ ਘੋਰ ਤਪੱਸਿਆ ਕਰ ਕੇ ਪ੍ਰਾਪਤ ਕੀਤਾ ਉਹ ਲਹਿਣਾ ਜੀ ਨੇ ਇਸ਼ਕ ਹਕੀਕੀ ਨਾਲ ਪ੍ਰਾਪਤ ਕਰ ਲਿਆ। ਗੁਰੂ ਨਾਲ ਸੱਚਾ ਇਸ਼ਕ ਹੀ ਲਹਿਣਾ ਜੀ ਲਈ ਨਿਰਵਾਣ ਪ੍ਰਾਪਤੀ ਸੀ। ਇਸ ਪ੍ਰੇਮ ਦੀ ਮੰਜ਼ਲ ਤੋਂ ਇਲਾਵਾ ਹੋਰ ਸਭ ਕੁਝ ਉਨ੍ਹਾਂ ਲਈ ਤੁੱਛ ਸੀ। ਗੁਰੂ ਨਾਨਕ ਨੇ ਇਸ ਇਸ਼ਕ ਦੀ ਮੂਰਤੀ, ਸ੍ਰੀ ਲਹਿਣਾ ਜੀ ਨੂੰ ਆਪਣੇ ਨਿਜ ਸਰੂਪ ਵਿਚ ਘੜਿਆ। ਉਸ ਵਿਚ ਉਨ੍ਹਾਂ ਨੇ ਆਪਣੀ ਜੋਤਿ ਦਾ ਪ੍ਰਕਾਸ਼ ਕੀਤਾ, ਆਪਣਾ ਸਰੂਪ ਢਾਲਿਆ, ਅਤੇ ਆਪਣੇ ਵਰਗਾ ਪੂਰਨ ਗੁਰੂ ਬਣਾ ਕੇ ਉਸ ਅੱਗੇ ਮੱਥਾ ਟੇਕਿਆ।"[੪] ਜਨਮ ਸਾਖੀਆਂ ਵਿਚ ਅਨੇਕਾਂ ਸਾਖੀਆਂ ਹਨ ਜਿਨ੍ਹਾਂ ਵਿਚ ਲਹਿਣਾ ਜੀ ਦੀ ਪ੍ਰੇਮ ਲਗਨ, ਤੇ ਕਠਨ

ਪ੍ਰੇਮ ਤਪੱਸਿਆ ਤੇ ਪ੍ਰੀਖਿਆ ਦੀਆਂ ਬਚਿਤ੍ਰ ਕਹਾਣੀਆਂ ਹਨ । ਕਈ ਇਕ ਸਾਖੀਆਂ ਵਿਚ ਤੇ ਅਤਿਕਥਨੀ ਤੇ ਕਰਾਮਾਤ ਇਸ ਹਦ ਤਕ ਦਿਤੀਆਂ ਹੋਈਆਂ ਹਨ ਜਿਨ੍ਹਾਂ ਨੂੰ ਕੋਈ ਗੰਭੀਰ ਇਤਿਹਾਸਕਾਰ ਪ੍ਰਵਾਨ ਨਹੀਂ ਕਰ ਸਕਦਾ ।

ਇਕ ਦਿਨ ਲਹਿਣਾ ਜੀ ਖਡੂਰੋਂ ਆਏ । ਗੁਰੂ ਸਾਹਿਬ ਦੇ ਲੰਗਰ ਲਈ ਲੂਣ ਤੇ ਕੁਝ ਹੋਰ ਚੀਜ਼ਾਂ ਲਿਆਏ । ਇਹ ਚੀਜ਼ਾਂ ਉਨ੍ਹਾਂ ਨੇ ਮਾਤਾ ਜੀ ਨੂੰ ਸੌਂਪ ਦਿਤੀਆਂ ਤੇ ਆਪ ਗੁਰੂ ਸਾਹਿਬ ਦੇ ਦਰਸ਼ਨ ਲਈ ਬਾਹਰ ਗਏ । ਗੁਰੂ ਨਾਨਕ ਦੇਵ ਜੀ ਉਸ ਸਮੇਂ ਖੇਤਾਂ ਵਿਚ ਸਨ । ਪਸ਼ੂਆਂ ਲਈ ਘਾਹ ਕੱਟਿਆ ਪਿਆ ਸੀ । ਲਹਿਣਾ ਜੀ ਨੂੰ ਉਥੇ ਪਹੁੰਚਦਿਆਂ ਹੀ ਹੁਕਮ ਹੋਇਆ ਇਸ ਘਾਹ ਨੂੰ ਸਿਰ ਤੇ ਚੁਕ ਕੇ ਲੈ ਚਲੋ । ਉਨ੍ਹਾਂ ਦੇ ਪੱਟ ਦੇ ਬਸਤ੍ਰ ਉਸ ਭਿੱਜੇ ਹੋਏ ਘਾਹ ਤੋਂ ਕਿਰਦੀਆਂ ਚਿੱਕੜ ਦੀਆਂ ਬੂੰਦਾਂ ਨਾਲ ਖ਼ਰਾਬ ਹੋ ਗਏ । ਜਦ ਮਾਤਾ ਜੀ ਨੇ ਦੇਖਿਆ ਤਾਂ ਉਹ ਬੜੇ ਦੁਖੀ ਹੋਏ ਉਨ੍ਹਾਂ ਨੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਇਹ ਕੰਮ ਕਿਸੇ ਹੋਰ ਟਹਿਲੀਏ ਤੋਂ ਕਰਵਾ ਲੈਂਦੇ । ਇਤਨੇ ਉਚ ਘਰਾਣੇ ਦੇ ਨੌਜਵਾਨ ਤੋਂ ਇਹੋ ਜੇਹਾ ਕੰਮ ਕਰਾਉਣਾ ਵਾਜਬ ਨਹੀਂ ।

ਮਾਤਾ ਜੀ ਬਸਤ੍ਰ ਕੀਚ ਭਰੇ ਦੇਖਾ ॥
ਹੋਇ ਸਕੋਪ ਕਹਾ ਬਚਨ ਬਸੇਖਾ ॥
ਜੋ ਧਾਰ ਪ੍ਰੇਮ ਦਰਸਨ ਕੋ ਆਵੈ ॥
ਤਾ ਕੋ ਸੁਤ ਐਸੀ ਟਹਲ ਬਤਾਵੈ ॥
ਜਾਮਾ ਪਾਗ ਕੀਚ ਸੋਂ ਭਰੇ ॥
ਕੁਲ, ਜਾਤ ਪਾਤ ਬਿਚਾਰ ਨਾ ਕਰੇ ॥ ਮਹਿਮਾ ਪ੍ਰਕਾਸ਼, ੨੯੯ ।

ਗੁਰੂ ਨਾਨਕ ਦੇਵ ਜੀ ਮੁਸਕ੍ਰਾਏ ਅਤੇ ਕਹਿਣ ਲੱਗੇ, "ਇਹ ਚਿੱਕੜ ਨਹੀਂ ਇਹ ਕੇਸਰ ਹੈ । ਇਹ ਭਾਰ ਨਹੀਂ, ਇਹ ਤਾਂ ਇਸ ਦੇ ਸਿਰ ਉਤੇ ਦੀਨ ਦੁਨੀ ਦਾ ਛਤਰ ਹੈ । ਮੈਂ ਦੇਖਣਾ ਚਾਹੁੰਦਾ ਸਾਂ ਕਿ ਇਹ ਜ਼ੁੰਮੇਵਾਰੀਆਂ ਦਾ ਬੋਝ ਚੁੱਕ ਸਕੇਗਾ ਕਿ ਨਹੀਂ । ਇਹ ਬਲੀ ਪੁਰਸ਼ ਹੈ । ਇਹ ਹੋਰ ਬਲਵਾਨ ਬਣੇਗਾ :

ਸੁਨ ਹਸੇ ਦਿਆਲ ਮੁਖ ਬਚਨ ਬਖਾਨਾ ॥
ਹੇ ਮਾਤਾ ਜੀ ਤੁਮ ਮਰਮ ਨ ਜਾਨਾ ॥
ਮੈਂ ਦੀਨ ਦੁਨੀਆ ਕਾ ਛਤ੍ਰ ਸਿਰ ਧਾਰਾ ॥
ਵਹਿ ਕੀਚ ਜਲ ਨਹੀਂ, ਕੇਸਰ ਸਿਰ ਡਾਰਾ ॥
ਇਹ ਲਹਨਾ ਮੈ ਇਸ ਕਾ ਦੇਨਾ ॥
ਕਹੋਂ ਸਤ ਮਿਥਿਆ ਨਹੀਂ ਬੈਨਾ ॥

ਦਿਨ ਕੀ ਮੈ ਸੋ ਹੈ ਬਿਧ ਬਨੀ ॥
ਮੇਰੇ ਰਾਜ ਕੋ ਆਇਓ ਧਨੀ ॥ ਮਹਿਮਾ ਪ੍ਰਕਾਸ਼, ਪੰ: ੨੯੯।

ਜਦ ਵੀ ਗੁਰੂ ਨਾਨਕ ਦੇਵ ਆਪਣੇ ਪੁੱਤਰਾਂ ਨੂੰ ਕਿਸੇ ਕਠਨ ਸੇਵਾ ਲਈ ਹੁਕਮ ਕਰਦੇ, ਉਹ ਕੋਈ ਨਾ ਕੋਈ ਬਹਾਨਾ ਲਾ ਕੇ ਨਾਂਹ ਕਰ ਦਿੰਦੇ। ਕਈ ਹੁਕਮਾਂ ਤੇ ਅਮਲ ਕਰਨਾ ਇਤਨਾਂ ਮੁਸ਼ਕਲ ਪ੍ਰਤੀਤ ਹੁੰਦਾ ਸੀ ਕਿ ਉਘੇ ਸਿੱਖ ਤੇ ਸ਼ਰਧਾਲੂ ਵੀ ਕੰਪ ਖਾ ਜਾਂਦੇ, ਪਰ ਲਹਿਣਾ ਜੀ ਇਸ਼ਾਰਾ ਹੁੰਦਿਆਂ ਤਨ ਮਨ ਵਾਰਨ ਨੂੰ ਤਿਆਰ ਹੋ ਜਾਂਦੇ। ਉਨ੍ਹਾਂ ਦੇ ਪੁੱਤਰਾਂ ਦਾ ਖਿਆਲ ਸੀ ਕਿ ਜੇ ਉਹ ਨੌਕਰਾਂ ਚਾਕਰਾਂ ਵਾਲੀ ਸੇਵਾ ਆਪ ਹਥੀਂ ਕਰਨਗੇ ਤਾਂ ਉਨ੍ਹਾਂ ਦੀ ਸ਼ਾਨ ਵਿਚ ਫ਼ਰਕ ਪਏਗਾ ਅਤੇ ਸਿੱਖਾਂ ਸੇਵਕਾਂ ਵਿਚ ਉਨ੍ਹਾਂ ਦੀ ਕੋਈ ਇੱਜ਼ਤ ਨਹੀਂ ਰਹੇਗੀ। ਪਰ ਲਹਿਣਾ ਜੀ ਲਈ ਇਹ ਸੇਵਾ ਇਸ਼ਕ ਹਕੀਕੀ ਦੀ ਚੋਜ-ਬਿਨੋਦੀ ਖੇਡ ਸੀ।[੫]

ਇਕ ਦਿਨ ਗੁਰੂ ਸਾਹਿਬ ਦਾ ਗੜਵਾ ਚਿੱਕੜ ਵਿਚ ਡਿਗ ਪਿਆ। ਗੁਰੂ ਜੀ ਨੇ ਸ੍ਰੀ ਚੰਦ ਨੂੰ ਗੜਵਾ ਚਿੱਕੜ ਵਿਚੋਂ ਕਢ ਕੇ ਸਾਫ਼ ਕਰਨ ਲਈ ਆਖਿਆ। ਸ੍ਰੀ ਚੰਦ ਨੇ ਇਸ ਹੁਕਮ ਨੂੰ ਹੀ ਆਪਣੀ ਹਤਕ ਸਮਝਿਆ ਅਤੇ ਦੱਬੇ ਘੁੱਟੇ ਰੋਹ ਵਿਚ ਆਖਣ ਲਗਾ, "ਪਿਤਾ ਜੀ, ਮੇਰੇ ਕਿਸੇ ਚਾਕਰ ਜਾਂ ਸੇਵਕ ਨੂੰ ਇਹੋ ਜਿਹਾ ਕੰਮ ਆਖ ਦਿਆ ਕਰੋ, ਤੁਹਾਨੂੰ ਪਤਾ ਹੀ ਹੈ ਕਿ ਜੇ ਮੈਥੋਂ ਤੁਸੀਂ ਇਹੋ ਜਿਹੇ ਕਮੀਨਾਂ ਦੇ ਕਰਨ ਵਾਲੇ ਕੰਮ ਕਰਵਾਣ ਲਗ ਪਏ, ਮੇਰਾ ਸਿੱਖਾਂ ਸੇਵਕਾਂ ਵਿਚ ਮਾਣ ਘਟੇਗਾ, ਅਤੇ ਨਿਰਾਦਰ ਹੋਵੇਗਾ। ਕਪੜੇ ਖ਼ਰਾਬ ਹੋਣਗੇ, ਹੱਥ ਗੰਦੇ ਹੋਣਗੇ, ਅਤੇ ਮੇਰੀ ਇੱਜ਼ਤ ਤੁਹਾਡੇ ਦਰਬਾਰ ਵਿਚ ਘਟੇਗੀ। ਤੁਹਾਡੀ ਸੇਵਾ ਵਿਚ ਸੈਂਕੜੇ ਸੇਵਾਦਾਰ ਨਿੱਤ ਹਾਜ਼ਰ ਹਨ, ਕਿਸੇ ਨੂੰ ਵੀ ਹੁਕਮ ਕਰ ਦੇਵੋ। ਆਪ ਜਿਹੇ ਜਗਤ ਗੁਰੂ ਦੇ ਸਾਹਿਬਜ਼ਾਦੇ ਨੂੰ ਇਹ ਕੰਮ ਸ਼ੋਭਦਾ ਨਹੀਂ। ਕੀ ਸੰਗਤ ਮੈਨੂੰ ਤੁਹਾਡਾ ਜਾਂਨਸ਼ੀਨ ਹੋਣ ਦਾ ਅਧਿਕਾਰੀ ਸਮਝੇਗੀ ਜੇ ਮੈਂ ਇਹੋ ਜਿਹੇ ਕਮੀਨਾਂ ਚਾਕਰਾਂ ਦੇ ਕੰਮ ਹੀ ਸਾਰਾ ਦਿਨ ਕਰਦਾ ਰਿਹਾ।"[੬]

ਤੀਬਰ ਗੰਭੀਰਤਾ ਨਾਲ ਗੁਰੂ ਸਾਹਿਬ ਨੇ ਲਖਮੀ ਚੰਦ ਨੂੰ ਗੜਵਾ ਚਿੱਕੜ ਵਿਚੋਂ ਕਢ ਕੇ ਸਾਫ਼ ਕਰਨ ਲਈ ਆਖਿਆ। ਲਖਮੀ ਚੰਦ ਨੇ ਵੀ ਇਸ ਹੁਕਮ ਨੂੰ ਆਪਣੀ ਹੇਠੀ ਸਮਝਦਿਆਂ ਆਖਿਆ, "ਪਿਤਾ ਜੀ, ਤੁਸੀਂ ਸਿਆਣੇ ਹੋ; ਤੁਸੀਂ ਦਸੋ ਅਸੀਂ ਇਤਨੇ ਸੇਵਕ ਚਾਕਰ ਹੁੰਦਿਆਂ ਐਸੇ ਮੰਦੇ ਕੰਮ ਕਿਵੇਂ ਕਰ ਸਕਦੇ ਹਾਂ। ਕਿਉਂ ਜਾਣ ਬੁਝ ਕੇ ਸਾਰੇ ਲੋਕਾਂ ਵਿਚ ਸਾਡਾ ਮਾਨ ਘਟਾ ਰਹੇ ਹੋ। ਤੁਹਾਡਾ ਤਾਂ ਹੁਣ ਕੁਝ ਸੁਭਾਓ ਹੀ ਬਣ ਗਿਆ ਹੈ, ਸਾਨੂੰ ਐਸੇ ਕੰਮਾਂ ਲਈ ਹੁਕਮ ਕਰਨ ਦਾ, ਜੋ ਅਸੀਂ ਕਦਾਚਿਤ ਨਹੀਂ ਮਨ ਸਕਦੇ। ਪਿਤਾ ਜੀ ਸਾਨੂੰ ਐਸੇ ਗੰਦੇ ਕੰਮ ਕਰਨ ਲਈ ਅਗੋਂ ਨੂੰ ਨਾ ਆਖਿਆ ਕਰੋ। ਅਸੀਂ ਐਸੇ ਹੁਕਮ ਅਗੋਂ ਨੂੰ ਨਹੀਂ ਮੰਨਣੇ।"[੭]

ਜਦ ਗੁਰੂ ਨਾਨਕ ਨੇ ਲਹਿਣਾ ਜੀ ਨੂੰ ਇਸ਼ਾਰਾ ਕੀਤਾ, ਉਹ ਫ਼ੌਰਨ ਚਿੱਕੜ ਵਿਚੋਂ ਗੜਵਾ ਕੱਢ ਲਿਆਏ। ਅਤੇ ਸਾਫ਼ ਕਰ ਕੇ ਗੁਰੂ ਸਾਹਿਬ ਅੱਗੇ ਬੜੇ ਸਤਿਕਾਰ ਪੂਰਵਕ ਧਰ ਦਿਤਾ। ਗੁਰੂ ਨਾਨਕ ਆਪਣੇ ਉਤਰ ਅਧਿਕਾਰੀ ਦੀ ਪ੍ਰੀਖਿਆ ਲੈ ਰਹੇ ਸਨ। ਉਨ੍ਹਾਂ ਦੀ ਗੁਰ-ਗੱਦੀ ਦਾ ਅਧਿਕਾਰੀ ਉਹੀਓ ਬਣ ਸਕਦਾ ਸੀ ਜੋ ਸਮਾਜ ਦੇ ਚਿੱਕੜ ਵਿਚੋਂ ਨੀਚ ਤੋਂ ਨੀਚ ਦੁਖੀ ਲੋਕਾਂ ਨੂੰ ਕੱਢ ਕੇ, ਉਨ੍ਹਾਂ ਵਿਚ ਮਾਨਵ-ਗੌਰਵ ਜਗਾਵੇ ਅਤੇ ਉਨ੍ਹਾਂ ਦੇ ਸ੍ਵੈ-ਮਾਣ ਨੂੰ ਉਭਾਰੇ। ਇਹ ਘਟਨਾ ਵਾਪਰਨ ਸਮੇਂ ਮਾਤਾ ਸੁਲਖਣੀ ਜੀ ਵੀ ਪਾਸ ਹੀ ਸਨ। ਗੁਰੂ ਸਾਹਿਬ ਨੇ ਮਾਤਾ ਜੀ ਨੂੰ ਸੰਬੋਧਨ ਕਰਦਿਆਂ ਆਖਿਆ, "ਸੁਲਖਣੀ, ਕੀ ਇਹ ਬੱਚੇ ਕਦੀ ਕੋਈ ਕਸ਼ਟ ਸਹਿਣ ਵਾਲੀ ਜ਼ੁੰਮੇਵਾਰੀ ਸੰਭਾਲ ਸਕਦੇ ਹਨ ? ਇਹ ਕਦੀ ਬਚਨ ਨਹੀਂ ਮੰਨਦੇ। ਆਪਣੇ ਆਪ ਨੂੰ ਸੰਗਤ ਤੋਂ ਉਚੇਰੇ ਸਮਝਣ ਲਗ ਪਏ ਹਨ। ਜਿਸ ਧਰਤੀ ਵਿਚ ਨਿਵਾਣ ਹੋਵੇਗਾ ਓਸੇ ਵਲ ਪਾਣੀ ਵਹੇਗਾ। ਜਿਹੜਾ ਟਿੱਬਾ ਆਪਣੇ ਆਪ ਨੂੰ ਆਪਣੇ ਆਲੇ ਦੁਆਲੇ ਤੋਂ ਉਚੇਰਾ ਸਮਝਦਾ ਹੈ ਉਸ ਉਤੇ ਬੂੰਦ ਨਹੀਂ ਟਿਕ ਸਕਦੀ। ਇਵੇਂ ਹੀ ਇਨ੍ਹਾਂ ਮਾਣ-ਮੱਤਿਆਂ ਬੱਚਿਆਂ ਦੇ ਹਿਰਦੇ ਵਿਚ ਉਹ ਅਜਰ ਜੋਤਿ ਸ਼ਕਤੀ ਕਿਵੇਂ ਟਿਕ ਸਕਦੀ ਹੈ।"[੯]

ਇਕ ਤੋਂ ਬਾਅਦ ਦੂਸਰੀ ਪ੍ਰੀਖਿਆ ਹੁੰਦੀ ਗਈ। ਕੇਵਲ ਲਹਿਣਾ ਜੀ ਹਰ ਗੁਰਸਿੱਖੀ ਦੀ ਪਰਖ ਵਿਚ ਪੂਰਨ ਉਤਰੇ। ਇਕ ਚੂਹਾ ਮਰਿਆ ਹੋਇਆ ਦੇਖ ਕੇ ਗੁਰੂ ਨਾਨਕ ਨੇ ਆਪਣੇ ਪੁੱਤਰਾਂ ਨੂੰ ਹੁਕਮ ਕੀਤਾ ਕਿ ਇਸ ਨੂੰ ਬਾਹਰ ਸੁੱਟ ਆਉ, ਪਰ ਉਨ੍ਹਾਂ ਇਸ ਕੰਮ ਤੋਂ ਘਿਰਣਾ ਪ੍ਰਗਟ ਕੀਤੀ। ਲਹਿਣ ਜੀ ਨੇ ਫ਼ੌਰਨ ਚੂਹੀ ਚੁਕੀ ਤੇ ਬਾਹਰ ਸੁੱਟ ਆਏ ਅਤੇ ਉਸ ਥਾਂ ਨੂੰ ਵੀ ਸਾਫ਼ ਕੀਤਾ। ਘਨਘੋਰ ਬਰਖਾ ਵਿਚ ਇਕ ਦਿਨ ਛੱਤ ਜ਼ਰਾ ਕੁ ਚੋਣ ਲਗ ਪਈ। ਗੁਰੂ ਸਾਹਿਬ ਨੇ ਹੁਕਮ ਦਿਤਾ ਕਿ ਇਸ ਚੋਣ ਵਾਲੀ ਥਾਂ ਉਤੇ ਓਸੇ ਵੇਲੇ ਮਿੱਟੀ ਪਾਈ ਜਾਵੇ। ਕੇਵਲ ਲਹਿਣਾ ਜੀ ਨੇ ਇਹ ਹੁਕਮ ਮੰਨਿਆ। ਗੁਰੂ ਸਾਹਿਬ ਆਪਣੇ ਉਤਰ-ਅਧਿਕਾਰੀ ਨੂੰ ਦ੍ਰਿੜ੍ਹ ਕਰਾ ਰਹੇ ਸਨ ਕਿ ਕੌਮ ਦੀ ਉਸਾਰੀ ਵਿਚ ਜਦ ਵੀ ਕਿਤਿਉਂ ਤਰੇੜ ਪਵੇ, ਉਸ ਨੂੰ ਓਸੇ ਵਕਤ ਮੁੰਦ ਦੇਣਾ ਚਾਹੀਦਾ ਹੈ, ਨਹੀਂ ਤਾਂ ਕੋਈ ਸੰਸਥਾ ਤੂਫ਼ਾਨਾਂ ਦਾ ਸਾਹਮਣਾ ਨਹੀਂ ਕਰ ਸਕਦੀ। ਜਿਹੜੇ ਆਗੂ ਸਮਾਜ ਦੀਆਂ ਤਰੇੜਾਂ ਨੂੰ ਕੁਰਬਾਨੀ ਕਰ ਕੇ ਮੁਰੰਮਤ ਨਹੀਂ ਕਰਦੇ, ਉਹ ਇਸ ਦੀਆਂ ਢਹਿੰਦੀਆਂ ਦੀਵਾਰਾਂ ਥੱਲੇ ਦੱਬੇ ਜਾਂਦੇ ਹਨ।

ਕਸ਼ਟ ਦੀ ਕੁਠਾਲੀ ਵਿਚ ਗੁਰੂ ਨਾਨਕ ਨੇ ਲਹਿਣਾ ਜੀ ਦੀ ਕੰਚਨ ਵੰਨੀ ਆਤਮਾ ਨੂੰ ਅਨੇਕਾਂ ਵਾਰ ਤੱਪ ਅਗਨੀ ਦੇ ਤਾਉ ਦੇ ਦੇ ਕੇ ਢਾਲਿਆ। ਉਨ੍ਹਾਂ ਦੇ ਪੁੱਤਰ ਤੇ ਉਨ੍ਹਾਂ ਦੇ ਦੂਸਰੇ ਜਗਿਆਸੂ ਸਿੱਖ ਇਸ ਤੇਜਮਈ ਅਗਨੀ ਪ੍ਰੀਖਿਆ ਤੋਂ ਕਾਂਪ ਖਾ ਗਏ, ਪਰ ਲਹਿਣਾ ਜੀ ਹਰ ਤਾਉ ਵਿਚ ਪੂਰੇ ਸੂਰੇ ਨਿਕਲੇ। ਉਨ੍ਹਾਂ ਦੇ ਸਿਦਕ, ਉਨ੍ਹਾਂ ਦੇ ਕੁਰਬਾਨ ਜਾਣ ਵਾਲੇ ਇਸ਼ਕ ਅਗੇ ਸਭ ਕਠਨਾਈਆਂ, ਸਭ ਭੈ, ਸਭ ਮਮਤਾਂ ਚਿਕਨਾਂ

ਚੂਰ ਹੋ ਗਈਆਂ। ਜੋਧਾ ਰਣ ਖੇਤਰ ਵਿਚ ਹੀ ਪਰਖਿਆ ਜਾਂਦਾ ਹੈ। ਆਸ਼ਕ ਬਿਰਹੋ ਵਿਯੋਗ ਵਿਚ ਹੀ ਪਰਖਿਆ ਜਾਂਦਾ ਹੈ। ਜਦ ਸਤਿਗੁਰੂ ਸਾਂਗ ਵਰਤਾ ਕੇ ਸਿੱਖੀ ਪਰਖੇ ਸਿੱਖ ਉਦੋਂ ਹੀ ਪਰਖਿਆ ਜਾਂਦਾ ਹੈ। ਜਿਹੜਾ ਗੁਰੂ ਨੂੰ ਹਰ ਰੂਪ ਵਿਚ ਸਨਮੁਖ ਹੋ ਕੇ ਸੀਸ ਭੇਟ ਕਰੇ ਅਤੇ ਸਿਦਕ ਵਿਚ ਅਡੋਲ ਰਹੇ, ਉਹੀਓ ਸੱਚਾ ਸਿੱਖ, ਉਹੀਓ ਗੁਰਮੁਖ, ਓਹੀਓ ਪੂਰਨ ਪੁਰਖ ਹੈ ਜਿਸ ਦੇ ਹਿਰਦੇ ਅੰਦਰ ਪੂਰਨ ਜੋਤਿ ਜਗਦੀ ਹੈ। ਗੁਰੂ ਨਾਨਕ ਨੇ ਸਾਂਗ ਵਰਤਾ ਕੇ ਕਈ ਵਾਰ ਸਭ ਨੂੰ ਪਰਖਿਆ, ਅਤੇ ਉਸ ਉਪਰੰਤ ਆਪਣੇ ਉਤਰ-ਅਧਿਕਾਰੀ ਦਾ ਨਿਰਣਾ ਸਭ ਨੂੰ ਸਪੱਸ਼ਟ ਕਰ ਦਿਤਾ। ਇਨ੍ਹਾਂ ਘਟਨਾਵਾਂ ਦਾ ਜ਼ਿਕਰ ਕਰੀਬਨ ਹਰ ਜਨਮ-ਸਾਖੀ ਵਿਚ ਅਤੇ ਗੁਰੂ ਸਾਹਿਬ ਦੀਆਂ ਪ੍ਰਾਚੀਨ ਜੀਵਨ ਲਿਖਤਾਂ ਵਿਚ ਹੈ।[੯]

ਇਕ ਦਿਨ ਅੰਮ੍ਰਿਤ ਵੇਲੇ ਗੁਰੂ ਨਾਨਕ ਦੇਵ ਜੀ ਆਪਣੇ ਰੋਜ਼ਾਨਾ ਨਿਯਮ ਅਨੁਸਾਰੀ ਜਦ ਰਾਵੀ ਵਿਚ ਇਸ਼ਨਾਨ ਕਰਨ ਗਏ ਤਾਂ ਇਕ ਅਜੀਬ ਘਟਨਾ ਵਾਪਰੀ। ਉਨ੍ਹਾਂ ਦੇ ਨਾਲ ਲਹਿਣਾ ਜੀ, ਭਾਈ ਬੁੱਢਾ, ਭਗੀਰਥ, ਸਾਧਾਰਣ ਤੇ ਕੁਝ ਹੋਰ ਸੇਵਕ ਵੀ ਸਨ। ਗੁਰੂ ਸਾਹਿਬ ਨੇ ਸੇਵਕਾਂ ਨੂੰ ਇਕ ਥਾਂ ਬੈਠਣ ਲਈ ਆਖਿਆ ਅਤੇ ਆਪ ਰਾਵੀ ਵਿਚ ਇਸ਼ਨਾਨ ਕਰਦੇ ਜ਼ਰਾ ਦੂਰ ਨਿਕਲ ਗਏ। ਅਚਾਨਚਕ ਬੱਦਲ ਆ ਗਏ। ਕਾਲੀ ਬੋਲੀ ਸਰਦੀ ਦੀ ਰਾਤ ਸੀ। ਤੂਫ਼ਾਨ ਵਰਗੀ ਤੇਜ਼ ਠੰਢੀ ਹਵਾ ਵਗਣ ਲਗ ਪਈ। ਬਿਜਲੀ ਕੜਕੀ ਤੇ ਕਹਿਰ ਦੀ ਬਰਖਾ ਤੇ ਗੜੇ ਪੈਣ ਲਗ ਪਏ। ਲਹਿਣਾ ਜੀ ਤੋਂ ਸਿਵਾ ਸਭ ਸੇਵਕ ਤਿੱਤਰ ਬਿੱਤਰ ਹੋ ਗਏ। ਕੋਈ ਪਿੰਡ ਜਾ ਵੜਿਆ। ਕਿਸੇ ਨੇ ਨੇੜੇ ਹੀ ਕੋਈ ਓਹਲਾ ਲਭ ਲਿਆ। ਪਰ ਹੁਕਮ ਤੇ ਇਸ਼ਕ ਦੇ ਬਧੇ ਲਹਿਣਾ ਜੀ ਉਥੇ ਹੀ ਅਹਿਲ ਤੇ ਅਡੋਲ ਬੈਠੇ ਰਹੇ। ਗੁਰੂ ਨਾਨਕ ਰਾਵੀ ਦੀਆਂ ਲਹਿਰਾਂ ਵਿਚ ਤਾਰੀਆਂ ਲਾਉਂਦੇ ਸਿੱਖਾਂ ਦੇ ਸਿਦਕ ਤੇ ਪ੍ਰੇਮ ਨੂੰ ਪਰਖ ਰਹੇ ਸਨ, ਤੇ ਲਹਿਣਾ ਜੀ ਅਟੁੱਟ ਪ੍ਰੇਮ ਸਮਾਧੀ ਵਿਚ ਮਸਤ ਤਨ ਮਨ ਦੇ ਕਸ਼ਟਾਂ ਵਲੋਂ ਬੇਪਰਵਾਹ ਤੇ ਬੇਲਾਗ ਬੈਠੇ ਸਨ। ਨਾ ਝੱਖੜ, ਨਾ ਤੂਫ਼ਾਨ, ਨਾ ਸਰਦੀ, ਨਾ ਗੜੇ ਉਨ੍ਹਾਂ ਦੀ ਪ੍ਰੇਮ ਤਪੱਸਿਆ ਵਿਚ ਵਿਘਨ ਪਾ ਸਕੇ। ਝੱਖੜ ਬੰਦ ਹੋਇਆ। ਬੱਦਲ ਨਿਖਰ ਆਏ। ਪਹੁ ਫੁਟ ਪਈ। ਗੁਰੂ ਨਾਨਕ ਦੇਵ ਜੀ ਰਾਵੀ ਵਿਚੋਂ ਨਿਕਲੇ। ਕੜਕਦੀ ਸਰਦੀ ਵਿਚ ਦੇਹੋਂ ਬਿਦੇਹ, ਸੁਨ ਸਮਾਧੀ ਵਿਚ ਬੈਠੇ ਲਹਿਣਾ ਜੀ ਨੂੰ ਪਿਆਰ ਦਾ ਨਿਘ ਦਿਤਾ ਤੇ ਆਖਿਆ, "ਧਨ ਪੁਰਖਾ ਤੇਰੀ ਕਮਾਈ।"

ਮਹਿਮਾਂ ਪ੍ਰਕਾਸ਼ ਕਵਿਤਾ ਵਿਚ ਇਸੇ ਘਟਨਾ ਦਾ ਵਰਣਨ ਇੰਝ ਕੀਤਾ ਹੈ।

ਤਹਾਂ ਸਿਆਮ ਘਟਾ ਪ੍ਰਗਟੀ ਅਕਾਸ਼ ॥
ਭਈ ਅਹਿਣ ਪਾਥਰ ਕੀ ਬਰਖਾ ਭਲੀ ॥
ਸੀਤਲ ਸੁੰਨ ਪਵਨ ਤਹਾ ਚਲੀ ॥
ਗਰਜਤ ਤਰਜਤ ਬੀਜਲ ਪਰਕਾਸ ॥
ਭਈ ਅਹਿਣ ਪਾਥਰ ਕੀ ਬਰਖਾ ਭਲੀ ॥
ਸੀਤਲ ਸੁੰਨ ਪਵਨ ਤਹਾ ਚਲੀ ॥
ਬੁੱਢੇ ਭਾਗੀਰਥ ਨਹੀਂ ਸੀਤ ਸਹਾਗ ॥
ਗ੍ਰਿਹ ਮੋ ਆਇ ਅਗਨ ਕੋ ਜਾਗ ॥
ਭਇਆ ਸਮਾ ਭੋਰ ਬਾਬਾ ਜਲ ਨਿਕਸੇ ॥
ਲਹਿਨਾ ਜੀ ਕੋ ਦੇਖ ਪ੍ਰਭ ਬਿਗਸੇ।
"ਹੇ ਪੁਰਖਾ ਤੁਮ ਕਿਉ ਸ੍ਰਮ ਸਹਿਓ ਅਹਿਣ ਪਾਥਰ ਸੀਤਲ ਬਿਆਰ ॥
ਮੋ ਕੋ ਦੇਖਤ ਸ੍ਰਮ ਭਇਆ ਤੋ ਕੋ ਸੁਧ ਨ ਸੰਭਾਰ ॥
ਮੈ ਤੋ ਕੋ ਅਪਨਾ ਤਨ ਕਰ ਜਾਨੋ ॥
ਤੁਮ ਕਾਹੇ ਤੱਪ ਕੋ ਮਨ ਠਾਨੋ ॥ ਮਹਿਮਾ ਪ੍ਰਕਾਸ਼ : ੩੦੩।

ਪਤੰਗੇ ਵਾਂਗ ਗੁਰੂ ਨਾਨਕ ਦੀ ਦਰਸ਼ਨ ਜੋਤਿ ਵਿਚ ਲਿਵ ਲੀਨ ਲਹਿਣੇ ਨੂੰ ਆਪਣੇ ਭਿਅੰਕਰ ਆਲੇ-ਦੁਆਲੇ ਦੀ, ਆਪਣੇ ਸਰੀਰਕ ਕਸ਼ਟ ਦੀ ਸੁਧ ਬੁੱਧ ਹੀ ਵਿਸਰ ਗਈ ਸੀ।

ਇਕ ਦਿਨ ਜੰਗਲ ਵਿਚ ਬੈਠਿਆਂ ਗੁਰੂ ਸਾਹਿਬ ਨੇ ਦੂਰ ਇਕ ਚਿਤਾ ਵਲ ਇਸ਼ਾਰਾ ਕੀਤਾ। ਚਿਤਾ ਉੱਤੇ ਕੋਈ ਮੁਰਦਾ ਚਿੱਟੀ ਚਾਦਰ ਵਿਚ ਲਿਪਟਿਆ ਨਜ਼ਰ ਆ ਰਿਹਾ ਸੀ। ਗੁਰੂ ਸਾਹਿਬ ਨੇ ਆਖਿਆ, "ਜੋ ਵੀ ਉਸ ਮੁਰਦੇ ਨੂੰ ਖਾਏਗਾ ਉਹ ਹੀ ਹੁਕਮੀ ਬੰਦਾ ਹੋਵੇਗਾ। ਉਹੀਓ ਮੇਰੇ ਮਗਰ ਲਗੇ ਬਾਕੀ ਸਭ ਟੁਰ ਜਾਣ। ਜਿਹੜੇ ਮੁਰਦੇ ਦੀ ਭਿਟ ਤੇ ਛੂਹ ਤੋਂ ਹੀ ਡਰਦੇ ਸਨ ਉਹ ਤਾਂ ਉਸੇ ਵੇਲੇ ਘਰਾਂ ਨੂੰ ਦੌੜ ਗਏ। ਸਭ ਹੈਰਾਨ ਹੁੰਦੇ ਸਨ ਕਿ ਬਾਬੇ ਨਾਨਕ ਨੂੰ ਕੀ ਹੋਇਆ। ਜਿੰਨੇ ਬੈਠੇ ਸਨ ਸਭ ਨੂੰ ਇਕ ਇਕ ਕਰ ਕੇ ਹੁਕਮ ਹੋਇਆ, ਪਰ ਕਿਸੇ ਦਾ ਇਤਨਾ ਕਠਨ ਹੁਕਮ ਮੰਨਣ ਲਈ ਹੌਸਲਾ ਨਾ ਪਿਆ। ਜਿਸ ਗੁਰੂ ਦੇ ਲੰਗਰ ਵਿਚ ਮਾਸ ਵਰਤਾਣ ਦੀ ਮਨਾਹੀ ਹੈ, ਜਿਸ ਗੁਰੂ ਦੇ ਦਰਬਾਰ ਵਿਚ ਸਭ ਖਾਣ ਵਾਲੀਆਂ ਵਸਤੂਆ ਚੜ੍ਹਾਈਆਂ ਜਾ ਸਕਦੀਆਂ ਹਨ ਕੇਵਲ ਮਾਸ ਨਹੀਂ ਚੜ੍ਹਾਇਆ ਜਾ ਸਕਦਾ ਉਹ ਗੁਰੂ ਅਜ ਆਦਮੀ ਦਾ ਮੁਰਦਾ

ਖਾਣ ਲਈ ਆਖ ਰਿਹਾ ਹੈ । ਕੋਈ ਨਾ ਹਿੱਲਿਆ । ਪਰ ਜਦ ਲਹਿਣਾ ਜੀ ਨੂੰ ਹੁਕਮ ਹੋਇਆ ਉਹ ਚਿਤਾ ਵਲ ਤੁਰ ਪਏ । ਇਕ ਜਨਮ ਸਾਖੀ ਵਿਚ ਲਿਖਿਆ ਹੈ ਕਿ ਚਿਤਾ ਉਤੇ ਚੜ੍ਹ ਕੇ ਜਦ ਚਾਦਰ ਚੁੱਕਣ ਲਗੇ ਤਾਂ ਗੁਰੂ ਨਾਨਕ ਜੀ ਨੇ "ਧੰਨ ਤੇਰਾ ਸਿਦਕ, ਧੰਨ ਤੇਰੀ ਕਮਾਈ ਪੁਰਖਾ" ਕਹਿ ਕੇ ਜੱਫੀ ਵਿਚ ਲੈ ਲਿਆ । ਦੂਸਰੀ ਜਨਮ ਸਾਖੀ ਵਿਚ ਲਿਖਿਆ ਹੈ ਜਦ ਲਹਿਣਾ ਜੀ ਨੇ ਚਾਦਰ ਚੁਕੀ ਤਾਂ ਕੀ ਦੇਖਿਆ ਕਿ ਚਾਦਰ ਥਲੇ ਗੁਰੂ ਨਾਨਕ ਜੀ ਆਪ ਲੇਟੇ ਹੋਏ ਹਨ । ਉਠਦਿਆ ਹੀ ਲਹਿਣਾ ਜੀ ਨੂੰ ਪਿਆਰ ਤੇ ਅਸੀਸਾਂ ਦਿਤੀਆਂ । ਤੀਸਰੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਚਾਦਰ ਥਲੇ ਕੜਾਹ ਪ੍ਰਸ਼ਾਦ ਸੀ ਜੋ ਲਹਿਣਾ ਜੀ ਨੇ ਵੀ ਛਕਿਆ ਤੇ ਸੰਗਤ ਨੂੰ ਵੀ ਵਰਤਾਇਆ । ਮਹਿਮਾ ਪ੍ਰਕਾਸ਼ ਨੇ ਇਸ ਪ੍ਰੀਖਿਆ ਵਿਚ ਭਾਈ ਬਾਲੇ ਨੂੰ ਵੀ ਸ਼ਾਮਲ ਲਿਖਿਆ ਹੈ :

ਚਲੇ ਆਗੇ ਬਾਬਾ ਲਹਨਾ ਸੰਗ ॥
ਬਾਲਾ ਬੁੱਢਾ ਸਾਧਾਰਨ ਰੰਗ ॥
ਦੇਖਾ ਮੈਦਾਨ ਚਿਖਾ ਤਹ ਬਨੀ ॥
ਮਿਰਤਕ ਦੇਖਾ ਲਕਰੀ ਚਿਨੀ ॥
ਤਹਾ ਦਿਆਲ ਬਚਨ ਮੁਖ ਭਾਖਾ ॥
ਸਾਧਾਰਨ ਬਾਲੇ ਕੋ ਆਖਾ ॥
ਏਹੁ ਜੋ ਮਿਰਤਕ ਚਿਖਾ ਮੋ ਆਹਿ ॥
ਤੁਮ ਸਭ ਇਸ ਕੋ ਲੀਜੈ ਖਾਇ ॥
ਸੁਨ ਕਰ ਬਚਨ ਸਕਲ ਸੁਕਚਾਨੇ ॥
ਤਬ ਭਾਈ ਬੁਢੇ ਯਹ ਬਿਨੈ ਬਖਾਨੇ ॥
ਹੇ ਪ੍ਰਭ ਮਿਰਤਕ ਕੈਸੇ ਕੋਈ ਖਾਵੈ ॥
ਮਿਰਤਕ ਕੋ ਦੇਖੇ ਭੈ ਮਨ ਆਵੈ ॥
ਤਬ ਲਹਨਾ ਜੀ ਕੋ ਕਹਾ ਦਿਆਲ ॥
ਮਮ ਬਚਨ ਸਤ ਕੀਜੇ ਤਤਕਾਲ ॥
ਸੁਨ ਬਚਨ ਮਗਨ ਲਹਨਾ ਜੀ ਭਏ ॥
ਜਾਇ ਚਿਖਾ ਪਰ ਠਾਢੇ ਭਏ ॥
ਮਿਰਤਕ ਮੁਖ ਖਫਨ ਉਤਾਰ ਲਹਿਨਾ ਜੀ ਦੇਖਾ ਚਲਿਤ ॥
ਥੇ ਬਾਬਾ ਜੀ ਸੁਖਸਾਰ ਉਠ ਬੈਠੇ ਬਿਗਸਤ ਭਏ ॥
ਦੇਖ ਦਿਆਲ ਬਰ ਬਚਨ ਬਖਾਨਾ ॥
ਧਨ ਧਨ ਪੁਰਖਾ ਪਰਮ ਸੁਜਾਨਾ ॥

ਤੈ ਅਭੇਦ ਮਤ ਮੋ ਕੋ ਬੂਝਾ ॥
ਤੁਮ ਮੋਹਿ ਜਗ ਖੋਜਤ ਇਕ ਸੂਝਾ ॥
ਤੁਮ ਸਮਾਨ ਜਗ ਕੋ ਨਹੀ ਪ੍ਰੇਮ-ਪ੍ਰਤੀਤ ਦ੍ਰਿੜ-ਭਗਤ ॥
ਤੁਮ ਕਠਨ ਬਚਨ ਮਮ ਸਤ ਕਰਾ ਧਨ ਪੂਰਨ ਪੁਰਖ ਸਭ ਸਕਤ ॥
ਉਨੇ ਦਿਆਲ ਲੀਏ ਅੰਕ ਲਗਾਇ ॥
ਕਹੇ ਸੁੰਦਰ ਬਚਨ ਪ੍ਰੇਮ ਕੇ ਭਾਇ ॥
ਅਬ ਤੂੰ ਮੇਰੇ ਅੰਗ ਤੇ ਭਇਆ ॥
ਤੁਮ ਲਹਨਾ ਮੈ ਦੇਨ ਦਇਆ ॥
ਅਬ ਗੁਰੂ ਅੰਗਦ ਜਗ ਨਾਮ ਤੁਮਾਰ ॥
ਮੈ ਅਪਨਾ ਗੁਰ ਤੁਮ ਕੋ ਧਾਰਾ ॥
ਮੈ ਤੇਰਾ ਗੁਰੂ ਤੂੰ ਮੇਰਾ ਗੁਰੂ ॥
ਭਏ ਏਕ ਮੇਕ ਨਿਕਟ ਨਹੀ ਦੂਰਿ ॥

ਮਹਿਮਾ ਪ੍ਰਕਾਸ਼ : ੩੧੪ ।

ਇਹ ਆਖ਼ਰੀ ਪ੍ਰੀਖਿਆ ਸੀ । ਗੁਰੂ ਨਾਨਕ ਨੇ ਲਹਿਣਾ ਜੀ ਨੂੰ ਛਾਤੀ ਨਾਲ ਲਾਇਆ ਅਤੇ ਆਖਿਆ : "ਪੁਰਖਾ ਤੂੰ ਧੰਨ ਹੈ । ਸਭ ਸੰਸਾਰ ਸੋਧ ਕੇ ਮੈ ਤੁਝ ਕੋ ਪਾਇਆ ਹੈ । ਅਗੇ ਤੇਰਾ ਨਾਉਂ ਲਹਿਣਾ ਥਾ ਅਬ ਅੰਗਦ ਹੂਆ । ਤੂੰ ਮੇਰੇ ਅੰਗ ਸੇ ਹੂਆ ਹੈ ਮੇਰਾ ਗੁਰੂ ਤੂੰ ਮੈ ਤੇਰਾ ਗੁਰੂ ।"੧੦

ਸਭ ਸੰਗਤ ਵਿਚ ਲਹਿਣਾ ਜੀ ਨੂੰ ਅੰਗਦ ਕਹਿ ਕੇ ਆਪਣੇ ਨਿਜ ਸਰੂਪ ਦਾ ਸਰਬ ਸ੍ਰੇਸ਼ਟ ਆਤਮਜ ਪ੍ਰਗਟ ਕੀਤਾ । ਜਿਸ ਲਹਣੇ ਨੂੰ ਉਨ੍ਹਾਂ ਦੇ ਪੁੱਤਰ ਇਕ ਨਿਰਮਾਣ ਸੇਵਕ ਸਮਝਦੇ ਸਨ ਉਸ ਨੂੰ ਆਪਣੇ ਅਬਚਲ ਰਾਜ ਤੇ ਆਪਣੇ ਤਖ਼ਤ ਦਾ ਅਧਿਕਾਰੀ ਹੋਣ ਵਲ ਇਸ਼ਾਰਾ ਕੀਤਾ । ਇਸੇ ਹੀ ਕ੍ਰਿਸ਼ਮੇ ਨੂੰ ਭਾਈ ਗੁਰਦਾਸ ਨੇ ਇੰਝ ਪ੍ਰਗਟ ਕੀਤਾ ਹੈ :

ਅਦਭੁਤ ਅਤਿਹਿ ਅਨੂਪ ਰੂਪ ਪਾਰਸ ਕੈ ਪਰਸ ॥
ਗੁਰੂ ਅੰਗਦ ਮਿਲ ਅੰਗ ਸੰਗ ਮਿਲ ਸੰਗ ਉਧਾਰਸ ॥
ਅਕਲ ਕਲਾ ਭਰਪੂਰ ਸੂਤ੍ਰ ਗਤਿ ਓਤ ਪੋਤ ਮਹਿ ॥
ਜਗ ਮਗ ਜੋਤਿ ਸਰੂਪ ਜੋਤਿ ਮਿਲ ਜੋਤਿ ਜੋਤਿ ਮਹਿ ॥

ਭਾਈ ਗੁਰਦਾਸ : ਕਬਿਤ ਸਵੱਯੇ : ੯ ।

ਜਿਵੇਂ ਬਾਦਸ਼ਾਹ ਰਾਜਕੁਮਾਰਾਂ ਤੇ ਗੱਦੀ ਦੇ ਹੱਕਦਾਰ ਸ਼ਹਿਜ਼ਾਦਿਆਂ ਨੂੰ ਆਪਣੇ ਨਾਲ ਬਿਠਾਂਦੇ ਹਨ ਤਿਵੇਂ ਗੁਰੂ ਨਾਨਕ ਅੰਗਦ ਜੀ ਨੂੰ ਆਪਣੇ ਬਰੋਬਰ ਬਨਾਣ ਲਗ ਪਏ। ਧੀਰੇ ਧੀਰੇ ਆਪਣੀਆਂ ਸਭ ਜ਼ੁੰਮੇਵਾਰੀਆਂ ਉਨ੍ਹਾਂ ਨੂੰ ਸੰਭਾਲਣ ਲਗ ਪਏ । ਰਸਮੀ ਤੌਰ

ਤੇ ਅਜੇ ਗੁਰਿਆਈ ਨਹੀਂ ਸੀ ਦਿਤੀ। ਪਰ ਟਿੱਕਾ ਆਤਮਜ ਦੀ ਪਦਵੀ ਉਨ੍ਹਾਂ ਨੂੰ ਜ਼ਾਹਰਾ ਦੇ ਦਿਤੀ। ਸਿੱਖ ਪੰਥ ਦੀ ਉਸਾਰੀ ਤੇ ਵਿਕਾਸ ਦੀਆਂ ਵਿਉਂਤਾਂ ਵੀ ਅਗੋਂ ਨੂੰ ਅੰਗਦ ਜੀ ਦੇ ਮੁਬਾਰਕ ਹੱਥਾਂ ਤੋਂ ਪੂਰੀਆਂ ਕਰਵਾਈਆਂ। ਇਤਿਹਾਸ ਵਿਚ ਦੋ ਘਟਨਾਵਾਂ ਹਨ ਜੋ ਇਸ ਗੱਲ ਨੂੰ ਸਪੱਸ਼ਟ ਕਰਦੀਆਂ ਹਨ।

## ਗੁਰਮੁਖੀ ਲਿਪੀ ਦੀ ਸਿਰਜਨਾ :

ਜਿਵੇਂ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਤੋਂ ਆਪਣੇ ਹੁਕਮ ਤੇ ਇੱਛਿਆ ਅਨੁਸਾਰ ਬਾਣੀ ਪੋਥੀ (ਗ੍ਰੰਥ ਸਾਹਿਬ) ਸੰਪਾਦਤ ਕਰਵਾਇਆ, ਗੁਰੂ ਅਮਰਦਾਸ ਜੀ ਨੇ ਜੇਠਾ ਜੀ (ਗੁਰੂ ਰਾਮਦਾਸ) ਤੋਂ ਪੋਥੀਆ ਸੰਪਾਦਤ ਕਰਵਾਈਆਂ ਤਿਵੇਂ ਗੁਰੂ ਨਾਨਕ ਦੇਵ ਜੀ ਨੇ ਜੋਤੀ ਜੋਤਿ ਸਮਾਣ ਤੋਂ ਪਹਿਲਾਂ ਗੁਰੂ ਅੰਗਦ ਦੇਵ ਤੋਂ ਆਪਣੀ ਸਾਰੀ ਪ੍ਰਮਾਣਿਕ ਬਾਣੀ ਇਕੱਤ੍ਰ ਕਰਵਾਈ। ਪੰਜਾਬ ਵਿਚ ਪੰਜਾਬੀ ਰਚਨਾਵਾਂ, ਵਹੀਆਂ, ਜਨਮ ਪਤ੍ਰੀਆਂ ਤੇ ਚਿੱਠੀ ਪੱਤਰ ਸ਼ਾਰਦਾ, ਟਾਕਰੀ (ਠਾਕਰੀ), ਫ਼ਾਰਸੀ ਲਿਪੀ ਤੇ ਭਟਾਖਰੀ ਵਿਚ ਲਿਖੀਆਂ ਜਾਂਦੀਆਂ ਸਨ। ਅੱਜ ਕਲ੍ਹ ਦੀ ਦੇਵਨਾਗਰੀ ਜਾਂ ਹਿੰਦੀ ਕੇਵਲ ਡੇਢ ਸੌ ਸਾਲ ਪੁਰਾਣੀ ਹੈ। ਉਸ ਸਮੇਂ ਦੀ ਬਾਵਨ ਅੱਖਰੀ ਰਲੀ ਮਿਲੀ ਲਿੱਪੀ ਸੀ। ਛੋਟੀ ਆਯੂ ਵਿਚ ਹੀ ਪੱਟੀ ਉਚਾਰ ਕੇ ਗੁਰੂ ਨਾਨਕ ਨੇ ਸਪੱਸ਼ਟ ਅਨਭਵ ਕਰ ਲਿਆ ਸੀ ਕਿ ਪੰਜਾਬੀ ਬੋਲੀ ਲਈ ਕੇਵਲ ਪੈਂਤੀ ਅੱਖਰਾਂ ਦੀ ਲੋੜ ਹੈ। ਇਨ੍ਹਾਂ ਦਾ ਉਚਾਰਣ ਵੀ ਨੀਯਤ ਕਰ ਦਿਤਾ ਸੀ। ਪਰ ਇਹ ਅੱਖਰ ਲਿਪੀ-ਬੱਧ ਨਹੀਂ ਸਨ ਹੋਏ। ਅੰਗਦ ਦੇਵ ਜੀ ਵਿਦਵਾਨ ਸਨ, ਕਵੀ ਸਨ, ਅਤੇ ਇਨ੍ਹਾਂ ਸਭ ਲਿੱਪੀਆਂ ਦੇ ਗਿਆਤਾ ਸਨ। ਉਨ੍ਹਾਂ ਨੂੰ ਹੁਕਮ ਹੋਇਆ, ਕਿ ਪੱਟੀ ਦੇ ਅੱਖਰਾਂ ਮੁਤਾਬਕ ਲਿੱਪੀ ਤਿਆਰ ਕੀਤੀ ਜਾਵੇ। ਅੰਗਦ ਦੇਵ ਜੀ ਨੇ ਇਹ ਲਿੱਪੀ ਤਿਆਰ ਕੀਤੀ ਅਤੇ ਗੁਰੂ ਨਾਨਕ ਦੇਵ ਜੀ ਨੇ ਇਸ ਦੀ ਪ੍ਰਵਾਨਗੀ ਦਿਤੀ।[੧੧] ਬਾਕੀ ਸਭ ਲਿੱਪੀਆਂ ਦਾ ਮੂਲ ਬ੍ਰਹਮੀ ਲਿੱਪੀ ਮੰਨਿਆ ਜਾਂਦਾ ਸੀ, ਪਰ ਇਸ ਲਿੱਪੀ ਨੂੰ ਇਕ ਗੁਰਮੁਖ ਸਿੱਖ ਨੇ ਤਿਆਰ ਕੀਤਾ ਅਤੇ ਗੁਰਮੁਖ ਗੁਰੂ ਨੇ ਇਸ ਦੀ ਪ੍ਰਵਾਨਗੀ ਦਿਤੀ। ਇਸ ਲਈ ਇਸ ਦਾ ਨਾਮ ਗੁਰਮੁਖੀ ਰਖਿਆ। ਬ੍ਰਹਮੀ ਲਿੱਪੀ ਜਾਂ ਦੇਵ ਨਾਗਰੀ ਜਾ ਸ਼ਾਰਦਾ ਦੇਵੀ ਦੇਵਤਿਆਂ ਦੀ ਰਚਨਾ ਅਖਵਾਉਂਦੀ ਸੀ, ਪਰ ਗੁਰਮੁਖੀ ਕਿਸੇ ਦੇਵੀ ਦੇਵਤੇ ਦੀ ਰਚਨਾ ਨਹੀਂ ਸੀ। ਇਸ ਦਾ ਨਾਮ ਹੀ ਸਪੱਸ਼ਟ ਕਰਦਾ ਹੈ ਕਿ ਇਹ ਇਕ ਕਾਮਲ ਪੁਰਸ਼ ਦੀ, ਇਕ ਪ੍ਰਤਿਭਾਸ਼ਾਲੀ ਇਨਸਾਨ ਦੀ ਵਿਗਿਆਨਕ ਢੰਗ ਨਾਲ ਰਚੀ ਹੋਈ ਕ੍ਰਿਤ ਹੈ। ਗੋਇੰਦਵਾਲ ਦੀਆਂ ਪੋਥੀਆਂ ਵਿਚੋਂ ਪਟਿਆਲੇ ਵਿਖੇ ਪਈ ਇਕ ਪੋਥੀ ਵਿਚ ਲਿਖਿਆ ਹੈ : "ਗੁਰੂ ਅੰਗਦ ਗੁਰਮੁਖੀ ਅੱਖਰ ਬਣਾਏ, ਬਾਬੇ ਦੇ ਅਗੇ ਸ਼ਬਦ ਭੇਟ ਕੀਤਾ।" ਮਹਿਮਾ ਪ੍ਰਕਾਸ਼ ਕਵਿਤਾ ਵਿਚ ਲਿਖਿਆ ਹੈ :

ਸਤਿਗੁਰ ਨਾਨਕ ਜੀ ਕਹਿਓ ਸੁਨ ਸਤਿਪੁਰਖ ਮਤਸਰ ॥
ਗੁਰਮੁਖ ਪੰਥ ਹਰ ਕੋ ਰਚੋ ਗੁਰਮਤ ਮੰਤਰ ਉਚਾਰ ॥
ਸਤਿ ਬਚਨ ਸਤਿਗੁਰ ਮਤਿ ਧਾਰਾ ॥
ਤਬ ਗੁਰਮੁਖ ਅੱਖਰ ਲਿਖੇ ਸੁਚਾਰਾ ॥
ਗੁਰਮੁਖ ਬਚਨ ਲਿਖ ਪੋਥੀ ਕਰਾ ॥
ਜੈ ਗੁਰਮੁਖ ਪੰਥ ਜਗ ਕਹਾ ॥
... ... ... ...
ਅੱਛਰ ਲਿਖ ਤਿਨ ਮਾਤ੍ਰਾ ਲਾਈ ॥
ਗੁਰਮੁਖੀ ਅੱਖਰ ਨਾਮ ਤਿਨ ਧਰਾ ।
ਸ੍ਰੀ ਮੁਖ ਬਾਨੀ ਲਿਖ ਪੋਥੀ ਕਰਾ ॥
ਅਖਰ ਮਿਰਜਾਦਾ ਪੰਥ ਕੀ ਕੀਆ ॥
ਸਤਿਗੁਰ ਬਚਨ ਹਿਰਦੇ ਧਰ ਲੀਆ ॥
ਅਰ ਦੇਸ ਦਿਸੰਤਰ ਜੋ ਭਈ ਸਾਖੀ ॥
ਸੋ ਸਭ ਪੋਥੀ ਪਰ ਲਿਖ ਰਾਖੀ ॥

ਮਹਿਮਾ ਪ੍ਰਕਾਸ਼, ੩੨੭ ॥

ਗੁਰੂ ਨਾਨਕ ਦੇਵ ਜੀ ਦੀ ਬਾਣੀ ਅੰਗਦ ਦੇਵ ਜੀ ਨੇ ਇਕੱਤ੍ਰ ਕੀਤੀ ਅਤੇ ਉਨ੍ਹਾਂ ਦੀਆਂ ਦੇਸ ਦੇਸੰਤਰ ਦੀਆਂ ਸਾਖੀਆਂ ਵੀ ਇਕਠੀਆਂ ਕਰਨੀਆਂ ਸ਼ੁਰੂ ਕਰ ਦਿਤੀਆਂ। ਇਹ ਪਹਿਲੀ ਬਾਣੀ ਪੋਥੀ ਜਿਸ ਵਿਚ ਗੁਰੂ ਸਾਹਿਬ ਦੀ ਬਾਣੀ ਤੋਂ ਇਲਾਵਾ ਜੈਦੇਵ, ਰਾਮਾਨੰਦ ਆਦਿ ਭਗਤਾਂ ਦੇ ਚੋਣਵੇਂ ਸ਼ਬਦ ਜੋ ਗੁਰੂ ਨਾਨਕ ਦੇਵ ਜੀ ਨੇ ਇਕੱਤ੍ਰ ਕੀਤੇ, ਵੀ ਸੰਕਲਿਤ ਕੀਤੇ ਗਏ। ਆਦਿ ਗ੍ਰੰਥ ਦੇ ਸੰਪਾਦਨ ਤੋਂ ਪਹਿਲਾਂ ਭਾਈ ਗੁਰਦਾਸ ਨੇ ਗੁਰਮੁਖੀ ਅੱਖਰਾਂ ਨੂੰ ਹੋਰ ਸਰਲ ਕੀਤਾ ਤੇ ਅੱਜ ਕੱਲ੍ਹ ਦਾ ਪ੍ਰਚਲਿਤ ਰੂਪ ਦਿਤਾ।[੧੨]

## ਜਪੁਜੀ ਸਾਹਿਬ ਤੇ ਮੁਖ ਬਾਣੀਆਂ ਦਾ ਸੰਕਲਿਨ :

ਕਰਤਾਰਪੁਰ ਆ ਕੇ ਟਿਕਣ ਤੋਂ ਪਹਿਲਾਂ ਹੀ ਗੁਰੂ ਨਾਨਕ ਦੇਵ ਜੀ ਆਪਣੀਆਂ ਮੁਖ ਬਾਣੀਆਂ ਉਚਾਰ ਚੁਕੇ ਸਨ। ਪੱਟੀ ਦੀ ਰਚਨਾਂ ਤਲਵੰਡੀ ਹੀ ਹੋ ਚੁਕੀ ਸੀ। ਆਸਾ ਦੀ ਵਾਰ ਪਾਕ ਪਟਨ ਵਿਖੇ ਸ਼ੇਖ ਇਬਰਾਹੀਮ ਦੀ ਬੇਨਤੀ ਪਰਵਾਨ ਕਰਕੇ ਰਚੀ ਸੀ। ਓਅੰਕਾਰ, ਰਾਮਕਲੀ ਦਖਣੀ ਵਿਚ ਓਅੰਕੇਸ਼ਵਰ ਵਿਖੇ ਰਚਿਆ ਗਿਆ ਸੀ। ਜਪੁਜੀ ਸਾਹਿਬ ਦਾ ਪਹਿਲਾ ਭਾਗ ਸੁਲਤਾਨਪੁਰ ਵਿਖੇ ਵੇਈਂ ਪ੍ਰਵੇਸ਼ ਦੇ ਉਪਰੰਤ ਉਚਾਰਿਆ। ਸੋਦਰ ਦੀ ਪਉੜੀ ਅਤੇ ਉਸ ਤੋਂ ਅਗਲੀਆਂ ਪਉੜੀਆਂ ਬਾਅਦ

ਦੀਆਂ ਰਚਨਾਵਾਂ ਹਨ, ਅਤੇ ਇਨ੍ਹਾਂ ਨੂੰ ਕਰਮਬੱਧ ਕਰਤਾਰਪੁਰ ਵਿਚ ਕੀਤਾ। ਇਤਿਹਾਸ ਇਸ ਗੱਲ ਬਾਰੇ ਸਪੱਸ਼ਟ ਹੈ ਕਿ ਜਪੁਜੀ ਸਾਹਿਬ ਦੀਆਂ ਪਉੜੀਆਂ ਕਰਤਾਰਪੁਰ ਬੰਨ੍ਹਣ ਤੋਂ ਪਹਿਲਾਂ ਉਚਾਰੀਆਂ ਜਾ ਚੁਕੀਆਂ ਸਨ। ਕਰਤਾਰਪੁਰ ਵਿਖੇ ਇਨ੍ਹਾਂ ਨੂੰ ਕਰਮਬਧ ਕਰਕੇ ਇਸ ਦਾ ਮੌਜੂਦਾ ਰੂਪ ਦਿਤਾ ਗਿਆ। ਜਪੁਜੀ ਸਾਹਿਬ ਦੇ ਸੰਪਾਦਨ ਕੀਤੇ ਜਾਣ ਦੀ ਘਟਨਾ ਨੂੰ ਜਨਮ ਸਾਖੀਆਂ ਵਿਚ ਇਉਂ ਦਿਤਾ ਹੈ: ਗੁਰੂ ਨਾਨਕ ਦੇਵ ਜੀ ਨੇ ਅੰਗਦ ਜੀ ਨੂੰ ਪਾਸ ਬਿਠਾ ਕੇ ਆਖਿਆ, "ਬੱਚਾ ਜੋ ਮੇਰੇ ਆਖਣ ਦੀਆਂ ਪਉੜੀਆਂ ਹਨ ਸੰਦਰ ਤੋਂ ਲੈ ਕੇ, ਸੋ ਤੂੰ ਪੜ੍ਹਦਾ ਜਾਹ, ਤੇ ਰਾਸ ਕਰਕੇ ਸੁਨਾਉ।" ਇਹ ਸਾਰਾ ਜਪੁਜੀ ਮੁਖਵਾਕ ਬਾਬੇ ਜੀ ਦਾ ਹੈ। ਅੰਗਦ ਨੇ ਪੜ੍ਹ ਕੇ ਸੁਣਾਇਆ। ਗੁਰੂ ਜੀ ਪ੍ਰਸੰਨ ਹੋਏ ਤੇ ਕਿਹਾ "ਸ਼ਾਬਾਸ਼ ਬੱਚਾ ਅੰਗਦਾ; ਇਹ ਸਲੋਕ ਪਉੜੀਆਂ ਇਥਾਉਂ ਹੀ ਲੋੜੀਂਦੇ ਹੈਨ।"[੧੩] ਜਪੁਜੀ ਦੇ ਮਹਾਤਮ ਬਾਰੇ ਗੁਰੂ ਸਾਹਿਬ ਨੇ ਆਖਿਆ:

ਇਹ ਜਾਪ ਕਰਤੇ ਪੁਰਖ ਕਾ ॥
ਸਚ ਨਾਨਕ ਕੀਆ ਬਖਾਨ ॥
ਜਗਤ ਉਧਾਰਨ ਕਾਰਨੇ ਧੁਰੋਂ ਹੋਆ ਫਰਮਾਨ ॥
ਅਮ੍ਰਿਤ ਵੇਲਾ ਸੱਚ ਨਾਮ ਜਪ ਜਪੀਏ ਕਰ ਇਸ਼ਨਾਨ ॥
ਹਿਤ ਚਿਤ ਕਰ ਜਪ ਕੋ ਪੜ੍ਹੈ ਸੋ ਪਾਵਹ ਦਰਗਹ ਮਾਨ ॥
ਜਮਨ ਮਰਨਾ ਕਟੀਐ ਜੋ ਜਪ ਸੰਗ ਲਾਵੇ ਧਿਆਨ ॥[੧੪]

ਜਨਮ ਸਾਖੀ ਬਾਲਾ, ਪ੭੪।

ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿਚ ਜਪੁਜੀ ਨੂੰ ਸਿਧਾਂ ਨਾਲ ਹੋਈ ਗੋਸ਼ਟ ਲਿਖਿਆ ਹੈ, ਪਰ ਸਿੱਖਾਂ ਨੇ ਭਾਈ ਸਾਹਿਬ ਨੂੰ ਸੂਚਿਤ ਕੀਤਾ ਕਿ ਬਾਬੇ ਦੀ ਪਹਿਲੀ ਜਨਮ ਸਾਖੀ ਮੁਤਾਬਕ ਅਸਲੀ ਗੋਸ਼ਟ ਜੋ ਸੁਮੇਰ ਪਰਬਤ ਉਤੇ ਸਿਧਾਂ ਨਾਲ ਹੋਈ ਉਹ ਸਿਧ ਗੋਸ਼ਟ ਹੈ। ਭਾਈ ਸਾਹਿਬ ਨੇ ਇਸ ਇਤਿਹਾਸਕ ਤਥ ਨੂੰ ਪਰਵਾਨ ਕੀਤਾ।[੧੫] ਅਸੀਂ ਸਿਧ ਗੋਸ਼ਟ ਦੇ ਰਚਨਾਂ ਕਾਲ ਬਾਰੇ ਆਪਣੇ ਵਿਚਾਰ ਪਿਛੇ ਦੇ ਆਏ ਹਾਂ। ਆਸਾ ਦੀ ਵਾਰ ਤਾਂ ਪਾਕ ਪਟਨ ਰਚੀ ਗਈ ਸੀ ਅਤੇ ਆਦਿ ਗ੍ਰੰਥ ਦੀ ਬੀੜ ਬਣਨ ਸਮੇਂ ਪਾਕ ਪਟਨ ਤੋਂ ਸਭ ਤੋਂ ਪੁਰਾਣੀ ਲਿਖਤ ਗੁਰੂ ਅਰਜਨ ਦੇਵ ਜੀ ਨੇ ਮੰਗਵਾਈ ਸੀ।[੧੬] ਪਾਕ ਪਟਨ ਵਿਖੇ ਮਾਤਾ ਸੁੰਦਰੀ ਦੇ ਸਮੇਂ ਤਕ ਸਿੱਖਾਂ ਦੀ ਬੜੀ ਪ੍ਰਭਾਵਸ਼ਾਲੀ ਸੰਗਤ ਰਹੀ। ਇਉਂ ਸਾਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਪੋਥੀ ਗੁਰੂ ਨਾਨਕ ਦੇਵ ਦੀ ਨਿਗਰਾਨੀ ਹੇਠ ਅੰਗਦ ਜੀ ਨੇ ਸੰਪਾਦਿਤ ਕੀਤੀ। ਅੰਗਦ ਜੀ ਨੂੰ ਗੁਰਿਆਈ ਸੌਂਪਣ ਸਮੇਂ ਜਦ ਉਨ੍ਹਾਂ ਅਗੇ ਪੰਜ ਪੈਸੇ ਤੇ ਨਾਰੀਅਲ ਰਖ ਕੇ ਗੁਰੂ ਨਾਨਕ ਨੇ ਮੱਥਾ ਟੇਕਿਆ ਉਸ ਸਮੇਂ ਇਹ ਪੋਥੀ ਤੇ ਆਪਣੀ ਮਾਲਾ ਵੀ ਸੌਂਪੀ। ਜਿਹੜੀਆਂ ਤਿੰਨ ਜਾਂ

ਚਾਰ ਪੋਥੀਆਂ ਗੋਇੰਦਵਾਲ ਤੋਂ ਗੁਰੂ ਅਰਜਨ ਦੇਵ ਜੀ ਨੇ ਲਿਆਂਦੀਆਂ ਸਨ ਉਨ੍ਹਾਂ ਵਿਚੋਂ ਇਕ ਪੋਥੀ ਇਹ ਵੀ ਸੀ ਜੋ ਆਦਿ ਗੁਰੂ ਜੀ ਨੇ ਤਿਆਰ ਕਰਵਾਈ ਸੀ। ਗੁਰਬਾਣੀ ਪੋਥੀ ਦੀਆਂ ਨਕਲਾਂ ਤੇ ਇਸ ਦੀ ਸੰਗਤ ਵਿਚ ਕਥਾ ਦੀ ਰਵਾਇਤ ਵੀ ਗੁਰੂ ਨਾਨਕ ਸਮੇਂ ਪੈ ਗਈ ਸੀ। ਭਾਈ ਮਨੀ ਸਿੰਘ ਦੀ "ਭਗਤਮਾਲ ਸਿੱਖਾਂ" ਵਿਚ ਪਹਿਲੀ ਪਾਤਿਸ਼ਾਹੀ ਦੇ ਸਿੱਖਾਂ ਵਿਚ ਲਿਖਿਆ ਹੈ, "ਇਹ ਬਚਨ ਸੁਣ ਕੇ ਭਾਈ ਮਾਲੋ ਪੋਥੀ ਗੁਰੂ ਕੀ ਬਾਣੀ ਦੀ ਕਥਾ ਕਰੇ ਤੇ ਭਾਈ ਮਾਂਗਾ ਸਨਮੁਖ ਬੈਠ ਕੇ ਸਭ ਇੰਦ੍ਰੀਆਂ ਤੇ ਮਨ ਨੂੰ ਸੰਕੋਚ ਕੇ ਸੁਣੇ ਤੇ ਦੋਨੋ ਮਿਲ ਕੇ ਫੇਰ ਕੀਰਤਨ ਕਰਨ।" ਇਸ ਤੋਂ ਸਪੱਸ਼ਟ ਹੈ ਕਿ ਗੁਰੂ ਨਾਨਕ ਸਮੇਂ ਉਨ੍ਹਾਂ ਦੀ ਬਾਣੀ ਦੀਆਂ ਅਨੇਕਾਂ ਪੋਥੀਆਂ ਤਿਆਰ ਹੋ ਗਈਆਂ ਸਨ।੧੭

## ਇਤਿਹਾਸਕ ਹਵਾਲੇ

੧. ਖੰਡੇ ਧਾਰ ਗਲੀ ਅਤਿ ਭੀੜੀ ॥
ਲੇਖਾ ਲੀਜੈ ਤਿਲ ਜਿਉ ਪੀੜੀ ॥ ਮਾਰੂ ਮਹਲਾ ੧-੯-੧੦।
ਗੁਰਸਿਖੀ ਬਾਰੀਕ ਹੈ ਸਿਲ ਚਟਣ ਫਿਕੀ ॥
ਤ੍ਰਿਖੀ ਖੰਡੇਧਾਰ ਹੈ ਓਹ ਵਾਲੋਂ ਨਿਕੀ ॥ ਭਾਈ ਗੁਰਦਾਸ ਵਾਰ ੨-੯।

੨. ਸਿਖੀ ਪਰਖੀ ਜਬਹਿ ਕ੍ਰਿਪਾਲਾ ॥
ਨਿਸਚਲ ਰਹਯੋ ਸਰਬ ਹੀ ਕਾਲਾ ॥
ਯਾਤੇ ਦੇਨਿ ਨਯਾਇ ਹੈ ਤਾਂਹੀ ॥
ਅਚਰਜ ਕਿਛੁ ਨ ਲਖਹੁ ਮਨ ਮਾਹੀ ॥

ਨਾਨਕ ਪ੍ਰਕਾਸ਼ : ਅਧਿ : ੫੨ : ੭।

੩. ਡੰਕਨ ਗ੍ਰੀਨਲੀਜ਼ : ਦੀ ਗਾਸਪਲ ਆਫ ਗੁਰੂ ਗ੍ਰੰਥ ਸਾਹਿਬ ਪੰ: LVIII.

੪. ਪੂਰਨ ਸਿੰਘ : ਟੈਨ ਮਾਸਟਰਜ਼ ਪੰ: ੨੬-੨੭।

੫. ਗੁਨਖਾਨੀ ਸੁਨਿ ਬੈਨ ਉਚਾਰੇ ॥
ਨਹੀਂ ਪੰਕ ਸੰਗ ਭਰਿਓ ਭਾਰੇ ॥
ਦੀਨ ਦੁਨੀ ਕਾ ਛਤ੍ਰ ਸੁ ਦੀਓ ॥
ਅਪਰ ਨ ਇਹ ਸਮ ਜਗ ਮਹਿ ਬੀਓ ॥
ਪੰਕ ਜੌਨ ਤੁਮ ਕੋ ਦ੍ਰਿਸ਼ਟਾਵਾ ॥
ਕੇਸਰ ਕੋ ਹਮਨੇ ਛਿਰਕਾਵਾ ॥ ਨਾਨਕ ਪ੍ਰਕਾਸ਼ : ਉਤ: ਅਧਿ: ੪੭-੪੩।

੬. ਦਾਸ ਸਿਖ ਅਗੇ ਬਹੁ ਮੇਰੇ ॥
ਮਾਨਹਿ ਬਚਨ ਨ ਕਰਹੀ ਦੇ ਕੇ ॥

ਆਦਿਸੁ ਦੇਹੁ ਨਿਕਾਸੈ ਸੋਈ ॥
ਮੈਂ ਕਾਹੇਂ ਮਹਿਮਾ ਘਟਿ ਹੋਈ ॥ ਨਾਨਕ ਪ੍ਰਕਾਸ਼ : ਉਤ : ਅਧਿ: ੫੨:੪੦ ।

੭. ਇਸ ਪ੍ਰਕਾਰ ਸੁਨਿਕੈ ਜਗਨਾਥਾ ॥
ਬੋਲੇ ਪੁਨ, ਦੂਸਰਿ ਸੁਤ ਸਾਥਾ ॥
ਲਖਮੀ ਦਾਸ, ਨਿਕਾਸਹੁ ਜਾਈ ॥
ਮਾਂਜਹੁ ਸੁਚ ਕਰਿਯੇ ਤਿਹ ਤਾਈਂ ॥
ਸੁਨਤਿ ਸੋਨਿ ਤਿਨ ਬੈਨ ਬਖਾਨੇ ॥
ਪਿਤਾ ਜੀ ! ਤੁਮ ਹੋ ਅਧਿਕ ਸਿਆਨੇ ॥
ਮੰਦ ਕਾਮ ਹਮ ਪੈ ਕਰਵਾਵਊ ॥
ਸਭਿ ਲੋਕਨ ਮਹਿ ਮਾਨ ਘਟਾਵਊ ॥
ਇਸੀ ਪ੍ਰਕਾਰ ਤੁਮਾਰ ਸੁਭਾਊ ॥
ਕਹਊ ਆਪ ਹਮ ਕਰੈਂ ਨ ਕਾਊ ॥

ਨਾਨਕ ਪ੍ਰਕਾਸ਼ ਉਤ: ਅਧਿ: ੫੨, ੪੧-੪੪ ।

੮. ਸੁਣੀ ਸੁਲਖਣੀ ਸੁਧ ਅਸ ਕਾਨਾ ॥
ਹਿਰਦੇ ਉਪਜਯੋ ਖੇਦ ਮਹਾਨਾ ॥
ਚਿੰਤਾਤੁਰ ਹੋਇ ਤੂਰਨ ਆਈ ॥
ਜਿਹ ਧ੍ਰਮਸਾਲ ਹੁਤੇ ਜਗ ਸਾਈਂ ॥ ੯ ॥
ਬੈਠ ਸਮੀਪ ਕਹੀ ਅਸ ਬਾਨੀ ॥
ਸੁਨਿ ਸ੍ਰੀ ਚੰਦ-ਪਿਤਾ, ਗੁਨ ਖਾਨੀ ॥
ਕਿਉਂ ਵਿਪ੍ਰੀਤ ਆਪ ਮਨ ਠਾਨੀ ॥ ੧੦ ॥
ਸਭਿ ਬਿਧਿ ਲਾਇਕ ਤਾਤ ਤੁਮਾਰੇ ॥
ਪ੍ਰੀਤ ਨ ਕਰਹੁ ਤਿਨਹੁ ਸੰਗਾਰੇ ॥ ੧੧ ॥
ਮੂਲੇ ਸੁਤਾ ਪਿਖਹੁ ਮਨ ਗੁਨੀਏ ॥
ਏ ਨਿਜ ਸੁਤ ਸੋ ਪਰਸੁਤ ਜਨੀਏ ॥
ਮਾਨਹਿ ਕਹਯੋ ਨ ਬਚਨ ਕਦਾਈ ॥
ਸੋ ਆਇਸ ਅਨੁਸਾਰੁ ਸਦਾਈ ॥ ੨੬ ॥
ਜਿਸ ਧਰਨੀ ਮਹਿ ਹੋਇ ਨਿਵਾਨਾ ॥
ਤਹਿ ਜਲ ਜਾਵਹਿ ਟਿਕਹਿ ਮਹਾਨਾ ॥ ੨੯ ॥

ਨਾਨਕ ਪ੍ਰਕਾਸ਼ : ਉਤ: ਅਧਿ: ੫੨:੨੯ ।

੯. ਮਹਿਮਾ ਪ੍ਰਕਾਸ਼ ਵਾਰਤਕ : ਮਹਿਮਾ ਪ੍ਰਕਾਸ਼ ਕਵਿਤਾ ਵਿਚ ਇਹ ਘਟਨਾ ਹੈ ।

੧੦. (i) ਮਹਿਮਾ ਪ੍ਰਕਾਸ਼ ਵਾਰਤਕ : ਪੰ: ੨੦੭ ।

(ii) ਗੁਰੂ ਨਾਨਕ ਨੇ ਇਹ ਕਦੀ ਵੀ ਨਹੀਂ ਸੀ ਸੋਚਿਆ ਕਿ ਇਹ ਗੁਰਗੱਦੀ ਜੋ ਉਨ੍ਹਾਂ ਨੇ ਥਾਪੀ ਹੈ, ਉਹ ਉਨ੍ਹਾਂ ਦੇ ਖ਼ਾਨਦਾਨ ਦੀ ਜੱਦੀ ਤੇ ਪੁਸ਼ਤ ਗਤ ਗੁਰਿਆਈ ਬਣੇਗੀ । ਜਦ ਉਨ੍ਹਾਂ ਨੇ ਆਪਣਾ ਅੰਤਲਾ ਸਮਾਂ ਨੇੜੇ ਆਉਂਦਾ

ਦੇਖਿਆ ਤਾਂ ਉਨ੍ਹਾਂ ਨੇ ਆਪਣੇ ਅਨਿਨ ਸਿੱਖ ਸੇਵਕ ਲਹਿਣੇ ਨੂੰ ਆਪਣਾ ਜਾਨਸ਼ੀਨ ਬਣਾਇਆ। ਉਨ੍ਹਾਂ ਦੇ ਪੁੱਤਰ ਤੇ ਹੋਰ ਸਿੱਖ ਲਹਿਣੇ ਤੋਂ ਈਰਖਾ ਕਰਦੇ ਸਨ, ਪਰ ਉਸ ਨੇ ਆਪਣੇ ਸਿਦਕ ਤੇ ਸੱਚੇ ਪਿਆਰ ਦੇ ਕਈ ਸਬੂਤ ਦਿਤੇ। "ਇਕ ਦਿਨ ਇਕ ਚਿਤਾ ਉਤੇ ਮੁਰਦਾ ਦੇਖ ਕੇ ਗੁਰੂ ਨਾਨਕ ਸਿੱਖਾਂ ਨੂੰ ਕਹਿਣ ਲਗੇ, "ਜਿਸ ਨੂੰ ਭੀ ਮੇਰੇ ਮਨ ਵਿਚ ਸਿਦਕ ਭਰੋਸਾ ਹੈ ਉਹ ਇਹ ਮੁਰਦਾ ਖਾਵੇ। ਉਨ੍ਹਾਂ ਦੇ ਸਾਰੇ ਸਿੱਖ ਤੇ ਦੋਨੋਂ ਪੁੱਤਰ ਘਬਰਾ ਕੇ ਦੂਰ ਹੋ ਗਏ, ਪਰ ਲਹਿਣਾ ਜੋ ਸੱਚੇ ਪਿਆਰ ਤੇ ਸਿਦਕ ਵਿਚ ਪਰਪੱਕ ਸੀ, ਇਸ ਹੁਕਮ ਦੀ ਪਾਲਣਾ ਕਰਨ ਲਈ ਅਗੇ ਵਧਿਆ, ਅਤੇ ਕਫ਼ਨ ਹੇਠ ਪਏ ਮੁਰਦੇ ਨੂੰ ਖਾਣ ਲਈ ਜਦ ਝੁਕਿਆ ਤਾਂ ਗੁਰੂ ਨਾਨਕ ਨੇ ਉਸ ਨੂੰ ਜੱਫੀ ਪਾ ਲਈ ਅਤੇ ਐਲਾਨ ਕੀਤਾ ਕਿ ਉਸ ਸਮੇਂ ਤੋਂ ਲਹਿਣੇ ਨੂੰ ਨਾਨਕ ਦਾ ਰੂਪ ਸਮਝਿਆ ਜਾਵੇ। ਉਨ੍ਹਾਂ ਦੀ ਜੋਤਿ ਹੁਣ ਲਹਿਣੇ ਵਿਚ ਪਰਵੇਸ਼ ਹੋ ਚੁਕੀ ਹੈ। ਨਾਨਕ ਨੇ ਉਸ ਸਮੇਂ ਲਹਿਣੇ ਦਾ ਨਾਮ ਅੰਗਦ ਰਖਿਆ। ਮੁਹੰਮਦ ਲਤੀਫ਼ : ਹਿਸਟਰੀ ਆਫ਼ ਪੰਜਾਬ।

੧੧. (ii) ਗੁਰਮੁਖੀ ਲਿਪੀ ਗੁਰੂ ਨਾਨਕ ਨੇ ਈਜਾਦ ਕੀਤੀ ਸੀ।

ਗਣੇਸ਼ ਦਾਸ, ਬਡੇਹਰਾ : ਚਹਾਰ ਬਾਗ਼-ਏ-ਪੰਜਾਬ ਪੰ: ੯।

(ii) ਗੋਇੰਦਵਾਲ ਸਾਹਿਬ ਦੀ ਇਕ ਪੋਥੀ ਜਿਸ ਤੋਂ ਆਦਿ ਗ੍ਰੰਥ ਦੀ ਰਚਨਾ ਗੁਰੂ ਅਰਜਨ ਨੇ ਕੀਤੀ ਅਤੇ ਜੋ ਅੱਜ ਕਲ੍ਹ ਪਟਿਆਲੇ ਹੈ, ਦੇ ਹਾਸ਼ੀਏ ਉਤੇ ਇਹ ਲਿਖਿਆ ਹੈ : "ਗੁਰੂ ਅੰਗਦ ਗੁਰਮੁਖੀ ਅੱਖਰ ਬਣਾਏ, ਬਾਬੇ ਅਗੇ ਸ਼ਬਦ ਭੇਟ ਕੀਤਾ।

(iii) ਸਤਿਗੁਰ ਨਾਨਕ ਜੀ ਕਹਿਓ ਸੁਨ ਸਤਪੁਰਖ ਮਤਸਾਰ॥
ਗੁਰਮੁਖ ਪੰਥ ਹਰ ਕੋ ਰਚੋ ਗੁਰਮਤ ਮੰਤ੍ਰ ਉਚਾਰ॥
ਸਤ ਬਚਨ ਸਤਗੁਰ ਮਤ ਧਾਰਾ॥
ਤਬ ਗੁਰਮੁਖ ਅਖਰ ਲਿਖੇ ਸੁਚਾਰਾ॥
ਗੁਰਮੁਖ ਬਚਨ ਲਿਖ ਪੋਥੀ ਕਰਾ॥
ਜੋ ਗੁਰਮੁਖ ਪੰਥ ਜਗ ਕਰਾ॥ ਮਹਿਮਾ ਪ੍ਰਕਾਸ਼, (ਕਵਿਤਾ) ਪ੍ਰੰ: ੨੦੧।

੧੨. ਤਾਂ ਬਚਨ ਹੋਇਆ, ਭਾਈ ਗੁਰਦਾਸ, ਹੁਣ ਤਾਂ ਬਾਣੀਆਂ ਨੂੰ ਸਿੱਖ ਜਾਣਦੇ ਹਨ ਤੇ ਅਗੇ ਜੋ ਹੋਵਣਗੇ, ਸੋ ਪਛਾਨਣਗੇ ਨਹੀਂ, ਜੋ ਗੁਰੂ ਕੀ ਬਾਣੀ ਕਉਣ ਹੈ, ਤਾਂ ਤੇ ਸਭ ਬਾਣੀਆਂ ਇਕੱਠੀਆਂ ਕਰ ਕੇ ਗ੍ਰੰਥ ਦੀ ਬਿਧ ਕੀਚੈ, ਤੇ ਅਖਰ ਗੁਰਮੁਖੀ ਸੁਗਮ ਕੀਚੈ, ਸਭ ਕਿਸੇ ਦੇ ਵਾਚਣ ਵਿਚ ਸੁਗਮ ਆਵਨ।

ਭਾਈ ਮਨੀ ਸਿੰਘ : ਸਿੱਖਾਂ ਦੀ ਭਗਤ ਮਾਲ :

੧੩. ਬੱਚਾ ਜੋ ਮੇਰੇ ਆਖਣ ਦੀਆਂ ਪਉੜੀਆਂ ਹਨ, ਸੋਦਰ ਤੇ ਲੈ ਕੇ, ਸੋ ਤੂੰ ਪੜ੍ਹਦਾ ਜਾਹ ਤੇ ਰਾਸ ਕਰ ਕੇ ਸੁਣਾਉ, ਇਹ ਸਾਰਾ ਜਪੁਜੀ ਮੁਖ ਵਾਕ ਬਾਬੇ ਜੀ ਦਾ ਹੈ, ਅੰਗਦਿ ਨੇ ਪੜ੍ਹ ਸੁਣਾਇਆ ; ਗੁਰੂ ਜੀ ਪ੍ਰਸੰਨ ਹੋਏ ਤੇ ਕਿਹਾ ; "ਸ਼ਾਬਾਸ਼ ਬੱਚਾ ਅੰਗਦਾ ; ਇਹ ਸਲੋਕ ਪਉੜੀਆ ਇਥਾਉਂ ਹੀ ਲੋੜੀਂਦੇ ਹੈਨ।

ਜਨਮ ਸਾਖੀ, ਬਾਲਾ (ਲਿਥੋ) ਪ੍ਰੰ: ੫੭੩।

੧੪. (i) ਇਹ ਜੱਪ ਕਰਤੇ ਪੁਰਖ ਕਾ ॥
ਸਚ ਨਾਨਕ ਕਾ ਬਖਾਨ ॥
ਜਗਤ ਉਧਾਰਨ ਕਾਰਨੇ ਧੁਰੋਂ ਹੋਆ ਫਰਮਾਨ ॥
ਅੰਮ੍ਰਿਤ ਵੇਲਾ ਸਚ ਨਾਮ ਜਪ ਜਪੀਏ ਕਰ ਇਸ਼ਨਾਨ ॥
ਹਿਤ ਚਿਤ ਕਰਿ ਜਪ ਕੋ ਪੜ੍ਹੈ ਸੋ ਪਾਵੈ ਦਰਗਹ ਮਾਨ ॥
ਜਮਨ ਮਰਨਾ ਕਟੀਐ ਜੋ ਜਪ ਸੰਗ ਲਾਵੇ ਧਿਆਨ ॥

ਜਨਮ ਸਾਖੀ ਬਾਲਾ, (ਲਿਖ਼ਤ) ਪੰ: ੫੭੪ ।

(ii) ਹਮੇਂ ਸੁਨਾਵਤ ਜਾਉ ਉਚਾਰਾ ॥
ਬੰਧ ਮਰਯਾਦਾ ਕਰੋ ਉਪਕਾਰਾ ॥
ਹਮ ਤੇ ਜੋ ਜਨਮੇ ਪਸਚਾਤਾ ॥
ਤਿਨ ਸਭ ਕੋ ਸਭ ਹੋਵੇ ਗਾਤਾ ॥
ਜਿਉਂ ਜਹਾਜ਼ ਚੜ੍ਹ ਸਾਗਰ ਤਰਹੀ ॥
ਤਿਉਂ ਇਹ ਪੜ੍ਹ ਸੰਸਾਰ ਉਧਰਹੀ ।
............
ਤਬ ਜਪ ਨਾਮ ਧਰੀਯੇ ਗੁਨਖਾਨੀ ॥

ਨਾਨਕ ਪ੍ਰਕਾਸ਼, ਉਤ: ਅਧਿ: ਪ੨, ੬੩-੬੪ ।

੧੫. ਤਾਂ ਸਿੱਖਾਂ ਭਾਈ ਮਨੀ ਸਿੰਘ ਜੀ ਨੂੰ ਪੁੱਛਿਆ ਜੀ ਇਹ ਸਿਧ ਗੋਸ਼ਟ ਤਾਂ ਸੁਮੇਰ ਪਰਬਤ ਉਤੇ ਜਨਮ ਸਾਖੀ ਵਿਚ ਲਿਖੀ ਹੋਈ ਹੈ, ਤਾਂ ਤੁਸੀਂ ਅਚਲ ਵਟਾਲੇ ਕਹੀ ਹੈ । ਜਨਮ ਸਾਖੀ ਭਾਈ ਮਨੀ ਸਿੰਘ (ਲਿਖ਼ਤ), ਪੰ: ਪ੦੬ ।

੧੬. ਸ਼ੇਖ ਇਬਰਾਹੀਮ ਕਹਿਆ : "ਤੁਸੀਂ ਮੇਰੇ ਤਾਈਂ ਪਰਮੇਸ਼ਰ ਕੀ ਵਾਰ ਸੁਨਾਵੋ ; ਤੱਬ ਬਾਬੇ ਕਹਿਆ : 'ਮਰਦਾਨਿਆ ਹਮਾਰੇ ਸਭੀ ਰਾਗ ਹੈਂ'। ਇਹ ਪੀਰ ਆਸਾਵੰਤ ਆਇਆ ਹੈ, ਸੋ ਆਸਾ ਕੇ ਰਾਗ ਵਿਚ ਸੁਨਾਓ ।

ਜਨਮ ਸਾਖੀ ਭਾਈ ਮਨੀ ਸਿੰਘ (ਲਿਖ਼ਤ) ਪੰ: ੬੩ ।

੧੭. ਅਰ ਸਭ ਬਾਨੀ ਸ੍ਰੀ ਮੁਖ ਵਾਕ ਬਾਬੇ ਜੀ ਦੇ ਬਲ ਸੇ ਸਭ ਹਜ਼ੂਰ ਮੇਂ ਬੈਠ ਕੇ ਲਿਖਾਂ ; ਪੋਥੀ ਤਿਆਰ ਹੋਈ । ਮਹਿਮਾ ਪ੍ਰਕਾਸ਼, ਵਾਰਤਕ, ਪੰ: ੨੯ ।

ਗੁਰਮੁਖ ਵਰਣ ਲਿਖ ਪੋਥੀ ਕਰਾ ॥

# ਜੋਤਿ ਮਿਲੀ ਪਰਮ ਜੋਤਿ ਵਿਚ

ਲਹਿਣੇ ਦੀ ਕਾਇਆਂ ਨੇ ਅਨੁਭਵੀ ਗਿਆਨ ਰਾਹੀਂ ਪਲਟਾ ਖਾ ਕੇ ਨਵਾਂ ਸਰੂਪ ਧਾਰਿਆ ਜਿਸ ਦਾ ਨਾਮ ਬਾਬੇ ਨਾਨਕ ਨੇ ਅੰਗਦ ਰਖਿਆ । ਇਹ ਇਕ ਮਹਾਨ ਮਹਤ੍ਵਪੂਰਨ ਘਟਨਾ ਸੀ । ਇਸ ਕੌਤਕ ਤੋਂ ਸਪੱਸ਼ਟ ਹੋਇਆ, ਕਿਵੇਂ ਇਕ ਮਰਜੀਵੜਾ ਜਗਿਆਸੂ ਸਿੱਖ ਬਣਦਾ ਹੈ, ਅਤੇ ਕਿਵੇਂ ਇਕ ਸਿਦਕ ਨਿਪੁੰਨ ਸਿੱਖ ਅਪਨੇ ਚੇਲੇ ਤੋਂ ਪੂਰਨ ਗੁਰੂ ਬਣ ਜਾਂਦਾ ਹੈ । ਚੇਲਾ ਗੁਰੂ ਤੇ ਗੁਰੂ ਦਾ ਚੇਲਾ ਬਣਨ ਦਾ ਕੌਤਕ ਸਭ ਤੋਂ ਪਹਿਲਾਂ ਗੁਰੂ ਨਾਨਕ ਨੇ ਵਰਤਾਇਆ ਅਤੇ ਇਸੇ ਹੀ ਰਵਾਇਤ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਪੰਚ ਪਰਵਾਨ, ਪੰਚ ਪਰਧਾਨ ਖ਼ਾਲਸਾ ਸਾਜ ਕੇ ਜੁਗੋ ਜੁਗ ਅਟੱਲ ਕਰ ਦਿਤਾ ।

ਜਿੰਨੇ ਪ੍ਰਾਣੀ ਗੁਰੂ ਨਾਨਕ ਦੇਵ ਤੋਂ ਸਿਖਿਆ ਦੀਖਿਆ ਲੈਣ ਜਾਂ ਗਿਆਨ ਤੇ ਮੁਕਤ ਪਦਾਰਥ ਪ੍ਰਾਪਤ ਕਰਨ ਆਏ ਉਨ੍ਹਾਂ ਦੀ ਆਤਮਾ ਨੂੰ ਸਤਿਗੁਰੂ ਨੇ ਸੱਚੇ ਸ਼ਬਦ ਦੀ ਸੱਚੀ ਟਕਸਾਲ ਵਿਚ ਨਵੇਂ ਸਿੱਕੇ ਨਿਆਈਂ ਜੀਵਨ ਅਮ੍ਰਿਤ ਦੀ ਕੁਠਾਲੀ ਵਿਚ ਢਾਲਿਆ । ਸਬਦ ਵਿਚ ਹੀ ਗੁਰੂ ਨਾਨਕ ਸਾਹਿਬ ਨੇ ਆਪਣੀ ਜੀਵਨ ਜੋਤਿ ਪਰਗਟ ਕੀਤੀ, ਅਤੇ ਸ਼ਬਦ ਨੂੰ ਹੀ ਆਪਣੀ ਜਾਨ ਪ੍ਰਾਣ ਦਸਿਆ । ਉਨ੍ਹਾਂ ਤੋਂ ਉਪਰੰਤ ਹਰ ਇਕ ਗੁਰੂ ਸਾਹਿਬ ਨੇ ਸੱਚੇ ਚੇਲੇ ਤੇ ਸੱਚੇ ਗੁਰੂ ਵਿਚ ਅਭੇਦਤਾ ਪਰਗਟ ਕੀਤੀ । ਗੁਰੂ ਨਾਨਕ ਸਾਹਿਬ ਨੇ ਇਸ ਸੱਚੀ ਟਕਸਾਲ ਦਾ ਨਵਾਂ ਸਿੱਕਾ, ਨਵੀਂ ਬਦਸ਼ਾਹਤ ਤੇ ਨਵਾਂ ਨਿਰਮਲ ਪੰਥ ਚਲਾਇਆ । ਉਸ ਦਾ ਪਹਿਲਾ ਆਦਰਸ਼ਕ ਸਿੱਖ ਜਿਸ ਨੇ ਪੂਰਨਤਾ ਪ੍ਰਾਪਤ ਕੀਤੀ ਤੇ ਪੂਰਨ ਸਿੱਖ ਬਣ ਕੇ ਫੇਰ ਪੂਰਨ ਗੁਰੂ ਬਣਿਆ, ਉਹ ਅੰਗਦ ਸੀ । ਇਸ ਤਰ੍ਹਾਂ ਚਲਾਈ, ਅਨਾਦਿ ਜੋਤੋ ਜੋਤਿ ਜਗਾਈ, ਜੁਗੋ ਜੁਗ ਅਟੱਲ ਪੀੜ੍ਹੀ ਰਾਹੀਂ, ਇਹ ਹਰ ਪਹਿਲੂ ਤੋਂ ਸੰਪੂਰਨ ਪੰਥ ਸਾਜਿਆ ਜਿਸ ਨੂੰ ਭਾਈ ਗੁਰਦਾਸ ਸੱਚਾ ਪੰਥ, ਨਿਰਮਲ ਪੰਥ ਤੇ ਗੁਰਮੁਖ ਪੰਥ ਕਹਿੰਦੇ ਹਨ ।

ਇਨ੍ਹਾਂ ਦਿਨਾਂ ਵਿਚ ਹੀ ਗੁਰੂ ਨਾਨਕ ਅੰਗਦ ਜੀ ਨੂੰ "ਬੱਚਾ, ਪੁਰਖਾ ਕਹਿ ਕੇ ਸੰਬੋਧਨ ਕਰਦੇ ਸਨ । ਸਭ ਨੂੰ ਇਹ ਮਹਿਸੂਸ ਹੁੰਦਾ ਸੀ ਕਿ ਅੰਗਦ ਚੁਣ ਕਢਿਆ ਆਤਮੱਜ ਹੈ । ਤਖ਼ਤ ਉਤੇ ਬਾਬਾ ਨਾਨਕ ਬੈਠਦਾ ਤੇ ਅੰਗਦ ਨੂੰ ਬਰਾਬਰ ਬਠਾਂਦਾ,

ਜਿਵੇਂ ਬਾਦਸ਼ਾਹ ਗੱਦੀ ਦੇ ਅਧਿਕਾਰੀ ਰਾਜਕੁਮਾਰ ਨੂੰ ਆਪਣੇ ਪਾਸ ਬਠਾਂਦਾ ਹੈ। ਅੰਗਦ ਜੀ ਦਾ ਇਹ ਅਦੁੱਤੀ ਸਤਿਕਾਰ ਦੇਖ ਕੇ ਸ੍ਰੀ ਚੰਦ ਤੇ ਲਖਮੀ ਦਾਸ ਖੁਣਸ ਖਾਣ ਲਗੇ। ਇਨ੍ਹਾਂ ਦੋਹਾਂ ਸਾਹਿਬਜ਼ਾਦਿਆਂ ਵਿਚ ਅਨੇਕਾਂ ਗੁਣ ਸਨ, ਪਰ ਇਹ ਇਕੋ ਗੁਣ ਤੋਂ ਵਾਂਝੇ ਰਹੇ। ਉਹ ਆਪਣੇ ਪਿਤਾ ਗੁਰੂ ਨਾਨਕ ਨੂੰ ਤੇ ਉਨ੍ਹਾਂ ਦੇ ਤੱਤ ਸਿਧਾਂਤਾਂ ਨੂੰ ਪੂਰੀ ਤਰ੍ਹਾਂ ਨਹੀਂ ਸਮਝ ਸਕੇ। ਜਿਵੇਂ ਪੁੱਤਰ ਹੋਣ ਦੀ ਹੈਸੀਅਤ ਵਿਚ, ਆਪਣੇ ਆਪ ਨੂੰ ਗੁਰੂ ਨਾਨਕ ਦੀ ਜ਼ਮੀਨ ਜਾਇਦਾਦ ਤੇ ਹੋਰ ਸੰਸਾਰਕ ਵਿਰਸੇ ਉਤੇ ਉਹ ਆਪਣਾ ਪੈਦਾਇਸ਼ੀ ਹੱਕ ਸਮਝਦੇ ਸਨ, ਤਿਵੇਂ ਹੀ ਉਹ ਗੁਰਿਆਈ ਨੂੰ ਵੀ ਆਪਣਾ ਜਨਮ-ਸਿਧ ਅਧਿਕਾਰ ਸਮਝਦੇ ਸਨ। ਉਨ੍ਹਾਂ ਨੂੰ ਵਹਿਮ ਸੀ ਕਿ ਨਾ ਕੋਈ ਉਨ੍ਹਾਂ ਤੋਂ ਕਰਤਾਰਪੁਰ ਦਾ ਦੇਹੁਰਾ ਖੋਹ ਸਕੇਗਾ, ਨਾ ਗੁਰੂ ਨਾਨਕ ਦੀਆਂ ਨਿੱਜੀ ਵਸਤੂਆਂ ਉਤੇ ਕਬਜ਼ਾ ਕਰ ਸਕੇਗਾ ਤੇ ਨਾ ਗੁਰਿਆਈ ਲੈ ਸਕੇਗਾ। ਉਨ੍ਹਾਂ ਦਾ ਖ਼ਿਆਲ ਸੀ ਕਿ ਜਿਸ ਪਵਿੱਤ੍ਰ ਅਸਥਾਨ ਉਤੇ ਹੁਣ ਗੁਰੂ ਨਾਨਕ ਬੈਠ ਕੇ ਪ੍ਰਚਾਰ ਕਰਦੇ ਹਨ, ਉਸ ਅਸਥਾਨ ਤੇ ਕਬਜ਼ਾ ਹੀ ਉਨ੍ਹਾਂ ਨੂੰ ਗੁਰਿਆਈ ਤੇ ਗੱਦੀ ਦਾ ਮਾਲਕ ਬਣਾ ਦੇਵੇਗਾ। ਸਭ ਕੁਝ ਭਾਰਤ ਦੀ ਪਰੰਪਰਾ ਅਨੁਸਾਰ ਉਨ੍ਹਾਂ ਨੂੰ ਮਿਲ ਜਾਏਗਾ।[੧]

ਜਦ ਗੁਰੂ ਨਾਨਕ ਦੇਵ ਜੀ ਪਹਿਲੀ ਉਦਾਸੀ ਤੋਂ ਘਰ ਵਾਪਸ ਆਏ, ਉਸ ਸਮੇਂ ਤੋਂ ਹੀ ਸ੍ਰੀ ਚੰਦ ਨੇ ਉਦਾਸੀ ਪਹਿਰਾਵਾ ਪਹਿਨਣਾ ਅਰੰਭ ਕਰ ਦਿਤਾ। ਉਹ ਆਪ ਵੀ ਵਿਰੱਕਤ ਸਾਧ ਬਣ ਗਿਆ ਅਤੇ ਬਾਲ ਜਤੀ ਰਹਿਣ ਦਾ ਧਾਰਨੀ ਹੋ ਗਿਆ। ਉਸ ਦਾ ਖ਼ਿਆਲ ਸੀ ਕਿ ਪਿਤਾ ਦੇ ਉਦਾਸੀ ਪਹਿਰਾਵੇ ਦੇ ਨਾਲ ਨਾਲ ਉਹ ਜੇ ਜਤੀ ਸਤੀ ਵੀ ਬਣ ਰਹੇ ਤਾਂ ਗੁਰੂ ਨਾਨਕ ਦੀ ਗੱਦੀ ਅਵੱਸ਼ ਉਸ ਨੂੰ ਮਿਲ ਜਾਏਗੀ। ਸ੍ਰੀ ਅੰਗਦ ਤੇ ਹੋਰ ਸਿੱਖ ਉਸ ਨੂੰ ਖ਼ੁਦਬਖ਼ੁਦ ਗੁਰੂ ਅਪਣਾ ਲੈਣਗੇ, ਨਹੀਂ ਤਾਂ ਕਰਤਾਪੁਰ ਛਡ ਜਾਣਗੇ। ਸ੍ਰੀ ਚੰਦ ਬੜਾ ਜਤੀ ਸਤੀ, ਤੇ ਤਪੀ ਸੀ ਪਰ ਆਪਣੇ ਆਪ ਨੂੰ ਗੁਰੂ ਨਾਨਕ ਦੇ ਸਿੱਖਾਂ ਨਾਲੋਂ ਬਹੁਤ ਸ੍ਰੇਸ਼ਟ ਸਮਝਦਾ ਸੀ। ਉਹ ਵਿਦਵਾਨ ਸੀ, ਕਵੀ ਸੀ, ਗਿਆਨਵਾਨ ਸੀ, ਪਰ ਉਸ ਦੇ ਇਸ ਗੁਮਾਨ ਨੇ ਕਿ ਉਹ ਬਾਬੇ ਨਾਨਕ ਦਾ ਜੇਠਾ ਪੁੱਤਰ ਸੀ, ਉਸ ਨੂੰ ਅਭਿਮਾਨੀ ਬਣਾ ਦਿਤਾ ਸੀ। ਬਹੁਤ ਸਾਰੇ ਬਾਬੇ ਨਾਨਕ ਦੇ ਅਨਿਨ ਗੁਰਮੁਖ ਭਗਤਾਂ ਨੂੰ ਜੋ ਸੇਵਾ ਸਾਧਨਾ ਨਾਲ ਗੁਰੂ ਸਾਹਿਬ ਦਾ ਹੁਕਮ ਪਾਲਦੇ ਸਨ, ਉਨ੍ਹਾਂ ਨੂੰ ਆਪਣੇ ਨੌਕਰ ਚਾਕਰ ਹੀ ਸਮਝਦੇ ਸਨ। ਸ੍ਰੀ ਚੰਦ ਤੇ ਲੱਖਮੀ ਦਾਸ ਦੀ ਇਹ ਅਭਿਮਾਨੀ ਬਿਰਤੀ ਦੇਖ ਕੇ ਗੁਰੂ ਨਾਨਕ ਨੇ ਅੰਗਦ ਜੀ ਨੂੰ ਹੁਕਮ ਕੀਤਾ ਕਿ ਉਹ ਖਡੂਰ ਚਲੇ ਜਾਣ ਅਤੇ ਓਥੇ ਆਪਣੀ ਮੰਜੀ ਸਥਾਪਤ ਕਰਨ।

ਬਾਬੇ ਨੇ ਆਖਿਆ : "ਪੁਰਖਾ! ਖਡੂਰ ਜਾਂ। ਓਥੇ ਰੱਬ ਦੀ ਅਨਿਨ ਭਗਤ, ਮਾਈ ਵਿਰਾਈ, ਰਹਿੰਦੀ ਹੈ। ਬੜੀ ਸਤੀ ਸਾਧਵੀ, ਧਰਮ ਨਿਸ਼ਠ ਤੇ ਸੇਵਾ ਦੀ ਨਿਧ ਹੈ ਮਾਈ ਵਿਰਾਈ। ਜਿਤਨੀ ਵਾਰ ਮੈਂ ਖਡੂਰ ਗਿਆ ਉਸ ਨੇ ਬੜੀ ਸੇਵਾ ਕੀਤੀ। ਉਸ

ਨੇ ਆਪਣੀ ਘੋਰ ਤਪੱਸਿਆ ਦੀ ਅਮ੍ਰਿਤ ਮਈ ਕਮਾਈ ਵਿਚੋਂ ਇਕ ਮੇਰੇ ਲਈ ਸੁੰਦਰ ਮੰਜੀ ਤਿਆਰ ਕੀਤੀ । ਉਸ ਨੂੰ ਮੈਂ ਵਚਨ ਦਿਤਾ ਸੀ ਕਿ ਜਦ ਮੈਂ ਖਡੂਰ ਆਵਾਂਗਾ ਇਸੇ ਮੰਜੀ ਨੂੰ ਆਪਣਾ ਤਖ਼ਤ ਸਮਝਾਂਗਾ ; ਤੇ ਮੇਰੇ ਪਿਛੋਂ ਵੀ ਮੇਰਾ ਸੱਚਾ ਵਾਰਸ ਇਸੇ ਮੰਜੀ ਨੂੰ ਆਪਣਾ ਤਖ਼ਤ ਬਣਾਏਗਾ ਅਤੇ ਖਡੂਰ ਗ੍ਰਾਮ ਨੂੰ ਭਾਗ ਲਾਏਗਾ। ਬੇਟਾ ਅੰਗਦਾ ਹੁਣ ਤੂੰ ਜਾਹ, ਉਸੇ ਮੰਜੀ ਤੇ ਬੈਠ ਕੇ ਨਿਰੰਕਾਰ ਦੀ ਜੋਤ ਦਾ ਚਾਨਣਾ ਇਸ ਅੰਧਕਾਰ ਵਿਚ ਪ੍ਰਗਟ ਕਰ । ਇਥੇ ਕਰਤਾਰਪੁਰ ਵਿਚ ਸੰਸਾਰੀ ਪੁੱਤਰ ਸ਼ਾਇਦ ਤੇਰਾ ਅਪਮਾਨ ਕਰਨ । ਤੇਰਾ ਅਪਮਾਨ ਮੇਰਾ ਅਪਮਾਨ ਹੋਵੇਗਾ । ਖਡੂਰ ਜਾਂ, ਤੇਰੀ ਭਗਤੀ ਪਰਵਾਨ ਚੜ੍ਹੀ । ਤੇਰੇ ਪਿਆਰ ਨੇ ਮੇਰਾ ਅੱਜ ਸਾਰਾ ਆਪਾ ਮਲ ਲਿਆ । ਜਾਹ ਇਸ ਅਜ਼ਲੀ ਪਿਆਰ ਦੀ ਮਹਿਕ ਖਡੂਰ ਵਿਚ ਖਿਲਾਰ । ਖਡੂਰ ਨੂੰ ਇਕ ਨਵਾਂ ਕਰਤਾਰਪੁਰ ਬਣਾ ।''[੨]

ਅੰਗਦ ਜੀ ਇਨ੍ਹਾਂ ਪਿਆਰ ਬਖ਼ਸ਼ਸ਼ਾਂ ਨਾਲ ਮੁਗਧ ਹੋ ਕੇ ਆਖਣ ਲਗੇ, ''ਗੁਰਦੇਵ ਪਿਤਾ, ਮੇਰੀ ਜਾਨ ਪ੍ਰਾਨ ਦੇ ਮਾਲਕ, ਤੁਹਾਡੇ ਦਰਸ਼ਨਾਂ ਬਿਨਾਂ, ਤੁਹਾਡੀ ਹਜ਼ੂਰੀ ਦੀ ਮਹਿਕ ਬਿਨਾਂ ਮੇਰਾ ਜੀਉਣਾ ਹੀ ਕਿਸ ਅਰਥ । ਜਦ ਮੇਰੇ ਹੱਥ ਤੁਹਾਡੀ ਸੇਵਾ ਤੋਂ ਵਾਂਝੇ ਰਹਿਣਗੇ, ਜਦ ਮੇਰੀਆਂ ਪ੍ਰੇਮ ਕਸਾਈਆਂ ਅੱਖੀਆਂ ਤੁਹਾਡੇ ਦਿਬ-ਦਰਸ਼ਨਾਂ ਤੋਂ ਸੁੰਨੀਆਂ ਰਹਿਣਗੀਆਂ, ਜਦ ਮੇਰੇ ਕੰਨ ਤੁਹਾਡੀ ਰੱਬੀ ਸੰਗੀਤ ਭਰਪੂਰ ਮਧੁਰ ਆਵਾਜ਼ ਨਾ ਸੁਣ ਸਕਣਗੇ ਤਾਂ ਮੇਰੀ ਵਿਆਕੁਲਤਾ ਜਲ ਤੋਂ ਵਿਛੜੇ ਮੀਨ ਤੋਂ ਵੀ ਵਧੇਰੇ ਦੁਖਦਾਈ ਤੇ ਤਰਸਯੋਗ ਹੋਵੇਗੀ ।'' ਬਾਬੇ ਨਾਨਕ ਨੇ ਅੰਗਦ ਦੇ ਸਿਰ ਉਤੇ ਪਿਆਰ ਤੇ ਅਸੀਸਾਂ ਭਰਿਆ ਹੱਥ ਰਖ ਕੇ ਆਖਿਆ, ''ਜਦ ਮੇਰੀ ਲੋੜ ਪਏਗੀ ਮੈਂ ਆਪ ਖਡੂਰ ਪਹੁੰਚਾਂਗਾ ; ਤੂੰ ਮੇਰਾ ਅੰਗ ਹੈਂ, ਮੇਰਾ ਸੱਚਾ ਆਤਮਜ ਹੈਂ, ਮੇਰੀ ਸੱਚੀ ਜੋਤਿ-ਅੰਸ਼ ਹੈਂ । ਤੇਰੇ ਨਾਲ ਕਦੀ ਵਿਛੋੜਾ ਨਾ ਹੋਸੀ, ਕਦੀ ਜੁਦਾਈ ਨਾ ਹੋਸੀ । ਸਦੀਵ ਕਾਲ ਲਈ ਕੋਈ ਸੋਚ ਨਹੀਂ ਸਕੇਗਾ ਕਿ ਅੰਗਦ ਨਾਨਕ ਤੋਂ ਕਦੀ ਇਕ ਪਲ ਜੁਦਾ ਹੋ ਸਕੇ । ਆਪਣੇ ਸਿੱਖ ਸਖਿਆਂ ਨੂੰ ਹੁਣ ਮੇਰੇ ਲਈ ਇਹੀਓ ਸਬਕ ਸਿਖਾਣਾ ਤੇ ਦ੍ਰਿੜ੍ਹਾਉਣਾ ਰਹਿ ਗਿਆ ਹੈ : ਅਗੋਂ ਨੂੰ ਮੇਰਾ ਸੱਚਾ ਸਰੂਪ ਅੰਗਦ ਵਿਚ ਦੇਖੋ । ਮੇਰਾ ਗਿਆਨ ਅੰਗਦ ਤੋਂ ਪ੍ਰਾਪਤ ਕਰੋ । ਜਾ ਅੰਗਦਾ, ਖਡੂਰ ਵਿਚ ਜਾ ਕੇ ਨਿਰੰਕਾਰ ਦੀ ਜੋਤ ਜਗਾ । ਇਸ਼ਕ ਹਕੀਕੀ ਦੇ ਭੌਰੇ ਸਭ ਓਥੇ ਪਹੁੰਚਣਗੇ ; ਨਾਨਕ ਦੀਵਾਨਾ ਵੀ ਓਥੇ ਪਹੁੰਚੇਗਾ ।''

ਖਡੂਰ ਅੱਜ ਤੋਂ ਕੁਝ ਸਾਲ ਪਹਿਲਾਂ ਦੁਰਗਾ ਪੁਜਾਰੀਆਂ ਦਾ ਗੜ੍ਹ ਸੀ । ਸਾਰੇ ਪੰਜਾਬ ਦੇ ਦੁਰਗਾ ਪੁਜਾਰੀ ਲਹਿਣੇ ਨੂੰ ਆਪਣਾ ਮੁਖੀ ਤੇ ਗੁਰੂ ਸਮਝਦੇ ਸਨ । ਅੱਜ ਉਹੀਓ ਲਹਿਣਾ, ਗੁਰੂ ਨਾਨਕ ਦਾ ਸਿੱਖ ਬਣ ਕੇ, ਲਹਿਣੇ ਤੋਂ ਅੰਗਦ ਬਣ ਕੇ ਬਾਬੇ ਨਾਨਕ ਦੀ ਥਾਪੀ ਮੰਜੀ ਉਤੇ ਆ ਬੈਠਾ । ਸਾਰਾ ਖਡੂਰ ਨਿਰਗੁਣ ਸਾਧਨਾ ਤੇ ਗੁਰਮਤਿ

ਭਗਤੀ ਨਾਲ ਗੂੰਜ ਉਠਿਆ। ਸਾਰੇ ਖਡੂਰ ਦੀ ਕਾਇਆ ਪਲਟ ਗਈ। ਕਰਤਾਰਪੁਰ ਖਡੂਰ ਤੋਂ ਪੰਜਾਹ ਕੁ ਮੀਲ ਸੀ। ਚਾਰ ਮਹੀਨੇ ਅੰਗਦ ਤੇ ਮਾਤਾ ਖੀਵੀ ਕਰਤਾਰਪੁਰ ਵਲ ਇੰਜ ਟਿਕਟਿਕੀ ਲਾ ਕੇ ਸਧਰਾਂ ਭਰੀ ਉਡੀਕ ਕਰਦੇ ਰਹੇ ਜਿਵੇਂ ਚਕੋਰ ਚੰਦਰਮਾਂ ਦੇ ਉਦਯ ਹੋਣ ਦੀ। ਚਾਰ ਮਹੀਨੇ ਉਨ੍ਹਾਂ ਨੂੰ ਅਨੇਕਾਂ ਪ੍ਰਕਾਰ ਦੇ ਸੁਖ ਸੁਨੇਹੇ ਕਰਤਾਰਪੁਰੋਂ ਮਿਲਦੇ ਰਹੇ, ਅਨੇਕਾਂ ਗੁਰਦੇਵ ਦੇ ਕੌਤਕ ਤੇ ਕਹਾਣੀਆਂ ਸੁਣ ਕੇ ਵਿਸਮਾਦ ਹੁੰਦੇ ਰਹੇ, ਪਰ ਬਿਰਹ ਕੁੱਠੇ ਅੰਗਦ ਨੂੰ ਬਾਬੇ ਨਾਨਕ ਦੇ ਦਰਸ਼ਨ ਨਾ ਦਿਤੇ। ਅੰਤ ਇਕ ਦਿਨ ਇਕ ਹਰਕਾਰੇ ਸੁਨੇਹਾ ਆਣ ਦਿਤਾ ਕਿ ਬਾਬਾ ਨਾਨਕ ਜੀ ਆ ਰਹੇ ਹਨ।"

ਅੰਗਦ ਜੀ ਕਈ ਕੋਹ ਅਗੇ ਹੋ ਕੇ ਜਾਏ ਮਿਲੇ। ਮਿਲਦਿਆਂ ਸਾਰ ਚਰਨਾਂ ਤੇ ਢਹਿ ਪਏ। ਬਾਬੇ ਨਾਨਕ ਨੇ ਚੁਕਿਆ, ਸੀਨੇ ਨਾਲ ਲਗਾਇਆ, ਅਸੀਸਾਂ ਦਿਤੀਆਂ, ਪਿਆਰ ਦਿਤਾ। ਤਕਰੀਬਨ ਪੰਦਰਾਂ ਦਿਹਾੜੇ ਅੰਗਦ ਜੀ ਨੇ ਤੇ ਮਾਤਾ ਖੀਵੀ ਨੇ ਗੁਰੂ ਨਾਨਕ ਜੀ ਦੀ ਰੱਜ ਕੇ ਸੇਵਾ ਕੀਤੀ। ਪੰਦਰਾਂ ਦਿਨ ਅੰਗਦ ਜੀ ਨੂੰ ਜਾਪਿਆ ਜਿਵੇਂ ਚੌਦਾਂ ਲੋਕਾਂ ਦੀ ਬਾਦਸ਼ਾਹਤ ਉਨ੍ਹਾਂ ਨੂੰ ਮਿਲ ਗਈ ਹੈ, ਕਿਉਂਕਿ ਚੌਦਾਂ ਲੋਕਾਂ ਦੇ ਮਾਲਕ ਬਾਬਾ ਨਾਨਕ ਅੱਜ ਖਡੂਰ ਆ ਗਏ ਹਨ।[3] ਪੰਦਰਾਂ ਦਿਨ ਉਨ੍ਹਾਂ ਦੇ ਬਚਨ ਸੁਣੇ, ਕੀਰਤਨ ਸੁਣਿਆ ਤੇ ਦਰਸ਼ਨ ਕਰ ਕੇ ਤ੍ਰਿਪਤ ਹੋਏ। ਆਖਰ ਮੁੜ ਵਿਛੋੜੇ ਦਾ ਦਿਨ ਆ ਗਿਆ। ਗੁਰੂ ਨਾਨਕ ਦੇਵ ਕਰਤਾਰਪੁਰ ਦੀ ਸੰਗਤ ਸਮੇਤ ਵਾਪਸ ਟੁਰ ਪਏ। ਅੰਗਦ ਜੀ ਮੀਲ ਕੁ ਵਾਟ ਗਏ, ਜਿਥੇ ਬਾਬੇ ਨਾਨਕ ਨੇ ਹੁਕਮ ਕੀਤਾ ਕਿ ਹੁਣ ਤੁਸੀਂ ਏਥੇ ਹੀ ਟਿਕੋ। ਅਸੀਂ ਚਲਦੇ ਹਾਂ। ਅੰਗਦ ਜੀ ਆਪਣੇ ਇਸ਼ਟ ਦੇਵ ਦੀ ਦਿਬ ਮੂਰਤੀ ਵਿਚ ਮਸਤ ਓਥੇ ਹੀ ਖੜੇ ਰਹੇ, ਜਦ ਗੁਰੂ ਨਾਨਕ ਜੀ ਅੱਖੋਂ ਓਹਲੇ ਹੋ ਗਏ ਫੇਰ ਵੀ ਓਥੇ ਹੀ ਬੈਠੇ ਰਹੇ, ਅਤੇ ਬੈਠੇ ਬੈਠੇ ਉਥੇ ਹੀ ਸਮਾਧ ਸਥਿਤ ਹੋ ਗਏ।

ਜਦ ਗੁਰੂ ਨਾਨਕ ਦੇਵ ਜੀ ਨੂੰ ਪਤਾ ਲਗਾ ਕਿ ਅੰਗਦ ਦਾ ਬਿਰਹ ਵਿਛੋੜਾ ਮੁੜ ਇਕ ਇਸ਼ਕ ਦਾ ਤਪ-ਸਾਧਨਾ ਬਣ ਗਿਆ ਹੈ, ਤਾਂ ਉਹ ਤੀਸਰੇ ਚੌਥੇ ਦਿਨ ਮੁੜ ਆਏ, ਤੇ ਪ੍ਰੇਮ ਲਿਵ-ਲੀਨਤਾ ਵਿਚ ਸਮਾਧ ਸਥਿਤ ਅੰਗਦ ਨੂੰ ਆਖਣ ਲਗੇ :

ਹੇ ਮਹਾਂ ਪੁਰਖਾ ! ਕਾਹੇ ਤੱਪ ਧਾਰਾ ॥
ਮੈਂ ਸਹਿਜ ਸੁਭਾਇ ਬੈਠਨ ਤੁਮ ਕਹਾ ॥
ਤੁਮ ਕਿਉਂ ਤਪ ਧਾਰ ਖੇਦ ਤਨ ਸਹਾ ॥ ੧੦ ॥

... ... ... ... ...

ਮੈ ਚਿਤਿਓ ਨਿਸ ਦਿਨ ਤੁਮੇ, ਧਾਰਿਓ ਤੁਮ ਤੱਪ ਖੇਦ ॥
ਤੁਮ ਕਾਰਨ ਮੈ ਤੱਪ ਕੀਏ ਤੋ ਮੋ ਮੈਂ ਨਾਹੀ ਭੇਦ ॥ ੧੧ ॥

ਤੁਮਰੇ ਖੇਦ ਮੋਕੋ ਅਤਿ ਖੇਦ ॥
ਮੋ ਮੈ ਤੋ ਮੈ ਨਾਹੀ ਭੇਦ ॥
ਤੁਮ ਸੁਖਦਾਇਕ ਸਭ ਜਗ ਕੇ ਸੁਆਮੀ ॥
ਤੁਮ ਦਰਸ਼ਨ ਜਗ ਪਾਰਗਰਾਮੀ ॥ ੧੨ ॥

ਤੁਮ ਸਦਾ ਅਨੰਦ ਬੈਠੋ ਸੁਖ ਆਸਨ ॥
ਮੈ ਅਪਨਾ ਤੋਹਿ ਦੀਓ ਸਿੰਘਾਸਨ ॥
ਅਬ ਜਗ ਕੋ ਉਪਦੇਸ਼ ਹਰ ਕਰੋ ॥
ਗੁਰਮੁਖ ਪੰਥ ਜਗਤ ਮੋ ਧਰੋ ॥ ੧੩ ॥

ਮੈ ਤੁਮ ਕੋ ਨਿਸ ਦਿਨ ਉਰ ਦੇਖੋਂ ॥
ਬਿਨ ਤੁਮ ਦੂਜਾ ਜਗ ਨਹੀ ਲੇਖੋਂ ॥
ਅਬ ਮਿਰਜਾਦਾ ਪੰਥ ਕੀ ਕਰੋ ॥
ਯਹ ਆਗਿਆ ਮੇਰੀ ਮਨ ਧਰੋ ॥ ੧੪ ॥

ਗੁਰ ਅੰਗਤ ਜੀ ਯਹ ਬਿਨੈ ਬਖਾਨੀ ॥
ਤੁਮ ਸਭ ਘਟ ਕੇ ਅੰਤਰਜਾਮੀ ॥
ਹਮਰਾ ਦੀਆ ਕਛੂ ਨ ਹੋਇ ॥
ਆਗਿਆ ਤੁਮਰੀ ਤਤ ਫੁਰ ਹੋਇ ॥

ਸੁਨਤ ਬਚਨ ਬਾਬਾ ਉਠੇ ਲੀਨੇ ਅੰਕ ਲਗਾਇ ॥
ਧੰਨ ਪੁਰਖਾ ਤੁਮ ਧੰਨ ਹੋ ਸੋਭਾ ਕਹੀ ਨਾ ਜਾਇ ॥ ੧੬ ॥

ਮਹਿਮਾ ਪ੍ਰਕਾਸ਼ ।

ਗੁਰੂ ਨਾਨਕ ਨੇ ਅੰਗਦ ਜੀ ਨੇ ਖਡੂਰ ਟਿਕਣ ਦਾ ਹੁਕਮ ਕੀਤਾ ਸੀ, ਪਰ ਉਨ੍ਹਾਂ ਦੀ ਪ੍ਰੇਮ ਤਾਂਘ, ਉਨ੍ਹਾਂ ਦੀ ਬਿਰਹ ਸਾਧਨਾ ਮੁੜ ਉਨ੍ਹਾਂ ਨੂੰ ਖਡੂਰ ਖਿਚ ਕੇ ਲੈ ਆਈ। ਅੰਗਦ ਜੀ ਨੂੰ ਕਰਤਾਪੁਰ ਬਾਬਾ ਜੀ ਪਾਸ ਰਹਿਣ ਦੀ ਮੁੜ ਆਗਿਆ ਮਿਲੀ।[੪]

## ਪੀਰ ਮਖ਼ਦੂਮ ਬਹਾਉੱਦੀਨ ਦੀ ਚਿੱਠੀ :

ਮਖ਼ਦੂਮ ਬਹਾਉੱਦੀਨ ਮੁਲਤਾਨ ਦਾ ਪੀਰ ਸੀ, ਗੁਰੂ ਨਾਨਕ ਦਾ ਸਚਾ ਮਿੱਤਰ ਤੇ ਇਸ਼ਕ ਹਕੀਕੀ ਦੀ ਸਾਂਝ ਵਾਲਾ ਬੰਧੂ ਸੀ। ਗੁਰੂ ਨਾਨਕ ਨੂੰ ਦੋ ਤਿੰਨ ਵਾਰ ਮਿਲ ਚੁਕਾ ਸੀ, ਬਾਬੇ ਨੂੰ ਆਪਣਾ ਚਾਨਣ ਮੁਨਾਰਾ, ਤੇ ਆਪਣਾ ਸੱਚਾ ਨਬੀ ਸਮਝਦਾ ਸੀ। ਜਦ ਉਸ ਦੀ ਚਿੱਠੀ ਆਉਂਦੀ, ਜਦ ਉਸ ਦਾ ਕੋਈ ਸੁਨੇਹਾ ਆਉਂਦਾ, ਗੁਰੂ ਨਾਨਕ

ਉਸ ਦਾ ਤੁਰਤ ਉੱਤਰ ਦਿੰਦੇ। ਇਕ ਦਿਨ ਮੁਲਤਾਨ ਵਿਚ ਜਦ ਮਸਜਦ ਵਿਚ ਗਿਆ ਤਾਂ ਹਰ ਇਕ ਨੇ ਉਸ ਦੇ ਸਦਾ ਗੁਲਾਬ ਵਾਂਗ ਖਿੜੇ ਮਸਤਕ ਉਤੇ ਕਿਸੇ ਅਪਰਗਟ ਗ਼ਮ ਤੇ ਉਦਾਸੀ ਦੇ ਬੱਦਲ ਦਿਸੇ। ਸਭ ਨੇ ਪੁੱਛਿਆ, "ਪੀਰ ਜੀ ਅਜ ਉਦਾਸ ਕਿਉਂ ਹੋ ?" ਦਿਨ੍ਹਾਂ ਦਿਨਾਂ ਵਿਚ ਉੱਚੇ ਅਨਭਵ ਵਾਲੇ ਸੂਫ਼ੀ ਫ਼ਕੀਰ ਗ਼ੈਰ ਮੁਸਲਮਾਨ ਮਹਾਂ ਪੁਰਸ਼ਾਂ ਲਈ ਆਪਣਾ ਅਸਲੀ ਅਦਬ ਸਤਿਕਾਰ ਪ੍ਰਗਟ ਨਹੀਂ ਸੀ ਕਰਿਆ ਕਰਦੇ ਮਤਾਂ ਤਅੱਸਬੀ ਮੁੱਲਾਂ ਮੌਲਾਨੇ ਉਨ੍ਹਾਂ ਨੂੰ ਕਾਫ਼ਰ ਸਮਝਣ। ਇਵੇਂ ਪੀਰ ਬਹਾਉੱਦੀਨ ਨੇ ਵੀ ਆਪਣਾ ਗੁਰੂ ਨਾਨਕ ਲਈ ਅੰਤ੍ਰੀਵ ਪਿਆਰ ਕਦੀ ਖੁਲਮ ਖੁਲ੍ਹਾਂ ਪ੍ਰਗਟ ਨਹੀਂ ਸੀ ਕੀਤਾ। ਪਰ ਅਜ ਇਸ ਅੰਦਰ ਸੁਲਗਦੇ ਸਚੇ ਪਿਆਰੇ ਦੀ ਪੀੜ ਨੂੰ ਨਾ ਛੁਪਾ ਸਕਿਆ ਤੇ ਨਾ ਪ੍ਰਗਟ ਕਰਨੋਂ ਰਹਿ ਸਕਿਆ। ਪੀਰ ਬਹਾਉੱਦੀਨ ਕਹਿ ਉਠਿਆ, "ਯਾਰੋ ਜੇ ਮੈਂ ਸਚ ਦਸਾਂ ਤੁਸੀਂ ਸ਼ਾਇਦ ਮੈਨੂੰ ਕਾਫ਼ਰ ਸਮਝੋ; ਜੇ ਮੈਂ ਸਚ ਨਾ ਦਸਾਂ ਤਾਂ ਮੈਂ ਰੱਬ ਦੀ ਦਰਗਾਹ ਵਿਚ ਦੋਸ਼ੀ ਤੇ ਪੀਰ ਧਰੋਹੀ ਬਣਾਂਗਾ। ਅਜ ਉਸ ਨਾਨਕ ਸ਼ਾਹ ਫ਼ਕੀਰ ਦੀ ਯਾਦ ਆਈ ਹੈ, ਜਿਸ ਨੇ ਮੈਨੂੰ ਅੱਲਾ ਦੇ ਰਾਹ ਦਾ ਸਚਾ ਮਾਰਗ ਦਸਿਆ, ਜਿਸ ਨੇ ਅੰਧਕਾਰ ਵਿਚ ਰੋਸ਼ਨੀ ਕੀਤੀ, ਜਿਸ ਨੇ ਮੇਰੀ ਸਾਰੀ ਜਿੰਦ ਨੂੰ ਨੂਰੋ ਨੂਰ ਕੀਤਾ। ਅਜ ਮੈਨੂੰ ਅਨੁਭਵ ਹੋਇਆ ਕਿ ਮੇਰੀ ਜ਼ਿੰਦਗੀ ਦੇ ਗਿਣਵੇਂ ਦਿਨ ਰਹਿ ਗਏ ਹਨ। ਅਜ ਨਾਨਕ ਸ਼ਾਹ ਫ਼ਕੀਰ ਨੂੰ ਮੇਰੀ ਰੂਹ ਪੁਕਾਰ ਰਹੀ ਹੈ ਕਿ ਜਿਵੇਂ ਜ਼ਿੰਦਗੀ ਵਿਚ ਰੌਸ਼ਨੀ ਦਿਤੀ। ਤਿਵੇਂ ਹੀ ਉਹ ਮੌਤ ਦੇ ਅੰਧਕਾਰ ਰਾਹੀਂ ਬਹਿਸ਼ਤ ਨੂੰ ਰਾਹ ਦਸੇ।" ਇਹ ਸੁਣ ਕੇ ਕਈ ਦਰਵੇਸ਼ ਫ਼ਕੀਰ ਚੌਂਕ ਗਏ। ਇਕ ਨੇ ਪੁੱਛਿਆ ਕਿ ਕੀ ਕੋਈ ਗ਼ੈਰ ਮੁਸਲਮਾਨ ਵੀ ਬਹਿਸ਼ਤ ਦਾ ਰਾਹ ਦਿਖਾ ਸਕਦਾ ਹੈ। "ਪੀਰ ਨੇ ਉੱਤਰ ਦਿਤਾ, "ਜਿਸ ਨਾਨਕ ਸ਼ਾਹ ਫ਼ਕੀਰ ਵਲੀ ਪੀਰ ਅਗੇ ਮੱਕੇ, ਮਦੀਨੇ, ਤੇ ਬਗਦਾਦ ਦੇ ਪੀਰ, ਫ਼ਕੀਰ, ਅਉਲੀਏ, ਕਾਜ਼ੀ ਮੁੱਲਾਂ, ਇਮਾਮ ਝੁਕ ਗਏ, ਜਿਸ ਬਾਬਾ ਨਾਨਕ ਦੀ ਜ਼ਾਹਰੀ ਕਲਾ ਸਭ ਸੰਸਾਰ ਨੇ ਡਿੱਠੀ ਉਸ ਨੂੰ ਤੂੰ ਨਹੀਂ ਤੱਕਿਆ। ਆਹ ਫੜ ਮੇਰੀ ਚਿੱਠੀ। ਸਿਧਾਂ ਕਰਤਾਰਪੁਰ ਜਾਈਂ। ਦਸੀਂ ਨਾ ਤੂੰ ਕੌਣ ਹੈਂ, ਕਿਥੋਂ ਆਇਆ ਹੈਂ। ਤੈਨੂੰ ਪ੍ਰਤੀਤ ਆ ਜਾਏਗੀ ਬਾਬਾ ਨਾਨਕ ਕਿੰਨੇ ਵਡੇ ਮਰਾਤਬੇ ਵਾਲਾ ਫ਼ਕੀਰ ਹੈ।"੫

ਜਦ ਇਹ ਦਰਵੇਸ਼ ਕਰਤਾਪੁਰ ਪਹੁੰਚਾ ਤਾਂ ਚੁੱਪ ਚਪੀਤੇ ਸੰਗਤ ਵਿਚ ਜਾਏ ਬੈਠਾ। ਬਾਬੇ ਨਾਨਕ ਨੇ ਬੜੇ ਪ੍ਰੇਮ ਪੂਰਵਕ ਬੁਲਾਇਆ, ਸਤਿਕਾਰ ਮਾਣ ਕੀਤਾ ਅਤੇ ਪੀਰ ਬਹਾਉੱਦੀਨ ਦੀ ਖ਼ਬਰ ਸਾਰ ਪੁੱਛੀ। ਚਿੱਠੀ ਖੋਲ੍ਹਦਿਆਂ ਖੋਲ੍ਹਦਿਆਂ ਉਨ੍ਹਾਂ ਨੇ ਪੀਰ ਬਹਾਉੱਦੀਨ ਦੀ ਬੜੀ ਉਸਤਤ ਕੀਤੀ। ਪੀਰ ਦੀ ਚਿੱਠੀ ਪੜ੍ਹੀ ਸੰਗਤ ਨੂੰ ਤੇ ਉਸ ਦਰਵੇਸ਼ ਨੂੰ ਸੁਣਾਈ। ਉਸ ਦੀ ਪਹਿਲੀ ਸਤਰ ਸੀ :

"ਜੇ ਅਸਾ ਲਦਣੁ ਲਦਿਆ ਅਸਾਡੀ ਕਰਿ ਕਾਇ ॥

ਇਸ ਦੇ ਉੱਤਰ ਵਿਚ ਬਾਬੇ ਨਾਨਕ ਨੇ ਫਰਮਾਇਆ :

ਜੋ ਭਰਿਆ ਸੋ ਲਦਸੀ, ਸਭਨਾਂ ਹੁਕਮ ਰਜਾਇ ॥
ਨਾਨਕ ਤੇ ਮੁਖ ਉਜਲੇ ਚਲੇ ਹਕ ਕਮਾਇ ॥[6]

ਪੀਰ ਜੀ ਦੀ ਚਿੱਠੀ ਪੜ੍ਹ ਕੇ ਗੁਰੂ ਨਾਨਕ ਦੀਆਂ ਪਿਆਰ ਵੈਰਾਗ ਵਿਚ ਅੱਖੀਆਂ ਭਰੀਆਂ : ਮਹਿਮਾ ਪ੍ਰਕਾਸ਼ ਦਾ ਕਰਤਾ ਲਿਖਦਾ ਹੈ : "ਖੋਲ ਕਿਤਾਬਤ ਪੜ੍ਹੀ ਦਿਆਲ। ਨੈਨਨ ਤੇ ਜਲ ਚਲਿਓ ਬਿਸਾਲ ।" ਉਨ੍ਹਾਂ ਦੇ ਮੁਖਾਰਬਿੰਦ 'ਚੋਂ ਨਿਕਲਿਆ "ਪੀਰ ਬਹਾਉੱਦੀਨ ਮੁਕਤ, ਮੁਕਤ, ਮੁਕਤ ।" ਚਿੱਠੀ ਦਾ ਉੱਤਰ ਲਿਖ ਕੇ ਫੜਾ ਦਿਤੀ। ਪੀਰ ਦੇ ਪ੍ਰੇਮ ਵਿਚ ਸ਼ਬਦ ਉਚਾਰਿਆ :

ਧਨ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥
ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ ॥
ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨ ਨਉਹੁਲਾ ॥
ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ॥
ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ॥
ਹੰਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ ॥

ਜਿਹੜਾ ਦਰਵੇਸ਼ ਚਿੱਠੀ ਲੈ ਕੇ ਆਇਆ ਸੀ, ਉਹ ਬਾਬੇ ਨਾਨਕ ਤੇ ਆਪਣੇ ਪੀਰ ਦੇ ਸੱਚੇ ਪ੍ਰੇਮ ਦੇ ਰੰਗਾਂ ਨੂੰ ਤੇ ਕੌਤਕ ਨੂੰ ਦੇਖ ਕੇ ਚਕ੍ਰਿਤ ਰਹਿ ਗਿਆ, "ਤਬ ਬਿਹਾਲ ਹੋਇ ਮੇ ਆਇ ਕਰ ਬੇਹੋਸ਼ ਹੋਇ ਕਰ ਧਰਤੀ ਪਰ ਗਿਰ ਪੜਾ । ਫੇਰ ਜਬ ਸੁਧ ਮੇਂ ਆਇਆ ਤਬ ਬਾਬੇ ਜੀ ਕੇ ਚਰਨਾਂ ਪਰ ਪਇਆ। ਕਹਿਓ ਸੁ ਜੋ ਮੈਂ ਪੀਰ ਜੀ ਕਾ ਸਦਕਾ ਤੁਮਰਾ ਦੀਦਾਰ ਕੀਆ। ਮੇਰੀ ਨਿਜਾਤ ਹੋਈ : ਜੈਸਾ ਪੀਰ ਜੀ ਆਪ ਸਿਫਤ ਕਰਤੇ ਥੇ ਸੋਈ ਦੇਖਾ।" ਜਦ ਮਖਦੂਮ ਬਹਾਉੱਦੀਨ ਨੂੰ ਚਿੱਠੀ ਮਿਲੀ, ਤਾਂ ਉਹ ਪੜ੍ਹ ਕੇ ਜ਼ਾਰ ਜ਼ਾਰ ਅੱਥਰੂ ਕੇਰਨ ਲਗ ਪਿਆ। ਉਸ ਦੇ ਮੁਰੀਦਾਂ ਨੇ ਪੁੱਛਿਆ "ਜੀ ਤੁਸੀਂ ਕਿਉਂ ਰੋਏ ?" ਪੀਰ ਬਹਾਉੱਦੀਨ ਨੇ ਉੱਤਰ ਦਿਤਾ, "ਅਸਾਂ ਲਿਖਿਆ ਆਹਾ, ਜੋ ਤੁਸੀ ਚਲਹੁ, ਤਾ ਨਾਲ ਚਲਹੁ, ਇਕਠੇ ਖੁਦਾਇ ਦੀ ਦਰਗਾਹ ਜਾਵਹਿ । ਤਾਂ ਉਨ੍ਹ ਅਗਿਓਂ ਲਿਖਿਆ, ਜੋ ਤੁਸੀਂ ਚਲਹੁ, ਅਸੀਂ ਭੀ ਆਵਾਂਗੇ ਚਾਲ੍ਹੀ ਦਿਨਾਂ ਪਿਛਹੁ। ਤਾਂ ਯਾਰੋ, ਅਸਾਂ ਉਨ੍ਹਾਂ ਚਾਲੀਹਾਂ ਦਿਨਾਂ ਕਾਂ ਫ਼ਿਕਰ ਹੈ। ਜੋ ਉਹ ਚਾਲ੍ਹੀ ਦਿਨ ਅੰਨ੍ਹੇਰੇ ਵਿਚ ਰਹਿਣਾ ਹੋਵੇਗਾ। ਸੋ ਯਾਰੋ, ਉਨ੍ਹਾਂ ਦਿਨਾਂ ਨੂੰ ਮੈਂ ਰੋਂਦਾ ਹਾਂ, ਜੋ ਕਿਉਂ ਕਰਿ ਗੁਦਰਾਨ ਹੋਵਨਿਗੇ। ਜੇ ਉਹ ਚਲਦੇ ਤਾਂ ਸੁਖਾਲੇ ਚਾਨਣੇ ਨਾਲਿ ਜਾਂਦੇ।"[7]

ਤਬ ਸਭਹਨ ਪਰਤੀਤ ਕਰ ਸਿਫਤ ਪੀਰ ਕੀ ਕੀਨ ॥
ਨਾਨਕ ਫਕੀਰ ਪਹਿਚਾਨਿਆ ਸਾਬਤ ਈਮਾਨ ਕਰ ਲੀਨ ॥ ੨੪ ॥

ਮਹਿਮਾ ਪ੍ਰਕਾਸ਼ ।

## ਜੋਤੀ ਜੋਤਿ ਸਮਾਣ ਦਾ ਚਰਿੱਤ੍ਰ :

ਮੁਲਤਾਨ ਦੇ ਪੀਰ ਦੀ ਚਿੱਠੀ ਤੇ ਉਸ ਦੇ ਸਰੀਰ ਤਿਆਗ ਦੇਣ ਦੀ ਖ਼ਬਰ ਸੁਣ ਕੇ ਬਹੁਤ ਸਾਰੇ ਨਿਕਟ ਵਰਤੀਆਂ ਨੂੰ ਪ੍ਰਤੀਤ ਹੋਇਆ ਕਿ ਹੁਣ ਬਾਬਾ ਨਾਨਕ ਜੀ ਪਰਲੋਕ ਗਮਨ ਦੀਆਂ ਤਿਆਰੀਆਂ ਕਰ ਰਹੇ ਹਨ। ਉਨ੍ਹਾਂ ਦੀ ਸਿਹਤ ਬੜੀ ਚੰਗੀ ਸੀ। ਆਪਣਾ ਰੋਜ਼ਾਨਾ ਕਾਰ ਵਿਹਾਰ, ਨਿਤ ਕਰਮ ਤੇ ਸੰਗਤਾਂ ਨੂੰ ਉਵੇਂ ਹੀ ਦਰਸ਼ਨ ਦਿੰਦੇ ਸਨ। ਉਨ੍ਹਾਂ ਦੇ ਪੁੱਤਰਾਂ ਨੂੰ ਤਾਂ ਉੱਕਾ ਹੀ ਯਕੀਨ ਨਹੀਂ ਸੀ ਆਉਂਦਾ ਕਿ ਇਤਨੀ ਸਿਹਤਮੰਦ ਹਾਲਤ ਵਿਚ ਗੁਰੂ ਜੀ ਸਰੀਰ ਤਿਆਗ ਦੇਣਗੇ। ੫ ਸਤੰਬਰ, ੧੫੩੯ ਈ: ਨੂੰ ਉਨ੍ਹਾਂ ਨੇ ਸਰਬਤ ਸੰਗਤ ਨੂੰ ਇਹ ਕਹਿ ਕੇ ਬੁਲਾਇਆ ਕਿ ਉਨ੍ਹਾਂ ਨੇ ਆਪਣੀ ਗੁਰਿਆਈ ਆਪਣੇ ਉਤਰ-ਅਧਿਕਾਰੀ ਨੂੰ ਸੌਂਪਣੀ ਹੈ। ਪੰਜ ਸਤੰਬਰ ਤੋਂ ਸੰਗਤਾਂ ਅੰਤਮ ਦਰਸ਼ਨਾਂ ਲਈ ਆਣੀਆਂ ਆਰੰਭ ਹੋ ਗਈਆਂ। ਇਨ੍ਹਾਂ ਦਿਨਾਂ ਦਾ ਕੀਰਤਨ, ਇਨ੍ਹਾਂ ਦਿਨਾਂ ਦੇ ਗੁਰੂ ਜੀ ਦੇ ਵਚਨ ਕੁਛ ਐਸੇ ਦ੍ਰਵੀਭੂਤ ਕਰਨ ਵਾਲੇ ਸਨ, ਕਿ ਇਹ ਗੱਲ ਆਮ ਮਹਿਸੂਸ ਹੋਣ ਲਗੀ ਕਿ "ਬਾਬਾ ਨਾਨਕ ਜੀ ਅੰਤਰ ਧਿਆਨ ਹੋਣ ਲਗੇ ਹਨ।"[੮] ੬ ਸਤੰਬਰ ਨੂੰ ਗੁਰੂ ਸਾਹਿਬ ਨੇ ਹੁਕਮ ਦਿਤਾ ਕਿ ਚਿਤਾ ਲਈ ਚੰਦਨ ਦੀ ਲੱਕੜ ਮੰਗਾਉ। ਜਿਸ ਅਸਥਾਨ ਤੇ ਆਪ ਨੇ ਅੰਤਮ ਸਹਿਜ ਸਮਾਧੀ ਲਗਾ ਕੇ ਸਰੀਰ ਤਿਆਗਣ ਦਾ ਸੰਕਲਪ ਕੀਤਾ ਸੀ, ਉਸ ਨੂੰ ਧੋ ਸਵਾਰ ਕੇ ਉਸ ਦੇ ਗਿਰਦ ਇਕ ਕਨਾਤ ਤਾਣ ਦਿਤੀ। ਪਾਸ ਹੀ ਆਪ ਨੇ ਆਪਣਾ ਸਿੰਘਾਸਣ ਸਜਾ ਕੇ ਧਰਵਾ ਦਿਤਾ।

ਸੱਤ ਸਤੰਬਰ, ੧੫੩੯, ਅਸੂ ਵਦੀ ੧੦ ਨੂੰ ਅੰਮ੍ਰਿਤ ਵੇਲੇ ਕੀਰਤਨ ਆਰੰਭ ਹੋਇਆ ; ਪਰ ਅੱਜ ਦੇ ਸਮਾਗਮ ਵਿਚ ਹਰ ਕੋਈ ਪਰਤੀਤ ਕਰ ਰਿਹਾ ਸੀ ਕਿ ਪਤਾ ਨਹੀਂ ਕੀ ਕੌਤਕ ਵਰਤੇ। ਸਜਿਆ ਹੋਇਆ ਸਿੰਘਾਸਨ ਤੇ ਮ੍ਰਿਤਕ ਸੰਸਕਾਰ ਦੀ ਸਮੱਗਰੀ ; ਪਤਾ ਨਹੀਂ ਕੋਈ ਗੁਰੂ ਜੀ ਨਵੀਂ ਪ੍ਰੀਖਿਆ ਦੀ ਸਮੱਗਰੀ ਸੀ ਜਾਂ ਸੱਚਮੁੱਚ ਹੀ ਕੋਈ ਭਾਣਾ ਵਰਤਣ ਵਾਲਾ ਸੀ। ਬਾਬਾ ਨਾਨਕ ਜੀ ਨੇ ਅੰਗਦ ਜੀ ਨੂੰ ਬੜੇ ਅਦਬ ਤੇ ਸਤਿਕਾਰ ਨਾਲ ਆਪਣੇ ਸਿੰਘਾਸਨ ਉਤੇ ਬਠਾਇਆ, ਅਤੇ ਪੰਜ ਪੈਸੇ ਅਰ ਨਾਰੀਅਲ ਰੱਖ ਕੇ ਮੱਥਾ ਟੇਕਿਆ, ਅਤੇ ਤਿੰਨ ਪਰਕਰਮਾਂ ਕੀਤੀਆਂ।[੯] ਫੇਰ ਮੱਥਾ ਟੇਕਿਆ ਅਤੇ ਸੰਗਤ ਨੂੰ ਸੰਬੋਧਨ ਕਰ ਕੇ ਆਖਿਆ :

ਗੁਰੂ ਅੰਗਦ ਮੇਰੋ ਨਿਜ ਰੂਪ ॥
ਸਰਬ-ਸਿਧ ਪਰਮਾਤਮ ਰੂਪ ॥
ਪੂਰਨ ਭਗਤ ਹਰਿ ਕੀ ਬਿਸਥਰੇ ॥
ਵਰਨ ਅਵਰਨ ਪਾਵਨ ਸਭ ਕਰੇ ॥
ਅਬ ਮੋ ਕੋ ਕਾਰਜ ਥਾ ਜੁ ਜਗ ਕਰਨਾ ॥
ਪੂਰਨ ਭਏ ਸਗਲ ਆਚਰਨਾ ॥
ਭਏ ਸਿਧ ਸਭ ਜਗਤ ਬਿਲਾਸ ॥
ਪਰਮ ਧਾਮ ਅਬ ਕਰੋ ਨਿਵਾਸ ॥

ਫੇਰ ਗੁਰੂ ਨਾਨਕ ਦੇਵ ਜੀ ਨੇ ਅਸ਼ੀਰਵਾਦ ਦਿੰਦਿਆਂ ਆਪਣੀ ਗੁਰਬਾਣੀ-ਪੋਥੀ, ਮਾਲਾ ਤੇ ਆਸਾ ਅੰਗਦ ਜੀ ਨੂੰ ਸੌਂਪੀ ਤੇ ਆਖਿਆ :

"ਮੈ ਨਿਜ-ਸਰੂਪ ਅਪਨਾ ਤੁਮ ਜਾਨਾ ॥
ਅਬ ਲੀਨ ਹੋਵੋ ਮੈ ਪਦ ਨਿਰਬਾਨਾ ॥
ਹਰਿ ਕਾ ਪੰਥ ਗੁਰਮੁਖ ਜਗ ਕਰਨਾ ॥
ਦੇ ਨਾਮ ਮੰਤ੍ਰ ਤੁਮ ਜਗਤ ਉਧਰਨਾ ॥
ਜੋ ਦੀਸੈ ਸੋ ਸਗਲ ਬਿਨਾਸੀ ॥ ੧੦ ॥
ਮਮ ਸਰੂਪ ਸਦ ਤੁਮ ਅਬਿਨਾਸੀ ॥ ਮਹਿਮਾ ਪ੍ਰਕਾਸ਼ ।

ਇਸ ਤੋਂ ਉਪਰੰਤ ਭਾਈ ਬੁੱਢਾ ਭਗੀਰਥ, ਸਾਧਾਰਨ ਸਭ ਉਥੇ ਸਿੱਖਾਂ ਨੂੰ ਹੁਕਮ ਕੀਤਾ ਕਿ ਅੰਗਦ ਜੀ ਨੂੰ ਮੱਥਾ ਟੇਕੋ, ਅਤੇ ਅੱਜ ਤੋਂ ਉਨ੍ਹਾਂ ਨੂੰ ਮੇਰਾ ਸੱਚਾ ਸਰੂਪ, ਮੇਰੇ ਸਿੰਘਾਸਨ ਦਾ ਮਾਲਕ ਸਮਝੋ । ਸਭ ਆਈ ਸੰਗਤ ਨੇ ਗੁਰੂ ਅੰਗਦ ਦੀਆਂ ਕਮਾਈਆਂ ਨੂੰ ਧੰਨ ਧੰਨ ਕਹਿੰਦੇ ਹੋਏ ਮੱਥਾ ਟੇਕਿਆ । ਪਰ ਸ੍ਰੀ ਚੰਦ ਤੇ ਲਛਮੀ ਚੰਦ ਨੂੰ ਜਦ ਹੁਕਮ ਹੋਇਆ ਕਿ ਗੁਰੂ ਅੰਗਦ ਨੂੰ ਮੱਥਾ ਟੇਕ ਕੇ ਉਨ੍ਹਾਂ ਨੂੰ ਆਪਣਾ ਗੁਰੂ ਇਕਬਾਲ ਕਰੋ ਤਾਂ ਉਹ ਆਪਣੀ ਪੁਰਾਣੀ ਆਦਤ ਅਨੁਸਾਰ ਨਾਰਾਜ਼ ਹੋ ਕੇ ਚਲੇ ਗਏ । ਪਰ ਗੰਭੀਰ ਧੀਰ ਬਾਬਾ ਨਾਨਕ ਨੇ ਇਸ ਗੱਲ ਦੀ ਰੱਤੀ ਪਰਵਾਹ ਨਾ ਕੀਤੀ । ਇਸ ਗੁਰਿਆਈ ਦੇਣ ਦੇ ਦੋ ਪੱਖ ਸਨ । ਇਕ ਤਾਂ ਇਹ ਜੋ ਉਪਰ ਇਤਿਹਾਸਕ ਲਿਖਤਾਂ ਦੇ ਆਧਾਰ ਉਤੇ ਵਰਣਨ ਕੀਤਾ ਹੈ । ਦੂਸਰਾ ਉਹ ਕੌਤਕ ਜੋ ਅੰਤਰ ਆਤਮੇ ਗੁਰੂ ਨਾਨਕ ਦੇਵ ਦੀ ਦਿਬ ਲਤੀਫ਼ੀ ਸ਼ਖ਼ਸੀਅਤ ਤੇ ਗੁਰੂ ਅੰਗਦ ਦੇਵ ਜੀ ਦੇ ਉੱਜਲ ਹਿਰਦੇ ਤੇ ਆਤਮਾ ਵਿਚ ਵਰਤਿਆ । ਉਹ ਕਿਵੇਂ ਇਕ ਜੋਤ ਪਰਮ ਜੋਤ ਨਾਲ ਮਿਲੀ, ਕਿਵੇਂ ਇਕ ਮਹਾਨ ਤੱਤ ਪਰਮ ਤੱਤ ਨਾਲ ਮਿਲਿਆ, ਉਸ ਦਾ ਵਰਣਨ ਭਾਈ ਗੁਰਦਾਸ ਜੀ ਇੰਝ ਕਰਦੇ ਹਨ :

ਦੋਹਰਾ : ਪਰਮ ਜੋਤਿ ਮਿਲ ਜੋਤਿ ਮਹਿ ਜਗਮਗ ਜੋਤਿ ਸਰੂਪ ॥
ਪਰਮ ਤੱਤ ਤਤਹਿ ਮਿਲਯੋ ਅਦਭੁਤ ਅਤਿਹਿ ਅਨੂਪ ॥

ਛੰਦ : ਅਦਭੁਤ ਅਤਿਹਿ ਅਨੂਪ ਰੂਪ ਪਾਰਸ ਕੇ ਪਾਰਸ ॥
ਗੁਰ ਅੰਗਦ ਮਿਲ ਅੰਗ ਸੰਗ ਮਿਲ ਸੰਗ ਉਧਾਰਸ ॥
ਅਕਲ ਕਲਾ ਭਰਪੂਰ ਸੂਤ੍ਰ ਗਤਿ ਓਤ ਪੋਤ ਮਹਿ ॥
ਜਗ ਮਗ ਜੋਤਿ ਸਰੂਪ ਜੋਤਿ ਮਿਲ ਜੋਤਿ ਜੋਤਿ ਮਹਿ ॥

ਭਾਈ ਗੁਰਦਾਸ ।

ਗੁਰੂ ਅੰਗਦ ਜੀ ਨੂੰ ਆਪਣੀ ਥਾਂ ਆਪਣੇ ਸਾਜੇ ਪੰਥ ਦਾ ਗੁਰੂ ਥਾਪਿਆ, ਉਨ੍ਹਾਂ ਨੂੰ ਹੁਕਮ ਕੀਤਾ ਕਿ ਉਹ ਜਗਤ ਉਧਾਰਨ ਤੇ ਪੰਥ ਉਥਾਰਨ ਦੇ ਕਾਰਜ ਨੂੰ ਜਾਰੀ ਰਖਣ, ਅਤੇ ਸਾਹਿਬਜ਼ਾਦਿਆਂ ਦੀ ਈਰਖਾ ਦ੍ਵੈਤ ਤੋਂ ਦੂਰ ਖਡੂਰ ਵਿਖੇ ਗਿਆਨ ਦੀ ਜੋਤਿ ਜਗਾਵਨ। ਆਪਣੇ ਨਾਲ ਬਲਵੰਡ ਰਬਾਬੀ ਲੈ ਜਾਣ, ਅਤੇ ਲੰਗਰ ਅਰ ਕੀਰਤਨ ਦਾ ਪ੍ਰਵਾਹ ਉਵੇਂ ਹੀ ਚਲਦਾ ਰਹੇ।"੧੧

ਗੁਰੂ ਸਾਹਿਬ ਨੇ ਚੰਦਨ ਦੀ ਚਿਖਾ ਤਿਆਰ ਕਰਨ ਦਾ ਹੁਕਮ ਦਿਤਾ ਜਿਥੇ ਉਨ੍ਹਾਂ ਜੋਤੀ ਜੋਤਿ ਸਮਾਣਾ ਸੀ, ਤੇ ਖ਼ਾਸ ਕਰ ਚਿਖਾ ਦੇ ਇਰਦ ਗਿਰਦ ਕਨਾਤ ਤਾਨਣ ਦਾ ਹੁਕਮ ਦਿਤਾ, ਜਿਸ ਵਿਚ ਸਿਵਾਏ ਗੁਰੂ ਅੰਗਦ, ਭਾਈ ਬੁੱਢਾ ਆਦਿ ਮੁਖੀ ਸੇਵਕਾਂ ਦੇ ਕਿਸੇ ਨੂੰ ਅੰਦਰ ਆਣ ਦਾ ਹੁਕਮ ਨਹੀਂ ਸੀ।੧੨

ਜਦ ਸ੍ਰੀ ਚੰਦ ਤੇ ਲਖਮੀ ਚੰਦ ਨੂੰ ਪਤਾ ਲਗਾ ਕਿ ਗੁਰੂ ਸਾਹਿਬ ਨੇ ਜੋਤੀ ਜੋਤਿ ਸਮਾਣ ਦੀ ਸੱਚਮੁਚ ਤਿਆਰੀ ਕਰ ਲਈ ਹੈ ਤਾਂ ਉਨ੍ਹਾਂ ਨੂੰ ਆਪਣੀਆਂ ਆਕੀ ਤੇ ਮਾਣ ਮੱਤੀਆਂ ਰੁਚੀਆਂ ਤੇ ਬੜਾ ਪਸਚਾਤਾਪ ਹੋਇਆ। ਗੁਰੂ ਸਾਹਿਬ ਦੇ ਚਰਨਾਂ ਤੇ ਢਹਿ ਪਏ ਤੇ ਕਹਿਣ ਲਗੇ, "ਗੁਰਿਆਈ ਅੰਗਦ ਨੂੰ ਦੇ ਚਲੇ ਹੋ, ਸਾਡਾ ਕੀ ਹਾਲ ਹੋਵੇਗਾ ? ਸਾਡਾ ਕਿਵੇਂ ਗੁਜ਼ਾਰਾ ਹੋਵੇਗਾ। ਮਿਹਰ ਕਰੋ, ਬਖ਼ਸ਼ਿਸ਼ ਕਰੋ।" ਤਾਂ ਗੁਰੂ ਸਾਹਿਬ ਨੇ ਉੱਤਰ ਦਿਤਾ, "ਬੇਟਾ, ਗੁਰੂ ਕਿਆਂ ਕੁੱਤਿਆਂ ਨੂੰ ਵੀ ਕਮੀ ਨਹੀਂ ਰੋਟੀਆਂ ਕਪੜੇ ਬਹੁਤ ਹੋਵਨਿਗੇ, ਅਤੇ ਗੁਰੂ ਗੁਰੂ ਜਪਹੁਗੇ ਤਾਂ ਜਨਮ ਸਵਰੇਗਾ।"੧੩ ਹਰ ਇਕ ਸਿੱਖ ਸਖੇ ਦੀ ਭਾਵਨੀ ਪੂਰੀ ਕੀਤੀ।

ਗੁਰੂ ਨਾਨਕ ਦੇਵ ਜੀ ਨੇ ਚਾਦਰ ਉਤੇ ਤਾਣ ਲਈ, ਅਤੇ ਸਮਾਵਣ ਹਿਤ ਨਿਰਵਾਣ ਸਮਾਧੀ ਵਿਚ ਲੀਨ ਹੋ ਗਏ। ਅਸੂ ਵਦੀ ੧੦, ਮੁਤਾਬਕ ੭ ਸਤੰਬਰ, ੧੫੩੯ ਨੂੰ ਗੁਰੂ ਨਾਨਕ ਦੇਵ ਜੀ ਜੋਤੀ ਜੋਤਿ ਸਮਾ ਗਏ। ਜੀਉਂਦੇ ਹੀ ਅੰਗਦ ਜੀ ਨੂੰ ਆਪਣੀ ਥਾਂ ਗੁਰੂ ਥਾਪ ਕੇ ਸਹਿਜ ਅਵਸਥਾ ਵਿਚ ਹੀ ਸੰਸਾਰ ਤਿਆਗਣ ਦੀ ਅਦਭੁਤ ਅਸਲੀਅਤ ਬਾਰੇ ਬਚਿਤ੍ਰ ਕਹਾਣੀਆਂ ਬਣ ਗਈਆਂ।

ਤਿੰਨ ਜਨਮ ਸਾਖੀਆਂ ਵਿਚ ਜੋਤੀ ਜੋਤਿ ਸਮਾਉਣ ਵੇਲੇ ਦੇ ਚਰਿਤ੍ਰ ਤਿੰਨ ਭਿੰਨ ਭਿੰਨ ਢੰਗਾਂ ਨਾਲ ਵਰਣਨ ਕੀਤੇ ਹਨ। ਉਨ੍ਹਾਂ ਵਿਚ ਭਿੰਨਤਾ ਹੁੰਦਿਆਂ ਹੋਇਆਂ ਵਾਕਿਆਤਾਂ ਦੀ ਸਾਂਝ ਵੀ ਹੈ। ਜਾਪਦਾ ਹੈ ਕੁਝ ਅੰਤਲੇ ਸਮੇਂ ਦੀਆਂ ਸਾਧਾਰਣ ਘਟਨਾਵਾਂ ਨੂੰ ਸੀਨੇ ਬਸੀਨੇ ਪਰਚਲਿਤ ਦੰਤ ਕਥਾਵਾਂ ਨੇ ਅਸਾਧਾਰਣ ਰੂਪ ਦੇ ਦਿਤਾ। ਜਨਮ ਸਾਖੀਆਂ ਦੀਆਂ ਘਟਨਾਵਾਂ ਨੂੰ ਹੋਰ ਲਿਖਤਾਂ ਦੀ ਰੌਸ਼ਨੀ ਵਿਚ ਦੇਖੀਏ ਤਾਂ ਇਤਿਹਾਸਕ ਅਸਲੀਅਤ ਪਰਗਟ ਹੋ ਜਾਂਦੀ ਹੈ।

ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ : "ਤਬ ਹਿੰਦੂ ਮੁਸਲਮਾਨ ਨਾਉਂ ਧਰੀਕ ਲਗੇ ਆਖਣ, 'ਜੋ ਅਸੀਂ ਜਾਲਾਂਗੇ', ਤਬ ਬਾਬੇ ਆਖਿਆ, 'ਜੋ ਤੁਸੀਂ ਦੁਹਾਂ ਵਲੀ ਫੂਲ ਰਖਹੁ, ਜਿਸ ਦੇ ਭਲਕੇ ਹਰੇ ਰਹਿਣਗੇ, ਜੇ ਹਿੰਦੂਆਂ ਕੇ ਹਰੇ ਰਹਿਣ ਤਾਂ ਜਲਾਹਿਗੇ ਅਤੇ ਜੇ ਮੁਸਲਮਾਨਾਂ ਦੇ ਹਰੇ ਰਹਿਣਗੇ ਤਾਂ ਦਬਾਵਾਂਗੇ। ਤਬ ਬਾਬੇ ਸੰਗਤਿ ਨੂੰ ਹੁਕਮ ਕੀਤਾ,[੧੪] 'ਕੀਰਤਨੁ ਪੜਹੁ। ਤਬ ਸੰਗਤ ਲਗੀ ਕੀਰਤਨ (ਕੀਰਤਨ ਸੋਹਿਲਾ) ਪੜਨ। ਜਦ ਸਲੋਕ ਪੜ੍ਹਿਆ ਤਬਿ ਬਾਬੈ ਚਾਦਰ ਉਪਰ ਲੈ ਕਰਿ ਸੁਤਾ ਸੰਗਤ ਮੱਥਾ ਟੇਕਿਆ। ਜਦ ਚਾਦਰ ਉਠਾਵਨ ਤਾਂ ਕੁਝ ਨਾਹੀ। ਤਦਹੁ ਫੂਲ ਦੁਹਾਂ ਕੇ ਹਰੇ ਰਹੇ। ਹਿੰਦੂ ਆਪਣੇ ਲੈ ਗਏ ਅਤੇ ਮੁਸਲਮਾਨ 'ਆਪਣੇ ਲੈ ਗਏ। ਸਰਬਤ ਸੰਗਤ ਪੈਰੀਂ ਪਈ।"[੧੫] ਇਸ ਜਨਮ ਸਾਖੀ ਤੋਂ ਇਹ ਗੱਲ ਪਰਗਟ ਹੁੰਦੀ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਸਰੀਰ ਛੱਡਣ ਤੋਂ ਪਹਿਲਾਂ ਮੁਸਲਮਾਨਾਂ ਤੇ ਹਿੰਦੂਆਂ ਨੇ ਪ੍ਰਸ਼ਨ ਉਠਾਇਆ ਕਿ ਬਾਬਾ ਨਾਨਕ ਦੇ ਜੋ ਮੁਸਲਮਾਨਾਂ ਦਾ ਵੀ ਤੇ ਹਿੰਦੂਆਂ ਦਾ ਵੀ ਸਾਂਝਾ ਸੀ, ਅੰਤਮ ਸੰਸਕਾਰ ਹਿੰਦੂਆਂ ਦੀ ਵੈਦਿਕ ਰੀਤੀ ਨਾਲ ਕੀਤੇ ਜਾਣ ਜਾਂ ਮੁਸਲਮਾਨੀ ਸ਼ਰ੍ਹਾ ਮੁਤਾਬਕ। ਗੁਰੂ ਨਾਨਕ ਦੇਵ ਜੀ ਨੇ ਜੀਉਂਦਿਆਂ ਜੀ ਦੋਨਾਂ ਨੂੰ ਅਪਣਤ ਦਿਤੀ। ਜੋ ਫੂਲ ਉਨ੍ਹਾਂ ਨੂੰ ਉਸ ਸਮੇਂ ਚੜ੍ਹਾਏ ਗਏ ਉਨ੍ਹਾਂ ਵਿਚੋਂ ਸੱਜੇ ਪਾਸੇ ਦੇ ਹਿੰਦੂਆਂ ਨੂੰ ਤੇ ਖੱਬੇ ਪਾਸੇ ਦੇ ਮੁਸਲਮਾਨਾਂ ਨੂੰ ਅਰਪੇ। ਪਰ ਆਪਣੇ ਅੰਤਮ ਸੰਸਕਾਰ ਦੀ ਗੁਰਮਤ ਰੀਤੀ ਦੀ ਹਦਾਇਤ ਉਨ੍ਹਾਂ ਨੇ ਗੁਰੂ ਅੰਗਦ, ਸ੍ਰੀ ਚੰਦ, ਬਾਬਾ ਬੁੱਢਾ ਜੀ ਨੂੰ ਚਿਰੋਕਣੀ ਪਹਿਲਾਂ ਹੀ ਦੇ ਦਿਤੀ ਸੀ। ਉਹ ਰੀਤੀ ਕੀ ਸੀ ਇਹ ਜਨਮ ਸਾਖੀਆਂ ਤੋਂ ਇਲਾਵਾ ਹੋਰ ਗ੍ਰੰਥਾਂ ਤੋਂ ਸਪੱਸ਼ਟ ਕਰ ਦਿਤੀ। ਗੁਰੂ ਸਾਹਿਬ ਦਾ ਅੰਤ ਸਮੇਂ ਕੇਵਲ ਕੀਰਤਨ ਤੇ ਬਾਣੀ ਪਾਠ ਕਰਨ ਦਾ ਹੀ ਹੁਕਮ ਸੀ। ਹਿੰਦੂ ਮੁਸਲਮਾਨ ਰੀਤੀਆਂ ਤੋਂ ਆਪਣੇ ਸਿੱਖਾ ਨੂੰ ਵਰਜਦੇ ਰਹੇ। ਉਹ ਆਪਣੇ ਅੰਤ ਸਮੇਂ ਕਿਵੇਂ ਆਗਿਆ ਦੇ ਸਕਦੇ ਸਨ।

ਬਾਲੇ ਵਾਲੀ ਜਨਮ ਸਾਖੀ, ੧੮੨੯ ਈ: ਦੇ ਨੁਸਖੇ ਵਿਚ ਲਿਖਿਆ ਹੈ, "ਦਸਮੀ ਕੇ ਦਿਨ ਮਹਾਂ ਅਮ੍ਰਿਤਾਵੇਲੇ, ਪਹਿਰ ਰਾਤ ਰਹਿੰਦੀ ਕੋ ਪਰਮੇਸ਼ਰ ਜੀ ਕੇ ਕੀਰਤਨ ਵਿਚ ਅਨੰਦ ਧੁਨ ਨਾਲਿ ਸਰਬ ਕਲਿਆਣਿ ਕੇ ਘਰ, ਸ੍ਰੀ ਪਾਰਬ੍ਰਹਮ ਜੀ ਕੇ ਚਰਨਾਂ ਸਾਥ ਸ੍ਰੀ ਗੁਰੂ ਬਾਬਾ ਜੀ ਸਮਾਣਾ। ਜਿਤਨੇ ਮਹਾਜਨ ਲੋਕ ਸੇਵਕ ਥੇ ਲਗੇ ਸੰਸਕਾਰ ਕੇ

ਕਰਮ ਧਰਮ ਕਰਣੇ। ਜਦ ਗੁਰੂ ਬਾਬਾ ਨਾਨਕ ਜੀ ਚਿਖਾ ਊਪਰਿ ਉਠਾਇ ਰਖਿਆ ਤਬ ਗੁਰੂ ਬਾਬੇ ਨਾਨਕ ਕੇ ਮੁਰੀਦ ਪਠਾਣ ਲੋਕ ਸੇ ਤਿਨ੍ਹਾਂ ਗੱਲ ਚਲਾਈ ਕਿ ਅਸੀਂ ਵੀ ਦੀਦਾਰ ਦੇਖਹਿ। ਤਬ ਮਹਾਜਨ ਲੋਕ ਕਿਹਾ, ਕਿ ਖ਼ਾਨ ਜੀ ਹੁਣ ਤੁਮਾਰਾ ਸਮਾਂ ਨਹੀਂ। ਤਬ ਉਨ ਉਠ ਕਿਹਾ ਜੋ ਬਾਬਾ ਨਾਨਕ ਹਮਾਰਾ ਪੀਰ ਹੈ। ਹਮ ਟਲਹਿਗੇ ਨਾਹੀਂ। ਬਾਬੇ ਜੀ ਕਾ ਦੀਦਾਰ ਦੇਖਹਿਗੇ। ਹਮ ਬਾਬੇ ਕੋ ਗੋਰ ਮਹਿ ਪਹੁੰਚਾਹਿਗੇ। ਤਬ ਇਕ ਸੇਵਕ ਆਖਿਆ, "ਹਿੰਦੂਓ ਤੇ ਮੁਸਲਮਾਨੋ ਤੁਮ ਝਗੜਾ ਕਿਸ ਬਾਤ ਕਾ ਕਰਤੇ ਹੋ। ਗੁਰੂ ਬਾਬਾ ਹੈ ਹੀ ਨਾਹੀ। ਜਬ ਜਾਏ ਦੇਖਹਿ ਤਾਂ ਚਿਖਾ ਉਪਰ ਕਿਛ ਨਹੀਂ।" ਪਿਛੋਂ ਦੀਆਂ ਜਨਮ ਸਾਖੀਆਂ ਵਿਚ ਬਹੁਤ ਵਿਸਥਾਰ ਪਾ ਦਿਤੇ ਗਏ ਹਨ। ਅਤੇ ਇਹ ਵੀ ਲਿਖਿਆ ਹੈ ਕਿ ਇਕ ਚਾਦਰ ਰਹਿ ਗਈ ਸੀ ਜਿਸ ਨੂੰ ਹਿੰਦੂਆਂ ਤੇ ਮੁਸਲਮਾਨਾਂ ਨੇ ਅਧੋ ਅੱਧ ਕਰ ਲਿਆ।[੧੬]

ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿਚ ਲਿਖਿਆ ਹੈ, "ਬਾਬਾ ਜੀ ਸਮਾਏ ਕੜਾਹ ਹੋਇਆ। ਵਰਤਿਆ। ਤਉ ਲਾਗੇ ਮੁਸਲਮਾਨ ਇਕੱਠੇ ਹੋ ਆਏ ਜੋ ਇਹ ਖ਼ੁਦਾਇ ਦਾ ਵਲੀ ਹੈ, ਅਸੀਂ ਇਸ ਨੂੰ ਦਬਾਂਗੇ ਤੇ ਹਿੰਦੂ ਕਹਿਣ ਸਾੜਾਂਗੇ। ਤਾਂ ਬਾਬਾ ਕੋਹਾਂ ਦੋਹ ਤੇ ਕਿਸੇ ਨੂੰ ਮਿਲਿਆ। ਉਸ ਨੂੰ ਕਿਹਾ। ਹਿੰਦੂਆਂ ਤੇ ਮੁਸਲਮਾਨਾਂ ਦੀਆਂ ਪੰਗਤਾਂ ਵਖੋ ਵੱਖ ਬਹਾਲ। ਮੇਰਾ ਸੁਨੇਹਾ ਦੇਵਣਾ, ਕਿ ਤੁਸੀਂ ਜੋ ਮੇਰਾ ਪੰਚ ਭੂਤਕ ਸਰੀਰ ਦੇਖਦੇ ਸੀ, ਸੋ ਤੁਹਾਡੀ ਭਾਵਨੀ ਕਰਿ ਦ੍ਰਿਸ਼ਟ ਗੋਚਰ ਆਂਵਦਾ ਸੀ। ਮੈਂ ਸਰੀਰ ਨਹੀਂ ਸੀ ਧਾਰਿਆ। ਹੁਣ ਮੇਰੇ ਆਸਣ ਤੇ ਦੋ ਪੱਟ ਦੀ ਚਾਦਰ ਪਈ ਹੈ। ਇਕ ਪੱਟ ਹਿੰਦੂ ਸੰਸਕਾਰ ਕਰਨ। ਇਕ ਪੱਟ ਮੁਸਲਮਾਨ ਦਬਾ ਦੇਣ।[੧੭]

ਤਿੰਨੋਂ ਜਨਮ ਸਾਖੀਆਂ ਭਿੰਨ ਭਿੰਨ ਕਹਾਣੀਆਂ ਦਸਦੀਆਂ ਹਨ ਜਿਨ੍ਹਾਂ ਵਿਚ ਇਸ ਗੱਲ ਦੇ ਝਗੜੇ ਦੇ ਜ਼ਿਕਰ ਕੀਤਾ ਹੈ ਕਿ ਗੁਰੂ ਨਾਨਕ ਹਿੰਦੂਆਂ ਦਾ ਸੀ ਜਾਂ ਮੁਸਲਮਾਨਾਂ ਦਾ। ਇਹ ਕਿਸੇ ਨੇ ਨਹੀਂ ਦਸਿਆ ਕਿ ਜਿਹੜਾ ਗੁਰੂ ਨਾਨਕ ਕਹਿੰਦਾ ਸੀ ਕਿ "ਨਾ ਮੈਂ ਹਿੰਦੂ ਨਾ ਮੁਸਲਮਾਨ, ਉਸ ਦੇ ਸਿਖ ਮੁਰੀਦਾਂ ਨੇ ਕੀ ਮੰਗਿਆ ਤੇ ਉਨ੍ਹਾਂ ਨੂੰ ਕੀ ਮਿਲਿਆ। ਇਹ ਗੱਲ ਉਂਞ ਹੀ ਸਪੱਸ਼ਟ ਹੈ ਕਿ ਜਿਸ ਗੁਰੂ ਨਾਨਕ ਨੇ ਬਚਪਨ ਤੋਂ ਹੀ ਨਾ ਹਿੰਦੂ ਰਸਮਾਂ ਤੇ ਸੰਸਕਾਰ ਰੀਤੀਆਂ ਅਪਣਾਈਆਂ ਨਾ ਮੁਸਲਮਾਨ, ਉਨ੍ਹਾਂ ਨੂੰ ਇਸ ਖਿਚਾਓ ਵਿਚ ਪਾਣਾ ਇਕ ਗ਼ਲਤੀ ਸੀ। ਗੁਰੂ ਨਾਨਕ ਦਾ ਅੰਤਮ ਸੰਸਕਾਰ ਕਰਨ ਦਾ ਸਭ ਤੋਂ ਪਹਿਲਾਂ ਅਧਿਕਾਰ ਉਨ੍ਹਾਂ ਦੇ ਸਪੁਤ੍ਰਾਂ ਤੇ ਮਾਤਾ ਸੁਲੱਖਣੀ ਦਾ ਸੀ। ਉਸ ਤੋਂ ਬਾਅਦ ਗੁਰੂ ਅੰਗਦ ਤੇ ਬਾਬਾ ਬੁੱਢਾ ਜੀ ਆਦਿ ਸਿੱਖਾਂ ਦੀ ਸੀ। ਜਨਮ ਸਾਖੀਆਂ ਦੀਆਂ ਇਹ ਆਮ ਪ੍ਰਚਲਿਤ ਸਾਖੀਆਂ ਇਨ੍ਹਾਂ ਕਿਸੇ ਨਿਕਟ-ਵਰਤੀ ਦੀ ਹੋਂਦ ਦਾ ਜ਼ਿਕਰ ਨਹੀਂ ਕਰਦੀਆਂ। ਇਹ ਕੇਵਲ ਹਿੰਦੂ ਮਹਾਜਨਾਂ

ਤੇ ਮੁਸਲਮਾਨ ਪਠਾਣਾਂ ਦਾ ਝਗੜਾ ਬਣਾ ਦਿੰਦੀਆਂ ਹਨ ਪਰ ਸਾਨੂੰ ਇਤਿਹਾਸਕ ਸਚਾਈ ਹੋਰ ਲਿਖਤਾਂ ਤੋਂ ਮਿਲ ਜਾਂਦੀ ਹੈ।

ਮਹਿਮਾ ਪ੍ਰਕਾਸ਼ ਵਾਰਤਕ ਤੇ ਕਵਿਤਾ ਵਿਚ ਜੋਤੀ ਜੋਤਿ ਸਮਾਣ ਦਾ ਬੜਾ ਯਥਾਰਥ ਚਿਤਰ ਦਿਤਾ ਹੈ। ਇਕ ਦੋ ਦਿਨ ਪਹਿਲਾਂ ਗੁਰੂ ਨਾਨਕ ਨੇ ਬਾਰਾਮਾਹਾ ਤੁਖਾਰੀ ਉਚਾਰਿਆ ਜਿਸਦੀ ਪੁਸ਼ਟੀ ਜਨਮ ਸਾਖੀਆਂ ਵੀ ਕਰਦੀਆਂ ਹਨ। ਤਾਂ ਸੇਵਕਾਂ ਨੇ ਪੁਛਿਆ ਕਿ "ਮਹਾਰਾਜ ਅਪਣੇ ਅੰਤਮ ਸੰਸਕਾਰ ਦੇ ਕਿਹੜੇ ਕਿਹੜੇ ਕਰਮ ਧਰਮ ਕੀਤੇ ਜਾਣ। ਸਿੱਖਾਂ ਦੇ ਪ੍ਰਸ਼ਨ ਤੇ ਉਤਰ ਮਹਿਮਾ ਪ੍ਰਕਾਸ਼ (ਕਵਿਤਾ") ਵਿਚ ਇਉਂ ਹੈ:

ਸਿੱਖਾਂ ਦਾ ਪ੍ਰਸ਼ਨ : ਚੌਪਈ :

ਤਬ ਸਭਹਨ ਮਿਲ ਬਿਨਤੀ ਕੀਨਾ॥
ਹੇ ਪ੍ਰਭ ਦਿਆਲ ਪੁਰਖ ਪ੍ਰਬੀਨਾ॥
ਕਰਮ ਧਰਮ ਜਗ ਕਾ ਆਚਰਨ॥
ਜਿਉਂ ਬਚਨ ਹੋਇ ਤੈਸੇ ਹੀ ਕਰਨ॥

ਇਸ ਪ੍ਰਥਾਇ ਬਾਬੇ ਜੀ ਸ਼ਬਦ ਉਚਾਰਨ ਕੀਆ :

ਦੀਵਾ ਮੇਰਾ ਏਕ ਨਾਮੁ ਦੁਖ ਵਿਚਿ ਪਾਇਆ ਤੇਲੁ॥
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥
ਲੋਕਾ ਮਤ ਕੋ ਫਕੜਿ ਪਾਇ॥
ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ॥
ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ॥
ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ॥
ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ॥
ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ॥
ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ॥

**ਤਿਸ ਕਾ ਪਰਮਾਰਥ :** ਬਾਬੇ ਜੀ ਬਚਨ ਕੀਆ ਹੇ ਭਾਈ, ਦੀਵਾ ਧਾਰਨਾ ਮੇਰਾ ਇਕ ਨਾਮੁ ਹੈ। ਸਭ ਦੁੱਖੁ ਉਸ ਮੇਂ ਤੇਲ ਹੈ। ਦੁੱਖ ਤੇਲ ਕੋ ਸੋਖ ਕਰ ਸਦਾ ਉਜਿਆਰਾ ਹੈ। ਐਸੇ ਚਾਂਦਨ ਮੇਂ ਜਮ ਸੇ ਮੇਲ ਨਾਹੀ। ਹੇ ਭਾਈ ਤੁਸਾਂ ਕੋਈ ਫੱਕੜ ਨਾ ਪਾਵਨਾਂ ਜੈਸੇ ਲਖ ਮੜੇ ਤਨਕ ਆਗ ਸੇ ਭਸਮ ਹੋਤੇ ਹੈ, ਮੇਰੇ ਸਭ ਕਰਮ ਨਾਮ ਕਰ ਨਾਸ ਭਏ ਹੈ। ਪਿੰਡ ਅਰ ਪਤਲ ਮੇਰਾ ਕੇਸਵ ਹੈ। ਅਰ ਕਿਰਿਆ ਮੇਰਾ ਸਚ ਨਾਮ ਕਰਤਾਰ ਹੈ।

ਇਸ ਲੋਕ ਪਰਲੋਕ ਆਗੇ ਪਾਛੇ ਮੇਰਾ ਅਧਾਰ ਹੈ। ਗੰਗਾ ਅਰ ਬਨਾਰਸ ਮੇਰੀ ਉਸਤਤ ਪ੍ਰਭ ਕੀ ਹੈ। ਸਚ ਇਸਨਾਨ ਤਬ ਹੋਤਾ ਹੈ, ਜੋ ਸਦਾ ਪਰਮੇਸ਼ਰ ਸੇ ਪ੍ਰੇਮ ਲਗੇ ਇਕ ਲੋਕੀ ਕਹੀਐ ਮਿੱਟੀ ਕਾ ਕੂਜਾ ਅਰ ਛਮਛਰੀ ਕਹੀਏ ਪਿੰਡ ਕੇ ਆਟੇ ਕਾ ਠਿਕਰਾ ਤਿਸ ਮੇਂ। ਸੋ ਬ੍ਰਾਹਮਣ ਪਿੰਡ ਕਹਾਵਤੇ ਹੈ ਜੋ ਪਰਮੇਸਰ ਕੀ ਕਿਰਪਾ ਕਾ ਪਿੰਡ ਪਰਾਪਤ ਹੋਏ ਕਦੇ ਨਿਖੁਟੇ ਨਾਹੀ। ਹੇ ਮੇਰੇ ਪੁੱਤਰ ਮਿੱਤਰ ਸਖਾ ਮੇਰਾ ਪਿੰਡ ਪਤਲ ਇਸ ਜੁਗਤ ਕਰ ਸੁਧ ਭਇਆ। ਤੁਮ ਕਛੂ ਫਕਰ ਨਹੀਂ ਕਰਨਾ।"[੧੯]

ਜਬ ਇਹ ਬਚਨ ਬਾਬੇ ਜੀ ਕਹੇ ॥
ਸਗਲੇ ਸੁਨ ਬਿਸਮਾਦ ਹੋਇ ਰਹੇ ॥
ਪੁਨਿ ਜੋੜਿ ਹਾਥ ਚਰਨਨ ਪਰ ਗਿਰੇ ॥
ਸਤਿਗੁਰ ਮਹਿਮਾ ਲਖੀ ਨ ਪਰੇ ॥ ੩੭ ॥
ਤਬ ਦਿਆਲ ਆਸਨ ਦ੍ਰਿੜ ਕੀਆ ॥
ਚਾਦਰ ਓਢ ਸਰੀਰ ਪਰ ਲੀਆ ॥
ਨਿਜ ਪਦ ਨਿਰਬਾਨ ਲੀਨ ਪ੍ਰਭ ਭਏ ॥
ਨਹੀਂ ਕਹੁ ਆਏ ਨਹੀਂ ਕਹੂ ਗਏ ॥ ੩੮ ॥
ਜਿਉਂ ਧਰਤੀ ਜਲ ਮਿਲ ਹੋਇ ਇਕ ਰੂਪ ॥
ਜਲ ਮਿਲ ਅਗਨਿ ਹੋਤ ਹੈ ਗੁਪ ॥
ਅਗਨ ਪਵਨ ਮਿਲ ਹੋਤ ਨਿਰਬਾਨ ॥
ਪਵਨ ਅਕਾਸ ਮਿਲ ਏਕ ਸਮਾਨ ॥ ੪੦ ॥

ਦੋਹਰਾ : ਅਕਾਸ਼ ਲੀਨ ਹੋਇ ਸਬਦੁ ਮੇ ਸ਼ਬਦ ਬ੍ਰਹਮ ਮਿਲ ਏਕ ॥
ਤੈਸੇ ਲੀਲਾ ਪ੍ਰਭ ਕਰੀ ਬੂਝੇ ਸਤ ਬਿਬੇਕ ॥ ੪੧ ॥

ਚੌਪਈ : ਸਭ ਲੋਗਨ ਯਹ ਚਰਿਤਰ ਜਬ ਦੇਖਾ ॥
ਪਰਮਾਤਮਾ ਬਾਬਾ ਕਰ ਲੇਖਾ ॥
ਸੁਚ ਪਵਿਤਰ ਬਿਬਾਨ ਤਬ ਕਰਾ ॥
ਨਿਰਮਲ ਸਰੀਰ ਤਾਂ ਊਪਰਿ ਧਰਾ ॥ ੪੨ ॥
ਉਜਲ ਬਸਤ੍ਰ ਊਪਰ ਓਢਾਏ ॥
ਕਰਤੇ ਭਜਨ ਨਦੀ ਪਰ ਆਏ ॥
ਚੰਦਨ ਚਿਤਾ ਪੁਨ ਬਨੀ ਸਵਾਰ ॥
ਪਾਵਨ ਸਰੀਰ ਧਰ ਕੀਓ ਸਿਸਕਾਰ ॥
ਜੈ ਜੈ ਕਾਰ ਜਗਤ ਸਭ ਭਇਆ ॥
ਦੇਵ-ਲੋਕ ਮੰਗਲ ਸਭ ਕੀਆ ॥

ਧੰਨ ਧੰਨ ਪ੍ਰਭ ਸਤਿਗੁਰ ਦਿਆਲ ॥
ਸਗਲ ਜਗਤ ਜਿਨ ਕੀਆ ਨਿਹਾਲ ॥
ਅਸੂ ਵਦੀ ਥਿਤ ਦਸਵੀ ਕਲਾਗਤ ਪਰਬਿ ਪੁਨੀਤ ॥
ਨਿਜ ਪਰਮ ਧਾਮ ਸਤਿਗੁਰ ਚਲੇ ਧਰ ਜਗਤ ਭਗਤ ਬਿਨੀਤ ॥

ਮਹਿਮਾ ਪ੍ਰਕਾਸ਼ ਵਾਰਤਕ ਵਿਚ ਲਿਖਿਆ ਹੈ : ਤਬ ਬਿਬਾਨ ਕੀਰਤਨ ਕਰਤੇ ਨਦੀ ਰਾਵੀ ਸਸਕਾਰਿਆ, ਬਡੇ ਭਜਨ ਅਨੰਦ ਹੋਏ, ਫਿਰ ਜਬ ਗੰਗਾ ਪਰਵਾਹ ਕੇ ਵਾਸਤੇ ਚਿਖਾਹ ਖੋਲ ਸਾਤ ਲੈਨ ਲਗੇ ਤਾਂ ਕੋਈ ਸਰੀਰ ਕਾ ਅਕਾਰ ਨਜ਼ਰ ਨਹੀਂ ਆਯਾ। ਸਭ ਬਿਸਮਾਦ ਹੋਏ ਗਏ ਧਨ ਬਾਬਾ ਨਾਨਕ ਪੂਰਾ ਜਾਪ ਜਾਪਦੇ ਸਭ ਘਰ ਆਏ ਸੰਮਤ ੧੫੯੬ ਅਸੂਵਦੀ ੧੦।"੪੯

ਮਹਿਮਾ ਪ੍ਰਕਾਸ਼ (ਵਾਰਤਕ ਤੇ ਕਵਿਤਾ ਤੋਂ) ਇਹ ਗੱਲਾਂ ਸਪਸ਼ਟ ਹੋ ਗਈਆਂ : (੧) ਜੋਤੀ ਜੋਤਿ ਸਮਾਣ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਸਭ ਸਿੱਖਾਂ ਨੂੰ ਸਪੱਸ਼ਟ ਕਰ ਦਿਤਾ ਕਿ ਉਨ੍ਹਾਂ ਦੇ ਸਸਕਾਰ ਸਮੇਂ ਕਿਸੇ ਹਿੰਦੂ ਰੀਤੀ ਸੰਸਕਾਰ ਕਰਨ ਦਾ ਕੁਫੱਕੜ ਨਾ ਤੋਲਣ। ਇਹ ਉਨ੍ਹਾਂ ਦੀ ਬੇਅਦਬੀ ਹੋਵੇਗੀ (੨) ਉਹ ਚਾਦਰ ਤਾਣ ਕੇ ਨਿਰਾਬਣ ਸਮਾਧਿ ਸਥਿਤ ਹੋ ਗਏ ਅਤੇ ਸਰੀਰ ਤਿਆਗ ਦਿਤਾ। (੩) ਉਨ੍ਹਾਂ ਦਾ ਰਾਵੀ ਕੰਢੇ ਚੰਦਨ ਦੀ ਚਿਖਾ ਉਤੇ ਸਸਕਾਰ ਕੀਤਾ ਗਿਆ। (੪) ਉਨ੍ਹਾਂ ਦਾ ਅੰਗੀਠਾ ਜਦ ਫੋਲਿਆ ਗਿਆ ਤਾਂ ਉਸ ਵਿਚ ਕੋਈ ਅਸਤੀ ਨਹੀਂ ਨਿਕਲੀ। ਮਹਾਪੁਰਸ਼ ਆਮ ਤੌਰ ਤੇ ਦਸਮਦੁਆਰ ਸੁਆਸ ਰਖਦੇ ਹਨ, ਸਰੀਰ ਤਿਆਗਣ ਵੇਲੇ ਅਤੇ ਜਦ ਸੰਸਾਰਕ ਤੌਰ ਤੇ ਉਨ੍ਹਾਂ ਦੀ ਚਿਖਾਂ ਨੂੰ ਲੋਕ ਅੱਗ ਲਾਉਂਦੇ ਹਨ ਤਾਂ ਉਹ ਯੋਗ ਅਗਨੀ ਨਾਲ ਸਰੀਰ ਭਸਮ ਕਰ ਦਿੰਦੇ ਹਨ। ਸਰੀਰ ਦੀਆਂ ਅਸਤੀਆਂ ਵੀ ਸੁਆਹ ਹੋ ਜਾਂਦੀਆਂ ਹਨ। ਇਸ ਲਈ ਉਨ੍ਹਾਂ ਦੇ ਅੰਗੀਠੇ ਵਿਚੋਂ ਕੁਝ ਨਹੀਂ ਮਿਲਿਆ।

ਜਨਮ ਸਾਖੀਆਂ ਦੀਆਂ ਕਹਾਣੀਆਂ ਵਿਚ ਅਗਰ ਕੋਈ ਸਚਾਈ ਹੈ ਤਾਂ ਉਹ ਕੇਵਲ ਇਤਨੀ ਕਿ ਸ਼ਾਇਦ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤੀ ਸਮਾਣ ਤੋਂ ਪਹਿਲਾਂ ਹਿੰਦੂਆਂ ਤੇ ਮੁਸਲਮਾਨਾਂ ਨੇ ਉਨ੍ਹਾਂ ਤੋਂ ਕੁਝ ਮੰਗਿਆ ਤਾਂ ਗੁਰੂ ਸਾਹਿਬ ਨੇ ਆਪਣੀ ਸਭ ਲਈ ਅਪਣਤ ਪ੍ਰਗਟ ਕਰਨ ਲਈ ਆਪਣੇ ਉਪਰ ਓੜੀ ਅੱਧੀ ਚਾਦਰ ਹਿੰਦੂਆਂ ਨੂੰ ਤੇ ਅਧੀ ਮੁਸਲਮਾਨਾਂ ਨੂੰ ਦੇ ਦਿਤੀ ਹੋਵੇ। ਜਾਂ ਜੋ ਫੁੱਲ ਭੇਟਾ ਹੋਏ ਹੋਣ ਉਨ੍ਹਾਂ ਵਿਚੋਂ ਸਜੇ ਪਾਸੇ ਦੇ ਹਿੰਦੂਆਂ ਨੂੰ ਤੇ ਖਬੇ ਪਾਸੇ ਦੇ ਸਿੱਖਾਂ ਨੂੰ ਦੇ ਦਿਤੇ। ਪੁਰਾਤਨ ਜਨਮ ਸਾਖੀ ਵਿਚ ਇਸ਼ਾਰਾ ਹੈ ਕਿ ਗੁਰੂ ਨਾਨਕ ਨੇ ਜੀਉਂਦਿਆ ਜੀ ਫੁੱਲਾਂ ਦੀ ਵੰਡ ਕੀਤੀ। ਫੁੱਲਾਂ ਦਾ ਭਾਵ ਸਸਕਾਰ ਤੋਂ ਉਪਰੰਤ ਰਹੀ ਸੁਆਹ ਤੇ ਅਸਤੀ ਵੀ ਹੋ ਸਕਦਾ ਹੈ। ਪਰ ਮਹਿਮਾ ਪ੍ਰਕਾਸ਼ ਵਿਚ ਬਿਲਕੁਲ ਸਪਸ਼ਟ ਹੈ ਕਿ ਗੁਰੂ ਸਾਹਿਬ ਦਾ

ਰਾਵੀ ਕਿਨਾਰੇ ਸਸਕਾਰ ਹੋਇਆ, ਅਤੇ ਇਹੀਓ ਇਤਿਹਾਸਕ ਸਚਾਈ ਹੈ। ਇਉਂ ਗੁਰੂ ਨਾਨਕ ਦੇਵ ਜੀ ਅਸੂ ਵਦੀ ੧੦, ੧੫੯੬ ਮੁਤਾਬਕ ੭ ਸਤੰਬਰ, ੧੫੩੯ ਈ: ਨੂੰ ਜੋਤੀ ਜੋਤਿ ਸਮਾਏ।[੧੯] ਪੂਰੇ ਪੰਦਰਾਂ ਦਿਨਾਂ ਉਪਰੰਤ, ਪਤੀ ਪ੍ਰਭੂ ਦਾ ਵਿਯੋਗ ਨਾ ਸਹਿੰਦੇ ਹੋਏ ਮਾਤਾ ਸੁਲਖਣੀ ਜੀ ਸਰੀਰ ਤਿਆਗ ਗਏ।[੨੦]

ਪੰਡਤ ਤਾਰਾ ਸਿੰਘ ਨਿਰੋਤਮ, ਕਿਸੇ ਪੁਰਾਤਨ ਇਤਿਹਾਸਕ ਲਿਖਤ ਦੇ ਆਧਾਰ ਤੇ, ਜਿਸ ਦਾ ਉਹ ਹਵਾਲਾ ਨਹੀਂ ਦਿੰਦੇ, ਲਿਖਦੇ ਹਨ ਕਿ ਗੁਰੂ ਨਾਨਕ ਦੇਵ ਜੀ ਦਾ ਸਸਕਾਰ ਰਾਵੀ ਕਿਨਾਰੇ ਕੀਤਾ ਗਿਆ। ਉਨ੍ਹਾਂ ਦੀ ਅਸਤੀ ਇਕ ਪਿਤਲ ਦੇ ਬਰਤਨ ਵਿਚ ਵਿਚ ਪਾਈ ਗਈ, ਅਤੇ ਰਾਵੀ ਕਿਨਾਰੇ ਦਬੀ ਗਈ। ਓਥੇ ਸ੍ਰੀ ਚੰਦ ਜੀ ਨੇ ਖ਼ੂਬਸੂਰਤ ਸਮਾਧ ਬਣਾਈ, ਪਰ ਰਾਵੀ ਦਾ ਹੜ੍ਹ ਵਗਾ ਕੇ ਲੈ ਗਿਆ। ਦੂਸਰੀ ਵਾਰ ਫੇਰ ਸ੍ਰੀ ਚੰਦ ਨੇ ਬਣਵਾਈ, ਫੇਰ ਰਾਵੀ ਉਨ੍ਹਾਂ ਦੇ ਜੀਊਂਦਿਆਂ ਜੀਅ ਸਮੇਟ ਕੇ ਲੈ ਗਈ। ਇਥੇ ਸੰਗਤਾਂ ਨੂੰ ਸਪੱਸ਼ਟ ਹੋਇਆ ਕਿ ਗੁਰੂ ਸਾਹਿਬ ਦੀ ਸਮਾਧ ਬਨਾਣਾ ਉਨ੍ਹਾਂ ਦੇ ਹੁਕਮ ਦੀ ਉਲੰਘਣਾ ਹੈ। ਮੁੜ ਕੋਈ ਸਮਾਧ ਨਹੀਂ ਬਣਾਈ।

ਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਣ ਤੋਂ ਪਹਿਲਾ ਸਭ ਸਿੱਖਾਂ ਸੇਵਕਾਂ ਨੇ ਜੋ ਵਰ ਗੁਰੂ ਸਾਹਿਬ ਤੋਂ ਮੰਗਿਆ। ਦਿਆਲੂ ਸਤਿਗੁਰੂ ਨੇ ਬੜੀ ਪ੍ਰਸੰਸਾ ਨਾਲ ਦਿਤਾ। ਪਰ ਇਕ ਉਨ੍ਹਾਂ ਦੇ ਅਤਿ ਪਿਆਰੇ ਅੰਗਦ ਨੇ ਉਨ੍ਹਾਂ ਤੋਂ ਕੁਝ ਨਾ ਮੰਗਿਆ। ਤਬ ਬਾਬੇ ਆਖਿਆ, "ਪੁਰਖਾ ਤੂੰ ਕੁਛ ਮੰਗ," ਤਾਂ ਗੁਰੂ ਅੰਗਦ ਆਖਿਆ, "ਜੋ ਸੰਗਤ ਨਾਲਹੁ ਤੁਟੀ ਹੈ, ਸੋ ਲੜ ਲਾਈਐ ਜੀ।" ਤਬ ਬਚਨ ਹੋਇਆ ਗੁਰੂ ਅੰਗਦ ਨੂੰ "ਜੋ ਤੇਰਾ ਸਦਕਾ ਸਭ ਬਖਸ਼ੀ। ਤਬ ਗੁਰੂ ਅੰਗਦ ਪੈਰੀਂ ਪਇਆ।"[੨੧]

ਗੁਰੂ ਨਾਨਕ ਦੀ ਤੇਜਸ੍ਵੀ ਸ਼ਖ਼ਸੀਅਤ ਵਿਚੋਂ, ਉਨ੍ਹਾਂ ਦੇ ਦਰਸ਼ਨ ਕਰਨ ਵਾਲਿਆਂ ਨੂੰ ਪਾਰਬ੍ਰਹਮ ਤੇ ਸ੍ਰਿਸ਼ਟੀ ਦਾ ਮਰਮ ਸਪੱਸ਼ਟ ਪ੍ਰਤੀਤ ਹੋ ਜਾਂਦਾ ਸੀ। ਉਨ੍ਹਾਂ ਦੇ ਹਰ ਕਰਤੱਵ ਤੇ ਚੋਜ ਵਿਚੋਂ ਉਨ੍ਹਾਂ ਦੀ ਨਿਪੁੰਨ ਪ੍ਰਤਿਭਾ ਤੇ ਪ੍ਰਚੰਡ ਸ਼ਕਤੀ ਦਮਕਾਂ ਮਾਰਦੀ ਹੈ। ਉਨ੍ਹਾਂ ਦੇ ਹਿਰਦੇ ਵਿਚ ਦ੍ਰਿੜ੍ਹਤਾ, ਤ੍ਰਿਕਾਲ ਦਰਸੀ ਅਨੁਭਵ ਤੇ ਸੱਚਾਈ ਨਿਸਦਿਨ ਜਗਮਗਾਂਦੀ ਸੀ। ਉਨ੍ਹਾਂ ਦੇ ਬਚਨਾਂ ਦੀ ਨਿਰਮਲ ਧਾਰਾ ਤੇ ਉਨ੍ਹਾਂ ਦੀਆਂ ਰੁਚੀਆਂ ਦੀ ਖ਼ੂਬਸੂਰਤੀ ਵਿਚੋਂ ਗਿਆਨ ਤੇ ਰੋਸ਼ਨੀ ਦਾ ਸਰਸ਼ਾਰ ਵਹਾਓ ਵਹਿੰਦਾ ਸੀ। ਉਨ੍ਹਾਂ ਦੀ ਮਾਖਿਓਂ ਮਿੱਠੀ ਜ਼ਬਾਨ 'ਚੋਂ ਝਰਦੀ ਬਾਣੀ ਦੀ ਅੰਮ੍ਰਿਤਧਾਰਾਂ, ਯਥਾਰਥ ਗਿਆਨ ਦਾ ਸਾਗਰ ਸੀ। ਉਨ੍ਹਾਂ ਦੇ ਹਰ ਸ਼ਬਦ ਵਿਚੋਂ ਕੁਦਰਤ ਵੀ ਤੇ ਕਾਦਰ ਵੀ ਅਨੇਕਾਂ ਰੂਪਾਂ ਰੰਗਾਂ ਵਿਚ ਮੂਰਤੀਮਾਨ ਹੁੰਦਾ ਸੀ। ਉਨ੍ਹਾਂ ਦੀਆਂ ਇਲਾਹੀ ਨੂਰ ਝਰਦੀਆਂ ਅੱਖੀਆਂ ਸ਼ਾਂਤੀ ਤੇ ਪਿਆਰ ਦੇ ਸੋਮੇ ਸਨ, ਜਿਨ੍ਹਾਂ ਦੀ ਇਕ ਸ੍ਵਾਂਤਬੂੰਦ ਨਾਲ ਤਪਤ ਹਿਰਦੇ ਸ਼ਾਂਤ ਹੋ ਜਾਂਦੇ ਸਨ, ਅਤੇ ਮੁਰਝਾਈਆਂ ਜ਼ਿੰਦਗੀਆਂ ਬਲਸ਼ੀਲ ਤੇ ਕੰਚਨਵੰਨੀਆਂ ਹੋ ਜਾਂਦੀਆਂ ਸਨ।

ਬਾਬਾ ਨਾਨਕ ਜੀ ਬਾਰ ਬਾਰ ਇਹ ਸਿਧਾਂਤ ਪੇਸ਼ ਕਰਦੇ ਹਨ, ਕਿ, "ਸਤਿਗੁਰੂ ਉਹ ਹੈ, ਜੋ ਆਮ ਲੋਕਾਂ ਨੂੰ ਮਾਣਸ ਤੋਂ ਦੇਵਤੇ ਬਣਾਵੇ, ਮਨੂਰ ਤੋਂ ਕੰਚਨ ਕਰ ਦੇਵੇ, ਅਤੇ ਆਪਣੇ ਅਧਿਆਤਮ ਗਿਆਨ ਰਾਹੀਂ ਅਗਿਆਨੀਆਂ ਨੂੰ ਬ੍ਰਹਮ ਗਿਆਨੀ ਬਣਾ ਦੇਵੇ।"[੨੨] ਇਹੋ ਜਿਹੇ ਗੁਰੂ ਹੀ ਬਾਬਾ ਨਾਨਕ ਜੀ ਸਨ। ਉਨ੍ਹਾਂ ਦੇ ਵਿਚਾਰ, ਉਨ੍ਹਾਂ ਦੇ ਸਿਧਾਂਤ ਦੀ ਆਵਾਜ਼ ਸ੍ਰਿਸ਼ਟੀ ਦੇ ਸਮਾਜਕ, ਸਭਿਆਚਾਰਕ ਤੇ ਸਿਆਸੀ ਜੀਵਨ ਵਿਚ ਬੜੀ ਗਹਿਰਾਈ ਤਕ ਪ੍ਰਵੇਸ਼ ਹੋ ਗਏ।

ਗੁਰੂ ਨਾਨਕ ਦੇਵ ਨੇ ਮਾਨਵ ਰੁਚੀਆਂ ਨੂੰ ਸਤ ਸੰਤੋਖ, ਦਇਆ ਧਰਮ, ਤੇ ਸਹਿਜ ਪ੍ਰੇਮ ਦੀ ਕੁਠਾਲੀ ਵਿਚ ਢਾਲਿਆ। ਦੁਰਜਨ ਤੇ ਪਾਪੀਆਂ ਨੂੰ ਪਾਵਨ ਤੇ ਪਵਿੱਤਰ ਬਣਾਇਆ। ਹੰਕਾਰ ਤੇ ਤ੍ਰਿਸ਼ਨਾ ਦੇ ਦਲਿਦਰ ਵਿਚ ਗ਼ਰਕ ਹੋਇਆਂ ਨੂੰ ਰਸਾਤਲ ਵਿਚੋਂ ਕਢਿਆ, ਅਤੇ ਮੰਦ ਵਾਸ਼ਨਾਵਾਂ ਤੋਂ ਹੋੜ ਕੇ ਸਤ ਪੁਰਸ਼ ਬਣਾਇਆ। ਅਧਮ ਤੋਂ ਅਧਮ ਪੁਰਸ਼ਾਂ ਨੂੰ ਅਤੇ ਤ੍ਰਿਸਕਾਰੀਆਂ ਸ਼੍ਰੇਣੀਆਂ ਨੂੰ ਇਤਿਹਾਸ ਵਿਚ ਉਜਾਗਰ ਹੋਣ ਵਾਲੀਆ ਸ਼ਖ਼ਸੀਅਤਾਂ ਬਣਾਇਆ। ਤਲਵੰਡੀ ਵਿਚ ਇਕ ਦਰ ਦਰ ਮੰਗਦਾ ਮਿਰਾਸੀ, ਮਰਦਾਨਾ, ਗੁਰੂ ਨਾਨਕ ਦਾ ਦੀਵਾਨਾ ਬਣ ਕੇ ਨਾਨਕ ਦਾ ਹੀ ਰੂਪ ਹੋ ਗਿਆ। ਸ਼ਾਂਤੀ ਦੇ ਪੁੰਜ ਗੁਰਦੇਵ ਕਿਸੇ ਦੇ ਪਹੁੰਚਾਏ ਖੇਦ ਤੋਂ ਮਨ ਵਿਚ ਰੰਜਸ਼ ਨਹੀਂ ਸੀ ਲਿਆਂਦੇ, ਬਲਕਿ ਉਸ ਉਤੇ ਤਰਸ ਖਾ ਕੇ ਉਸ ਦੀ ਮਾਨਸਕ ਦਸ਼ਾ ਉਤੇ ਰਹਿਮ ਕਰ ਕੇ ਉਸ ਦੀ ਅਗਿਆਨਤਾ ਦੂਰ ਕਰਦੇ ਸਨ। ਉਸ ਦੀ ਮੂਰਖਤਾ ਦਾ ਅਹਿਸਾਸ ਕਰਵਾ ਕੇ ਉਸ ਦੀ ਕਾਇਆਂ ਪਲਟ ਦਿੰਦੇ ਸਨ। ਜਦ ਵੀ ਉਨ੍ਹਾਂ ਨੂੰ ਕਿਸੇ ਨੇ ਕਸ਼ਟ ਪਹੁੰਚਾਇਆ, ਜਦ ਵੀ ਉਨ੍ਹਾਂ ਨਾਲ ਕਿਸੇ ਨੇ ਵੈਰ ਕਮਾਇਆ, ਉਨ੍ਹਾਂ ਨੇ ਕਦੀ ਰੋਸ ਨਹੀਂ ਪ੍ਰਗਟ ਕੀਤਾ ਤੇ ਨਾ ਕਦੀ ਸ਼ਕਾਇਤ ਕੀਤੀ। ਪਰ ਦੂਸਰਿਆਂ ਦਾ ਦੁਖ ਦੇਖ, ਦੁਖੀ ਲੋਕਾਂ ਨੂੰ ਜ਼ਾਲਮਾਂ ਦੀ ਤਲਵਾਰ ਦੇ ਸਹਿਮ ਵਿਚ ਕੁਰਲਾਂਦੇ ਦੇਖ ਕੇ ਉਹ ਰੱਬ ਅਗੇ ਵੀ ਸ਼ਕਾਇਤ ਕਰਨੋਂ ਸਕੋਚ ਨਹੀਂ ਕਰਦੇ। ਗ਼ੁਸਾ-ਗਿਲਾ ਦੂਰ ਕਰ ਕੇ, ਅਜਰ ਖੇਦ ਜਰ ਕੇ, ਉਹ ਕੇਵਲ ਸੂਰਜ ਵਾਂਗ ਚਮਕਦੇ ਅਤੇ ਈਰਖਾ, ਵਿਰੋਧ, ਦ੍ਵੈਤ ਦਾ ਅੰਧਕਾਰ ਦੂਰ ਕਰਦੇ ਸਨ। ਸੱਚਾਈ ਨੂੰ ਐਸੇ ਯਥਾਰਥ ਰੂਪ ਵਿਚ ਪੇਸ਼ ਕਰਦੇ ਸਨ, ਜਿਸ ਰੂਪ ਵਿਚ ਹਰ ਪ੍ਰਾਣੀ ਮਾਤਰ ਅਨੁਭਵ ਕਰ ਸਕੇ ਅਤੇ ਅਜ਼ਮਾ ਸਕੇ। ਹਰ ਇਕ ਪ੍ਰਾਣੀ ਨੂੰ, ਗੁਰੂ ਨਾਨਕ, ਉਸ ਦੇ ਆਪਣੇ ਸਭਿਆਚਾਰਕ, ਸਮਾਜਕ ਦਾਇਰੇ ਤੇ ਰਵਾਇਤਾਂ ਵਿਚ ਰਹਿ ਕੇ ਕਾਮਲ ਪੁਰਸ਼ ਬਣਨ ਦਾ ਮਾਰਗ ਦਸਦੇ ਸਨ। ਉਨ੍ਹਾਂ ਨੇ ਜਨ ਸਾਧਾਰਨ ਨੂੰ ਇਹ ਦ੍ਰਿੜ੍ਹਾਉਣ ਦਾ ਜਤਨ ਕੀਤਾ ਕਿ ਉਹ ਕਿਵੇਂ ਆਪਣੇ ਰੋਚਾਨਾ - ਦੁਖਾਂ, ਕਸ਼ਟਾਂ, ਕਲੇਸ਼ਾਂ ਨੂੰ ਪਿਆਰ ਤੇ ਸੱਚਾਈ ਦੀ ਮਹਿਕ ਵਿਚ ਬਦਲ ਕੇ ਆਪਣੀਆਂ ਸਾਰੀਆਂ ਜੀਵਨ ਰੁਚੀਆਂ ਨੂੰ ਪਰਮ ਤੱਤ-ਸੱਤ ਦੀ ਪ੍ਰੇਮ ਪੂਜਾ ਤੇ ਅਰਚਨਾ ਵਿਚ ਬਦਲ ਸਕਦੇ ਹਨ।[੨੩]

ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ ਨੂੰ ਐਸੀ ਆਤਮਕ ਤੇ ਦਾਰਸ਼ਨਿਕ ਰੰਗਣ ਚਾੜ੍ਹੀ ਜਿਸ ਨਾਲ ਉਹ ਜ਼ੋਰ ਜ਼ੁਲਮ, ਵੈਰ ਵਿਰੋਧ ਦੇ ਤੂਫ਼ਾਨ ਨੂੰ ਨਿਰਭੈ ਹੋ ਕੇ ਉਨ੍ਹਾਂ ਨਾਲ ਟੱਕਰ ਲੈਂਦੇ ਹਨ, ਅਤੇ ਉਨ੍ਹਾਂ ਉਤੇ ਵਿਜੈ ਪ੍ਰਾਪਤ ਕਰਦੇ ਰਹੇ। ਉਨ੍ਹਾਂ ਨੇ ਆਪਣੇ ਸਿੱਖਾਂ ਦੇ ਜੀਵਨ ਨੂੰ ਐਸੇ ਗੰਭੀਰ ਗਿਆਨ ਵਿਚ ਢਾਲਿਆ, ਕਿ ਉਹ ਬੇਰੋਕ ਠਾਠਾਂ ਮਾਰਦੇ ਦਰਿਆ ਵਾਂਗ ਇਤਿਹਾਸ ਦੀਆਂ ਚਿੱਟਾਨਾਂ ਨੂੰ ਚੀਰਦੇ ਆਪਣੀ ਮੰਜ਼ਲ ਵਲ ਅੱਜ ਤਕ ਤੇਜ਼ੀ ਨਾਲ ਟੁਰੇ ਜਾਂਦੇ ਹਨ। ਉਸ ਦੇ ਤੇਜ਼ ਵਹਾਓ ਵਿਚ ਸਭ ਰੁਕਾਵਟਾਂ, ਵਿਰੋਧ ਚੂਰ ਚੂਰ ਹੋ ਕੇ ਖ਼ਤਮ ਹੋ ਗਈਆਂ। ਉਨ੍ਹਾਂ ਨੇ ਹਰ ਮਨੁੱਖ ਨੂੰ ਆਪਣੇ ਜਮਾਂਦਰੂ ਅਧਿਕਾਰਾਂ, ਅਤੇ ਸ੍ਵੈ-ਮਾਨ ਦਾ ਅਹਿਸਾਸ ਕਰਵਾਇਆ ! ਹਰ ਇਕ ਨੂੰ ਜ਼ਿੰਦਗੀ ਦੇ ਸੱਚੇ ਮਨੋਰਥ ਦਾ ਅਹਿਸਾਸ ਕਰਵਾਇਆ।

ਗੁਰੂ ਨਾਨਕ ਨੇ ਪਰੰਪਰਾਵਾਦੀ, ਤੁਅੱਸਬੀ, ਤੰਗਦਿਲ ਪ੍ਰਾਚੀਨ ਧਰਮ ਨੂੰ ਉਨ੍ਹਾਂ ਦੇ ਵਡੇ ਤੋਂ ਵਡੇ ਕੇਂਦਰ ਤੇ ਜਾ ਕੇ ਮਜਬੂਰ ਕੀਤਾ ਕਿ ਆਪਣੇ ਦਰ ਹਰ ਪ੍ਰਾਣੀ ਮਾਤਰ ਲਈ ਖੋਹਲਣ, ਆਪਣਾ ਗਿਆਨ ਦੂਸਰਿਆਂ ਨੂੰ ਅਰਪਣ ਅਤੇ ਦੂਸਰੇ ਧਰਮਾਂ ਦੀਆਂ ਤੱਤ ਸੱਚਾਈਆਂ ਅਪਨਾਉਣ ਅਤੇ ਪ੍ਰਸਪਰ ਮੇਲ ਜੋਲ ਵਿਚ ਖੜੀਆਂ ਕੀਤੀਆਂ ਦੀਵਾਰਾਂ ਨੂੰ ਤੋੜ ਕੇ ਮਾਨਵ ਸ੍ਰਿਸ਼ਟੀ ਨੂੰ ਸੱਚਖੰਡ ਬਨਾਣ। ਸੋ ਗੁਰੂ ਸਾਹਿਬ ਨੇ ਨਾ ਕੇਵਲ ਆਪਣੇ ਹੀ ਸਿਧਾਂਤਾਂ ਤੇ ਫ਼ਿਲਾਸਫ਼ੀ ਦਾ ਸੰਸਾਰ ਨੂੰ ਪੈਗ਼ਾਮ ਦਿਤਾ ਬਲਕਿ ਪਰੰਪਰਾਵਾਦੀ ਧਰਮਾਂ ਨੂੰ ਹੰਕਾਰ, ਤੰਗਦਿਲੀ ਦੂਸਰਿਆਂ ਤੋਂ ਘਿਰਣਾ ਤੇ ਪ੍ਰਾਚੀਨਤਾ ਦੇ ਫੋਕਟ ਮਾਣ ਦੀ ਜਿਲ੍ਹਣ ਵਿਚੋਂ ਕੱਢਣ ਦਾ ਵੀ ਜਤਨ ਕੀਤਾ।

ਸੱਤਰ ਵਰ੍ਹਿਆਂ ਦੀ ਕਲਾ ਕੌਸ਼ਲੀ ਆਯੂ ਵਿਚੋਂ ਗੁਰੂ ਨਾਨਕ ਦੇਵ ਦੀ ਲਗਾਤਾਰ ਇਕ ਅਦਭੁਤ ਸ਼ਖ਼ਸੀਅਤ ਪ੍ਰਕਾਸ਼ਮਾਨ ਹੁੰਦੀ ਹੈ। ਇਹ ਸ਼ਖ਼ਸੀਅਤ ਉਨ੍ਹਾਂ ਦੀ ਅੰਮ੍ਰਿਤ ਬਾਣੀ ਵਿਚ, ਉਨ੍ਹਾਂ ਦੀ ਇਤਿਹਾਸਕ ਰਚਨਾਂ ਵਿਚ, ਸਦੀਵ ਕਾਲ ਲਈ ਮੂਰਤੀਮਾਨ ਹੈ। ਇਸ ਦੀ ਅਮਿਟ ਛਾਪ ਸੰਸਾਰ ਦੇ ਇਤਿਹਾਸ ਉਤੇ ਸਪੱਸ਼ਟ ਦਿਸਦੀ ਹੈ। ਜੋ ਜਗਿਆਸੂ, ਤੇ ਸੱਚ ਦੇ ਪਾਂਧੀ, ਗੁਰੂ ਨਾਨਕ ਦੀ ਅੰਮ੍ਰਿਤ ਬਾਣੀ ਵਿਚੋਂ ਸੱਚ ਦਾ ਮਾਰਗ ਲਭਦੇ ਹਨ, ਉਨ੍ਹਾਂ ਲਈ ਗੁਰੂ ਨਾਨਕ ਜੁਗੋ ਜੁਗ ਜੀਉਂਦਾ ਪੈਗੰਬਰ ਹੈ, ਉਨ੍ਹਾਂ ਲਈ ਗੁਰੂ ਨਾਨਕ ਨਿੱਤ ਨਵੀਂ ਆਭਾ ਵਿਚ ਪ੍ਰਗਟ ਹੁੰਦਾ ਸਤਪੁਰਖ ਹੈ। ਗੁਰੂ ਨਾਨਕ ਦੇ ਆਤਮ ਤੇਜ ਤੇ ਸਰੂਪ ਵਿਚੋਂ ਇਨਸਾਨੀਅਤ ਪ੍ਰਗਟ ਹੁੰਦੀ ਹੈ। ਉਨ੍ਹਾਂ ਦੀ ਇਨਸਾਨੀਅਤ ਵਿਚੋਂ ਵਿਸ਼ਵ-ਗਿਆਨ ਤੇ ਸਾਰੇ ਆਲਮ ਨੂੰ ਰੌਸ਼ਨ ਕਰਨ ਵਾਲਾ ਨੂਰ ਪ੍ਰਗਟ ਹੁੰਦਾ ਹੈ।

ਗੁਰੂ ਨਾਨਕ ਦੇਵ ਜ਼ਿੰਦਗੀ ਦੇ ਸ਼ਾਇਰ ਸਨ। ਉਹ ਅਨੁਭਵੀ ਸੰਗੀਤਕਾਰ ਤੇ ਅਨਹਦ ਨਾਦ ਦੇ ਢਾਡੀ ਸਨ, ਜਿਨ੍ਹਾਂ ਨੇ ਹਰ ਤੀਰਥ, ਖ਼ਾਨਕਾਹ, ਮਠ, ਤਪੋਬਨ, ਬੋਧੀ ਜੈਨੀ ਮੰਦਰ, ਹਰ ਜ਼ਿਆਰਤ ਦੇ ਕੇਂਦਰ ਉਤੇ ਜਾ ਕੇ ਆਪਣੇ ਇਲਾਹੀ ਸੰਗੀਤ

ਨਾਲ ਨਵਾਂ ਸੰਦੇਸ਼ ਦਿਤਾ, ਨਵੀਂ ਜ਼ਿੰਦਗੀ ਪ੍ਰਗਟਾਈ, ਅਤੇ ਅਮਿੱਟ ਸੱਚਾਈ ਤੇ ਅਮਰ ਸਿਧਾਂਤ ਸਥਾਪਤ ਕੀਤੇ। ਉਹ ਸਾਰੇ ਜਗਤ, ਸਾਰੀਆਂ ਕੌਮਾਂ ਤੇ ਹਰ ਪ੍ਰਾਣੀ ਮਾਤਰ ਦੀ ਆਤਮਾ ਟੁੰਬਣ ਵਾਲੇ ਪੈਗੰਬਰ ਹਨ। ਸ਼ੇਕਸਪੀਅਰ ਦੇ ਸ਼ਬਦਾਂ ਵਿਚ, "ਉਹ ਐਸੇ ਸਭ ਗੁਣਾਂ ਵਿਚ ਨਿਪੁੰਨ ਕਮਾਲ ਪੁਰਸ਼ ਸਨ, ਜਿਨ੍ਹਾਂ ਵਰਗਾ ਮੁੜ ਸਾਨੂੰ ਇਸ ਧਰਤੀ ਉਤੇ ਕਦੀ ਨਜ਼ਰ ਨਹੀਂ ਆਉਣਾ।"

## ਇਤਿਹਾਸਕ ਹਵਾਲੇ

੧. ਪੁਤਰੀ ਕਉਲ ਨ ਪਾਲਿਓ ਕਰਿ ਪੀਰਹੁ ਕੰਨ ਮੁਰਟੀਐ ॥
ਦਿਲ ਖੋਟੈ ਆਕੀ ਫਿਰਨਿ ਬੰਨ ਭਾਰੁ ਉਚਾਇਨਿ ਛਟੀਐ ॥

ਵਾਰ ਰਾਇ ਬਲਵੰਡ ਤਥਾ ਸਤੇ ਡੂਮ ਦੀ।

੨. ਗੁਰਤਾ ਗਾਦੀ ਦੇ ਸਮਝਾਯੋ ॥
ਇਹਾ ਨ ਰਹਿ ਬੋ ਤੁਮਰੋ ਭਾਯੋ ॥
ਗ੍ਰਾਮ ਖਡੂਰ ਸਦਨ ਕਰਿ ਰਹੀਅਹਿ ॥
ਜਹਿ ਜਹਿ ਅਪਨ ਸਬੰਧੀ ਲਹੀ ਅਹਿ ॥
ਮੋਹਿ ਸਿੰਘਾਸਨ ਸਦਨ ਭਿਰਾਈ ॥
ਤਹਾ ਬਿਰਾਜਹੁ ਕਰਹੁ ਗੁਰਾਈ ॥

ਸੂਰਜ ਪ੍ਰਕਾਸ਼, ਰਾਸ, ਅੰਸ, ੫੭, ੨੩, ੨੫।

ਪੁਰਖਾ ਤੁਸੀਂ ਖਡੂਰ ਜਾਏ ਰਹੋ: ਮਾਈ ਵਿਰਾਈ ਦੇ ਘਰ ਸਾਡਾ ਸਿੰਘਾਸਨ ਬੈਠਣ ਦੀ ਮੰਜੀ ਹੈ ਮੇਰਾ ਸਿੰਘਾਸਨ ਵਹੀ ਹੈ, ਤੁਮ ਓਥੇ ਜਾਏ ਬੈਠੋ, ਅਸੀਂ ਤੁਹਾਡੇ ਪਾਸ ਆਵਾਂਗੇ, ਤੁਸੀਂ ਏਥੇ ਨਾ ਆਵਨਾ। ਮਹਿਮਾ ਪ੍ਰਕਾਸ਼ ਵਾਰਤਕ।

੩. (i) ਅਭਿਲਾਖਤ ਤੇ ਮਿਲਨ ਜ਼ਰੂਰ ॥
ਸ੍ਰੀ ਨਾਨਕ ਜੀ ਆਏ ਖਡੂਰ ॥
ਸ੍ਰੀ ਅੰਗਦ ਲੇਖ ਗੁਰ ਆਗਵਨ ॥
ਗਵਨੇ ਲੈਨਿ ਅਗਾਰੀ ਭਵਨੂੰ ॥

ਸੂਰਜ ਪ੍ਰਕਾਸ਼, ਰਾਸ ੨, ਅੰ: ੫੭, ੩੩, ੩੪.

(ii) ਤਬ ਮਾਤਾ ਖੀਵੀ ਜੀ, ਗੁਰੂ ਅੰਗਦ ਜੀ ਕੇ ਕਬੀਲੇ ਨੇ ਸੁਨਾ ਜੋ ਬਾਬਾ ਜੀ ਆਏ ਹੈ ਤਬ ਮਾਤਾ ਜੀ ਗਏ। ਪੂਜਾ ਕੀਆ, ਬਾਬਾ ਜੀ ਕੇ ਘਰ ਦਰਸ਼ਨ ਮਹਿਮਾ ਪ੍ਰਕਾਸ਼ ਵਾਰਤਕ।

੪. (i) ਕਹਯੋ ਗੁਰੂ ਤੁਮ ਮਮ ਮਨ ਮਾਹੀ ॥
ਭੇਦ ਭੀਂਵ ਕੁਛ ਲਖੀਅਹਿ ਨਾਹੀ ॥ ਸੂਰਜ ਪ੍ਰਕਾਸ਼ ਰਾਸ ੨, ਅੰ: ੫੭, ੪੦।

(ii) ਮੇਰਾ ਸਰੂਪ ਗੁਰ ਅੰਗਦ ਜਾਨੋ ॥
ਯਾਮੋ ਭੇਦ ਨ ਰੰਚਕ ਆਨੋ ॥

ਜੋ ਭੇਦ ਬੂਝੇ ਤਿਨ ਦਰਸ਼ਨ ਨਾਹ ॥
ਜਿਹ ਭੇਦ ਨਹੀ ਸਦ ਦਰਸ਼ਨ ਪਾਇ ॥ ਮਹਿਮਾ ਪ੍ਰਕਾਸ਼ : ੩੫੦ ।

੫. (i) ਪੁਰਤਾਨ ਜਨਮ ਸਾਖੀ ੧੯੯ ॥
(ii) ਬਹਾਵਲਹਕ ਮੁਲਤਾਨ ਮੇਂ ਪੀਰ ॥
ਵਾਸਲ ਕਾਮਲ ਅਹਲ ਫ਼ਕੀਰ ॥
ਆਰਫ ਬਡੇ ਸਾਹਿਬ ਕਰਾਮਾਤ ॥
ਕੁਲ ਆਲਮ ਜਾਨੇ ਇਕ ਜਾਤ ॥
ਸਿਦਕ ਦਿਲੀ ਬਾਬੇ ਕੇ ਯਾਰ ॥
ਬਾਬੇ ਜੀ ਸੋਂ ਕੀਆ ਕਰਾਰ ॥
ਜਬ ਤਨ-ਤਿਆਗ ਸਮਾ ਤੁਮ ਆਵੈ ॥
ਹਮ ਜੁਸਾ ਤਜ ਇਕ ਸੰਗ ਸਿਧਾਵੈ ॥
ਹਮ ਤੁਮ ਦਰਗਹ ਜਾਹਿ ਇਕਠਾ ॥
ਇਹ ਬਿਧ ਤਬ ਹੋਇ ਜਬ ਮੇਲਾ ਤੁਠਾ ॥
ਤੁਮਰਾ ਸੰਗ ਬਹਿਸਤ ਕਹਾਵੈ ॥
ਅਵਰ ਬਹਿਸਤ ਹਮੇ ਨਹੀ ਭਾਵੈ ॥ ੪ ॥
ਯਹੀ ਬਾਕ ਤਿਨ ਕੇ ਦਿਲ ਰਹੀ ॥
ਕਿਆ ਕੋ ਜਾਨੈ ਕਿਸੂ ਨਹੀ ਕਹੀ ॥

੬. (i) ਪੁਰਾਤਨ ਜਨਮ ਸਾਖੀ I, ੨੦੦ । ਮਹਿਮਾ ਪ੍ਰਕਾਸ਼ : ੩੪੨ ।
(ii) ਜਿਹੜਾ ਆਦਮੀ ਪੀਰ ਜੀ ਦੀ ਚਿੱਠੀ ਲਿਆਇਆ ਸੀ, ਉਸ ਬਾਰੇ ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ, "ਬਾਬਾ ਜੀ ਕੇ ਮੁਖ ਸੇ ਪੀਰ ਕੇ ਖਾਦਮ ਨੇ ਸੁਨਾ ਤਬ ਬਿਹਾਲ ਹੋਇ ਹਾਲਤ ਮੇਂ ਆਇ ਕਰ ਬਿਹੋਸ ਹੋਇ ਕਰ ਧਰਤੀ, ਪਰ ਗਿਰ ਪੜਾ। ਫੇਰ ਜਬ ਸੁਧ ਮੇ ਆਇ ਤਬ ਬਾਬੇ ਜੀ ਕੇ ਚਰਨਾਂ, ਪਰ ਪਇਆ ਕਹਿਓ ਸੁ ਜੋ ਮੈਂ ਪੀਰ ਜੀ ਕਾ ਸਦਕਾ ਤੁਮਰਾ ਦੀਦਾਰ ਕੀਆ। ਮੇਰੀ ਨਿਜਾਤ ਹੋਈ। ਜੈਸਾ ਪੀਰ ਜੀ ਆਪ ਸਿਫਤ ਕਰਤੇ ਥੇ, ਸੋਈ ਦੇਖਾ।

੭. ਪੁਰਾਤਨ ਜਨਮ ਸਾਖੀ II, ੪੨੦੭ ।

੮. (i) ਤਬ ਅਸੂ ਵਦੀ ਸਤਵੀਂ (ਸਤੰਬਰ ੫) ਕਾ ਦਿਨ ਹੋਤ ਹੈ, ਅਨੰਦ ਸੋਹਲੇ ਗਾਵੀਤੇ ਹੈ. ਤਬ ਇਕ ਗਲ ਕਾ ਗੁਲਗੁਲਾ ਸਭਨਾ ਲੋਕਾਂ ਵਿਚ ਹੋਇਆ ਜੋ ਬਾਬਾ ਨਾਨਕ ਜੀ ਸਮਾਵਦਾ ਹੈ।

ਜਨਮ ਸਾਖੀ ਬਾਲਾ (ਹ: ਲਿ: ੧੮੨੯), ੨੪੩ ।

(ii) ਅਸੂ ਵਦੀ ਸਪਤਮੀ ਬਾਸੁਰ ॥
ਤਾਹੀਂ ਸਮੇਂ ਪ੍ਰਭ ਜੀ ਜਗ ਗੁਰ ॥
ਤਜਨ ਸਰੀਰਹਿ ਕੀ ਬਿਧਿ ਠਾਨੀ ॥
ਪ੍ਰਗਟੀ ਬਾਤ ਗ੍ਰਾਮ ਬਹੁ ਜਾਨੀ ॥ ਨਾਨਕ ਪ੍ਰਕਾਸ਼ ਉਤ: ੫੪, ੬੬ ।

੯. (i) ਤਦਿ ਪੈਸੇ ਪੰਜ ਬਾਬੈ ਰਖਿ ਕੈ ਗੁਰੂ ਅੰਗਦਿ ਜੀ ਕੇ ਪੈਰੀ ਪਇਆ ਪਰਵਾਰਿ

ਵਿਚ ਖਬਰਿ ਹੋਈ ਜੋ ਗੁਰੂ ਬਾਬਾ ਚਲਣੇ ਕੈ ਘਰਿ ਆਇਆ ਹੈ । ਤਿਤ ਮਹਿਲ ਜੋ ਸ਼ਬਦ ਹੋਇਆ ਸੋ ਪੋਥੀ ਜਬਾਨ ਗੁਰੂ ਅੰਗਦ ਜੋਗ ਮਿਲੀ ।

(ii) ਬਾਬੇ ਕਹਿਆ ਅੰਗਦਾ ਅਸਾਨੂ ਦਰਗਹ ਦਾ ਸਦਾ ਆਇਆ ਹੈ ਸੋ ਅਸੀਂ ਦਰਗਹ ਜਾਂਦੇ ਹਾਂ, ਅਰ ਇਹ ਸਰੀਰ ਮਿਟੀ ਦੇ ਢੇਰ ਵਤ ਹੈ ਸੋ ਅਸੀਂ ਮਿਟਨੇ ਹਾਂ ਅਤੇ ਤੂੰ ਪਿਛੇ ਗਿਆਨ ਗੋਸ਼ਟ ਕਰ ਕੇ ਸਿੱਖਾਂ ਨੂੰ ਪਰਚਾਏ ਰਖੀ । ਤਾਂ ਫਿਰ ਪੰਜ ਪੈਸੇ ਤੇ ਮਿਸਰੀ ਨਾਲੀਏਰ ਗੁਰੂ ਅੰਗਦ ਦੇ ਅਗੇ ਰਖ ਕੇ ਬਾਬਾ ਨਾਨਕ ਜੀ ਨੇ ਮਥਾ ਟੇਕਿਆ । ਤਾਂ ਫੇਰ ਗੁਰੂ ਅੰਗਦ ਜੀ ਬਾਬੇ ਅਗੇ ਮਥਾ ਟੇਕਿਆ ।

ਜਨਮ ਸਾਖੀ ਭਾਈ ਮਨੀ ਸਿੰਘ (ਲਿਥੋ) ਪ੮੨ ।

੧੦. (i) ਸਤਿਗੁਰ ਨਾਨਕ ਦੇਉ ਹੈ ਪਰਮੇਸਰੁ ਸੋਈ ॥
ਗੁਰ ਅੰਗਦ ਗੁਰ ਅੰਗਦ ਤੇ ਜੋਤੀ ਜੋਤਿ ਸਮੋਈ । ਵਾਰ ੩੮, ੨੦ ।

(ii) ਅੰਗਹੁ ਅੰਗ ਉਪਾਇਓਨ ਗੰਗਹੁ ਜਾਣ ਤਰੰਗ ਉਠਾਇਆ ॥
ਗਹਿਰ ਗੰਭੀਰ ਗਹੀਰੁ ਗੁਣ ਗੁਰਮੁਖਿ ਗੁਣ ਗੋਬਿੰਦ ਸਦਾਇਆ ॥
ਗੁਰ ਚੇਲਾ ਚੇਲਾ ਗੁਰੂ ਗੁਰ ਚੇਲੇ ਪਰਚਾ ਪਰਚਾਇਆ ॥ ਵਾਰ ੨੪, ੨੫

(iii) ਸਚੁ ਸਮਾਣਾ ਸਚੁ ਵਿਚਿ ਗਾਡੀ ਰਾਹ ਸਾਧ ਸੰਗ ਵਹਣਾ ॥
ਬਾਬਾਣੇ ਘਰਿ ਚਾਨਣੁ ਲਹਣਾ ॥ ੨੪, ੬

(iv) ਗੁਰ ਅੰਗਦੁ ਗੁਰ ਅੰਗ ਤੇ ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ ॥
ਜੋਤੀ ਜੋਤਿ ਜਗਾਈਅਨੁ ਦੀਵੇ ਤੇ ਜਿਉ ਦੀਵਾ ਬਲਿਆ ॥ ੨੪, ੮

੧੧. ਮੈ ਨਿਜ-ਰੂਪ ਅਪਨਾ ਤੁਮ ਜਾਨਾ ॥
ਅਬ ਲੀਨ ਹੋਵੋਂ ਮੈ ਪਦ ਨਿਰਬਾਨਾ ॥
ਹਰਿ ਕਾ ਪੰਥ ਗੁਰਮੁਖ ਜਗ ਕਰਨਾ ॥
ਦੇ ਨਾਮੁ ਮੰਤ੍ਰ ਤੁਮ ਜਗਤ ਉਧਰਨਾ ॥
ਜੋ ਦੀਸੈ ਸੋ ਸਗਲ ਬਿਨਾਸੀ ॥
ਮਮ ਸਰੂਪ ਸਦ ਤੁਮ ਅਬਿਨਾਸੀ ॥
ਬਲਵੰਡ ਰਬਾਬੀ ਤੁਮ ਸੰਗ ਜਾਵੈ ॥
ਸਮੇ ਸਮੇ ਹਰਿ ਭਜਨ ਸੁਨਾਵੈ ॥
ਇਸ ਪਰ ਦਇਆਵੰਤ ਸਦ ਰਹੀਐ ॥
ਦਾਤਨ ਮੇ ਜਿਮ ਜੀਭ ਰਖਈਐ ॥ ਮਹਿਮਾ ਪ੍ਰਕਾਸ਼ : (ਕਵਿਤਾ) ੩੪੧ ।

੧੨. ਬਹੁਰੋ ਕਹਯੋ ਕਨਾਤ ਤਨੀਜੈ ॥
ਚਹੁੰ ਦਿਸ ਮਹਿ ਘੇਰਾ ਕਰਿ ਲੀਜੈ ॥
ਸਰਬ ਨਿਕਸਿ ਕੇ ਬਾਹਰ ਜਾਵਹੁ ॥
ਸਤਿਨਾਮੁ ਸਿਮਰਹੁ ਗੁਨ ਗਾਵਹੁ ॥
ਸੁਨਿ ਤਿਹ ਛਿਨ ਦਾਸਨਿ ਤਤਕਾਲਾ ॥
ਘੇਰੀ ਤਹਾ ਕਨਾਤ ਬਿਸਾਲਾ ॥

ਅੰਬਰ ਪਾਇ ਬਦਨ ਪਰ ਸ੍ਵੇਤਾ ॥
ਪੌਢੇ ਪੁਨ ਬੇਦੀ ਕੁਲਕੇਤਾ ॥

ਨਾਨਕ ਪ੍ਰਕਾਸ਼ ਉਤ, ਅਧਿ: ੫੭, ੬੦, ੬੧ ।

੧੩. (i) ਪੁਰਾਤਨ ਜਨਮ ਸਾਖੀ I, ੧੩੨ ।
(ii) ਹੇ ਬਾਬਾ ਜੀ ਹਮ ਨਹੀਂ ਜਾਨਾ ॥
ਪਿਤਾ ਜਾਨ ਮਾਨ ਮਨ ਠਾਨਾ ॥
ਹਮ ਸੋਂ ਬਚਨ ਏਕ ਨਹੀ ਕੀਨਾ ॥
ਕਛੂ ਮਨੋਰਥ ਮਾਂਗ ਨਾ ਲੀਨਾ ॥
ਲਖਮੀ ਦਾਸ ਜੀ ਬਿਨਤੀ ਕੀਨੀ ॥
ਤੁਮ ਗੁਰਿਆਈ ਗੁਰੂ ਅੰਗਦ ਦੀਨੀ ॥
ਜੋ ਤੁਮ ਕਾਜ ਜਗਤ ਕਿਮ ਚਲੇ ॥
ਹੋਇ ਦਿਆਲ ਯਹ ਬਚਨ ਬਖਾਨ ॥
ਤੁਮ ਮਮ ਸੁਤ ਸਭਹੂ ਜਗ ਜਾਨਾ ॥
ਤੁਮ ਤੇ ਮੇਰੇ ਪੁਤ੍ਰ ਹੈਂ ਜਾਨੇ ਸਗਲ ਜਹਾਨ ॥
ਜੋ ਮੇਰਾ ਜਗ ਮੇਂ ਹੈ ਕੋਊ ਤੁਮ ਕੋ ਲੇਵੈ ਮਾਨ ॥
ਤਬ ਸ੍ਰੀ ਚੰਦ ਜੀ ਬਿਨੈ ਬਿਖਾਨ ॥
ਨੈਨਨ ਜਲ ਸਰਵਤ ਤੇ ਇਸ ਕਹਿਓ ॥
ਹਮ ਸਦ ਹੀ ਦਰਸ ਤੁਮਾਰਾ ਚਹਿਓ ॥
ਪੁਨ ਦਿਆਲ ਯਹ ਕਹਿਓ ਬਖਾਨ ॥
ਤੁਮਰੇ ਪ੍ਰੇਮ ਲੀਆ ਮੈ ਮਾਨ ॥ ਮਹਿਮਾ ਪ੍ਰਕਾਸ਼ ।

ਸ੍ਰੀ ਚੰਦ ਜੀ ਦੀ ਚਲਾਈ ਉਦਾਸੀ ਸੰਪਰਦਾ ਸਿਖ ਇਤਿਹਾਸ ਵਿਚ ਸਭ ਤੋਂ ਉੱਘੀ ਸੰਪਰਦਾ ਹੋਈ ਹੈ, ਜਿਸ ਨੂੰ ਸ੍ਰੀ ਚੰਦ ਜੀ ਨੇ ਅੰਤ ਸਮੇਂ ਤੋਂ ਪਹਿਲਾ ਗੁਰੂ ਹਰਿਗੋਬਿੰਦ ਸਾਹਿਬ ਨੂੰ ਸੌਂਪ ਦਿਤਾ। ਗੁਰੂ ਹਰਗੋਬਿੰਦ ਸਾਹਿਬ ਦੇ ਨਵੇਂ ਪ੍ਰਬੰਧ ਬੱਲੇ ਉਦਾਸੀ ਸਿਖਾਂ ਨੇ ਸਾਰੇ ਭਾਰਤ ਉਤੇ ਇਤਨਾ ਪ੍ਰਚਾਰ ਕੀਤਾ, ਜਿਸ ਦੀ ਹੋਰ ਕੋਈ ਮਿਸਾਲ ਨਹੀਂ। ਇਤਿਹਾਸ ਦੀ ਸੰਭਾਲ, ਬੀੜਾਂ ਦੀ ਲਿਖਾਈ ਇਨ੍ਹਾਂ ਨੇ ਹੀ ਵਿਸ਼ੇਸ਼ ਕਰ ਕੇ ਕੀਤੀ।

੧੪. ਪੁਰਾਤਨ ਜਨਮ ਸਾਖੀ I, ੧੨੯ ।

੧੫. ਪੁਰਾਤਨ ਜਨਮ ਸਾਖੀ, ਪੰ: ੧੩੨-੩੩ ।

੧੬. ਜਨਮ ਸਾਖੀ ਬਾਲਾ (ਹ: ਲਿ:) ੧੯੩੬ ਈ:

੧੭. ਜਨਮ ਸਾਖੀ ਭਾਈ ਮਨੀ ਸਿੰਘ, (ਲਿਥੋ:) ਪੰ: ੫੯੪ ।

੧੮. ਮਹਿਮਾ ਪ੍ਰਕਾਸ਼ ਵਾਰਤਕ ।

੧੯. ਕਰਤਾਰਪੁਰ ਵਾਲੀ ਬੀੜ, ਭਾਈ ਬੰਨੋ ਤੇ ਭਾਈ ਮਨੀ ਸਿੰਘ ਲਿਖਤ ਬੀੜਾਂ ਵਿਚ ਜੋਤੀ ਜੋਤਿ ਸਮਾਵਣ ਦੀ ਥਿਤ ਇਉਂ ਲਿਖੀ ਹੈ, "ਸੰਮਤ ੧੫੯੬ ਅਸੂਵਦੀ ੧੦ ਨੂੰ ਗੁਰੂ ਬਾਬਾ ਨਾਨਕ ਦੇਵ ਜੀ ਸਮਾਏ। ਇਹ ਥਿਤ ਅੰਗਰੇਜ਼ੀ

ਸੰਮਤ ੭ ਸਤੰਬਰ, ੧੫੩੯ ਈ: ਬਣਦਾ ਹੈ। ਸਾਰੀਆਂ ਪੁਰਾਤਨ ਹੱਥ ਲਿਖਤ ਬੀੜਾਂ ਵਿਚ ਇਹੋਓ ਤਾਰੀਖ ਜੋਤੀ ਜੋਤਿ ਸਮਾਣ ਦੀ ਦਿਤੀ ਹੈ। ਪੁਰਾਤਨ ਜਨਮ ਸਾਖੀ ਨੇ ਸਾਲ ਵੀ ਤੇ ਤਾਰੀਖ ਵੀ (ਅਸੂ ਸੁਦੀ ੧੦) ਜੋ ੨੨ ਸਤੰਬਰ ੧੫੩੮ ਲਿਖਿਆ ਹੈ ਸਰਾਸਰ ਗ਼ਲਤ ਹੈ। ਮਿ: ਮੈਕਾਲਫ ਨੇ ਇਸੇ ਜਨਮਸਾਖੀ ਮਗਰ ਲਗ ਕੇ ਜੋਤੀ ਜੋਤਿ ਸਮਾਣ ਦਾ ਸਾਲ ਤੇ ਥਿਤਿ ਗ਼ਲਤ ਦਿਤੇ ਹਨ। ਲੇਖਕ ਪਾਸ ਗੁਰੂ ਗੋਬਿੰਦ ਸਿੰਘ ਜੀ ਦੇ ਹਸਤ ਕਮਲਾਂ ਦੇ ਨਿਸ਼ਾਨ ਚਿੰਨ੍ਹ ਵਾਲੀ ੧੭੦੬ ਈ: ਦੀ ਬੀੜ ਹੈ, ਜਿਸ ਵਿਚ ਅੱਸੂ ਵਦੀ ੧੦, ੧੫੯੬ ਦਿਤਾ ਹੈ।

੨੦. ਫੇਰ ਪੰਦਰਹ ਦਿਨ ਪਿਛੇ ਸ੍ਰੀ ਚੰਦ ਤੇ ਲਖਮੀ ਦਾਸ ਦੀ ਮਾਤਾ ਭੀ ਬੈਕੁੰਠ ਧਾਮ ਨੂੰ ਗਏ, ਸੋ ਉਸ ਦਾ ਭੀ ਸੰਸਕਾਰ ਤੇ ਕਿਰਿਆ ਕਰਮ ਕੀਤਾ।

ਜਨਮ ਸਾਖੀ ਭਾਈ ਮਨੀ ਸਿੰਘ (ਲਿਥੋ) ਪੰ: ੫੮੪।

"ਉਸ ਦਾ ਭੀ ਸੰਸਕਾਰ ਕੀਤਾ ਤੋਂ ਸਪੱਸ਼ਟ ਹੈ ਕਿ ਗੁਰੂ ਨਾਨਕ ਦਾ ਭੀ ਸਸਕਾਰ ਕੀਤਾ।"

੨੧. ਪੁਰਾਤਨ ਜਨਮ ਸਾਖੀ, ਪੰ: ੧੨੮।

੨੨. ਪਹਲੇ ਦੇਹਰਾ ਕਰਤਾਰਪੁਰ ਮੇਂ ਬਨਾ ਥਾ। ਪੀਛੇ ਜਬ ਰਾਵੀ ਕੇ ਪਰਵਾਹ ਮੈਂ ਵਹੁ ਥਾਨ ਵਹਨੇ ਲਗਾ ਤਬ ਉਹਾਂ ਸੇ ਚਿਤਾ ਭਸਮ ਕੀ ਗਾਗਰ ਨਿਕਾਸ ਰਾਵੀ ਕੇ ਉਰਲੇ ਪਾਰ ਥਾਪਨ ਕਰ ਦੇਹਰਾ ਬਨਾਯਾ। ਈਹਾਂ ਸੇ ਹੀ ਜਹਾਂ ਕਹਾਂ ਵੇਦੀ ਸਾਹਿਬਜ਼ਾਦੇ ਫੈਲੇ।

ਪੰਡਤ ਤਾਰਾ ਸਿੰਘ ਨਿਰੋਤਮ : ਗੁਰ ਤੀਰਥ ਸੰਗ੍ਰਹਿ, ਪੰ: ੪।

੨੩. ਬਾਬਾ ਨਾਨਕ ਦੇ ਸਿੱਖ ਵਿਸ਼ੇਸ਼ ਕਰ ਕੇ ਬੜੇ ਗਿਆਨਵਾਨ, ਰੱਬ ਦੀ ਭੈਭਾਵਨੀ ਵਾਲੇ ਤੇ ਸੱਤਪੁਰਸ਼ ਹਨ। ਉਹ ਬ੍ਰਹਮ ਗਿਆਨ ਵਿਚ ਨਿਪੁੰਨ ਤੇ ਰੱਬ ਦੇ ਦਰਬਾਰ ਵਿਚ ਪਰਵਾਨ ਹੋਏ ਦਰਵੇਸ਼ ਪੁਰਸ਼ ਹਨ। ਆਪਣੇ ਦਿਲ ਤੋਂ ਦੁਬਿਧਾ, ਨਫ਼ਰਤ ਤੇ ਤੰਗਦਿਲੀ ਦਾ ਅੰਧੇਰਾ ਦੂਰ ਕਰ ਕੇ ਉਹ ਆਪਣੇ ਸਨਬੰਧੀਆਂ, ਦੋਸਤਾਂ ਤੇ ਸਭ ਲੋਕਾਂ ਨੂੰ ਇਕ ਸਮਾਨ ਸਮਝਦੇ ਹਨ। ਜੇ ਅੱਧੀ ਰਾਤ ਨੂੰ ਭੀ ਕੋਈ ਲੋੜਵੰਦ ਉਨ੍ਹਾਂ ਦਾ ਦਰ ਖੜਕਾਵੇ, ਚਾਹੇ ਉਹ ਕਿੰਨਾ ਭੀ ਅਣਪਛਾਤਾ ਤੇ ਅਜਨਬੀ ਕਿਉਂ ਨਾ ਹੋਵੇ, ਉਹ ਉਸ ਨੂੰ ਆਪਣਾ ਭਰਾ ਤੇ ਮਿੱਤਰ ਸਮਝ ਕੇ ਜੀ ਆਇਆਂ ਆਖਣਗੇ, ਅਤੇ ਤਨੋਂ ਮਨੋਂ ਉਸ ਦੀ ਸੇਵਾ ਕਰਨਗੇ।

ਸੁਜਾਨ ਰਾਇ ਭੰਡਾਰੀ, ਖੁਲਾਸਤੁ ਤਵਾਰੀਖ।

# ਅੰਤਿਕਾ ੧

## ਗੁਰੂ ਨਾਨਕ ਦੇਵ ਦਾ ਜਨਮ ਦਿਨ ਤੇ ਜੋਤੀ ਜੋਤਿ ਸਮਾਣ ਦਾ ਦਿਨ

**ਜਨਮ ਦਿਨ : ਕੱਤਕ ਪੂਰਨਮਾਸ਼ੀ ਸ਼ੁਧ, ਤੇ ਵਿਸਾਖ ਸੁਦੀ ਤੀਜ ਗ਼ਲਤ :**

ਦਸਾਂ ਹੀ ਗੁਰੂ ਸਾਹਿਬਾਨ ਦੇ ਜਨਮ ਦਿਨਾਂ ਬਾਰੇ ਪ੍ਰਾਚੀਨ ਲਿਖਾਰੀਆਂ, ਇਤਿਹਾਸਕਾਰਾ ਤੇ ਇਤਿਹਾਸਕ ਲਿਖਤਾਂ ਦੇ ਉਤਾਰਾ ਕਰਨ ਵਾਲਿਆਂ ਨੇ ਕੁਝ ਲਾ-ਪਰਵਾਹੀ ਕਾਰਨ, ਕੁਝ ਅਗਿਆਨਤਾ ਵੱਸ ਤੇ ਕੁਝ ਸ਼ਰਾਰਤਨ ਇਤਨੇ ਭੁਲੇਖੇ ਪਾ ਦਿਤੇ ਹਨ ਕਿ ਹਰ ਗੁਰੂ ਸਾਹਿਬ ਦੇ ਤਿੰਨ ਚਾਰ ਭਿੰਨ ਭਿੰਨ ਜਨਮ ਦਿਨ ਤੇ ਸੰਮਤ ਲਿਖੇ ਹੋਏ ਮਿਲਦੇ ਹਨ। ਗੁਰੂ ਨਾਨਕ ਦੇ ਤਿੰਨ, ਗੁਰੂ ਅੰਗਦ ਦੇ ਗਿਆਰਾਂ, ਗੁਰੂ ਅਮਰ ਦਾਸ ਦੇ ਪੰਜ, ਗੁਰੂ ਅਰਜਨ ਦੇ ਚਾਰ, ਗੁਰੂ ਤੇਗ ਬਹਾਦਰ ਦੇ ਨੌਂ ਤੇ ਗੁਰੂ ਗੋਬਿੰਦ ਸਿੰਘ ਦੇ ਚਾਰ ਜਨਮ ਦਿਨ ਤੇ ਸੰਮਤ ਮਿਲਦੇ ਹਨ। ਇਤਿਹਾਸਕ ਖੋਜ ਉਪਰੰਤ ਇਹ ਪਤਾ ਲਗਦਾ ਹੈ ਕਿ ਜਿਹੜਾ ਜਨਮ ਦਿਨ ਰਵਾਇਤਨ ਮਨਾਇਆ ਜਾ ਰਿਹਾ ਹੈ ਉਹ ਹੀ ਸ਼ੁੱਧ ਹੈ। ਭਾਵੇਂ ਇਤਿਹਾਸਕ ਲਿਖਤਾਂ ਨੇ ਭੁਲੇਖਾ ਹਰ ਗੁਰੂ ਸਾਹਿਬ ਦੇ ਜਨਮ ਦਿਨ ਬਾਰੇ ਪਾਇਆ ਹੈ, ਪਰ ਦੋ ਵਿਦਵਾਨ ਗਿਆਨੀ ਗੁਰਮੁਖ ਸਿੰਘ ਤੇ ਸ: ਕਰਮ ਸਿੰਘ ਹਿਸਟੋਰੀਅਨ ਨੇ, ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਨੂੰ ਬੜੀਆਂ ਕੁਰੱਜੀਆਂ ਤੇ ਕੁਢੱਬੀਆਂ ਦਲੀਲਾਂ ਦੇ ਕੇ ਐਸਾ ਚਰਚਾ ਦਾ ਵਿਸ਼ਾ ਬਣਾਇਆ ਕਿ ਇਸ ਬਹਿਸ ਰਾਹੀਂ ਇਤਿਹਾਸਕ ਖੋਜ ਨੂੰ ਕੋਈ ਸੇਧ ਦੇਣ ਦੀ ਬਜਾਇ ਉਨ੍ਹਾਂ ਨੇ ਕੱਤਕ ਪੂਰਨਮਾਸ਼ੀ ਵਿਰੁਧ ਤੇ ਭਾਈ ਬਾਲੇ ਦੀ ਇਤਿਹਾਸਕ ਹੋਂਦ ਵਿਰੁਧ ਇਕ ਬੜਾ ਘਟੀਆ ਕਿਸਮ ਦਾ ਭੰਡੀ ਪਰਚਾਰ ਜਾਰੀ ਕਰ ਦਿਤਾ। ਅਜ ਕੱਲ੍ਹ ਵੀ ਜਿਹੜਾ ਪੜ੍ਹਿਆ ਲਿਖਿਆ ਪਰਚਾਰਕ ਜਾਂ ਪ੍ਰੋਫ਼ੈਸਰ ਸੰਗਤਾਂ ਵਿਚ ਆਪਣੇ ਆਪ ਨੂੰ ਇਤਿਹਾਸਕ ਖੋਜੀ ਤੇ ਬੁੱਧੀਵਾਨ ਸਾਬਤ ਕਰਨਾ ਚਾਹੇ ਉਹ ਅਜ ਤੋਂ ਅੱਧੀ ਸਦੀ ਪਹਿਲਾਂ ਜਦ ਕਿ ਪੰਜਾਬ ਵਿਚ ਵਿਗਿਆਨ ਇਤਿਹਾਸਕ ਖੋਜ ਦਾ ਨਾਮ ਨਿਸ਼ਾਨ ਨਹੀਂ ਸੀ, ਪ੍ਰਚਲਿਤ ਕੀਤੇ ਹੋਏ ਕੱਤਕ ਪੂਰਨਮਾਸ਼ੀ ਵਿਰੁਧ ਘਟੀਆ ਕਿਸਮ ਦੇ ਭੰਡੀ ਪਰਚਾਰ ਨੂੰ ਅਣਜਾਣ ਸੰਗਤਾਂ ਵਿਚ ਜਾਂ ਕੱਚੀ ਸੂਝ ਵਾਲੇ ਵਿਦਿਆਰਥੀਆਂ ਵਿਚ ਅੱਡੀਆਂ ਚੁੱਕ ਚੁੱਕ, ਨਵੀਂ ਖੋਜ ਦੇ ਰੂਪ ਵਿਚ ਪੇਸ਼ ਕਰਦਾ ਹੈ। ਇਸ ਕਿਸਮ ਦੇ ਕੱਤਕ ਪੂਰਨਮਾਸ਼ੀ ਵਿਰੋਧੀ ਇਸ ਪ੍ਰਕਾਰ

ਦੀਆਂ ਗਲਤ ਬਿਆਨੀਆਂ ਦੇ ਆਧਾਰ ਤੇ ਪੇਸ਼ ਕੀਤੀਆਂ ਦਲੀਲਾਂ ਨੂੰ ਉਛਾਲ ਉਛਾਲ ਆਪਣੀ ਵਿਦਵਤਾ ਦਾ ਡਉਰੂ ਵਜਾਉਂਦੇ ਹਨ। ਸਿੱਖ ਰੀਵੀਊ ੧੯੬੭-੬੪ ਵਿਚ ਮੈਂ ਤਿੰਨ ਚਾਰ ਲੇਖਾਂ ਵਿਚ ਇਨ੍ਹਾਂ ਭਾਈ ਗੁਰਮੁਖ ਸਿੰਘ, ਸਿੰਘ ਸਭੀਆ ਤੇ ਸ: ਕਰਮ ਸਿੰਘ ਹਿਸਟੋਰੀਅਨ ਦੀਆਂ ਦਲੀਲਾਂ ਦਾ ਕਾਫ਼ੀ ਵਿਸਥਾਰ ਨਾਲ ਜਵਾਬ ਦੇ ਚੁਕਾ ਹਾਂ। ਇਸ ਵਿਸ਼ੇ ਉਤੇ ਲੇਖਕ ਨੇ ਪੂਰੀ ਪੁਸਤਕ ਵੀ ਲਿਖੀ ਹੈ ਜੋ ਮੈਂ ਗੁਰੂ ਨਾਨਕ ਫ਼ਾਊਂਡੇਸ਼ਨ ਦਿੱਲੀ ਨੂੰ ੧੯੬੮ ਵਿਚ ਪੇਸ਼ ਕੀਤੀ ਸੀ, ਪਰ ਉਨ੍ਹਾਂ ਵਲੋਂ ਉੱਤਰ ਆਇਆ ਕਿ ਉਹ ਇਤਿਹਾਸਕ ਖੋਜ ਦੀਆਂ ਪੁਸਤਕਾਂ ਵਿਚ ਦਿਲਚਸਪੀ ਨਹੀਂ ਰਖਦੇ। ਪਰ ਇਸ ਵਿਸ਼ੇ ਤੇ ਸ: ਈਸ਼ਰ ਸਿੰਘ ਨਾਰਾ ਨੇ ਪੁਸਤਕ ਛਾਪੀ ਹੈ, "ਵਸਾਖ ਨਹੀਂ ਕੱਤਕ" ਜਿਸ ਵਿਚ ਉਨ੍ਹਾਂ ਨੇ ਸ: ਕਰਮ ਸਿੰਘ ਹਿਸਟੋਰੀਅਨ ਦੀ ਪੁਸਤਕ "ਕੱਤਕ ਕਿ ਵਿਸਾਖ" ਦਾ ਬੜੇ ਠੋਕਵੇਂ ਲਫ਼ਜ਼ਾਂ ਵਿਚ ਉੱਤਰ ਦਿਤਾ ਹੈ।

ਇਸ ਸੰਖੇਪ ਅੰਤਿਕਾ ਵਿਚ ਅਸੀਂ ਪਹਿਲਾਂ ਕੱਤਕ ਪੂਰਨਮਾਸ਼ੀ ਵਿਰੁਧ ਗਲਤ ਬਿਆਨੀਆਂ ਦੇ ਆਧਾਰ ਤੇ ਚਲਾਏ ਭੰਡੀ ਪਰਚਾਰ ਦਾ ਟੂਕ ਮਾਤਰ ਉੱਤਰ ਦੇਵਾਂਗਾ। ਉਸ ਤੋਂ ਉਪਰੰਤ ਉਨ੍ਹਾਂ ਪ੍ਰਮਾਣਿਕ ਇਤਿਹਾਸਕ ਲਿਖਤਾਂ ਦੀ ਸੂਚੀ ਦੇਵਾਂਗੇ ਜੋ ਸਿੱਧ ਕਰਦੀਆਂ ਹਨ ਕਿ ਗੁਰੂ ਤੇਗ ਬਹਾਦਰ ਸਾਹਿਬ ਦੇ ਵਕਤ ਤੋਂ ਹੀ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਕੱਤਕ ਪੂਰਨਮਾਸ਼ੀ ਮਨਾਇਆ ਜਾਂਦਾ ਰਿਹਾ ਹੈ। ਸਰਾਸਰ ਗਲਤ ਗੱਲਾਂ ਜੋ ਭਾਈ ਗੁਰਮੁਖ ਸਿੰਘ ਤੇ ਸ: ਕਰਮ ਸਿੰਘ ਹਿਸਟੋਰੀਅਨ ਨੇ ਪ੍ਰਚਲਿਤ ਕੀਤੀਆਂ ਉਹ ਇਹ ਹਨ :

### ਭਾਈ ਬਾਲੇ ਦੀ ਇਤਿਹਾਸ ਵਿਚ ਹੋਂਦ :

ਭਾਈ ਗੁਰਮੁਖ ਸਿੰਘ ਤੇ ਸ: ਕਰਮ ਸਿੰਘ ਹਿਸਟੋਰੀਅਨ ਨੇ ਬੜੀਆਂ ਬੇਤੁਕੀਆਂ ਦਲੀਲਾਂ ਦੇ ਕੇ ਬਾਲੇ ਦੀ ਹੋਂਦ ਹੀ ਗੁਰੂ ਨਾਨਕ ਦੇ ਜੀਵਨ ਵਿਚੋਂ ਮਿਟਾ ਦਿਤੀ। ਵਡੀ ਦਲੀਲ ਇਹ ਦਿੰਦੇ ਹਨ ਕਿ ਭਾਈ ਗੁਰਦਾਸ ਨੇ ਬਾਲੇ ਦਾ ਗੁਰੂ ਨਾਨਕ ਦੇ ਸਿੱਖਾਂ ਵਿਚ ਜ਼ਿਕਰ ਨਹੀਂ ਕੀਤਾ। ਭਾਈ ਗੁਰਦਾਸ ਨੇ ਕੇਵਲ ੧੨ ਸਿੱਖਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਵਿਚ ਰਾਇ ਬੁਲਾਰ, ਭਾਈ ਲਾਲੋ ਵਰਗੇ ਸਿੱਖਾਂ ਦਾ ਵੀ ਜ਼ਿਕਰ ਨਹੀਂ। ਮੱਕੇ ਦੀ ਉਦਾਸੀ ਵਿਚ ਕੇਵਲ ਮਰਦਾਨਾ ਸਾਥੀ ਦਸਿਆ ਹੈ। ਇਸ ਉਦਾਸੀ ਵਿਚ ਸਿਵਾਏ ਜਨਮ ਦੇ ਮੁਸਲਮਾਨ ਦੇ ਕੋਈ ਹੋਰ ਨਾਲ ਜਾ ਹੀ ਨਹੀਂ ਸੀ ਸਕਦਾ। ਸ: ਕਰਮ ਸਿੰਘ ਹਿਸਟੋਰੀਅਨ ਆਪਣਾ ਪੱਖ ਪੂਰਨ ਲਈ ਭਾਈ ਮਨੀ ਸਿੰਘ ਦੀ ਜਨਮ ਸਾਖੀ ਤੇ ਮਹਿਮਾ ਪ੍ਰਕਾਸ਼ ਦਾ ਵੀ ਜ਼ਿਕਰ ਕਰਦੇ ਹਨ ਪਰ ਇਸ ਗੱਲ ਨੂੰ ਪਤਾ ਨਹੀਂ ਕਿਉਂ ਛੁਪਾਂਦੇ ਹਨ ਕਿ ਇਨ੍ਹਾਂ ਦੋ ਲਿਖਤਾਂ ਵਿਚ ਬਾਲੇ ਦਾ ਨਾਮ ਬਾਰ ਬਾਰ ਆਉਂਦਾ ਹੈ। ਸ: ਕਰਮ ਸਿੰਘ ਹਿਸਟੋਰੀਅਨ ਦਾ ਇਹ ਕਹਿਣਾ ਕਿ "ਬਾਲਾ" ਪਿਛੋਂ ਦੀਆਂ ਜਨਮ ਸਾਖੀਆਂ ਦਾ

ਮਨੋ ਕਲਪਿਤ ਪਾਤਰ ਹੈ ਇਕ ਬੜਾ ਖ਼ਤਰਨਾਕ ਕਿਆਸ ਹੈ । ਉਨ੍ਹਾਂ ਦਾ ਇਹ ਕਹਿਣਾ ਵੀ ਘੋਰ ਗ਼ਲਤ ਬਿਆਨੀ ਹੈ ਕਿ ਬਾਲੇ ਦਾ ਜ਼ਿਕਰ ਹੋਰ ਕਿਸੇ ਪ੍ਰਮਾਣਿਕ ਲਿਖਤ ਨੇ ਨਹੀਂ ਕੀਤਾ । ਭਾਈ ਬਾਲੇ ਦਾ ਜ਼ਿਕਰ ਸਾਨੂੰ ਸਭ ਤੋਂ ਪਹਿਲਾਂ ਗੁਰੂ ਅਰਜਨ ਦੇਵ ਦੇ ਅਨਿਨ ਸਿੱਖ ਭਾਈ ਬਹਿਲੋ ਦੀ ੧੬੦੨ ਈ: ਦੀ ਲਿਖਤ "ਸੂਚਕ ਪ੍ਰਸੰਗ ਗੁਰੂ ਕਾ" ਵਿਚ ਮਿਲਦਾ ਹੈ। ਭਾਈ ਬਹਿਲੋ ਲਿਖਦੇ ਹਨ :

ਗੁਰ ਅੰਗਦ ਪਹ ਬਾਲਾ ਆਇਆ । ਜਨਮ ਪ੍ਰਸੰਗੁ ਸੁ ਭਾਖ ਸੁਨਾਇਆ ।
ਬਾਲ ਖੇਲ ਪੁਨ ਕਥਾ ਸੁਣਾਈ । ਬਿਦਯਾ ਪੜ੍ਹਨ ਕਥਾ ਪੁੰਨ ਗਾਈ ।

ਇਨ੍ਹਾਂ ਤਿੰਨ ਇਤਿਹਾਸਕ ਲਿਖਤਾਂ ਤੋਂ ਇਲਾਵਾ ਬਾਲੇ ਦਾ ਜ਼ਿਕਰ ਇਨ੍ਹਾਂ ਪ੍ਰਮਾਣਿਕ ਅਤੇ ਅਠਾਰ੍ਹਵੀਂ ਉਨ੍ਹਵੀਂ ਸਦੀ ਦੀਆਂ ਲਿਖਤਾਂ ਵਿਚ ਵੀ ਹੈ : ਬੰਸਾਵਲੀ ਨਾਮ : ਕੇਸਰ ਸਿੰਘ ਛਿਬਰ, ਬਾਬਾ ਬਿਨੋਦ ਸਿੰਘ ਦਾ ਗ੍ਰੰਥ, ਨਾਨਕ ਚੰਦ੍ਰੋਦਯ, ਗੁਰਬਿਲਾਸ ਪਾਤਸ਼ਾਹੀ ਛੇਵੀਂ, ਜਨਮ ਸਾਖੀ ਸੰਤ ਸਿੰਘ ਛਿਬਰ, ਆਦਿ । ਇਹ ਸਭ ਲਿਖਤਾਂ ਕਵੀ ਸੰਤੋਖ ਸਿੰਘ ਦੇ ਨਾਨਕ ਪ੍ਰਕਾਸ਼ ਤੋਂ ਪਹਿਲਾਂ ਦੀਆਂ ਅਰਥਾਤ ੧੮੩੨ ਤੋਂ ਪਹਿਲਾਂ ਦੀਆਂ ਹਨ। ਇਸ ਸਮੇਂ ਦੀਆਂ ਤੇ ਇਸ ਤੋਂ ਬਾਅਦ ਦੀਆਂ ਅਨੇਕਾਂ ਇਤਿਹਾਸਕ ਲਿਖਤਾਂ ਹਨ ਜਿਨ੍ਹਾਂ ਵਿਚ ਬਾਲੇ ਦਾ ਜ਼ਿਕਰ ਹੈ ਤੇ ਜਿਨ੍ਹਾਂ ਨੂੰ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ ।

ਜਿਸ ਬਾਲੇ ਦੇ ਖੂਹ ਨੂੰ ਸ: ਕਰਮ ਸਿੰਘ ਕਲਪਤ ਮੰਨਦੇ ਹਨ ਇਹ ਅਜੇ ਵੀ ਹੈ। ਬਾਬਾ ਸਾਹਿਬ ਸਿੰਘ ਬੇਦੀ ਨੇ ਮਿਸਲਾਂ ਸਮੇਂ ਇਸ ਦੀ ਸਫ਼ਾਈ ਕਰਵਾਈ । ਉਨ੍ਹਾਂ ਦੇ ਗੁਰ ਬਿਲਾਸ ਵਿਚ ਲਿਖਿਆ ਹੈ ਕਿ ਇਸ ਵਿਚੋਂ ਪੱਥਰ ਨਿਕਲੇ ਜਿਨ੍ਹਾਂ ਉਤੇ ਸ੍ਰੀ ਨਾਨਕ ਨਾਮ ਲਿਖਿਆ ਹੋਇਆ ਸੀ । ਖਡੂਰ ਸਾਹਿਬ ਬਾਲੇ ਦੀ ਸਮਾਧ ਅਜੇ ਤਕ ਕਾਇਮ ਹੈ।

## ਕੱਤਕ ਪੂਰਨਮਾਸ਼ੀ ਸ਼ੁਭ ਦਿਹਾੜਾ ਕਿ ਅਸ਼ੁਭ :

ਸ: ਕਰਮ ਸਿੰਘ ਹਿਸਟੋਰੀਅਨ ਨੂੰ ਪਤਾ ਨਹੀਂ ਕਿਹੜੇ ਸਿਰ ਫਿਰੇ ਜੋਤਸ਼ੀ ਨੇ ਦਸਿਆ ਕਿ ਕੱਤਕ ਪੂਰਨਮਾਸ਼ੀ ਵਾਲੇ ਦਿਨ ਬੱਚੇ ਜਨਮੇ ਮੰਦਭਾਗੇ ਹੁੰਦੇ ਹਨ ਤੇ ਕੋਈ ਅਵਤਾਰੀ ਪੁਰਸ਼ ਇਸ ਦਿਨ ਜਨਮ ਨਹੀਂ ਲੈ ਸਕਦਾ। ਇਸ ਦਲੀਲ ਨੂੰ ਨਿਰਮੂਲ ਤੇ ਥੋਥੀ ਸਾਬਤ ਕਰਨ ਲਈ ਸਿੱਖ ਇਤਿਹਾਸ ਵਿਚ ਹੀ ਪ੍ਰਮਾਣ ਹੈ। ਸਾਰੇ ਗੁਰ ਬਿਲਾਸ, ਸੂਰਜ ਪ੍ਰਕਾਸ਼ ਤੇ ਮੈਕਾਲਿਫ਼ ਇਹ ਗੱਲ ਮੰਨਦੇ ਹਨ ਕਿ ਬਾਬਾ ਅਟੱਲ ਜੀ ਦਾ ਜਨਮ ਕੱਤਕ ਪੂਰਨਮਾਸ਼ੀ ਨੂੰ ਹੋਇਆ ਅਤੇ ਉਨ੍ਹਾਂ ਦੇ ਵਡੇ ਭਰਾਤਾ ਬਾਬਾ ਗੁਰਦਿਤਾ ਦਾ ਵੀ ਜਨਮ ਕੱਤਕ ਪੂਰਨਮਾਸ਼ੀ ਨੂੰ ਹੋਇਆ । ਬਾਬਾ ਗੁਰਦਿਤਾ ਬਾਰੇ ਮਿ: ਮੈਕਾਲਿਫ਼ ਲਿਖਦਾ ਹੈ, "ਸੰਮਤ ੧੬੭੦ (੧੬੧੩ ਈ:) ਬੁਧਵਾਰ ਕੱਤਕ ਪੂਰਨਮਾਸ਼ੀ ਦੀ ਰਾਤ ਨੂੰ ਮਾਤਾ ਜੀ ਦੇ ਇਕ ਬਾਲਕ ਜਨਮਿਆ ਜਿਸ ਦਾ ਨਾਮ ਪਿਛੋਂ ਗੁਰਦਿਤਾ ਰਖਿਆ

ਗਿਆ। ਉਸ ਦੀ ਸ਼ਕਲ ਗੁਰੂ ਨਾਨਕ ਨਾਲ ਹੂ-ਬ-ਹੂ ਮਿਲਦੀ ਸੀ।" (ਜਿਲਦ ੪, ਪੰ: ੫੬) ਕਵੀ ਸੰਤੋਖ ਸਿੰਘ ਵੀ ਲਿਖਦਾ ਹੈ ਕਿ ਕੱਤਕ ਪੂਰਨਮਾਸ਼ੀ ਵਾਲੀ ਰਾਤ ਜਨਮੇ ਹੋਣ ਕਾਰਨ ਕਈ ਉਨ੍ਹਾਂ ਨੂੰ ਗੁਰੂ ਨਾਨਕ ਦਾ ਅਵਤਾਰ ਸਮਝਦੇ ਸਨ। ਹਿ: ਕਰਮ ਸਿੰਘ ਖੁਦ ਬੰਦੇ ਦਾ ਜਨਮ ਕਤਕ ਵਿਚ ਹੋਇਆ ਲਿਖਦੇ ਹਨ। ਅਜ ਦੇ ਇਕ ਪ੍ਰਸਿਧ ਜੋਤਿਸ਼ ਵਿਗਿਆਨੀ ਡਾ: ਬੀ. ਵੀ. ਰਾਮਨ ਨੇ ਆਪਣੀ ਪੁਸਤਕ" ਨੋਟੇਬਲ ਹੋਰੋ ਸਕੋਪ" ਵਿਚ ਸਿੱਧ ਕੀਤਾ ਹੈ ਕਿ ਗੁਰੂ ਨਾਨਕ ਵਰਗੇ ਮਹਾਪੁਰਸ਼ ਦਾ ਜਨਮ ਕੱਤਕ ਪੂਰਨਮਾਸ਼ੀ ੧੫੨੬ ਸੰਮਤ ਨੂੰ ਹੀ ਹੋ ਸਕਦਾ ਹੈ। ਵਿਸਾਖ ਸੁਦੀ ਤੀਜ ਉੱਕਾ ਹੀ ਢੁਕਦਾ ਨਹੀਂ। ਉਨ੍ਹਾਂ ਨੇ ਤਿੰਨ ਚਾਰ ਸਫ਼ੇ ਦੇ ਲੇਖ ਵਿਚ ਸਭ ਲਗਨਾਂ ਤੇ ਰਾਸ਼ੀਆਂ ਦਾ ਹਿਸਾਬ ਲਾ ਕੇ ਇਹ ਗੱਲ ਸਿਧ ਕੀਤੀ ਹੈ। ਕੱਤਕ ਪੂਰਨਮਾਸ਼ੀ ਦੇ ਸ਼ੁਭ ਦਿਹਾੜਾ ਹੋਣ ਦਾ ਸਭ ਤੋਂ ਅਕਟ ਸਬੂਤ ਸਾਡੇ ਪਾਸ ਭਾਈ ਗੁਰਦਾਸ ਜੀ ਦਾ ਹੈ ਜਿਨ੍ਹਾਂ ਨੇ ਗੁਰੂ ਨਾਨਕ ਦੇ ਜਨਮ ਉਤਸਵ ਦੀ ਮਹਿਮਾ ਵਿਚ ਇਹ ਕਬਿਤ ਲਿਖਿਆ :

ਕਾਰਤਕ ਮਾਸ ਰੁਤਿ ਸਰਤ ਪੂਰਨਮਾਸ਼ੀ,
ਆਠ ਜਾਮ ਸਾਠ ਘੜੀ ਆਜ ਤੇਰੀ ਬਾਰੀ ਹੈ।
ਅਉਸਰ ਅਭੀਚ ਬਹੁ ਨਾਇਕ ਕੀ ਨਾਇਕਾ,
ਰੂਪ ਗੁਣ ਜੋਬਨ ਸ਼ਿੰਗਾਰ ਅਧਿਕਾਰੀ ਹੈ।
ਚਾਤਰ ਚਤਰ ਪਾਠ, ਸੇਵਕ ਸਹੇਲੀ ਸਾਠ,
ਸੰਪਦਾ ਸਮਗਰੀ ਸੁਖ ਸਹਿਜ ਸੰਚਾਰੀ ਹੈ।
ਸੁੰਦਰ ਮੰਦਰ ਸੁਭ ਲਗਨ ਸੰਜੋਗ ਭੋਗ,
"ਜੀਵਨ ਜਨਮ ਧੰਨ" ਪ੍ਰੀਤਮ ਪਿਆਰੀ ਹੈ ॥ ੩੪੫ ॥

ਇਸ ਤੋਂ ਸਪਸ਼ਟ ਸਬੂਤ ਕਤਕ ਪੂਰਨਮਾਸ਼ੀ ਦੇ ਸ਼ੁਭ ਲਗਨਾਂ ਵਾਲਾ, ਅਭਿਜੀਤ ਅਉਸਰ ਵਾਲਾਨ ਧੰਨਤਾ ਯੋਗ ਦਿਹਾੜਾ ਹੋਣ ਦਾ ਕੋਈ ਕੀ ਦੇ ਸਕਦਾ ਹੈ। ਚੌਦਾਂ ਵਿਦਿਆਂ ਦੇ ਗਿਆਤਾ, ਬ੍ਰਹਮ ਗਿਆਨੀ ਭਾਈ ਗੁਰਦਾਸ ਇਸ ਪੁਰਬ ਦੀ ਬੜੀ ਮਨੋਹਰ ਉਪਮਾਂ ਗਾਉਂਦੇ ਹਨ। ਇਸ ਦਾ ਬਿਲਕੁਲ ਸਹੀ ਇਤਿਹਾਸਕ ਤੇ ਦਾਰਸ਼ਨਿਕ ਟੀਕਾ ਸੰਤ ਸੰਪੂਰਨ ਸਿੰਘ ਨੇ ਆਪਣੇ ਕਬਿੱਤ ਸਵੱਯਾਂ ਦੇ ਸਟੀਕ ਵਿਚ ਵਿਸਥਾਰ ਨਾਲ ਕੀਤਾ ਹੈ।

ਇਥੇ ਇਹ ਵੀ ਦਸ ਦੇਣਾ ਉਚਿਤ ਹੈ ਕਿ, "ਹੋਵੇ ਕੀਰਤਨ ਸਦਾ ਵਸੋਆ" ਜੋ ਭਾਈ ਗੁਰਦਾਸ ਦੀ ਪਹਿਲੀ ਵਾਰ ਵਿਚ ਹੈ, ਗੁਰੂ ਨਾਨਕ ਦੇ ਜਨਮ ਦਿਨ ਨਾਲ ਸੰਬੰਧਤ ਨਹੀਂ। 'ਵਸੋਆ' ਵਿਸਾਖੀ ਦੇ ਦਿਹਾੜੇ ਨੂੰ ਕਹਿੰਦੇ ਹਨ। ਕੋਈ ਇਤਿਹਾਸ ਇਹ ਨਹੀਂ ਕਹਿੰਦਾ ਕਿ ਗੁਰੂ ਨਾਨਕ ਦਾ ਜਨਮ ਵਿਸਾਖੀ ਨੂੰ ਹੋਇਆ। ਵਿਸਾਖ ਸੁਦੀ ਤੀਜ ਵਿਸਾਖੀ ਤੋਂ ਕਈ ਹਫਤੇ ਪਹਿਲਾਂ ਆਉਂਦੀ ਹੈ।

## ਗੁਰੂ ਕਾਲ ਤੋਂ ਗੁਰੂ ਨਾਨਕ ਦਾ ਜਨਮ ਦਿਨ ਕਤਕ ਪੂਰਨਮਾਸ਼ੀ ਨੂੰ ਹੀ ਮਨਾਇਆ ਜਾਂਦਾ ਹੈ :

ਭਾਈ ਗੁਰਮੁਖ ਸਿੰਘ, ਸਿੰਘ-ਸਭੀਏ ਨੇ ਤੇ ਉਸ ਮਗਰ ਲਗ ਕੇ ਸ: ਕਰਮ ਸਿੰਘ ਹਿਸਟੋਰੀਅਨ ਨੇ ਇਕ ਬੜੀ ਭਾਰੀ ਗਲਤ ਬਿਆਨੀ ਅਣਜਾਣ ਸਿੱਖ ਪਾਠਕਾਂ ਨੂੰ ਗੁਮਰਾਹ ਕਰਨ ਵਾਲੀ ਲਿਖ ਮਾਰੀ ਹੈ, ਕਿ ਪਹਿਲਾਂ ਗੁਰੂ ਨਾਨਕ ਦਾ ਜਨਮ ਦਿਨ ਵਿਸਾਖ ਸੁਦੀ ਤੀਜ ਨੂੰ ਮਨਾਇਆ ਜਾਂਦਾ ਸੀ। ਕਤਕ ਪੂਰਨਮਾਸ਼ੀ ਕੇਵਲ ਸਿੰਘ ਸਭਾ ਲਹਿਰ ਤੋਂ ਸ਼ੁਰੂ ਹੋਇਆ। ਸਾਡੇ ਪਾਸ ਕੋਈ ਐਸੀ ਲਿਖਤ ਨਹੀਂ ਜਿਸ ਤੋਂ ਇਹ ਸਿਧ ਹੋਵੇ ਕਿ ਕਦੀ ਵਿਸਾਖ ਸੁਦੀ ਤੀਜ ਨੂੰ ਗੁਰੂ ਨਾਨਕ ਦਾ ਜਨਮ ਉਤਸ਼ਵ ਮਨਾਇਆ ਗਿਆ ਹੋਵੇ। ਪਰ ਸਾਡੇ ਪਾਸ ਇਸ ਗੱਲ ਦੇ ਅਨੇਕਾਂ ਸਬੂਤ ਹਨ ਕਿ ਗੁਰੂ ਸਾਹਿਬ ਦੇ ਵਕਤ ਤੋਂ ਪੰਜਾਬ ਤੇ ਪੰਜਾਬ ਤੋਂ ਬਾਹਰ ਹਰ ਥਾਂ ਹਰ ਸਮੇਂ ਕਤਕ ਪੂਰਨਮਾਸ਼ੀ ਨੂੰ ਹੀ ਜਨਮ-ਉਤਸ਼ਵ ਮਨਾਇਆ ਜਾਂਦਾ ਰਿਹਾ ਹੈ। ਭਾਈ ਮਨੀ ਸਿੰਘ ਦੇ ਸਮੇਂ ਦੀ 'ਸਾਖੀ ਪੋਥੀ' ਹੈ ਜਿਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਮਾਲਵੇ ਦੇ ਸਫ਼ਰ ਤੇ ਸਾਖੀਆਂ ਦਿਤੀਆਂ ਹਨ। ਇਸ ਵਿਚ ਇਕ ਸਾਖੀ ਦਿਤੀ ਹੈ ਜਿਸ ਵਿਚੋਂ ਸਪੱਸ਼ਟ ਹੈ ਕਿ ਗੁਰੂ ਤੇਗ ਬਹਾਦਰ ਜੀ ਗੁਰੂ ਨਾਨਕ ਦਾ ਜਨਮ ਦਿਨ ਕਤਕ ਪੂਰਨਮਾਸ਼ੀ ਨੂੰ ਮਨਾਉਂਦੇ ਸਨ : "ਦੀਵਾਲੀ ਦਾ ਮੇਲਾ ਆਇਆ, ਸੰਗਤਾਂ ਆਈਆਂ। ਗੁਰੂ ਜੀ ਬਚਨ ਕੀਤਾ ਪੰਦਰਾਂ ਦਿਨ ਇਥੇ ਹੋਰ ਰਹਿਣਾ ਹੈ। ਗੁਰੂ ਨਾਨਕ ਜੀ ਕਾ ਪੂਰਣਿਮਾਂ ਕਾ ਪੁਰਬ ਕਰ ਕੇ ਚੜ੍ਹਾਂਗੇ। ਗੁਰੂ ਜੀ ਕਾ ਪੁਰਬ ਹੈ, ਪ੍ਰਸ਼ਾਦ ਕਰੋ, ਤਸਮਈ ਵੀ ਤੇ ਕੜਾਹ ਵੀ। ਹੋਰ ਪੂਰੀ ਕਚਉਰੀ ਵੀ। ਦਿਨ ਚੜ੍ਹਦੇ ਨੂੰ ਪੰਗਤਾਂ ਬਿਠਾ ਦਿਤੀਆਂ। ਸਿੱਖ, ਸਾਧ, ਬ੍ਰਾਹਮਣ, ਫ਼ਕੀਰ, ਸਭਨਾਂ ਦੀਆਂ। ਪੂਰਣਿਮਾ ਕਾ ਜੱਗ ਪੂਰਾ ਹੋਇਆ।" ਬਨਾਰਸ, ਢਾਕੇ, ਜਗਨ ਨਾਥ ਪੁਰੀ, ਰਾਮੇਸ੍ਵਰਮ ਆਦਿ ਦੂਸਰੇ ਪ੍ਰਾਂਤਾਂ ਵਿਚ ਗੁਰੂ ਨਾਨਕ ਦੇ ਸਭ ਇਤਿਹਾਸਕ ਸਥਾਨਾਂ ਦੇ ਸਥਾਨਕ ਰੀਕਾਰਡ ਤੇ ਰਵਾਇਤਾਂ ਸਿਧ ਕਰਦੀਆਂ ਹਨ ਕਿ ਇਨ੍ਹਾਂ ਸਭਨਾਂ ਥਾਵਾਂ ਤੇ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਸਦੀਆਂ ਤੋਂ ਕਤਕ ਪੂਰਨਮਾਸ਼ੀ ਨੂੰ ਮਨਾਇਆ ਜਾਂਦਾ ਰਿਹਾ ਹੈ।

## ਹੋਰ ਇਤਿਹਾਸਕ ਪ੍ਰਮਾਣ :

ਕਰਮ ਸਿੰਘ ਹਿਸਟੋਰੀਅਨ ਦਾ ਇਹ ਕਥਨ ਵੀ ਉੱਕਾ ਹੀ ਗ਼ਲਤ ਹੈ ਕਿ ਸਿਵਾਏ ਬਾਲੇ ਦੀ ਜਨਮ ਸਾਖੀ ਦੇ ਹੋਰ ਕਿਸੇ ਪ੍ਰਾਚੀਨ ਲਿਖਤ ਵਿਚ ਗੁਰੂ ਸਾਹਿਬ ਦਾ ਜਨਮ ਦਿਨ ਕਤਕ ਪੂਰਨਮਾਸ਼ੀ ਨਹੀਂ। ਹੇਠ ਲਿਖੀਆਂ ਇਤਿਹਾਸਕ ਲਿਖਤਾਂ ਵਿਚ ਗੁਰੂ ਨਾਨਕ ਦਾ ਜਨਮ ਕਤਕ ਪੂਰਨਮਾਸ਼ੀ ਲਿਖਿਆ ਹੈ :

(੧) ਭਾਈ ਗੁਰਦਾਸ ਕਬਿੱਤ ੩੪੫. (ਹਵਾਲਾ ਉਪਰ ਦੇ ਚੁਕੇ ਹਾਂ)।

(੨) ਸਾਖੀ ਪੋਥੀ (੧੭੨੬) ਹਵਾਲਾ ਉਪਰ ਦੇ ਚੁਕੇ ਹਾ।

(੩) ਬਾਬਾ ਬਿਨੋਦ ਸਿੰਘ ਦਾ ਗ੍ਰੰਥ : ਬਾਬਾ ਬਿਨੋਦ ਸਿੰਘ ਗੁਰੂ ਅੰਗਦ ਦੀ ਸੰਤਾਨ ਵਿਚੋਂ ਸਨ। ਇਹ ਉਨ੍ਹਾਂ ਪੰਜਾਂ ਪਿਆਰਿਆਂ ਵਿਚੋਂ ਸਨ ਜਿਨ੍ਹਾਂ ਦੇ ਪੰਚਾਇਤੀ ਹੁਕਮ ਅਧੀਨ ਬਾਬਾ ਬੰਦੇ ਨੂੰ ਰਹਿਣ ਦਾ ਹੁਕਮ ਸੀ। ਇਹ ਭਾਈ ਮਨੀ ਸਿੰਘ ਵਰਗੀ ਪ੍ਰਤਿਸ਼ਟਤ ਹਸਤੀ ਤੇ ਤੱਤ ਖ਼ਾਲਸੇ ਦੇ ਮੁਖੀ ਆਗੂ ਸਨ। ਗੁਰੂ ਨਾਨਕ ਦੇ ਜਨਮ ਬਾਰੇ ਇਨ੍ਹਾਂ ਨੇ ਲਿਖਿਆ ਹੈ :

"ਉਰਜ ਮਾਸ ਕੀ ਪੂਰਨਮਾਸ਼ੀ ॥
ਹਰਿ ਕੀਰਤ ਸੀ ਜੌਨ ਪ੍ਰਕਾਸ਼ੀ ॥
ਸੰਮਤ ਨੌ ਖੱਟ ਸਹਿਸ ਛਬੀਸਾ ॥
ਭੈ ਅਵਤਾਰ ਪ੍ਰਗਟ ਜਗਦੀਸ਼ਾ ॥"

(੪) ਕੇਸਰ ਸਿੰਘ ਛਿਬਰ ; ਬੰਸਾਬਲੀ ਨਾਮਾ (੧੭੮੦ ਈ:) ਤੇ ਗੁਰਪ੍ਰਣਾਲੀ : "ਸੰਮਤ ੧੫੨੬ ਭਏ। ਤਬ ਬਾਬਾ ਨਾਨਕ ਸਾਹਿਬ ਜਨਮ ਲਏ। ਮਹਾਂ ਕਾਰਤਕ ਦਿਨ ਚਾਰ। ਪੂੰਨਿਆਂ ਰਾਤ ਗੁਰੂ ਨਾਨਕ ਲੀਨਾ ਅਵਤਾਰ।

(੫) ਸੰਤ ਗੁਲਾਬ ਸਿੰਘ ਨਿਰਮਲਾ, ੧੭੫੩ ਈ.

(੬) ਗੁਰ ਬਿਲਾਸ ਪਾਤਸ਼ਾਹੀ ੬, ੧੭੬੭ ਈ.

(੭) ਸੰਤ ਸਿੰਘ ਛਿਬਰ : ਜਨਮ ਸਾਖੀ ਬਾਬਾ ਨਾਨਕ (ਉਨ੍ਹਵੀਂ ਸਦੀ ਅਰੰਭ)

(੮) ਕਵੀ ਸੰਤੋਖ ਸਿੰਘ : ਨਾਨਕ ਪ੍ਰਕਾਸ਼, ੧੮੩੨.

(੯) ਗੁਲਾਬ ਸਿੰਘ ਅਮ੍ਰਿਤਸਰ : ਗੁਰਪ੍ਰਣਾਲੀ ਕਵਿਤਾ ਤੇ ਵਾਰਤਕ (੧੮੫੧ ਈ.) ਗੁਲਾਬ ਸਿੰਘ ਲਿਖਦਾ ਹੈ ਕਿ ਪ੍ਰਮਾਣਿਕ ਜਨਮ ਸਾਖੀਆਂ ਤੇ ਗੁਰੂ ਨਾਨਕ ਚੰਦ੍ਰੋਦਯ ਤੇ ਗੁਰਪ੍ਰਣਾਲੀਆਂ ਵਿਚ ਕਤਕ ਪੂਰਨਮਾਸ਼ੀ ਜਨਮ ਦਿਨ ਲਿਖਿਆ ਹੈ, ਪਰ ਮਿਹਰਬਾਨ ਮੀਣੇ ਨੇ ਵਸਾਖ ਸੁਦੀ ਤੀਜ ਲਿਖਿਆ। ਇਨ੍ਹਾਂ ਵਿਚੋਂ ਗੁਲਾਬ ਸਿੰਘ ਸਪਸ਼ਟ ਕਰਦਾ ਹੈ ਕਿ ਸ਼ੁਧ ਕਤਕ ਪੂਰਨਮਾਸ਼ੀ ਹੈ। ਇਹ ਨਿਰਣਾ ਉਹ ੧੮੫੩ ਵਿਚ ਦਿੰਦਾ ਹੈ।

(੧੦) ਨਿਹਾਲ ਸਿੰਘ, ਗੁਰਮੁਖ ਸਿਘ : ਖੁਰਸ਼ੀਦ ਖ਼ਾਲਸਾ ੧੮੯੦।

(੧੧) ਖਜ਼ਾਨ ਸਿੰਘ : ਸਤਿਗੁਰ ਕੋ ਵੰਸ :

(੧੨) ਕਵੀ ਸੇਧਾ : ਗੁਰੂ ਬੰਸਾਵਲੀ।

(੧੩) ਪੰਡਤ ਤਾਰਾ ਸਿੰਘ ਨਿਰੋਤਮ : ਗੁਰ ਤੀਰਥ ਸੰਗ੍ਰਹ ੧੮੮੪।

(੧੪) ਜੇ. ਡੀ. ਕੌਨਿੰਘਮ : "ਏ ਹਿਸਟਰੀ ਆਫ਼ ਦੀ ਸਿਖਸ" (੧੮੪੯ ਈ.)।

(੧੫) ਗਿਆਨ ਸਿੰਘ ਗਿਆਨੀ : ਤਵਾਰੀਖ ਗੁਰੂ ਖ਼ਾਲਸਾ, ਪੰਥ ਪ੍ਰਕਾਸ਼, ਗੁਰਤੀਰਥ ਸੰਗ੍ਰਹਿ : (੧੮੯੧)।

(੧੬) ਪਰਚੀਆ ਸੇਵਾ ਦਾਸ (ਅਠਾਰਵੀ ਸਦੀ ! ਬਾਲੇ ਦਾ ਜ਼ਿਕਰ ਹੈ)।
(੧੭) ਸ਼ਰਧਾਰਾਮ ਫਿਲੌਰੀ : ਸਿੱਖਾਂ ਦੇ ਰਾਜ ਦੀ ਵਿਥਿਆ : ੧੮੬੬।
(੧੮) ਬ੍ਰਹਮਾਨੰਦ ਸੁਆਮੀ, ਸ੍ਰੀ ਨਾਨਕ ਚੰਦ੍ਰੋਦਯ ਸਟੀਕ।
(੧੯) ਰਾਮ ਨਾਰਾਇਣ : ਗੁਰੂ ਚੰਦ੍ਰੋਦਯ ਕਉਮਦੀ ੧੮੯੪ ਈ:।
(੨੦) ਬਾਬਾ ਸੁਮੇਰ ਸਿੰਘ ਪਟਨੇ ਵਾਲੇ : ਪ੍ਰੇਮ ਪ੍ਰਕਾਸ਼ ਪਰਾਣ ਤੇ ਸ੍ਰੀ ਬੇਦੀ ਬੰਸੋਤਮ ਸਹੰਸ੍ਰ।
(੨੧) ਖਜ਼ਾਨ ਸਿੰਘ : ਹਿਸਟਰੀ ਐਂਡ ਫ਼ਿਲਾਸਫ਼ੀ ਆਫ਼ ਦੀ ਸਿਖਸ।
(੨੨) ਸੇਵਾ ਰਾਮ ਸਿੰਘ : ਡੀਵਾਈਨ ਮਾਸਟਰ।

ਵਿਸਾਖ ਸੁਦੀ ਤੀਜ ਮਿਹਰਬਾਨ ਦੀ ਜਨਮਸਾਖੀ ਤੇ ਜਿਹੜੀਆਂ ਲਿਖਤਾਂ ਇਸ ਤੋਂ ਪ੍ਰਭਾਵਤ ਹੋਈਆਂ ਕੇਵਲ ਉਨ੍ਹਾਂ ਦੇ ਤਿੰਨਾਂ ਵਿਚ ਹੀ ਹੈ। ਅਸੀਂ ਅਗੇ ਜਾ ਕੇ ਸਿੱਧ ਕਰਾਂਗੇ ਕਿ ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿਚ ਜਨਮ ਦਿਨ ਤੇ ਜੋਤੀ ਜੋਤਿ ਸਮਾਨ ਦਾ ਦਿਹਾੜਾ ਪਿਛੋਂ ਕਿਸੇ ਨੇ ਬਦਲਿਆ ਹੈ।

## ਗੁਰੂ ਨਾਨਕ ਦੇਵ ਦਾ ਜੋਤੀ ਜੋਤਿ ਸਮਾਣ ਦਾ ਦਿਨ ਅਸੂ ਵਦੀ ੧੦ ਸੰਮਤ ੧੫੯੬ (੭ ਸਤੰਬਰ ੧੫੩੯ ਈ:) ਸ਼ੁਧ, ਪਰ ਅਸੂ ਸੁਦੀ ੧੦ ਗ਼ਲਤ :

ਜਿਥੇ ਗੁਰੂ ਸਾਹਿਬਾਂ ਦੇ ਜਨਮ ਦਿਨਾਂ ਸੰਬੰਧੀ ਅਨੇਕਾਂ ਭੁਲੇਖੇ ਪੈ ਗਏ, ਉਨ੍ਹਾਂ ਦੇ ਜੋਤੀ ਜੋਤਿ ਸਮਾਣ ਬਾਰੇ ਭੁਲੇਖਿਆਂ ਦੀ ਕੋਈ ਗੁੰਜਾਇਸ਼ ਨਹੀਂ ਰਹਿੰਦੀ ਕਿਉਂਕਿ ਕਰਤਾਰਪੁਰ ਪਈ ਆਦਿ ਗੁਰੂ ਗ੍ਰੰਥ ਦੀ ਬੀੜ ਤੋਂ ਲੈ ਕੇ ਦਸਵੇਂ ਪਾਤਸ਼ਾਹ ਦੇ ਸਮੇਂ ਤਕ ਦੀਆ ਗੁਰੂ ਸਾਹਿਬਾਨ ਦੇ ਹਸਤ ਕੰਵਲਾਂ ਦੇ ਚਿੰਨਾਂ ਦੀਆਂ ਅਨੇਕਾਂ ਬੀੜਾਂ ਹਨ ਜਿਨ੍ਹਾਂ ਦੇ ਅੰਤ ਵਿਚ ਗੁਰੂ ਸਾਹਿਬਾਨ ਦੇ ਸ਼ੁਧ ਜੋਤੀ ਜੋਤਿ ਸਮਾਣ ਦੇ ਦਿਨ ਲਿਖੇ ਹੋਏ ਹਨ। ਕਾਬਲ ਤੋਂ ਲੈ ਕੇ ਪਟਨੇ ਸਾਹਿਬ ਤਕ ਸਭ ਬੀੜਾ ਦੇ ਅੰਤ ਵਿਚ ਜੋਤੀ ਜੋਤਿ ਸਮਾਨ ਦਾ ਦਿਨ "ਅਸੂ ਵਦੀ ੧੦, ੧੫੯੬ ਬਿ: ਲਿਖਿਆ ਹੈ। ਪਰ ਹੈਰਾਨੀ ਦੀ ਗੱਲ ਹੈ ਕਿ ਜਿਨ੍ਹਾਂ ਇਤਿਹਾਸਕਾਰਾਂ ਨੇ ਪੁਰਾਤਨ ਜਨਮ ਸਾਖੀ ਨੂੰ ਇਲਹਾਮੀ ਸੱਚ ਮਨ ਕੇ ਉਸ ਵਿਚੋਂ ਵੈਸਾਖ ਸੁਦੀ ਤੀਜ ਜਨਮ ਦਿਨ ਪਰਵਾਨ ਕਰ ਲਿਆ ਉਨ੍ਹਾਂ ਨੇ ਅੱਖਾਂ ਮੀਟ ਕੇ ਇਸ ਜਨਮ ਸਾਖੀ ਵਿਚ ਦਿਤਾ ਜੋਤੀ ਜੋਤਿ ਸਮਾਣ ਦਾ ਦਿਹਾੜਾ ਤੇ ਸਾਲ ਵੀ ਪਰਵਾਨ ਕਰ ਲਿਆ। ਇਹ ਦੋਨੋਂ ਹੀ ਪੁਰਾਤਨ ਜਨਮ ਸਾਖੀ ਵਿਚ ਗਲਤ ਲਿਖੇ ਹਨ। ਜਿਸ ਜਨਮ ਸਾਖੀ ਦਾ ਲੇਖਕ ਜੋਤੀ ਜੋਤਿ ਸਮਾਣ ਦਾ ਦਿਨ ਠੀਕ ਨਹੀਂ ਦੇ ਸਕਿਆ ਜੋ ਆਮ ਹੱਥ ਲਿਖਤ ਬੀੜਾਂ ਤੋਂ ਪ੍ਰਾਪਤ ਸੀ ; ਉਸ ਤੋਂ ਸ਼ੁਧ ਜਨਮ ਦਿਨ ਦੀ ਕਿਵੇਂ ਆਸ ਰਖੀ ਜਾ ਸਕਦੀ ਸੀ। ਮੇਰੇ ਪਾਸ ਦੋ ਬੀੜਾ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੀਆਂ ਹਨ। ਉਨ੍ਹਾ ਵਿਚ ਇਕ ਵਿਚ ਦਸਮੇਸ਼ ਜੀ ਦੇ ਹਸਤ ਕੰਵਲਾਂ ਦੇ

ਚਿੰਨ੍ਹ ਵੀ ਹਨ। ਦੋਨਾਂ ਵਿਚ ਜੋਤੀ ਜੋਤਿ ਸਮਾਣ ਦਾ ਦਿਨ ਅਸੂ ਵਦੀ ੧੦, ਸੰਮਤ ੧੫੯੬ ਲਿਖਿਆ ਹੈ। ਇਹ ੭ ਸਤੰਬਰ ੧੫੩੯ ਈ: ਦਾ ਦਿਨ ਬਣਦਾ ਹੈ। ਜਿਨ੍ਹਾਂ ਉਪਰ ਲਿਖੇ ਇਤਿਹਾਸਾਂ ਵਿਚ ਜਨਮ ਕੱਤਕ ਪੂਰਨਮਾਸੀ ਲਿਖਿਆ ਹੈ ਉਨ੍ਹਾਂ ਸਭਨਾਂ ਵਿਚ ਅਸੂਵਦੀ ੧੦ ੧੫੯੬ ਬਿ: ਸੰ: (੭ ਸਤੰਬਰ ੧੫੩੯ ਈ:) ਲਿਖਿਆ ਹੈ।

ਪ੍ਰੋ: ਤੇਜਾ ਸਿੰਘ, ਡਾ: ਗੰਡਾ ਸਿੰਘ ਆਪਣੀ ਪੁਸਤਕ "ਸ਼ਾਰਟ ਹਿਸਟਰੀ ਆਫ਼ ਦੀ ਸਿਖਸ" (ਲਾਂਗਮੈਨਜ਼) ਵਿਚ ਜੋਤੀ ਜੋਤਿ ਸਮਾਣ ਦਾ ਦਿਨ ੨੨ ਸਤੰਬਰ, ੧੫੩੯ ਲਿਖਦੇ ਹਨ। ਇਵੇਂ ਹੀ ਸ: ਖੁਸ਼ਵੰਤ ਸਿੰਘ ਆਪਣੀ ਪਿਛੇ ਜਿਹੇ ਲਿਖੀ ਪੁਸਤਕ "ਹਿਸਟਰੀ ਆਫ਼ ਦੀ ਸਿਖਸ" ਜਿਲਦ ੧ (ਪ੍ਰਿੰਸਟਨ) ਵਿਚ ਗੁਰੂ ਨਾਨਕ ਦਾ ਜੋਤੀ ਜੋਤਿ ਸਮਾਣ ਦਾ ਦਿਨ ੨੨ ਸਤੰਬਰ, ੧੫੩੯ ਲਿਖਿਆ ਹੈ। ਦੋਨੋ ਲੇਖਕ ੨੨ ਸਤੰਬਰ ਮੰਨਣ ਦਾ ਇਤਿਹਾਸਕ ਹਵਾਲਾ ਨਹੀਂ ਦਿੰਦੇ। ਜਾਪਦਾ ਹੈ ਕਿ ਇਹ ਪੁਰਾਤਨ ਜਨਮ ਸਾਖੀ ਦੀ ਅਸੂ ਸੁਦੀ ੧੦ ਨੂੰ ਹੀ ਮੰਨਦੇ ਹਨ। ਪਰ ਨਾ ਅਸੂ ਸੁਦੀ ੧੦ ਸੁਧ ਹੈ ਤੇ ਨਾ ੨੨ ਸਤੰਬਰ ਸੁਧ ਹੈ। ਸੁਧ ਜੋਤੀ ਜੋਤਿ ਸਮਾਣ ਦਾ ਦਿਨ ਅਸੂ ਵਦੀ ੧੦, ੧੫੯੬ ਮੁਤਾਬਕ ੭ ਸਤੰਬਰ ੧੫੩੯ ਈ: ਹੈ। ਇਸ ਦਾ ਅਚੂਕ ਸਬੂਤ ਕਰੀਬਨ ਤਿੰਨ ਸੌ ਦੇ ਕਰੀਬ ਸਤਾਰ੍ਹਵੀਂ ਤੇ ਅਠਾਰ੍ਹਵੀਂ ਸਦੀ ਦੀਆਂ ਹੱਥ ਲਿਖਤ ਆਦਿ ਗ੍ਰੰਥ ਸਾਹਿਬ ਬੀੜਾ ਹਨ।

# ਅੰਤਿਕਾ ੨

## ਜਨਮ ਸਾਖੀਆਂ

**(੧) ਸਭ ਤੋਂ ਪਹਿਲੀ ਗੁਰੂ ਅੰਗਦ ਦੀ ਲਿਖਵਾਈ ਜਨਮ ਸਾਖੀ ; ਪੈੜੇ ਮੋਖੇ ਦੀ ਜਨਮ ਸਾਖੀ ; ਜਨਮ ਸਾਖੀ ਗੋਸ਼ਟ ਬਾਬੇ ਨਾਨਕ ਦੀ ; ਬਾਲੇ ਵਾਲੀ ਜਨਮ ਸਾਖੀ :**

ਜਨਮ ਸਾਖੀ ਭਾਈ ਮਨੀ ਸਿੰਘ ਦੇ ਅਰੰਭ ਵਿਚ ਲਿਖਿਆ ਹੈ: "ਇਕ ਸਮੇਂ ਭਾਈ ਮਨੀ ਸਿੰਘ ਥੀਂ ਸਿੱਖਾਂ ਪ੍ਰਸ਼ਨ ਕੀਤਾ ਕਿ ਗੋਸ਼ਟ ਜਨਮਸਾਖੀ ਪਹਿਲੀ ਪਾਤਸ਼ਾਹੀ ਦੀ ਅਰ ਉਸ ਦੇ ਵਿਚ ਛੋਟੇ ਮੇਲ ਵਾਲਿਆਂ ਨੇ ਕਈ ਜੁਗਤਾਂ ਅਣਬਣੀਆਂ ਪਾਇ ਦਿਤੀਆਂ ਹੈਨ, ਜਿਸ ਨੋਂ ਸੁਣ ਕੇ ਸਿੱਖਾਂ ਦਾ ਸਿਦਕ ਗੁਰੂ ਜੀ ਵਲੋਂ ਘਟ ਜਾਂਦਾ ਹੈ। ਜੈਸੇ ਦੁੱਧ ਮੈਂ ਪਾਨੀ ਰਲਾਇ ਦਿੱਚੇ ਤੈਸੇ ਹੰਸ ਓਸ ਨੂੰ ਭਿੰਨ ਭਿੰਨ ਕਰ ਲੈਂਦਾ ਹੈ। ਤੈਸੇ ਤੁਸੀਂ ਹੰਸ ਹੋ। ਕ੍ਰਿਪਾ ਕਰ ਕੇ ਗੁਰੂ ਕੇ ਬਚਨਾਂ ਤੇ ਮੀਣਿਆ ਦੇ ਬਚਨ ਭਿੰਨ ਭਿੰਨ ਕਰ ਦੇਵੋ। ਤਾਂ ਭਾਈ ਮਨੀ ਸਿੰਘ ਬਚਨ ਕੀਤਾ ਕਿ ਜਿਸ ਸਮੇਂ ਪੰਜਵੇਂ ਪਾਤਸ਼ਾਹ ਸ੍ਰੀ ਗ੍ਰੰਥ ਸਾਹਿਬ ਜੀ ਦੀ ਮਿਰਜਾਦਾ ਕੀਤੀ ਤਿਸ ਸਮੇਂ ਸਿੱਖਾਂ ਅਰਦਾਸ ਕੀਤੀ ਜੋ ਗੋਸ਼ਟਾਂ ਦੀ ਮਰਜਾਦਾ ਕੋਈ ਨਹੀਂ। ਮਤ ਪੰਜਾ ਮੇਲ ਵਾਲੇ ਜਨਮ ਸਾਖੀ ਵਿਚ ਅਜੁਗਤਾਂ ਪਾਇ ਕੇ ਸਿੱਖਾਂ ਨੂੰ ਭਰਮਾ ਦੇਂਦੇ ਹੋਵਨ। ਭਾਈ ਗੁਰਦਾਸ ਜੀ ਨੂੰ ਬਚਨ ਹੋਇਆ ਕਿ ਤੁਸਾਂ ਜਨਮ ਸਾਖੀ ਦੀ ਇਕ ਵਾਰ ਕਰਨੀ ਜੋ ਗੁਰੂ ਦੇ ਸਿੱਖ ਉਸ ਵਾਰ ਦੇ ਅਨੁਸਾਰੀ ਸਾਖੀ ਸੁਣਨ ਪੜ੍ਹਨਗੇ।"

ਭਾਈ ਮਨੀ ਸਿੰਘ ਜੀ ਦੇ ਇਸ ਕਥਨ ਤੋਂ ਇਹ ਗੱਲਾਂ ਸਿਧ ਹੋਈਆਂ : (੧) ਗੁਰੂ ਅਰਜਨ ਦੇਵ ਜੀ ਤੋਂ ਪਹਿਲਾਂ ਗੁਰੂ ਨਾਨਕ ਦੀ ਜਨਮ ਸਾਖੀ ਪ੍ਰਚਲਿਤ ਸੀ। (੨) ਜਿਵੇਂ ਗੁਰਬਾਨੀ ਵਿਚ ਆਪਨੀ ਬਾਨੀ ਰਲਾ ਕੇ ਤੇ ਗੁਰੂ ਨਾਨਕ ਦੀ ਬਾਣੀ ਵਿਚ ਵੀ ਵਧ ਘਟ ਕਰ ਕੇ ਪ੍ਰਿਥੀਮਲ ਤੇ ਮਿਹਰਬਾਨੀ ਨੇ ਬਹੁਤ ਸਾਰੀ ਬਾਨੀ ਬਗਾੜ ਦਿਤੀ ਸੀ, ਤਿਵੇਂ ਹੀ ਇਸ ਜਨਮਸਾਖੀ ਵਿਚ ਵੀ ਐਸੀਆਂ ਸਾਖੀਆਂ ਮੀਣਿਆਂ ਨੇ ਦਿਤੀਆਂ ਸੀ ਜਿਸ ਤੋਂ ਸਿੱਖਾਂ ਦੇ ਸਿਦਕ ਨੂੰ ਠੀਸ ਲਗਦੀ ਸੀ। ਗੁਰਬਾਨੀ ਤਾਂ ਆਦਿ ਗ੍ਰੰਥ ਦੀ ਬੀੜ ਬੰਨ੍ਹ ਕੇ ਗੁਰੂ ਅਰਜਨ ਦੇਵ ਨੇ ਸ਼ਹੀਦੀ ਤੋਂ ਕੁਝ ਸਾਲ ਪਹਿਲਾ ਮਰਯਾਦਾ ਬੱਧ ਕਰ ਦਿਤੀ। ਪਰ ਜਾਪਦਾ ਹੈ ਕਿ ਪ੍ਰਮਾਣਿਕ ਜਨਮਸਾਖੀ ਤਿਆਰ ਕਰਨ ਲਈ ਪੰਚਮ

ਪਾਤਸ਼ਾਹ ਨੂੰ ਸਮਾਂ ਨਹੀਂ ਮਿਲਿਆ (੩) ਇਥੇ ਸਪਸ਼ਟ ਇਸ਼ਾਰਾ ਮਿਹਰਬਾਨ ਦੀ ਜਨਮ ਸਾਖੀ ਵਲ ਹੈ ਜਿਸ ਬਾਰੇ ਸਿਖਾਂ ਦਾ ਇਹ ਵਿਚਾਰ ਸੀ ਕਿ ਮੀਣਿਆਂ ਨੇ ਦੁੱਧ ਵਿਚ ਪਾਣੀ ਪਾਇਆ ਹੈ, ਭਾਵ ਅਸਲੀ ਸਾਖੀਆਂ ਵਿਚ ਨਕਲੀ ਪਾ ਦਿਤੀਆਂ। ਜਦ ਅਸੀਂ ਮਿਹਰਬਾਨ ਦੀ ਜਨਮ ਸਾਖੀ ਬਾਰੇ ਲਿਖਾਂਗੇ ਤਾਂ ਸਪੱਸ਼ਟ ਕਰਾਂਗੇ ਕਿ ਭਾਈ ਗੁਰਦਾਸ ਨੇ ਮਿਹਰਬਾਨ ਦੀ ਜਨਮ ਸਾਖੀ ਦੀਆਂ ਬੁਨਿਆਦੀ ਵਿਗਾੜੀਆਂ ਗੱਲਾਂ ਦਾ ਖੰਡਨ ਕੀਤਾ ਹੈ।

ਗੁਰੂ ਅਰਜਨ ਸਾਹਿਬ ਤੋਂ ਪਹਿਲਾਂ ਜੋ ਜਨਮ ਸਾਖੀ ਸੀ ਉਸ ਵੱਲ ਭਾਈ ਮਨੀ ਸਿੰਘ ਆਪਣੀ ਜਨਮ ਸਾਖੀ ਵਿਚ ਕਈ ਥਾਂ ਇਸ਼ਾਰਾ ਕਰਦੇ ਹਨ। ਉਹ ਗੁਰੂ ਅੰਗਦ ਨੇ ਲਿਖਵਾਈ ਸੀ। ਬਚਪਨ ਦੇ ਹਾਲਤ ਉਨ੍ਹਾਂ ਨੇ ਭਾਈ ਬਾਲੇ ਤੋਂ ਪੁੱਛੇ ਸਨ। ਇਸ ਸਭ ਤੋਂ ਪਹਿਲੀ ਮੂਲ ਜਨਮ ਸਾਖੀ ਵਲ ਮਹਿਮਾ ਪ੍ਰਕਾਸ਼ ਦਾ ਲੇਖਕ ਵੀ ਇਸ਼ਾਰਾ ਕਰਦਾ ਹੈ ਜਦ ਉਹ ਲਿਖਦਾ ਹੈ :

> ਸ੍ਰੀ ਮੁਖ ਬਾਨੀ ਲਿਖ ਪੋਥੀ ਕਰਾ ॥
> ਅਖਰ ਮਰਜਾਦਾ ਪੰਥ ਕੀ ਕੀਆ ॥
> ਸਤਿਗੁਰ ਬਚਨ ਹਿਰਦੇ ਧਰ ਲੀਆ ॥
> ਅਰ ਦੇਸ ਦਿਸੰਤਰ ਜੋ ਭਈ ਸਾਖੀ ॥
> ਸੋ ਸਭ ਪੋਥੀ ਪਰ ਲਿਖ ਰਾਖੀ ॥ ਮਹਿਮਾ ਪ੍ਰਕਾਸ਼ ੩੨੧।

ਗੁਰੂ ਅੰਗਦ ਦੇਵ ਜੀ ਨੇ ਦੋ ਚੀਜ਼ਾਂ ਲਿਖਵਾਈਆਂ ਇਕ ਬਾਣੀ ਪੋਥੀ ਤੇ ਇਕ ਗੁਰੂ ਸਾਹਿਬ ਦੇ ਦੇਸ ਦੇਸਾਂਤਰ ਦੀ ਸਾਖੀ ਪੋਥੀ। ਇਸ ਪੋਥੀ ਦੇ ਬਚਪਨ ਤੇ ਜਵਾਨੀ ਦੇ ਹਾਲਾਤ ਉਨ੍ਹਾਂ ਨੇ ਭਾਈ ਬਾਲੇ ਤੋਂ ਪ੍ਰਾਪਤ ਕੀਤੇ। ਗੁਰੂ ਅਰਜਨ ਦੇਵ ਜੀ ਦੇ ਅਨਿਨ ਸਿੱਖ ਭਾਈ ਬਹਿਲੋ ਹੋਏ ਹਨ ਜਿਨਾਂ ਦਾ ਦਿਹਾਤ ੧੬੦੪ ਈ: ਵਿਚ ਹੋਇਆ। ਭਾਈ ਬਹਿਲੋ ਦੀ ਸਾਨੂੰ ਹੁਣ "ਸੂਚਕ ਪ੍ਰਸੰਗ ਗੁਰੂ ਕਾ ਪ੍ਰਾਪਤ ਹੈ" ਜਿਸ ਵਿਚ ਉਨ੍ਹਾਂ ਨੇ ਗੁਰੂ ਅੰਗਦ ਦੀ ਲਿਖਵਾਈ ਜਨਮਸਾਖੀ ਦੇ ਪ੍ਰਸੰਗ ਸੂਚਨਾ ਮਾਤ੍ਰ ਦਿਤੇ ਹਨ। ਇਸ ਦੇ ੩੯ ਸਲੋਕਾਂ ਵਿਚੋਂ ਅਸੀਂ ਚੋਣਵੇਂ ਦਿਦੇ ਹਾਂ।

> ਗੁਰ ਅੰਗਦ ਪਹ ਬਾਲਾ ਆਇਆ। ਜਨਮ ਪ੍ਰਸੰਗੁ ਸੁ ਭਾਗ ਸੁਨਾਇਆ ॥
> ਬਾਲ ਖੇਲ ਪੁਨ ਕਥਾ ਸੁਨਾਈ। ਬਿਦਯਾ ਪੜ੍ਹਨ ਕਥਾ ਪੁਨ ਗਾਈ ॥
> ਰਾਇ ਬੁਲਾਰੈ ਪਰਚਾ ਪਾਯੋ। ਤਰ ਛਾਯਾ ਮਾਹਿ ਪੁਨ ਫਨ ਛਾਯੋ ॥
> ਖੇਤ ਚਰਾ ਗਊ ਫੇਰ ਜਮਾਯਾ। ਬੀਸ ਰੁਪੈਯੇ ਸੌਦੇ ਪਾਯਾ ॥
> ਸੰਤ ਰੇਨ ਬਨ ਮਹਿ ਤਬ ਪਾਏ। ਬਾਲੇ ਤੇ ਲੈ ਬੀਸ ਖੁਲਾਏ ॥
> ਸੁਲਤਾਨਪੁਰ ਨਾਨਕ ਨਰਿੰਕਾਰੀ। ਮੋਦੀ ਖਾਨਾ ਲੀਯੋ ਸੰਭਾਰੀ ॥

ਬੇਈ ਮੇਂ ਅਠ ਬਾਸਰ ਰਹੇ । ਖੋਜੇ ਖਾਨ ਸੌ ਪਾਏ ਨਹੇ ॥
ਲੇਖਾ ਕੀਨਾ ਦੇਨਾ ਆਇਆ । ਦੌਲਤ ਖਾਨ ਖੁਦਾਇ ਠਹਿਰਾਇਆ ॥
ਲਾਲੋ ਕੇ ਰਹੇ ਏਮਨਾਬਾਦ । ਭਾਗੂ ਕੇ ਲੀਜੋ ਪ੍ਰਸਾਦ ॥
ਭਾਂਕੀ ਲੂਚੀ ਲੋਹੋ ਚੋਆ । ਲਾਲੇ ਰੋਟੀ ਦੂਧ ਬਿਲੋਆ ॥
ਮਰਦਾਨਾ ਪੋਟ ਬਾਧ ਲੈ ਆਯੋ । ਸਜਣ ਠਗੁ ਪੁਨ ਆਨ ਛੁਡਾਯੋ ॥
ਇਬਰਾਹੀਮ ਸੋ ਚਰਚਾ ਭਈ । ਪਠਾਨ ਕੀ ਪੁਨ ਬੰਦਤ ਭਈ ॥
ਸੇਖ ਫਰੀਦ ਦੇ ਪਟਣ ਆਯੇ । ਮਰਦਾਨੇ ਕੋ ਬਿਖ ਫਲ ਸੁਧਾ ਖਾਵਾਯੇ ॥
ਦੇਸ਼ ਕਾਵਰੂ ਜੀਤਾ ਭਾਰੀ । ਕੀਟ ਰਾਜ ਕੀ ਕਥਾ ਉਚਾਰੀ ॥
ਰਾਜੇ ਸਿਵਨਾਭੇ ਪੂਰਨੁ ਪਾਯਾ । ਕੌਡਾ ਰਾਖਸੁ ਆਨ ਛੁਡਾਯਾ ॥
ਖੁਸ਼ੀ ਫੇਰ ਮਰਦਾਨਾ ਕੀਨਾ । ਤਾਂਹਿ ਦਿਖਾਯੋ ਮਕਾ ਮਦੀਨਾ ॥
ਸੇਤਬੰਧ ਰਾਮੇਸਰ ਗਏ । ਗੋਰਖ ਸਿਧ ਸਣ ਮਿਲਤੇ ਭਏ ॥
ਫੇਰ ਸਜਾਦਾ ਖੁਰਮੇ ਮਾਹੀ । ਗਦੀ ਪਤ ਕੀਨੋ ਗੁਰਤਾਂਹੀ ॥
ਰੰਧਾਵੇ ਗਾਮ ਗੁਰੂ ਜੀ ਆਯਾ । ਮੂਲਾ ਬਸਤ੍ਰ ਲੇ ਕਰ ਧਾਯਾ ॥
ਤਹਾ ਅਜਿਤੇ ਜੋਗ ਕਮਾਯਾ । ਅਸਟ ਅੰਗ ਕਾ ਭੇਦ ਸੁ ਪਾਯਾ ॥
ਸਤਿਗੁਰ ਫੇਰ ਗਏ ਕੁਰਖੇਤ੍ਰ । ਮਾਸ ਪ੍ਰਥਾਇ ਕਰੇ ਪ੍ਰਸ਼ਨੋਤਰ ॥
ਬ੍ਰਹਮ ਖਾਨ ਲੋਧੀ ਥੀ ਬਾਦਸ਼ਾਹੁ । ਤਾ ਪਰ ਬਾਬਰ ਕੀਨੇ ਸ਼ਾਹ ॥
ਅਚੱਲ ਬਟਾਲੇ ਚਰਚਾ ਭਈ । ਸਿਧਨ ਕੀ ਸਕਤੀ ਹਰ ਲਈ ॥
ਸ੍ਰੀ ਗੁਰ ਮਹਾਰਾਜਾ ਤਨ ਜਬ ਹੀ । ਮੋ ਪੈ ਖੁਸੀ ਭਈ ਅਤ ਤਬ ਹੀ ॥
ਪੈਸੇ ਪੰਜ ਅਰੁ ਏਕ ਨਲੇਰ । ਧਰ ਸਿਰ ਨਾਯੋ ਮੇਰੇ ਪੈਰ ॥
ਅਪਨਾ ਰੂਪ ਮੋਹ ਕੋ ਕੀਨਾ । ਸੁਨ ਭਾਈ ਬਾਲਾ ਪ੍ਰਬੀਨਾ ॥
ਸੁਨ ਕਰ ਬਾਬਾ ਭਯੋ ਪ੍ਰਸੰਨ । ਸੀਸ ਨਿਮਾਯੋ ਕਹ ਮੁਖ ਧੰਨ ॥
ਮਰਦਾਨੇ ਕੋ ਗੁਰ ਦੀਨੋ ਦਾਗ । ਤੈਸੇ ਭੀ ਮੁਝ ਕਰ ਬਡ ਭਾਗ ॥
ਬਾਲੇ ਤਜਾ ਕਲੇਵਰ ਤਹਾ । ਪੁਰੀ ਖਡੂਰਹ ਪਾਵਨ ਮਹਾਂ ॥
ਭਲੀ ਮਰਜਾਦਾ ਅੰਗਦ ਨਾਥ । ਬਾਲੇ ਕੇ ਕ੍ਰਮ ਕੀਨੇ ਹਾਥ ॥

ਭਾਈ ਬਹਿਲੋ ਦੇ "ਸੂਚਕ ਪ੍ਰਸੰਗ ਗੁਰੂ" ਵਿਚੋਂ ਇਹ ਗੱਲਾਂ ਸਪੱਸ਼ਟ ਹੋਦੀਆਂ । (੧) ਇਹ ਸਾਖੀਆਂ ਇਸੇ ਕਰਮਵਾਰ ਸਾਨੂੰ ਅਠਾਰ੍ਹਵੀਂ ਤੇ ਉਨ੍ਹੀਵੀਂ ਸਦੀ ਦੀਆਂ ਹੱਥ ਲਿਖਤੀ ਬਾਲੇ ਦੀਆਂ ਜਨਮ ਸਾਖੀਆਂ ਵਿਚ ਮਿਲਦੀਆਂ ਹਨ, (੨) ਭਾਈ ਬਹਿਲੋ ਨੇ ਕਿਸੇ ਪਉਰਾਣਿਕ ਕਹਾਣੀ ਵਲ ਇਸ਼ਾਰਾ ਨਹੀਂ ਕੀਤਾ, ਜੋ ਅਵਸ਼ ਪਿਛੋਂ ਪਾਈਆਂ ਗਈਆਂ ਹਨ । ਗੁਰੂ ਅਰਜਨ ਦੇਵ ਜੀ ਖ਼ੁਦ ਮੰਨਦੇ ਹਨ ਕਿ ਜਨਮ ਸਾਖੀ ਮਰਯਾਦਾ-ਬੱਧ ਨਹੀਂ ਹੋਈ। (੩) ਸਭ ਤੋਂ ਪਹਿਲੀ ਜਨਮ ਸਾਖੀ ਓਹੀਓ ਸੀ ਜੋ ਕੁਝ ਅਦਲਾ

ਬਦਲੀਆਂ ਉਪਰੰਤ ਭਾਈ ਬਾਲੇ ਦੀ ਜਨਮ ਸਾਖੀ ਅਖਵਾਈ। (੪) ਪੱਥਰ ਦੇ ਛਾਪੇ ਦੀਆਂ ਜੋ ਜਨਮ ਸਾਖੀਆਂ ੧੮੬੪ ਵਿਚ ਛਪੀਆਂ, ਉਨ੍ਹਾਂ ਤੋਂ ਉਪਰੰਤ ਜਿਨੀਆਂ ਬਾਲੇ ਦੀਆਂ ਜਨਮ ਸਾਖੀਆਂ ਬਾਲੇ ਦੇ ਨਾਮ ਤੇ ਅੰਮ੍ਰਿਤਸਰ ਜਾਂ ਲਾਹੌਰ ਛਪੀਆਂ, ਉਹ ਬੇਹਦ ਬਿਗੜੇ ਹੋਏ ਰੂਪ ਵਿਚ ਅੱਜ ਕਲ੍ਹ ਦੀ ਪੰਜਾਬੀ ਵਿਚ ਵਾਧੇ ਘਾਟੇ ਕਰ ਕੇ ਤੇ ਸਰਲ ਕਰ ਕੇ ਛਾਪੀਆਂ ਗਈਆਂ ਹਨ। ਇਨ੍ਹਾਂ ਨੂੰ ਉੱਕਾ ਹੀ ਪ੍ਰਮਾਣਿਕ ਨਹੀਂ ਮੰਨਣਾ ਚਾਹੀਦਾ। ਪਰ ਅੱਜ ਕਲ੍ਹ ਲਾਇਬ੍ਰੇਰੀਆਂ ਵਿਚ ਅਨੇਕਾਂ ਪੁਰਾਣੇ ਬਹੁਤ ਹੱਦ ਤਕ ਚੰਗੇ ਖਰੜੇ ਪ੍ਰਾਚੀਨ ਬਾਲੇ ਦੀ ਜਨਮ ਸਾਖੀ ਦੇ ਮਿਲਦੇ ਹਨ।

ਗੁਰੂ ਗੋਬਿੰਦ ਸਿੰਘ ਦੇ ਸਮੇਂ ਗੁਰੂ ਘਰ ਦੇ ਦੋਖੀ ਹੰਦਾਲੀਆਂ ਨੇ ਵੀ ਬਾਲੇ ਦੀ ਜਨਮ ਸਾਖੀਆਂ ਨੂੰ ਵਿਗਾੜਿਆ। ਇਨ੍ਹਾਂ ਦੀਆਂ ਲਿਖੀਆਂ ਜਨਮ ਸਾਖੀਆਂ ਉਨ੍ਹਾਂ ਸਾਖੀਆਂ ਤੋਂ ਪਛਾਣੀਆਂ ਜਾਂਦੀਆਂ ਹਨ, ਜੋ ਇਨ੍ਹਾਂ ਨੇ ਕਬੀਰ ਨੂੰ ਗੁਰੂ ਨਾਨਕ ਨਾਲੋਂ ਸ੍ਰੇਸ਼ਟ ਦਸਣ ਲਈ ਵਿਚ ਪਾਈਆਂ। ਕੁਝ ਹਾਨੀ ਪਹੁੰਚਾਣ ਵਾਲੀਆਂ ਸਾਖੀਆਂ ਇਨ੍ਹਾਂ ਨੇ ਮੀਣੇ ਮਿਹਰਬਾਨ ਦੀ ਜਨਮ ਸਾਖੀ ਵਿਚੋਂ ਲਈਆਂ ਤੇ ਬਹੁਤ ਸਾਰੀਆਂ ਆਪ ਪਾਈਆਂ। ਸ: ਕਰਮ ਸਿੰਘ ਹਿਸਟੋਰੀਅਨ ਨੇ ਆਪਣੀ ਪੁਸਤਕ "ਕਤਕ ਕੇ ਵਿਸਾਖ" ਵਿਚ ਇਨ੍ਹਾਂ ਹੰਦਾਲੀਆਂ ਦੀਆਂ ਜਨਮ ਸਾਖੀਆਂ ਵਿਚੋਂ ਹਵਾਲੇ ਦੇ ਕੇ ਸਭ ਦੀਆਂ ਸਭ ਬਾਲੇ ਦੀਆਂ ਪ੍ਰਾਚੀਨ ਜਨਮ ਸਾਖੀਆਂ ਨੂੰ ਭੰਡ ਦਿਤਾ ਹੈ। ਇਸੇ ਲਈ ਬਹੁਤ ਸਾਰੇ ਹਵਾਲੇ ਜੋ ਸ: ਕਰਮ ਸਿੰਘ ਹਿਸਟੋਰੀਅਨ ਨੇ ਆਪਣੀ ਕਿਤਾਬ "ਕਤਕ ਕਿ ਵਿਸਾਖ" ਵਿਚ ਦਿਤੇ ਹਨ, ਉਹ ਪੱਥਰ ਦੇ ਛਾਪੇ ਦੀਆਂ ਸਿੰਘ ਸਭਾ ਲਹਿਰ ਦੇ ਸਮੇਂ ਦੀਆਂ ਜਨਮ ਸਾਖੀਆਂ ਵਿਚ ਵੀ ਨਹੀਂ ਮਿਲਦੇ। ੧੮੩੨ ਈ: ਵਿਚ (ਅੱਜ ਤੋਂ ਕਰੀਬਨ ਡੇਢ੍ਹ ਸੌ ਸਾਲ ਪਹਿਲਾਂ) ਕਵੀ ਸੰਤੋਖ ਸਿੰਘ ਸਾਨੂੰ ਇਨ੍ਹਾਂ ਹੰਦਾਲੀਆਂ ਦੀ ਜਨਮ ਸਾਖੀ ਤੋਂ ਖ਼ਬਰਦਾਰ ਕਰਦੇ ਹਨ :

ਜੋ ਸਾਕਤ ਕੀ ਕਹੀ ਕੁਸਾਖੀ ॥
ਖੀਰ ਬੀਚ ਸੋ ਜਾਨੋ ਮਾਖੀ ॥
ਕਾਢ ਮਾਖੀ ਦੇਖੇ ਜਊ ॥
ਪੀਵਹਿ ਪਾਇ ਮਿਸ਼ਟ ਸਿਖ ਸੋਊ ॥
ਦੇਖ ਬੂਝ ਮਾਖੀ ਜੋ ਖਾਵੈ ॥
ਸੂਮ ਹੋਵੇ ਤਾ ਪਾਇ ਨ ਪਚਾਵੈ ॥
ਕੀਰਤ ਨਿਰਮਲ ਜੋ ਉਰਧਾਰੇ ॥
ਕਹੀ ਕੁ ਸਾਖੀ ਸੋ ਨਿਵਾਰੇ ॥

ਨਾਨਕ ਪ੍ਰਕਾਸ਼ ਪੂ: ਅਧਿ: ੩੭, ੩੨-੩੩।

ਜਿਹੜੇ ਅੱਜ ਕਲ੍ਹ ਦੇ ਵਿਦਵਾਨ ਇਨ੍ਹਾਂ ਸਾਕਤਾਂ ਦੀਆਂ ਖੀਰ ਵਿਚ ਪਾਈਆਂ ਮਖੀਆਂ ਨੂੰ ਉਛਾਲ ਕੇ ਨਵੀਂ ਖੋਜ ਦੇ ਰੂਪ ਵਿਚ ਪੇਸ਼ ਕਰਦੇ ਹਨ, ਉਨ੍ਹਾਂ ਦੀ ਸਮਝ ਸੂਝ ਤੇ ਜਿਨਾ ਅਫ਼ਸੋਸ ਕੀਤਾ ਜਾਏ ਥੋੜਾ ਹੈ।

## ਜਨਮ ਸਾਖੀ ਮਿਹਰਬਾਨ :

ਮਿਹਰਬਾਨ, ਪ੍ਰਿਥੀ ਮਲ ਮੀਣੇ ਦਾ ਪੁੱਤਰ ਸੀ। ਇਸ ਦੀ ਜਨਮ ਸਾਖੀ ਪ੍ਰੋ: ਕਿਰਪਾਲ ਸਿੰਘ ਵਲੋਂ ਸੰਪਾਦਿਤ ਹੋਈ ਖ਼ਾਲਸਾ ਕਾਲਜ ਵਲੋਂ ਛਪੀ ਹੈ ਦੂਸਰੇ ਭਾਗ ਦੀਆਂ ਭੂਮਕਾਵਾਂ ਕਿਸੇ ਹੱਦ ਤਕ ਢੁਕਦੀਆਂ ਹਨ। ਪਹਿਲੇ ਭਾਗ ਵਿਚ ਅਨੇਕਾਂ ਵਿਦਵਾਨਾਂ ਦੀਆਂ ਭਾਂਤ ਭਾਂਤ ਦੀਆਂ ਭੂਮਿਕਾਂ ਮਹਿਜ਼ ਜਜ਼ਬਾਤੀ ਤਾਰੀਫ਼ਾਂ ਹਨ। ਜਨਮ ਸਾਖੀ ਦਾ ਇਤਿਹਾਸਕ ਵਿਸ਼ਲੇਸ਼ਣ ਕਿਸੇ ਵਿਦਵਾਨ ਨੇ ਨਹੀਂ ਦਿਤਾ। ਭੂਮਿਕਾ ਵਿਚ ਆਖਿਆ ਗਿਆ ਹੈ ਕਿ ਮੀਣਾ ਸ਼ਬਦ ਕੇਵਲ ਪ੍ਰਿਥੀਏ ਲਈ ਵਰਤਿਆ ਗਿਆ। ਇਹ ਗੱਲ ਗ਼ਲਤ ਹੈ। ਮੀਣਾ ਸ਼ਬਦ ਪ੍ਰਿਥੀਏ ਦੇ ਪੁੱਤਰ ਮਿਹਰਬਾਨ ਤੇ ਉਸ ਦੇ ਪੋਤਰੇ ਹਰਿ ਜੀ ਤੇ ਪੜੋਤਿਆਂ ਲਈ ਵੀ ਵਰਤਿਆ ਗਿਆ ਹੈ। ਭੂਮਿਕਾ ਵਿਚ ਆਖਿਆ ਗਿਆ ਹੈ ਕਿ ਗੁਰੂ ਅਰਜਨ ਦਾ ਮਿਹਰਬਾਨ ਨਾਲ ਬਚਪਨ ਵਿਚ ਬੜਾ ਪਿਆਰ ਸੀ। ਇਹ ਕੁਦਰਤੀ ਗੱਲ ਸੀ। ਗੁਰੂ ਹਰਿ ਗੋਬਿੰਦ ਸਾਹਿਬ ਦੇ ਜਨਮ ਤੋਂ ਪਹਿਲਾਂ ਗੁਰੂ ਅਰਜਨ ਤੇ ਪ੍ਰਿਥੀ ਮਲ, ਮਾਤਾ ਭਾਨੀ ਦੀ ਛਤਰ ਛਾਇਆ ਹੇਠ ਇਕੱਠੇ ਹੀ ਰਹਿੰਦੇ ਰਹੇ। ਪ੍ਰਿਥੀਮਲ ਦਾ ਖ਼ਿਆਲ ਸੀ ਕਿ ਸ਼ਾਇਦ ਗੁਰੂ ਅਰਜਨ ਦੇਵ ਜੀ ਦੇ ਕੋਈ ਸੰਤਾਨ ਹੋਵੇ ਹੀ ਨਾ। ਉਸ ਦੇ ਹੱਥੋਂ ਤਾਂ ਗੱਦੀ ਖੁਸ ਗਈ, ਹੁਣ ਜੇ ਮਿਹਰਬਾਨ ਗੁਰੂ ਅਰਜਨ ਦੇ ਨੇੜੇ ਰਹੇ ਤਾਂ ਸ਼ਾਇਦ ਗੁਰਿਆਈ ਉਸ ਨੂੰ ਮਿਲ ਜਾਏ। ਭਾਰੀ ਕਲੇਸ਼ ਤੇ ਦੁਫੇੜ ਉਦੋਂ ਪਿਆ, ਜਦ ਗੁਰੂ ਹਰਿਗੋਬਿੰਦ ਸਾਹਿਬ ਗੁਰਗੱਦੀ ਦੇ ਯਥਾਰਥ ਵਾਰਸ ਪੈਦਾ ਹੋਏ। ਇਸੇ ਲਈ ਮਿਹਰਬਾਨ ਦੀ ਗੁਰੂ ਹਰਿਗੋਬਿੰਦ ਨਾਲ ਸਖ਼ਤ ਨਫ਼ਰਤ ਰਹੀ।

ਭਾਈ ਮਨੀ ਸਿੰਘ ਜੀ ਮੀਣੇ ਮਿਹਰਬਾਨ ਦੀ ਜਨਮ ਸਾਖੀ ਉਤੇ ਦੋਸ਼ ਲਾਉਂਦੇ ਹਨ ਕਿ ਇਸ ਵਿਚ ਮਿਲਾਵਟ ਇਉਂ ਪਾਈ ਹੈ, ਜਿਉਂ ਦੁੱਧ ਵਿਚ ਪਾਣੀ। ਇਸ ਜਨਮ ਸਾਖੀ ਨੂੰ ਪਾਰਖੂ ਦ੍ਰਿਸ਼ਟੀ ਨਾਲ ਵੇਖਿਆ ਜਾਵੇ ਤਾਂ ਪਤਾ ਲਗੇਗਾ ਕਿ ਥਾਂ ਥਾਂ ਕੱਚੀ ਲੱਸੀ ਰਿੜਕੀ ਨਜ਼ਰ ਆਉਂਦੀ ਹੈ, ਜਿਸ ਦਾ ਇਤਿਹਾਸ ਨਾਲ ਕੋਈ ਸੰਬੰਧ ਨਹੀਂ। ਭਾਈ ਮਨੀ ਸਿੰਘ ਦੀ ਸਿੱਖਾਂ ਦੀ ਭਗਤ ਮਾਲ ਵਿਚ ਲਿਖਿਆ ਹੈ ਬੀਰ ਨਿਹਾਲੂ ਤੁਲਸੀਆਂ ਨੇ ਗੁਰੂ ਅਰਜਨ ਨੂੰ ਬੇਨਤੀ ਕੀਤੀ : "ਮੀਣੇ ਕਹਿੰਦੇ ਹਨ ਗੁਰੂ ਨਾਨਕ ਰਾਜੇ ਜਨਕ ਜੀ ਦਾ ਅਉਤਾਰ ਹੈਨਿ, ਕਈ ਕਹਿੰਦੇ ਹਨ ਰਾਜੇ ਦੇ ਸਿਖ ਦਾ ਅਉਤਾਰ ਹੈਨਿ, ਤਾਂ ਤੇ ਤੁਸੀਂ ਦਇਆ ਕਰੋ, ਜੋ ਅਸਾਡੇ ਮਨ ਵਿਖੇ ਗੁਰਾਂ ਉਤੇ

ਸਿਦਕ ਆਵੈ।'' ਤਾਂ ਬਚਨ ਹੋਇਆ, ''ਗੁਰੂ ਨਾਨਕ ਜੀ ਪੂਰਨ ਬ੍ਰਹਮ ਰੂਪ ਹੈਸਨਿ, ਜਿਨ੍ਹਾਂ ਦੀ ਬ੍ਰਹਿਮਾਦਿਕ, ਸਿਵਾਦਿਕ, ਜਨਕਾਦਿਕੁ ਉਸਤਤਿ ਕਰਦੇ ਹੈਨਿ ਅਰ ਅੰਤ ਨਹੀਂ ਪਾਵਤੇ।'' ਗੁਰੂ ਅਰਜਨ ਦੇ ਇਸ ਸਪੱਸ਼ਟੀਕਰਨ ਤੋਂ ਇਹ ਗੱਲ ਸਿੱਧ ਹੁੰਦੀ ਕਿ ਗੁਰੂ ਸਾਹਿਬ ਬਾਬਾ ਨਾਨਕ ਨੂੰ ਨਿਰੰਕਾਰ ਦਾ ਜੋਤ ਅੰਸ਼ ਸਰੂਪ ਮੰਨਦੇ ਸਨ, ਪਰ ਮੀਣੇ ਇਸ ਗੱਲ ਦਾ ਪ੍ਰਚਾਰ ਕਰਦੇ ਸਨ ਕਿ ਗੁਰੂ ਨਾਨਕ ਜਨਕ ਦੇ ਅਵਤਾਰ ਹਨ। ਗੁਰੂ ਅਰਜਨ ਮੀਣਿਆਂ ਦੀ ਇਸ ਗੱਲ ਨੂੰ ਬੁਰਾ ਤੇ ਝੂਠਾ ਕਹਿੰਦੇ ਹਨ। ਮਿਹਰਬਾਨ ਦੀ ਜਨਮ ਸਾਖੀ ਦਾ ਪਹਿਲਾ ਕਾਂਡ ਹੀ ਕਈ ਸਫ਼ਿਆਂ ਦਾ ਗੁਰੂ ਨਾਨਕ ਨੂੰ ਜਨਕ ਦਾ ਅਵਤਾਰ ਸਿਧ ਕਰਨ ਤੇ ਲਾਇਆ ਹੋਇਆ ਹੈ। ਦਾਬਿਸਤਾਨ ਦਾ ਲੇਖਕ ਵੀ ਗੁਰੂ ਹਰਿਗੋਬਿੰਦ ਨੂੰ ਮਿਲਣ ਤੋਂ ਪਹਿਲਾਂ ਅੰਮ੍ਰਿਤਸਰ ਆਇਆ ਤਾਂ ਉਸ ਨੂੰ ਵੀ ਮੀਣਿਆਂ ਨੇ ਇਹ ਸਿਧ ਕਰਨ ਦਾ ਜਤਨ ਕੀਤਾ ਕਿ ਗੁਰੂ ਨਾਨਕ ਜਨਕ ਦੇ ਅਵਤਾਰ ਸਨ। ਇਹ ਪੌਰਾਣਿਕ ਕਹਾਣੀ ਸਿੱਖ ਧਰਮ ਨੂੰ ਇਕ ਪ੍ਰਕਾਰ ਦਾ ਵੈਸ਼ਨਵ ਮੱਤ ਸਿਧ ਕਰਨ ਲਈ ਸਭ ਤੋਂ ਪਹਿਲਾ ਮਿਹਰਬਾਨ ਨੇ ਪੇਸ਼ ਕੀਤੀ। ਗੁਰੂ ਅਰਜਨ ਵਲੋਂ ਇਸ ਦਾ ਖੰਡਨ ਹੋਣ ਦਾ ਸਾਡੇ ਪਾਸ ਸਬੂਤ ਹੈ, ਜਿਸ ਤੋਂ ਜਾਪਦਾ ਹੈ ਕਿ ਮਿਹਰਬਾਨ ਦੀ ਜਨਮ ਸਾਖੀ ਉਨ੍ਹਾਂ ਦੇ ਸਮੇਂ ਹੀ ਪ੍ਰਚਲਤ ਹੋ ਗਈ ਸੀ। ਇਸ ਜਨਮ ਸਾਖੀ ਤੋਂ ਇਲਾਵਾ ਕਿਸੇ ਸੋਢੀ ਨੇ ਕੋਈ ਜਨਮ ਸਾਖੀ ਨਹੀਂ ਲਿਖੀ।

ਫੇਰ ਗੁਰੂ ਅਰਜਨ ਨੇ ਭਾਈ ਗੁਰਦਾਸ ਨੂੰ ਹੁਕਮ ਕੀਤਾ ਕਿ ਇਕ ਜਨਮ ਸਾਖੀ ਦੀ ਵਾਰ ਕਰਨੀ। ਜਦ ਅਸੀਂ ਭਾਈ ਗੁਰਦਾਸ ਦੀ ਪਹਿਲੀ ਵਾਰ ਨੂੰ ਮਿਹਰਬਾਨ ਦੀ ਜਨਮ ਸਾਖੀ ਨਾਲ ਮਿਲਾ ਕੇ ਦੇਖਦੇ ਹਾਂ ਤਾਂ ਸਪੱਸ਼ਟ ਪਤਾ ਲਗਦਾ ਹੈ ਕਿ ਮੱਕੇ, ਮਦੀਨੇ, ਬਗ਼ਦਾਦ, ਸੁਮੇਰ, ਅਚਲ, ਮੁਲਤਾਨ ਆਦਿ ਦੀਆਂ ਬੁਨਿਆਦੀ ਇਤਿਹਾਸਕ ਘਟਨਾਵਾਂ ਨੂੰ ਮਿਹਰਬਾਨ ਮੀਣੇ ਨੇ ਸਭ ਤੋਂ ਵਧ ਵਿਗਾੜਿਆ ਅਤੇ ਐਸਾ ਰੂਪ ਦਿਤਾ ਜਿਥੋਂ ਉਸ ਦੀ ਮੁਸਲਮਾਨ ਹੁਕਮਰਾਨਾਂ ਤੋਂ ਸਹਿਮੀ ਗ਼ੁਲਾਮ ਰੁਚੀ ਸਪੱਸ਼ਟ ਸਾਹਮਣੇ ਆ ਜਾਂਦੀ ਹੈ। ਮਿਹਰਬਾਨ ਦੀਆਂ ਇਨ੍ਹਾਂ ਬਨਾਉਟੀ ਕਹਾਣੀਆਂ ਨੂੰ ਅੱਜ ਤਕ ਕਿਸੇ ਇਤਿਹਾਸਕਾਰ ਨੇ ਕੋਈ ਵੁੱਕਤ ਨਹੀਂ ਦਿਤੀ। ਸ਼ਾਇਦ ਜੇ ਭਾਈ ਗੁਰਦਾਸ ਦੀ ਵਾਰ ਸਾਡੇ ਪਾਸ ਨਾ ਹੁੰਦੀ ਅਸੀਂ ਭੀ ਟਪਲਾ ਖਾ ਜਾਂਦੇ। ਮਿਹਰਬਾਨ ਦੀਆਂ ਪਾਈਆਂ ਮਨੋਕਲਪਤ ਤੇ ਵਿੰਗੀਆਂ ਟੇਢੀਆਂ ਕਹਾਣੀਆਂ ਉਤੇ ਸਚਾਈ ਦੀ ਰੋਸ਼ਨੀ ਪਾ ਕੇ ਇਤਿਹਾਸਕ ਅਸਲੀਅਤ ਨੂੰ ਜਿਸ ਢੰਗ ਨਾਲ ਭਾਈ ਗੁਰਦਾਸ ਨੇ ਪੇਸ਼ ਕੀਤਾ ਹੈ, ਹੋਰ ਕੋਈ ਜਨਮ ਸਾਖੀ ਨਹੀਂ ਕਰ ਸਕੀ। ਜਿਵੇਂ ਦੁੱਧ ਵਿਚ ਪਾਣੀ ਮਿਲਾਈਏ ਤਾਂ ਥੋੜਾ ਦੁੱਧ ਜ਼ਰੂਰ ਰਹਿ ਜਾਂਦਾ ਹੈ, ਇਵੇਂ ਮਿਹਰਬਾਨ ਦੀ ਜਨਮ ਸਾਖੀ ਵਿਚ ਸੁਲਤਾਨ ਪੁਰ ਦੇ ਹਾਲਾਤ ਵਿਚ ਉਹ ਇਤਿਹਾਸਕ ਤੱਥ ਹਨ ਜੋ ਦੂਸਰੀਆਂ ਜਨਮ ਸਾਖੀਆਂ ਤੋਂ ਭੀ ਸਹੀ ਸਿੱਧ ਹੁੰਦੇ ਹਨ। ਭਾਈ ਬਾਲਾ, ਭਾਈ

ਬੁੱਢਾ ਵਰਗੇ ਨਿਕਟਵਰਤੀਆਂ ਦਾ ਜਿਨ੍ਹਾਂ ਬਾਰੇ ਪਹਿਲੀ ਅਸਲੀ ਜਨਮ ਸਾਖੀ ਵਿਚ ਕਾਫ਼ੀ ਜ਼ਿਕਰ ਸੀ, ਮਿਹਰਬਾਨ ਨੇ ਨਾਮ ਨਿਸ਼ਾਨ ਹੀ ਮਿਟਾ ਦਿਤੇ। ਇਹ ਕੁਦਰਤੀ ਗੱਲ ਸੀ। ਇਸ ਜਨਮ ਸਾਖੀ ਵਿਚ ਜਿੰਨੀਆਂ ਗੁਰਬਾਣੀ ਦੀਆਂ ਤੁੱਕਾਂ ਹਨ ਉਹ ਭੀ ਇਵੇਂ ਹੀ ਭੰਨ ਤੋੜ ਕੇ ਲਿਖੀਆਂ ਹੋਈਆਂ ਹਨ। ਇਨ੍ਹਾਂ ਹੀ ਮੀਣਿਆਂ ਦੀ ਮਿਲਾਵਟ ਤੋਂ ਗੁਰਬਾਣੀ ਨੂੰ ਬਚਾਣ ਲਈ ਗੁਰੂ ਅਰਜਨ ਨੇ ਗੁਰੂ ਗ੍ਰੰਥ ਦੀ ਬੀੜ ਬੱਧੀ। ਇਸ ਬਾਰੇ ਭਾਈ ਮਨੀ ਸਿੰਘ ਆਪਣੀ 'ਭਗਤ ਮਾਲ' ਵਿਚ ਲਿਖਦੇ ਹਨ : "ਭਾਈ ਗੋਪੀ ਮਿਹਤਾ, ਭਾਈ ਤੀਰਥ ਤੇ ਭਾਈ ਨਥਾ ਗੁਰਾਂ ਦੀ ਸ਼ਰਨ ਆਏ । ਉਨ੍ਹਾਂ ਅਰਦਾਸ ਕੀਤੀ : "ਜੀ ਸਚੇ ਪਾਤਿਸ਼ਾਹਿ ਗੁਰੂ ਕੀ ਬਾਣੀ ਨੂੰ ਸੁਣ ਕੇ ਤੇ ਭੈ ਪ੍ਰਾਪਤਿ ਹੁੰਦਾ ਹੈ ਤੇ ਪ੍ਰਿਥੀ ਮਲ ਤੇ ਹੋਰ ਸੋਢੀਆਂ ਨੇ ਬਾਣੀ ਕਰ ਕੇ ਵਿਚ ਗੁਰੂ ਨਾਨਕ ਜੀ ਦਾ ਭੋਗ ਪਾਇਆ ਹੈ। ਉਨ੍ਹਾਂ ਦੀਆਂ ਬਾਣੀਆਂ ਨੂੰ ਸੁਣ ਕੇ ਮਨ ਵਿਚ ਅਭਿਮਾਨ ਤੇ ਚਤਰਾਈ ਵਧਦੀ ਹੈ। ਤਾਂ ਬਚਨ ਹੋਇਆ : "ਭਾਈ ਗੁਰਦਾਸ ! ਹੁਣ ਤਾਂ ਬਾਣੀਆਂ ਨੂੰ ਸਿੱਖ ਜਾਣਦੇ ਹੈਨਿ ਤੇ ਅਗੇ ਜੋ ਹੋਵਨਗੇ ਸੋ ਪਛਾਣਨਗੇ ਨਹੀਂ, ਜੋ ਗੁਰੂ ਕੀ ਬਾਣੀ ਕੌਣ ਹੈ ਤੇ ਬਾਹਰ ਦੀ ਬਾਣੀ ਕੌਣ ਹੈ, ਤਾ ਤੇ ਸਭ ਬਾਣੀਆ ਇਕੱਠੀਆਂ ਕਰ ਕੇ ਗ੍ਰੰਥ ਜੀ ਦੀ ਬੀੜ ਕੀਚੈ।" ਮਿਹਰਬਾਨ ਵਾਲੀ ਜਨਮ ਸਾਖੀ ਜੋ ਖ਼ਾਲਸਾ ਕਾਲਜ ਵਲੋਂ ਦੋ ਜਿਲਦਾਂ ਵਿਚ ਛਪੀ ਹੈ, ਇਸ ਗੱਲ ਦਾ ਸਪੱਸ਼ਟ ਸਬੂਤ ਹੈ ਕਿ ਮੀਣਿਆਂ ਨੇ ਜਨਮ ਸਾਖੀ ਤੇ ਗੁਰਬਾਣੀ ਕਿਵੇਂ ਵਿਗਾੜੀ। ਗੁਰਬਾਣੀ ਦਾ ਕੋਈ ਸ਼ਬਦ ਨਹੀਂ, ਜਿਸ ਵਿਚ ਵਾਧਾ ਘਾਟਾ ਨਾ ਕੀਤਾ ਹੋਵੇ। ਜਿਨ੍ਹਾਂ ਸਾਖੀਆਂ ਨੂੰ ਭਾਈ ਗੁਰਦਾਸ ਨੇ ਆਪਣੀ ਵਾਰ ਵਿਚ ਮਹੱਤਵਪੂਰਨ ਮੰਨਿਆਂ ਹੈ, ਉਹ ਸਾਖੀਆਂ ਮਿਹਰਬਾਨ ਨੇ ਬੜੇ ਕੁਢੱਬੇ ਢੰਗ ਨਾਲ ਪੇਸ਼ ਕੀਤੀਆਂ ਹਨ।

## ਭਾਈ ਮਨੀ ਸਿੰਘ ਦੀ ਜਨਮ ਸਾਖੀ :

ਇਹ ਜਨਮ ਸਾਖੀ ਭਾਈ ਮਨੀ ਸਿੰਘ ਨੇ ਬਾਬਾ ਬੰਦੇ ਦੀ ਸ਼ਹੀਦੀ ਉਪਰੰਤ ਲਿਖੀ। ਉਹ ਬੋਲਦੇ ਗਏ, ਤੇ ਲਿਖਾਰੀ ਲਿਖੀ ਗਿਆ। ਪੱਥਰ ਦੇ ਛਾਪਿਆਂ ਦੀ ਤੇ ਕੁਝ ਪੁਰਾਣੇ ਖਰੜਿਆਂ ਨੂੰ ਦੇਖ ਕੇ ਪਤਾ ਲਗਦਾ ਹੈ ਕਿ ਇਸ ਵਿਚ ਉਦਾਸੀ ਵੇਦਾਂਤੀਆਂ ਤੇ ਪੌਰਾਣਿਕ ਕਥਾਵਾਂ ਦੇ ਮਾਹਰਾਂ ਨੇ ਕਈ ਚੀਜ਼ਾਂ ਮਿਲਾ ਦਿਤੀਆਂ। ਇਨ੍ਹਾਂ ਉਦਾਸੀਆਂ ਦੀਆਂ ਮਿਲਾਈਆਂ ਪੌਰਾਣਿਕ ਕਹਾਣੀਆਂ ਸਪੱਸ਼ਟ ਪਛਾਣੀਆਂ ਜਾਂਦੀਆਂ ਹਨ। ਲਿਖਣ ਸ਼ੈਲੀ ਬਦਲ ਜਾਂਦੀ ਹੈ । ਗੁਰਬਾਣੀ ਦੇ ਉਧਾਰਨਾਂ ਦੀ ਬਜਾਏ ਪੁਰਾਣਿਕ ਉਧਾਰਨ ਸ਼ੁਰੂ ਹੋ ਜਾਂਦੇ ਹਨ। ਪੁਰਾਣਿਕ ਕਹਾਣੀਆਂ ਦਾ ਸਾਖੀ ਦੇ ਨਾਲ ਕੋਈ ਸੰਬੰਧ ਨਹੀਂ। ਸਾਖੀਆਂ ਦਾ ਕਰਮ ਵੀ ਕਈ ਥਾਂ ਬਦਲਿਆ ਹੈ। ਭਾਈ ਮਨੀ ਸਿੰਘ ਭਾਈ ਗੁਰਦਾਸ ਦੀ ਵਾਰ ਅਨੁਕੂਲ ਜਨਮ ਸਾਖੀ ਲਿਖ ਰਹੇ ਹਨ

ਪਰ ਜਿਥੇ ਇਹ ਕਰਮ ਟੁਟ ਗਿਆ ਹੈ ਉਥੇ ਸਪੱਸ਼ਟ ਹੋ ਜਾਂਦਾ ਹੈ ਕਿ ਕਿਸੇ ਸ਼ਰਾਰਤੀ ਲਿਖਾਰੀ ਨੇ ਗੜਬੜ ਮਚਾਈ ਹੈ।

ਇਕ ਹੋਰ ਸਬੂਤ ਇਸ ਵਿਚ ਮਿਲਾਵਟ ਪਾਣ ਦਾ ਮਿਲਦਾ ਹੈ। ਭਾਈ ਮਨੀ ਸਿੰਘ ਦੇ ਨਾਮ ਨਾਲ ਸੰਬੰਧਤ ਸਭ ਆਦਿ ਗ੍ਰੰਥ ਤੇ ਦਸਮ ਗ੍ਰੰਥ ਦੀਆਂ ਬੀੜਾ ਵਿਚ ਗੁਰੂ ਨਾਨਕ ਦਾ ਜੋਤੀ ਜੋਤਿ ਸਮਾਣ ਦਾ ਦਿਨ ਅਸੂ ਵਦੀ ੧੦ ਲਿਖਿਆ ਹੈ। ਭਾਈ ਮਨੀ ਸਿੰਘ ਦੇ ਵਿਦਿਆਰਥੀਆਂ ਦੇ ਲਿਖੇ ਗੁਰਬਿਲਾਸਾਂ ਵਿਚ ਵੀ ਗੁਰੂ ਨਾਨਕ ਦੇਵ ਜੀ ਦਾ ਜੋਤੀ ਜੋਤੀ ਸਮਾਣ ਦਾ ਦਿਨ ਅੱਸੂ ਵਦੀ ੧੦ ਲਿਖਿਆ ਹੈ। ਜੇਕਰ ਆਪਣੀ ਲਿਖੀ ਬੀੜ ਵਿਚ ਭਾਈ ਸਾਹਿਬ ਅੱਸੂ ਵਦੀ ੧੦ ਲਿਖਦੇ ਹਨ ਤਾਂ ਜਨਮ ਸਾਖੀ ਵਿਚ ਅੱਸੂ ਸੁਦੀ ੧੦ ਕਿਵੇਂ ਲਿਖ ਸਕਦੇ ਹਨ। ਸਪੱਸ਼ਟ ਹੈ ਕਿ ਅਸੂ ਸੁਦੀ ੧੦-ਵੀ ਜਨਮ ਸਾਖੀ ਵਿਗਾੜਨ ਵਾਲੇ ਨੇ ਪਾਇਆ ਹੈ। ਇਵੇਂ ਹੀ ਜਨਮ ਦਿਨ ਕਈ ਖਰੜਿਆਂ ਵਿਚ ਕੱਤਕ ਤੋਂ ਬਦਲ ਕੇ ਵਸਾਖ ਸੁਦੀ ਤੀਜ ਕਰ ਦਿਤਾ। ਪੱਥਰ ਦੇ ਛਾਪੇ ਦੀ ੧੯੦੨ ਈ: ਵਿਚ ਛਪੀ, ਜਨਮ ਸਾਖੀ ਭਾਈ ਮਨੀ ਸਿੰਘ ਦੇ ਵਿਚ ਗੁਰੂ ਸਾਹਿਬ ਦਾ ਜਨਮ ਦਿਨ ਕੱਤਕ ਪੂਰਨਮਾਸ਼ੀ ਦਿਤਾ ਹੈ। ਇਸ ਵਿਚ ਲਿਖਿਆ ਹੈ : "ਭਾਵੇਂ ਭਾਈ ਮਨੀ ਸਿੰਘ ਦੀਆਂ ਕਈ ਜਨਮ ਸਾਖੀਆਂ ਵਿਚ ਵੈਸਾਖ ਦਾ ਮਹੀਨਾ ਲਿਖਿਆ ਹੈ, ਪ੍ਰੰਤੂ ਭਾਰੀ ਬਹਿਸ ਕਰਨ ਨਾਲ ਅਰ ਐਸੀ ਰੀਤੀ ਦ੍ਵਾਰਾ ਕਿ ਜਿਸ ਨੂੰ ਕੋਈ ਸਿੰਘ ਜਾਂ ਸਿੱਖ ਮੰਨਣ ਤੋਂ ਇਨਕਾਰ ਨਹੀਂ ਕਰ ਸਕਦਾ : ਉਹ ਇਹ ਕਿ ਗੁਰੂ ਗ੍ਰੰਥ ਦੇ ਹਜ਼ੂਰ ਚਿੱਠੀਆਂ ਪਾਕੇ ਕਤਕ ਦਾ ਮਹੀਨਾ ਸਿੱਧ ਹੋਇਆ ; ਅਰ ਸਰਕਾਰ ਗਵਰਨਮੈਂਟ ਨੇ ਵੀ ਓਹੋ ਦਿਨ ਨਿਸਚਤ ਕਰਕੇ ਖ਼ਾਲਸੇ ਲਈ ਛੁੱਟੀ ਦੇਣੀ ਪਰਵਾਨ ਕੀਤੀ ਹੈ। ਏਸ ਲਈ ਵੈਸਾਖ ਦੀ ਥਾਂ ਕਤਕ ਸ਼ੁਧ ਸਮਝਣਾ ਚਾਹੀਦੇ। ਅਰ ਕੱਤਕ ਹੀ ਸਾਰੇ ਪਰਵਾਣ ਅਰ ਮੰਨਿਆ ਜਾਂਦਾ ਹੈ।" ਇਸ ਅੱਜ ਤੋਂ ੯੦-੯੫ ਸਾਲ ਪਹਿਲਾਂ ਦੀ ਲਿਖਤ ਤੋਂ ਸਪੱਸ਼ਟ ਹੈ ਜਦ ਭਾਈ ਗੁਰਮੁਖ ਸਿੰਘ ਨੇ ਕੱਤਕ ਤੇ ਵਿਸਾਖ ਦਾ ਝਗੜਾ ਖੜਾ ਕੀਤਾ, ਉਦੋਂ ਪੰਥ ਦੇ ਵਿਦਵਾਨਾਂ, ਮਹਾਂਪੁਰਸ਼ਾਂ ਨੇ ਇਕੱਠੇ ਹੋਕੇ ਫ਼ੈਸਲਾ ਕੱਤਕ ਪੂਰਨਮਾਸ਼ੀ ਦੇ ਹੱਕ ਵਿਚ ਕੀਤਾ, ਅਤੇ ਇਸੇ ਦਿਨ ਦੀ ਛੁੱਟੀ ਨੀਯਤ ਕਰਵਾਈ।

ਇਸ ਜਨਮ ਸਾਖੀ ਵਿਚ ਖ਼ਾਸ ਵਿਸ਼ੇਸ਼ਤਾਈਆਂ ਇਹ ਹਨ : (੧) ਇਸ ਵਿਚ ਅਨੇਕਾਂ ਇਤਿਹਾਸਕ ਮਹੱਤਤਾ ਦੀਆਂ ਸਾਖੀਆਂ ਹਨ ਜੋ ਹੋਰ ਜਨਮ ਸਾਖੀਆਂ ਵਿਚ ਨਹੀਂ (੨) ਇਸ ਵਿਚ ਭਾਈ ਗੁਰਦਾਸ ਦੀ ਜਨਮ ਸਾਖੀ ਦੀ ਵਾਰ ਦੀ ਵਿਸਥਾਰ ਸਹਿਤ ਇਤਿਹਾਸਕ ਤੇ ਦਾਰਸ਼ਨਿਕ ਵਿਆਖਿਆ ਬੜੇ ਖ਼ੂਬਸੂਰਤ ਢੰਗ ਨਾਲ ਦਿਤੀ ਹੈ। (੩) ਇਸ ਵਿਚ ਜਪੁਜੀ, ਸਿਧ ਗੋਸ਼ਟ, ਆਸਾ ਦੀ ਵਾਰ, ਪੱਟੀ ਆਦਿ ਬਾਣੀਆਂ ਦੀ ਭਾਈ ਮਨੀ ਸਿੰਘ ਹੁਰਾਂ ਦੇ ਆਪਣੇ ਨਿਰਾਲੇ ਢੰਗ ਦੀ ਵਿਆਖਿਆ ਦਿਤੀ ਹੋਈ ਹੈ। ਆਸਾ ਦੀ ਵਾਰ ਵਿਚ ਤੇ ਦੋ ਤਿੰਨ ਜਗ੍ਹਾ, ਜਪੁਜੀ

ਵਿਚ ਕਿਸੇ ਉਤਾਰਾ ਕਰਨ ਵਾਲੇ ਉਦਾਸੀ ਨੇ ਵੇਦਾਂਤ ਛਾਂਟਿਆ ਹੈ । ਬਾਕੀ ਟੀਕੇ ਬੜੇ ਸੁਧ ਹਨ । ਬੜੇ ਅਫ਼ਸੋਸ ਦੀ ਗੱਲ ਹੈ ਕਿ ਜਿਥੇ ਸਾਡੀਆਂ ਸੰਸਥਾਵਾਂ, ਯੂਨੀਵਰਸਟੀਆਂ, ਤੇ ਫ਼ਾਊਂਡੇਸ਼ਨਾਂ ਨੇ ਬੇਕਾਰ ਕੂੜ ਕਬਾੜ ਛਾਪ ਕੇ ਕਿਤਾਬਾਂ ਦੇ ਅੰਬਾਰ ਲਾ ਦਿਤੇ ਹਨ ਉਥੇ ਕਿਸੇ ਨੇ ਵੀ ਨਾ ਕੋਈ ਪੁਰਾਣਾ ਭਾਈ ਬਾਲੇ ਦੀ ਜਨਮ-ਸਾਖੀ ਦਾ ਖਰੜਾ ਨਾ ਭਾਈ ਮਨੀ ਸਿੰਘ ਦੀ ਜਨਮ ਸਾਖੀ ਦਾ ਖਰੜਾ ਸੰਪਾਦਿਤ ਕਰਕੇ ਛਾਪਣ ਦੀ ਖੇਚਲ ਕੀਤੀ ਹੈ ।

**ਪੁਰਾਤਨ ਜਨਮ ਸਾਖੀ :**

ਜਦ ਡਾ: ਟਰੰਪ ਨੇ ਗੁਰੂ ਗ੍ਰੰਥ ਦਾ ਅੰਗ੍ਰੇਜ਼ੀ ਦਾ ਤਰਜਮਾ ਕੀਤਾ ਉਸ ਨੂੰ ਸਿੱਖਾਂ ਨੇ ਇਕ ਜਨਮਸਾਖੀ ਦਿਤੀ ਜਿਸ ਦਾ ਅਨੁਵਾਦ ਉਸਨੇ ਤਰਜਮੇ ਦੀ ਭੂਮਿਕਾ ਵਿਚ ਦਿਤਾ। ਇਸ ਆਦਿ ਗ੍ਰੰਥ ਦੇ ਤਰਜਮੇ ਨੇ ਤੇ ਇਸ ਵਿਚ ਲਿਖੀਆਂ ਟਰੰਪ ਦੀਆਂ ਕੁਝ ਗੱਲਾਂ ਨੇ ਸਿੱਖਾਂ ਦਾ ਦਿਲ ਬੜਾ ਦੁਖਾਇਆ । ਮੈਕਾਲਫ਼ ਨੇ ਇਸ ਜਨਮ ਸਾਖੀ ਦਾ ਇਕ ਖਰੜਾ ਛਾਪਿਆ । ਪਰ ਸਿੰਘ ਸਭਾ ਦੇ ਕੁਝ ਲੀਡਰਾਂ ਨੇ ਇਸ ਗੱਲ ਦਾ ਸ਼ੋਰ ਮਚਾਇਆ ਕਿ ਵਲਾਇਤ ਵਿਚ ਖਰੜਾ ਜੋ ਕੋਲ ਬਰੁੱਕ ਨੇ ਇੰਡੀਆ ਆਫ਼ਸ ਲਾਇਬਰੇਰੀ ਵਿਚ ਰਖਿਆ ਹੈ ਉਹ ਪੁਰਾਣੀ ਲਿਖਤ ਹੈ। ਇਸ ਦੀ ਫ਼ੋਟੋਕਾਪੀ ਮੰਗਵਾਈ ਗਈ, ਤੇ ਭਾਈ ਵੀਰ ਸਿੰਘ ਨੇ ਪੁਰਾਤਨ ਜਨਮ ਸਾਖੀ ਦੇ ਨਾਮ ਤੇ ਛਾਪ ਦਿਤੀ । ਇਸੇ ਹੀ ਜਨਮ ਸਾਖੀ ਦਾ ਇਕ ਪੁਰਾਣਾ ਖਰੜਾ ਲੇਖਕ ਪਾਸ ਹੈ ਜੋ ਕੋਲਬਰੁੱਕ ਦੇ ਖਰੜੇ ਨਾਲੋਂ ਸੁਧ ਹੈ, ਤੇ ਜਿਹੜੀਆਂ ਚੀਜ਼ਾਂ ਵਲਾਇਤ ਵਾਲੇ ਖਰੜੇ ਦਾ ਉਤਾਰਾ ਕਰਨ ਵਾਲਾ ਅਣਗਹਿਲੀ ਕਾਰਨ ਛਡ ਗਿਆ ਹੈ, ਇਸ ਵਿਚ ਹਨ । ਇਸੇ ਹੀ ਜਨਮ ਸਾਖੀ ਦੀ ਇਕ ਨਕਲ ਸ: ਸ਼ਮਸ਼ੇਰ ਸਿੰਘ ਅਸ਼ੋਕ ਨੇ ਸ਼੍ਰੋਮਣੀ ਕਮੇਟੀ ਵਲੋਂ ਛਾਪੀ ਹੈ । ਇਹ ਖਰੜਾ ਵੀ ਕੋਲ ਬਰੁੱਕ ਦੇ ਖਰੜੇ ਨਾਲੋਂ ਚੰਗੇਰਾ ਹੈ ।

ਪੁਰਾਤਨ ਜਨਮ ਸਾਖੀ ਕਰੀਬਨ ਵੀਹ ਸਾਲ ਤੋਂ ਐਮ. ਏ. ਪੰਜਾਬੀ ਦੇ ਕੋਰਸਾਂ ਵਿਚ ਲੱਗੀ ਰਹੀ ਹੈ । ਇਸ ਜਨਮ ਸਾਖੀ ਬਾਰੇ ਸਾਹਿੱਤਕ ਦ੍ਰਿਸ਼ਟੀ ਤੋਂ ਬਹੁਤ ਕੁਝ ਲਿਖਿਆ ਗਿਆ ਹੈ । ਇਤਿਹਾਸਕ ਵਿਸ਼ਲੇਸ਼ਣ ਇਸ ਦਾ ਕਿਸੇ ਨੇ ਨਹੀਂ ਕੀਤਾ । ਕਈ ਵਿਦਵਾਨਾਂ ਤੇ ਲੇਖਕਾਂ ਨੇ ਇਸ ਜਨਮਸਾਖੀ ਬਾਰੇ ਉਹ ਰਵੱਈਆ ਅਖ਼ਤਿਆਰ ਕੀਤਾ ਹੈ ਜੋ ਕਟੜ ਮੁਸਲਮਾਨ ਕੁਰਾਨ ਸ਼ਰੀਫ਼ ਲਈ ਅਖ਼ਤਿਆਰ ਕਰਦੇ ਹਨ । ਜੋ ਕੁਰਾਨ ਵਿਚ ਹੈ ਉਸ ਨੂੰ ਹੀ ਸੱਚ ਮੰਨਣ ਨੂੰ ਤਿਆਰ ਹਨ, ਜੋ ਕੁਝ ਕੁਰਾਨ ਵਿਚ ਨਹੀਂ ਉਸ ਵਿਚ ਉਹ ਕੋਈ ਵਿਸ਼ਵਾਸ਼ ਨਹੀਂ ਰਖਦੇ । ਇਸ ਜਨਮ ਸਾਖੀ ਉਤੇ ਦੀਵਾਨੇ ਹੋਏ ਲੇਖਕਾਂ ਨੇ ਉਨ੍ਹਾਂ ਇਤਿਹਾਸਕ ਤਥਾਂ ਨੂੰ ਮੰਨਣੋਂ ਇਨਕਾਰ ਕਰ ਦਿਤਾ ਜਿਨ੍ਹਾਂ ਦਾ ਇਸ ਵਿਚ ਜ਼ਿਕਰ ਨਹੀਂ । ਉਨ੍ਹਾਂ ਇਤਿਹਾਸਕ ਵਿਅਕਤੀਆਂ ਤੇ ਗੁਰੂ

ਨਾਨਕ ਦੇ ਸਿੱਖਾਂ ਨੂੰ ਮੰਨਣੋਂ ਇਨਕਾਰ ਕਰ ਦਿਤਾ ਜੋ ਇਸ ਵਿਚ ਨਹੀਂ। ਇਸ ਵਿਚ ਭਾਈ ਲਾਲੋ ਦਾ ਜ਼ਿਕਰ ਨਹੀਂ ਤੇ ਅਨੇਕਾਂ ਉਨ੍ਹਾਂ ਸਿੱਖਾਂ ਦਾ ਵੀ ਜ਼ਿਕਰ ਨਹੀਂ ਜਿਨ੍ਹਾਂ ਦਾ ਭਾਈ ਗੁਰਦਾਸ ਤੇ ਹੋਰ ਪ੍ਰਮਾਣਿਕ ਇਤਿਹਾਸਕਾਰ ਵਰਣਨ ਕਰਦੇ ਹਨ।

ਇਸ ਜਨਮ ਸਾਖੀ ਵਿਚ ਦਿਤੇ ਸੰਮਤਾਂ ਬਾਰੇ ਅਸੀਂ ਲਿਖ ਚੁਕੇ ਹਾਂ ਕਿ ਸਾਰੇ ਦੇ ਸਾਰੇ ਗਲਤ ਹਨ। ਜੇਕਰ ਹੋਰ ਤਿੰਨੋ ਜਨਮ ਸਾਖੀਆਂ ਦੀਆਂ ਪ੍ਰਮਾਣਿਕ ਸਾਖੀਆਂ ਚੁਣ ਲਈਏ ਤਾਂ ਦੇਖਿਆ ਜਾਏਗਾ ਕਿ ਪੁਰਾਤਨ ਜਨਮ ਸਾਖੀ ਵਿਚ ਅਧੀਆਂ ਤੋਂ ਘਟ ਸਾਖੀਆਂ ਹਨ। ਜਿਨ੍ਹਾਂ ਸਾਖੀਆਂ ਵਿਚ ਭਾਈ ਬਾਲਾ, ਭਾਈ ਲਾਲੋ, ਅਜਿਤਾ ਰੰਧਾਵਾ ਆਦਿ ਹਨ ਉਹ ਸਭ ਦੀਆਂ ਸਭ ਇਸ ਵਿਚੋਂ ਅਲੋਪ ਹਨ। ਪਰ ਜਿਹੜੀਆਂ ਸਾਖੀਆਂ ਦਿਤੀਆਂ ਹਨ ਉਹ ਸੰਖੇਪ ਰੂਪ ਵਿਚ ਦਿਤੀਆਂ ਹਨ। ਡਾ: ਸੁਨੀਤ ਕੁਮਾਰ ਚੈਟਰਜੀ ਦਾ ਵਿਚਾਰ ਹੈ ਕਿ ਸਾਰੀਆਂ ਪ੍ਰਮਾਣਿਕ ਜਨਮ ਸਾਖੀਆਂ ਖਡੂਰ ਜਾ ਅਮ੍ਰਿਤਸਰ ਲਿਖੀਆਂ ਗਈਆਂ। ਪਰ ਪੁਰਾਤਨ ਜਨਮ ਸਾਖੀ ਦੀ ਭਾਸ਼ਾ ਸਿਧ ਕਰਦੀ ਹੈ ਕਿ ਇਹ ਪੱਛਮੀ ਪੰਜਾਬ ਦੇ ਇਲਾਕੇ ਦੇ ਕਿਸੇ ਉਦਾਸੀ ਦੀ ਰਚਨਾ ਹੈ ਇਸ ਲਈ ਪ੍ਰਮਾਣਿਕ ਨਹੀਂ। ਇਸ ਵਿਚ ਜੋ ਵੀ ਸ਼ਬਦ ਗੁਰੂ ਨਾਨਕ ਦੇ ਨਾਮ ਤੇ ਲਿਖੇ ਗਏ ਹਨ ਉਹ ਤੀਸਰੀ, ਚੌਥੀ, ਪੰਜਵੀਂ ਪਾਤਸ਼ਾਹੀ ਦੇ ਹਨ। ਗੁਰੂ ਨਾਨਕ ਦੇ ਬਹੁਤ ਘਟ ਸ਼ਬਦ ਹਨ। ਇਹ ਗੱਲ ਇਸ ਦੀ ਮਹੱਤਤਾ ਘਟਾਉਂਦੀ ਹੈ। ਪ੍ਰੋਫੈਸਰ ਤਬਕੇ ਵਿਚ ਤੇ ਲਿਖਾਰੀਆਂ ਤੇ ਕੁਝ ਇਤਿਹਾਸਕਾਰਾ ਵਿਚ ਇਕ ਅਜੀਬ ਮਾਰੂ ਰੁਚੀ ਦੇਖੀ ਹੈ। ਉਹ ਬਿਨਾਂ ਜਨਮ ਸਾਖੀਆਂ ਦੀਆਂ ਪੁਰਾਣੀਆਂ ਤੇ ਪ੍ਰਮਾਣਿਕ ਲਿਖਤਾਂ ਨੂੰ ਪੜ੍ਹੇ ਤੇ ਵਾਚੇ ਦੇ ਉਨ੍ਹਾਂ ਬਾਰੇ ਅਜੀਬ ਹਾਨੀਕਾਰਕ ਰਾਵਾਂ ਪ੍ਰਗਟ ਕਰਨੋਂ ਅਤੇ ਅਣਜਾਣ ਪਾਠਕਾਂ ਲਈ ਗੁਮਰਾਹ ਕਰਨ ਵਾਲੇ ਲੇਖ ਲਿਖਣੋਂ ਸੰਕੋਚ ਨਹੀਂ ਕਰਦੇ। ਮਨੋਰਥ ਉਨ੍ਹਾਂ ਦਾ ਗੁਰੂ ਨਾਨਕ ਦੀ ਸ਼ਖਸ਼ੀਅਤ ਨੂੰ ਨੀਸ ਪਹਿਚਾਣ ਦਾ ਤੇ ਸਭ ਜਨਮ ਸਾਖੀਆਂ ਨੂੰ ਨਿਰਮੂਲ ਸਿਧ ਕਰਨ ਦਾ ਹੁੰਦਾ ਹੈ।

ਕੁਝ ਇਤਿਹਾਸਕਾਰ ਤੇ ਗੁਰਮਤ ਬਾਰੇ ਲਿਖਣ ਵਾਲੇ ਵੀ ਐਸੀਆਂ, ਗਲਤ ਬਿਆਨੀਆਂ ਕਰ ਜਾਂਦੇ ਹਨ ਜਿਨ੍ਹਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਇਨ੍ਹਾਂ ਵਿਦਵਾਨਾਂ ਨੇ ਜਨਮ ਸਾਖੀਆਂ ਬਾਰੇ ਲਿਖਣ ਲਗਿਆਂ ਉਨ੍ਹਾਂ ਨੂੰ ਖੋਹਲ ਕੇ ਵੀ ਦੇਖਣ ਦੀ ਖੇਚਲ ਨਹੀਂ ਕੀਤੀ। ਸ: ਖ਼ੁਸ਼ਵੰਤ ਸਿੰਘ ਆਪਣੀ "ਹਿਸਟਰੀ ਆਫ਼ ਸਿਖਸ" ਭਾਗ I ਅੰਤਕਾ I ਪੰ: ੩੦੦ ਵਿਚ ਲਿਖਦੇ ਹਨ (੧) "ਬਾਲਾ ਇਹ ਗੱਲ ਕਹਿੰਦਾ ਹੈ ਕਿ ਅੰਗਦ ਦਾ ਉਸ ਨੂੰ ਪਤਾ ਹੀ ਨਹੀਂ ਸੀ।" ਬਾਲਾ ਕਿਤੇ ਵੀ ਇਹ ਗੱਲ ਨਹੀਂ ਕਹਿੰਦਾ। ਪਰ ਬਾਲੇ ਨੂੰ ਇਹ ਉਮੀਦ ਨਹੀਂ ਸੀ ਤੇ ਨਾ ਪਤਾ ਸੀ ਕਿ ਗੁਰੂ ਨਾਨਕ ਪੁੱਤਰਾਂ ਨੂੰ ਛਡ ਕੇ ਅੰਗਦ ਦੇਵ ਨੂੰ ਗੁਰਿਆਈ ਦੇ ਜਾਣਗੇ। (੨) ਫੇਰ ਖ਼ੁਸ਼ਵੰਤ ਸਿੰਘ ਜੀ ਕਹਿੰਦੇ ਹਨ ਕਿ ਬਾਲੇ ਦੀ ਜਨਮ ਸਾਖੀ ਦੀ ਬੋਲੀ ਅੱਜ ਕਲ੍ਹ ਦੀ ਹੈ ਤੇ ਪੁਰਾਤਨ ਜਨਮ

ਸਾਖੀ ਦੀ ਪ੍ਰਾਚੀਨ ਹੈ। ਬਾਲੇ ਦੀ ਜਨਮ ਸਾਖੀ ਤੇ ਭਾਈ ਮਨੀ ਸਿੰਘ ਦੀ ਜਨਮ ਸਾਖੀ ਦੇ ਸਭ ਖਰੜਿਆਂ ਦੀ ਬੋਲੀ ਅੰਮ੍ਰਿਤਸਰ ਲਾਹੌਰ ਦੀ ਪੁਰਾਣੀ ਪੰਜਾਬੀ ਹੈ, ਪੁਰਾਤਨ ਜਨਮ ਸਾਖੀ ਦੀ ਲਹਿੰਦੀ ਹੈ। (੩) ਫੇਰ ਖੁਸ਼ਵੰਤ ਸਿੰਘ ਜੀ ਕਹਿੰਦੇ ਹਨ ਕਿ ਬਾਲੇ ਦੀ ਜਨਮ ਸਾਖੀ ਵਿਚ ਹਵਾਲੇ ਦੂਸਰੀ, ਤੀਸਰੀ, ਚੌਥੀ, ਪੰਜਵੀਂ ਪਾਤਸ਼ਾਹੀ ਦੇ ਦਿਤੇ ਹੋਏ ਹਨ ਤੇ ਪੁਰਾਤਨ ਜਨਮ ਸਾਖੀ ਵਿਚ ਸਿਰਫ਼ ਗੁਰੂ ਨਾਨਕ ਦੇ ਹਨ। ਅਸਲੀਅਤ ਇਸ ਦੇ ਬਿਲਕੁਲ ਉਲਟ ਹੈ। ਪੁਰਾਤਨ ਜਨਮ ਸਾਖੀ ਵਿਚ ਸਭ ਹਵਾਲੇ ਪਾਤਸ਼ਾਹੀ ਦੂਜੀ, ਤੀਜੀ, ਚੌਥੀ, ਪੰਜਵੀਂ ਦੇ ਦਿਤੇ ਹੋਏ ਹਨ, ਜੋ ਗੁਰੂ ਨਾਨਕ ਦੇ ਜੀਵਨ-ਕਾਲ ਵਿਚ ਢੁਕ ਹੀ ਨਹੀਂ ਸਕਦੇ। (੪) ਫੇਰ ਖੁਸ਼ਵੰਤ ਸਿੰਘ ਜੀ ਕਹਿੰਦੇ ਹਨ ਕਿ ਬਾਲੇ ਦੀ ਜਨਮ ਸਾਖੀ ਦੇ ਅੰਤ ਵਿਚ "ਵਾਹਿਗੁਰੂ ਜੀ ਕੀ ਫ਼ਤਹ" ਲਿਖਿਆ, ਜਿਸ ਤੋਂ ਸਾਬਤ ਹੁੰਦਾ ਹੈ ਕਿ ਇਹ ਗੁਰੂ ਗੋਬਿੰਦ ਸਿੰਘ ਤੋਂ ਪਿਛੋਂ ਦੀ ਹੈ। ਇਹ ਭੀ ਪੁਰਾਤਨ ਜਨਮ ਸਾਖੀ ਵਿਚ ਹੀ ਦੋਸ਼ ਹੈ, ਬਾਲੇ ਦੀ ਜਨਮ ਸਾਖੀ ਵਿਚ ਨਹੀਂ। ਬਾਲੇ ਦੀ ਜਨਮ ਸਾਖੀਆਂ ਦੇ ਹੱਥ-ਲਿਖਤ ਖਰੜਿਆਂ ਵਿਚ ਸਾਖੀਆਂ ਦੇ ਅੰਤ ਵਿਚ ਲਿਖਿਆ ਹੈ, "ਬੋਲੋ ਭਾਈ ਵਾਹਿਗੁਰੂ" ਪੁਰਾਤਨ ਜਨਮ ਸਾਖੀ ਦੇ ਅੰਤ ਵਿਚ ਲਿਖਿਆ ਹੈ, 'ਬੋਲੋ ਜੀ ਵਾਹਿਗੁਰੂ ਜੀ ਕੀ ਫ਼ਤਹ" ਜਿਸ ਤੋਂ ਸਾਬਤ ਹੁੰਦਾ ਹੈ ਕਿ ਕੋਲਬਰੁਕ ਵਾਲਾ ਖਰੜਾ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਦਾ ਹੈ। ਆਸ ਹੈ ਕਿ ਅਗੋਂ ਨੂੰ ਸਾਡੇ ਇਤਿਹਾਸਕਾਰ, ਅਧਿਆਪਕ ਤੇ ਲੇਖਕ ਗੁਰੂ ਨਾਨਕ ਜਾਂ ਜਨਮ ਸਾਖੀਆਂ ਬਾਰੇ ਲਿਖਣ ਲਗੇ ਉਨ੍ਹਾਂ ਨੂੰ ਪੜ੍ਹ ਕੇ ਰਾਇ ਦਿਆ ਕਰਨਗੇ। ਬਿਨਾਂ ਉਨ੍ਹਾਂ ਨੂੰ ਵਾਚੇ ਭਰਮ ਭੁਲੇਖੇ ਪਾਣ ਵਾਲੇ ਲੇਖ ਲਿਖਣਾ ਅੱਜ ਕਲ੍ਹ ਦੇ ਵਿਗਿਆਨਕ ਖੋਜ ਦੇ ਯੁਗ ਵਿਚ ਸੋਭਦਾ ਨਹੀਂ।

# ਇਤਿਹਾਸਕ ਹਵਾਲਿਆਂ ਦੀ ਪੁਸਤਕ-ਸੂਚੀ

# BIBLIOGRAPHY

## ਅੰਗ੍ਰੇਜ਼ੀ

Abdul Halim, *History of Lodhi Sultanate*

Abul Fazl, *Aine Akbri,* English Tr.

Ahmad Hassan Dani, *Dacca*

Ahmad, M.A. *History of Shah Jalal and his Khadims*

Ahmad Shah (Rev.), *The Bijak of Kabir* 1917

*Alberuni's India,* Tr. and Ed. by Edward C. Sachau

Aldous Huxley, *The Devils of Loudun*

Amar Nath Khanna's article : *Omkareshwar Mandhata,* Bhavan's Journal Feb., 1969

Anonymous, *The History of the Sikhs,* 1846

Archer, *The Sikhs,* Princeton

Aulad Hasan, *Notes on the Antiquities of Dacca*

Aziz Ahmed, *Studies in Islamic Culture in Indian Environment*

Banerjee, Indu Bhushan, *Evolution of the Khalsa* Vol. I

Banerjee, E.D. *History of Orissa*

Banerjee, Nihar Ranjan : *Tran ; of Sri Chaitanya Charitamrita* of Kaviraj Goswami

Barth (A) Religions of India

Barua, G.C. *Ahom Barunji* Eng. Tr.

Barua K.L. *Early History of Kamrup*

Basham A.L. *The Wonder that was India*
Beal's *Buddhist Records of the Western World*
Bingley A.H., *Sikhs*, Simla 1899
Beveridge A.S., *The Baburnama* (Eng. Tr.)
Bhaktivinode, Thakur, *Sri Chaitanya Mahaprabhu, His Life and Precepts*
Bhandarkar, R.S. *Vaishnavism, Saivism ,and Minor Religious Systems*
Bhattacharya, Haridas, *The Cultural Heritage of India Vol. III and IV* edited,
Bhikshu Sangharista, *A Survey of Budhism*
Bingley A.H., The Sikhs, Simla 1899.
Birt, Bradely, *Romance of an Eastern Capital*
*Bloomfiled*, Maurix *On the Art of Entering Another's Body*
Breasted, *Calcutta Past and Present*
Briggs, G.W., *Gorakhnath and Kanpatta Yogis* (1938)
Briggs John (Tr.) *History of the Rise of the Mohammedan Power in India* till the Year A.D. 1612 A.D.
——— *The Siyar-ul-Mutakharin*, Ghulam Hasan Khan.
Brown James, *Indian Tracts*
*Cambridge History of India*, Vol, IV
Candler Edmnnd, *The Mantle of the East*
Catherine Corvey, *Night Side of Nature*
Carpenter, J.E., *Theism in Medieval India*
*Comprehensive History of India*, Longmans,
Cotton H.E., *Calcutta Old and New*
Court, Henry, *History of the Sikhs* 1888
Cunningham J.D. *A History of the Sikhs* 1848.

Cust. R.N., *The Life of Baba Nanak*, Indian Antiquary III
——— *Linguistic and Oriental Essays* Vol. III
*Dacca Review*, Dacca 1915 (Eng.)
Daljit Singh Raja, Sir, *Some Aspects of Sikhism*, Calcutta
——————— *The Voice of the Gurus*
Dass. R.K., *Temples of Tamilnad*
De Bary William *et al*, *Sources of Indian Tradition*
Dowson, John, *A Classical Dictionary of Hindu Mythology*
D' Oyly, *Antiquities of Dacca*
Eliad Mercia, *Yoga, Immortality and Freedom*
Elliot, H.M. and Dawson, *The History of India as Told by its Historians* Vol. III, IV, V
*Epigraphia indica*
Erskine, *Babur's Memoirs* 1826 A.D.
Farquhar, J.N. *Modern Religious Movements*
——— *Outline of Religious Literature*
Ferguson, *History of Architecture*
Field, Dorothy, *The Religion of the Sikhs*, London 1914
Gait, Edward, *A History of Assam*
Gordon, J.J., *The Sikhs*
Greenlees, Duncan, *The Gospel of Guru Granth Sahib*, Adyar, Madras
Griffin, Lepel, *Sikhism and Sikhs*
*Hatha Yoga Pradipka* (English Translation)
Hodivala, S.H., *Studies in Indian Muslim History*
Hole, Christine : *Witchcraft in England*

Hopkins E.W. *The Religions of India*
Hunter *et al*, *A History of Orissa*
Ibbetson, Denzil, *Punjab Castes* 1916.
*Indian Antiquary* (Various Volumes)
Irvine, William, *Military History of India*
J.A.S.B. (various issues)
Kartar Singh, *Life of Guru Nanak*
Keay, F.E. *Kabir and His Followers*
Keyserling, Herman, Count, *Indian Travel Diary of a Philosopher*
Khaliq Ahmed Nizami, *The Life and Times of Sheikh Farid-ud-din Ganj Shakar*
Khazan Singh, *History and Philosophy of Sikhism* Vol. I
Khushwant Singh, *A History of the Sikhs* Vol. I O.U.P.
Kincard, C.A. *Teachers of India*
Lachman Singh, Bhagat, *Baba Nanak*, Amritsar
Lal, K.S., *Twilight of the Sultanate* 1963
*Lane-Poole, Babur*
Latif, Mohammed, *History of Punjab*
————*History of Lahore*
Law B.C., *Datha Vasma* (Eng. Tr.)
Leyden. J and Erskine, Eng. Tr. *Memoirs of Zeher-ud-din Muhammed Babur* 1828,
Loehlin, C.H, *The Sikhs and their Book*
————*The Christian Approach to Sikhism*
Macauliffe, M.A. *The Sikh Religion* Vol. I to VI O.U.P
————*Holy Writings of the Sikhs* (Eng.) Allahabad 1900 A.D.

Machwe, Prabhakar, *Kabir*, Sahitya Akademi.
Macnicol, W.L. '*Indian Theism from the Vedic to the Mohammedan Period*.
M'Gregor W.L., *The History of the Sikhs* 1856 A.D.
Mahapati, *Nectar from India Saints*, Eng. Tr., of Marathi
*Bhakta Lila Amrita* by Justice E. Abbot *et al*
——*Stories from Indian Saints*, English Tr., of Marathi book Bhaktavijai by Abbot *et al*.
Majumdar R.C., *History and Culture of the Indian People*, Delhi Sultanate, Vol. IX
Malcolm, John, *Sketches of the Sikhs*
Matte. M.S., *Temples and Legends of Maharashtra*
Mohammed Kazim : *A Description of Assam*, Asiatic Researches Vol. I
Mohan Singh Oberoi, *Kabir, A Biography*
Narang Gokal Chand, *The Transformation of Sikhism*
Nirmal Kumar Gupta, *Dacca Old and New*
Pakeman S.A., *Ceylon*
Pearson R., *Eastern Interlude*
*Perora S. A History of Ceylon*
*Pieris*, P.E. Ceylon, The *Portuguese Era*
Prinsep H.T. *Origin of Sikh Power in Punjab*
Puran Singh, *The Book of Ten Masters*.
Radhakrishnan S. *Indian Philosphy*
Raghavan M.D., *India in Ceylon History*
Raghavan. V. *Introductory Thesis* to *the Spiritual Heritage of Tyagaraja*, Madras.
*Ramanand to Ram Tirath*, Natesan, Madras.

Ramakrishna Lajwanti, *Punjabi Sufi Poets,*
Rizvi Saayed Athar Abbas, *Muslim Revivalist Movement in Northern India*
Rollo Ahmed, *The Black Art*
Rose H.A., *A Glossary of Tribes and Castes of the Punjab.*
Ross David, *The Land of Five Rivers and Sindh*
Sahu. N.K. *A History of Orissa*
Sarkar. J.N. *Military of India.*
———, *Life and Teachings of Chaitanya.*
Seaver, George, *The Mind and Thoughts of Albert Schweizer.*
Sen Kshiti Mohan Sen. *Medieval Mysticism in India*
Sewa Ram Singh Thapar, *Sri Guru Nanak Dev,* 1904
————*The Divine Master.*
Sharma S.R. *The Crescent in India*
Sher Singh, Kashmir, *Guru Nanak the Saviour of the World.*
Sinha, N.K., *Rise of Sikh Power*
Sohan Singh, *Seekers Path,* Calcutta
*Steinbach.* H, *The Punjab* 1845.
Stulpnagel, C. Rebesch, *The Sikhs* 1870
Tagore, Rabindra Nath, *One Hundred Poems of Kabir,*
————*Sadhana*
Tara Chand, *Influence of Islam on Indian Culture*
Taylor, James, *Topography and Statics of Dacca.*
Teja Singh and Ganda Singh *A Short History of the Sikhs*
Teja Singh, *Guru Nanak and His Mission*

Thorton. D.M. *Parsis, Jains, and Sikhs* 1898 A.D.
*Tibetan Yoga and Secret Doctrine*
Tresiddar, Argus John, *Ceylon, An Introductory to the Resplendent Land*
Trilochan Singh *et al, Sacred Writings of the Sikhs* UNESCO Publication
Trilochan Singh, *Guru Tegh Bahadur* : Prophet Martyr *Guru Nanak's Religion, A Comparative Study of Religion*
——————*True Humanism*
——————*A Brief Life-Sketch of Guru Nanak*
——————*Guru Nanak : A Revolutionary Prophet.*
Trump Earnest : *The Adi Granth* Tr. 1877.
Tsepon W.D. Shakapa : Tibet : *A Polical History* p 107
Umrao Singh Majithia, Tr., *An Account of Sikhs from Dabistan* 1930
Vaswani. T.L., *Guru Nanak's Call to Mother India*
———*The Prophet of the People*
Vaudeville Charllote, *Kabir Granthavali* (French)
Wahi-ud-din Mirza, *Biography of Muin-ud-din Chisti*
Westcott, G.H. *Kabir and Kabir Panthis*
Williams, L. Rushbrooke, *An Empire Builder of the Sixteenth Century.*

## ਪੰਜਾਬੀ


ਅਕਾਲੀ ਕੌਰ ਸਿੰਘ : ਹਜ਼ੂਰੀ ਸਾਖੀ ।
ਅਰਜਨ ਮੁਨੀ : ਗੁਰਦਵਾਰਾ ਦਰਪਨ ।
ਆਦਿ ਗ੍ਰੰਥ : ਹੱਥ ਲਿਖਤ, ੧੭੦੫, ੧੭੦੬ ।
ਈਸ਼ਰ ਸਿੰਘ ਨਾਰਾ : ਬਸਾਖ ਨਹੀਂ ਕਤਕ ।
ਸੌਂਧ ਕਵੀ : ਗੁਰਪ੍ਰਨਾਲੀ, ੧੯੩੬
ਸੰਤ ਦਾਸ ਛਿਬਰ : ਜਨਮ ਸਾਖੀ ਬਾਬਾ ਨਾਨਕ ਸ਼ਾਹ (੧੭੭੭) ।
ਸੰਤ ਸਿੰਘ : ਜਨਮ ਸਾਖੀ ਸ੍ਰੀ ਗੁਰੂ ਨਾਨਕ ਸ਼ਾਹ (੧੭੫੭) ।
ਸੰਤ ਰਾਮ : ਸ੍ਰੀ ਗੁਰੂ ਨਾਨਕ ਵਿਜੈ, ਗੁਰੂ ਨਾਨਕ ਬੋਧ ।
ਸੰਤੋਖ ਸਿੰਘ ਕਵੀ : ਨਾਨਕ ਪ੍ਰਕਾਸ਼; ਸੰਪ: ਭਾਈ ਵੀਰ ਸਿੰਘ ।
ਸਾਹਿਬ ਸਿੰਘ, ਪ੍ਰੋ: ਸਿਧ ਗੋਸ਼ਟ ਸਟੀਕ ।
ਸੰਪੂਰਨ ਸਿੰਘ, ਸੰਤ, ਪ੍ਰਾਣ ਸੰਗਲੀ, ਕਬਿਤ ਸਵੱਯੇ ਭਾਈ ਗੁਰਦਾਸ ਸਟੀਕ ।
ਸਰੂਪ ਦਾਸ ਭਲਾ : ਮਹਿਮਾ ਪ੍ਰਕਾਸ਼ (ਕਵਿਤਾ ਤੇ ਵਾਰਤਕ), ੧੯੦੦ ਈ: ।
ਸੇਵਾ ਸਿੰਘ : ਚੋਲਾ ਸਾਹਿਬ ।
ਸੇਵਾ ਦਾਸ, ਪਰਚੀਆ ।
ਸਮਸ਼ੇਰ ਸਿੰਘ ਅਸ਼ੋਕ : ਪੰਜਾਬੀ ਹੱਥ ਲਿਖਤਾਂ ਦੀ ਸੂਚੀ, ਸੋਢੀ ਮਿਹਰਬਾਨ ।
ਸ਼ੇਰ ਸਿੰਘ, ਭਾਈ ਸਾਹਿਬ (ਕਸ਼ਮੀਰ) ਬਾਬੇ ਨਾਨਕ ਦੀ ਚਉਜੁਗੀ ਜਨਮ ਸਾਖੀ ।
ਸੁਮੇਰ ਸਿੰਘ : ਪ੍ਰੇਮ ਪ੍ਰਕਾਸ਼ ਪੁਰਾਣ, (ਹੱਥ ਲਿਖਤ), ੧੯੯੨ ਈ। ।
ਹਕੀਕਤ ਰਾਹ ਮੁਕਾਮ ।
ਹਰੀ ਸਿੰਘ, ਸ੍ਰੀ ਗੁਰੂ ਨਾਨਕ ਰਤਨਾਵਲੀ (ਹ: ਲਿ:) ।
ਹਰਿ ਜੀ ਸੋਢੀ ਮੀਣਾ : ਗੋਸ਼ਟ ਗੁਰੂ ਮਿਹਰਬਾਨ, ਪੋਥੀ ਹਰਿ ਜੀ ।
ਕੋਇਰ ਸਿੰਘ, ਗੁਰਬਿਲਾਸ ਪ: ੧੦, ੧੭੫੧ ਈ: ।
ਕਾਹਨ ਸਿੰਘ : ਮਹਾਂ ਕੋਸ਼ ।
ਕੈਫ਼ੀਅਤ ਗੁਰੂ ਨਾਨਕ ਸਾਹਿਬ ।
ਕੇਸਰ ਸਿੰਘ ਛਿਬਰ : ਬੰਸਾਵਲੀ ਨਾਮਾ, ੧ ਗੁਰਪ੍ਰਨਾਲੀ, ੧੭੬੯ ਈ: ।
ਕਲਿਆਨ ਦਾਸ ਉਦਾਸੀ : ਸਭ ਤੋਂ ਵਡਾ ਸਤਿਗੁਰ ਨਾਨਕ; ਸੱਚੀ ਖੋਜ ।
ਕੰਕਨ ਕਵੀ : ਦਸਾਂਗੁਰੂ ਕਥਾ ।
ਕਰਮ ਸਿੰਘ (ਹਸਟੋਰੀਅਨ) ਕਤਕ ਕਿ ਵਸਾਖ, ਗੁਰਪੁਰਬ ਨਿਰਣਯ ।
ਕਰਤਾਰ ਸਿੰਘ : ਜੀਵਨ ਕਥਾ ਗੁਰੂ ਨਾਨਕ ਦੇਵ ।

ਖਜ਼ਾਨ ਸਿੰਘ : ਸਤਿਗੁਰ ਕੇ ਵੰਸ ।
ਗੁਰਪ੍ਰਣਾਲੀ (ਅੰਮ੍ਰਿਤਸਰੀ) ।
ਗਿਆਨ ਸਿੰਘ ਗਿਆਨੀ : ਤਵਾਰੀਖ ਖ਼ਾਲਸਾ, ੧੯੯੧ ਈ:, ਪੰਥ ਪ੍ਰਕਾਸ਼, ੧੯੯੯ ਈ: ਰਿਪਦਮਨ ਪ੍ਰਕਾਸ਼ ।
ਗੋਸ਼ਟ ਮੱਕੇ ਦੀ ।
ਗੋਸ਼ਟ ਰੁਕਨਲ ਦੀਨ ਕਾਜ਼ੀ ।
ਗੁਲਾਬ ਸਿੰਘ : ਗੁਰਪ੍ਰਣਾਲੀ (ਵਾਰਤਕ ਤੇ ਕਵਿਤਾ) ।
ਗੁਰਬਿਲਾਸ ਪਾਤਸ਼ਾਹੀ ੬ ।
ਗੁਰ ਬਿਲਾਸ ਪਾਤਸ਼ਾਹੀ ੧੦, ਕੁਇਰ ਸਿੰਘ ।
ਗੁਰੂ ਗੋਬਿੰਦ ਸਿੰਘ : ਬਚਿਤ੍ਰ ਨਾਟਕ ਗ੍ਰੰਥ, ਦਸਮ ਗ੍ਰੰਥ ।
ਗੋਸ਼ਟ ਬਾਬਾ ਨਾਨਕ (ਸੈਂਟਰਲ ਪਬਲਿਕ ਲਾਇਬਰੇਰੀ) ।
ਗੁਰਦਾਸ, ਭਾਈ, ਵਾਰਾਂ ਤੇ ਸਵੱਯੇ ।
ਜਗਜੀਤ ਸਿੰਘ : ਜਨਮ ਸਾਖੀਆਂ ਦਾ ਤਾਰੀਕਿਕ ਅਧਿਅਨ ।
ਜਨਮ ਸਾਖੀ ਪੈੜਾ ਮੋਖਾ, ਅਥਵਾ ਜਨਮ ਸਾਖੀ ਬਾਲਾ (ਲੇਖਕ ਪਾਸ ਹ: ਲਿ: ੧੮੨੬ ਈ: ੧੮੧੦ ਈ:) : ਪਿਆਰੇ ਲਾਲ ਕਪੂਰ ਦਿੱਲੀ ਪਾਸ ੧੬੫੮ ਈ: ਲਿਖਤ; ਬਾਗੜੀਆਂ ਸਰਦਾਰਾਂ ਪਾਸ ੧੭੨੪, ਪਟਨੇ ਉਦਾਸੀ ਮਹੰਤ ਰਾਮਕ੍ਰਿਸ਼ਨ ਪਾਸ ੧੭੬੮ ਈ: । ਮਹਾਰਾਜੇ ਪਟਿਆਲੇ ਪਾਸ ੧੭੭੦ ਈ: ਦਾ ਲਿਖਿਆ । ਨੈਸ਼ਨਲ ਮਿਊਜ਼ੀਅਮ ੧੮੦੦ ਈ: ਸੈਂਟਰਲ ਸਿੱਖ ਮਿਊਜ਼ੀਅਮ ੧੮੦੦ ਈ: ਪੰਜਾਬ ਯੂਨੀਵਰਸਿਟੀ ੧੮੦੦ ਈ: ।
ਜਨਮ ਸਾਖੀ ਮਨੀ ਸਿੰਘ : (ਲੇਖਕ ਪਾਸ ਹੱਥ ਲਿਖਤ ੧੮੫੮ ਈ) ਮਹਾਰਾਜਾ ਪਟਿਆਲੇ ਪਾਸ ੧੭੮੭ ; ਬੰਬਈ ਵਿਚ ਛਪੀ ਲਿਥੋ ਕਾਪੀ ੧੮੯੨ ਈ: ਲੇਖਕ ਪਾਸ ।
ਜਨਮ ਸਾਖੀ ਮਿਹਰਬਾਨ : ਖ਼ਾਲਸਾ ਕਾਲਜ ਦਾ ਖਰੜਾ ਜੋ ਦੋ ਜਿਲਦਾਂ ਵਿਚ ਛਪਿਆ ਹੈ ਸੰਪਾਦਿਤ ਡਾ: ਕਿਰਪਾਲ ਸਿੰਘ ਤੇ ਅਸ਼ੋਕ ।
ਜਨਮ ਸਾਖੀ ਪੁਰਾਤਨ (ਵਲਾਇਤ ਵਾਲੀ) ਕੋਲਬ੍ਰਕ ਦੇ ਖਰੜੇ ਦੀ ਲਿਥੋ ਕਾਪੀ (ਲੇਖਕ ਪਾਸ) ਇਕ ਬੜਾ ਪ੍ਰਾਚੀਨ ਖਰੜਾ (ਲੇਖਕ ਪਾਸ); ਸ਼੍ਰੋਮਣੀ ਕਮੇਟੀ ਵਲੋਂ ਛਪਿਆ (ਸੰਪਾਦਕ ਸ਼ਮਸ਼ੇਰ ਸਿੰਘ ਅਸ਼ੋਕ)
ਠਾਕਰ ਸਿੰਘ : ਗਿਆਨੀ : ਗੁਰਦਵਾਰਾ ਦਰਪਨ ।
ਤਾਰਾ ਸਿੰਘ ਨਿਰੋਤਮ : ਗੁਰ ਤੀਰਥ ਸੰਗ੍ਰਹਿ ।
ਤ੍ਰਿਲੋਚਨ ਸਿੰਘ : ਗੁਰੂ ਨਾਨਕ ਦਾ ਸਿੱਖ ਧਰਮ ।

ਤੇਜਾ ਸਿੰਘ ਆਦਿ : ਸ਼ਬਦਾਰਥ ।
ਦਯਾਲ ਸਿੰਘ : ਨਿਰਮਲ ਪੰਥ ਦਰਸ ।
ਦਸ ਅਉਤਾਰ ਕੀ ਕਥਾ : (ਹੱਥ ਲਿਖਤ) ।
ਦਉਲਤ ਰਾਇ ਭੱਟ : ਗੁਰਪ੍ਰਕਾਸ਼ ਬੰਸਾਵਲੀ ।
ਦਲਜੀਤ ਸਿੰਘ ਬੇਦੀ : ਚੋਲਾ ਸਾਹਿਬ ।
ਦਿਤ ਸਿੰਘ ਗਿਆਨੀ : ਗੁਰੂ ਨਾਨਕ ਪ੍ਰਬੋਧ; ਜਨਮ ਸਾਖੀ ਗੁਰੂ ਨਾਨਕ ਸਾਹਿਬ ਜੀ ।
ਨਾਨਕ ਸਿੰਘ : ਗੁਰ ਤੀਰਥ ਦਰਸ਼ਨ ।
ਨਰੈਣ ਸਿੰਘ : ਗੁਰਪ੍ਰਣਾਲੀ ।
ਨਸੀਹਤ ਨਾਮਾ :
ਪ੍ਰਾਣ ਸੰਗਲੀ ।
ਪੰਜਾਬੀ ਦੁਨੀਆਂ ਰਸਾਲਾ, ਭਾਸ਼ਾ ਵਿਭਾਗ ।
ਬਹਿਲੋ, ਭਾਈ; ਸੂਚਕ ਪ੍ਰਸੰਗ ਗੁਰੂ ਕਾ ।
ਬਿਸ਼ਨ ਦਾਸ ਉਦਾਸੀ : ਸ੍ਰੀ ਬੇਦੀ ਬੰਸ ।
ਬਚਨ ਬਿਲਾਸ ਗੁਰੂ ਨਾਨਕ (ਹ: ਲਿ:) ।
ਬੰਸ ਬਿਨੋਦ, ਸ੍ਰੀ ਗੁਰੂ ਬੰਸ, ਚਸ਼ਮੇ ਨੂਰ ਪ੍ਰੈਸ, ਅੰਮ੍ਰਿਤਸਰ ।
ਮਨੀ ਸਿੰਘ, ਭਾਈ ; ਆਦਿ ਗ੍ਰੰਥ, ਦਸਮ ਗ੍ਰੰਥ (ਹੱਥ ਲਿਖਤ) ; ਉਥਾਨਕਾ ਗ੍ਰੰਥ ਸਾਹਿਬ ਕੀ; ਸਿੱਖਾਂ ਦੀ ਭਗਤਮਾਲ, ਜਨਮ ਸਾਖੀ ।
ਮਿਹਰਬਾਨ : ਜਨਮ ਸਾਖੀ, ਸਿਧ ਗੋਸ਼ਟ, ਗੋਸ਼ਟ ਦਖਣੀ ਓਅੰਕਾਰ ਕਾ ।
ਰਣਧੀਰ ਸਿੰਘ ਸੰਤ : ਅਨਹਦ ਸ਼ਬਦ, ਗੁਰਮਤ ਕਰਮ ਫ਼ਿਲਾਸਫ਼ੀ, ਗੁਰਮਤ ਲੇਖ ।
ਰਣਧੀਰ ਸਿੰਘ : ਉਦਾਸੀ ਸਿੱਖਾਂ ਦੀ ਵਿਥਿਆ ।
ਰਤਨ ਸਿੰਘ ਭੰਗੂ : ਪ੍ਰਾਚੀਨ ਪੰਥ ਪ੍ਰਕਾਸ਼ ।
ਰਤਨ ਸਿੰਘ ਪੰਡਤ : ਸ੍ਰੀ ਗੁਰੂ ਨਾਨਕ ਚੰਦ੍ਰਿਕਾ ।
ਵੀਰ ਸਿੰਘ, ਭਾਈ ਸਾਹਿਬ : ਨਾਨਕ ਚਮਤਕਾਰ; ਪੰਜ ਗ੍ਰੰਥੀ ਸਟੀਕ, ਸ੍ਰੀ ਗੁਰੂ ਗ੍ਰੰਥ ਸੰਥਿਆਂ ਪੋਥੀਆਂ; ਗੁਰਪ੍ਰਤਾਪ ਸੂਰਜ (ਸੰਪਾਦਿਤ),
ਵੀਰ ਸਿੰਘ ਬਲ : ਗੁਰ ਕੀਰਤ ਪ੍ਰਕਾਸ਼; ਗੁਰਬਿਲਾਸ ਪਾਤਸ਼ਾਹੀ ੬ ।

## ਫ਼ਾਰਸੀ

ਅਲੀ-ਉਦ-ਦੀਨ : ਇਬਰਤਨਾਮਾ :
ਅਲੀ ਸ਼ੇਰ ਖ਼ਾਨ, ਤੁਹਫ਼ਤੇ-ਕਿਰਮ ।
ਸੋਹਨ ਲਾਲ ਸੂਰੀ : ਉਮਦਾਤੁਤ-ਤਵਾਰੀਖ ਜਿਲਦ ੧ ।

ਸੁਜਾਨ ਰਾਇ ਭੰਡਾਰੀ : ਖ਼ੁਲਾਸਤ-ਉ-ਤਵਾਰੀਖ਼।
ਸ਼ਿਹਾਬੁਦੀਨ-ਤਾਲਿਸ਼ : ਫ਼ਾਤਿਯਾਉਲ-ਤਵਾਰੀਖ਼।
ਹਕੀਕਤੇ-ਬਿਨਾ-ਓ-ਉਰੂਜੇ-ਫਿਰਕਾ-ਏ-ਸਿੱਖਾਂ (ਅੰਗਰੇਜ਼ੀ ਤਰਜਮਾਂ, ਇੰਦੂ ਭੂਸ਼ਨ ਬੈਨਰਜੀ)।
ਖ਼ੁਸ਼ਵਕਤ ਰਾਇ : ਤਵਾਰੀਖ਼ੇ-ਸਿੱਖਾਂ।
ਗਨੇਸ਼ ਦਾਸ ਵਡਹਿਰਾ : ਚਾਰ ਬਾਗ਼ੇ ਪੰਜਾਬ।
ਗ਼ੁਲਾਮ ਅਲੀ ਖ਼ਾਨ ਸਯਦ : ਇਮਾਦੁਸ-ਸਆਦਤ।
ਗ਼ੁਲਾਮ ਸਰਵਰ : ਖ਼ਜ਼ੀਨਤ-ਉਲ-ਅਸਫ਼ੀਆ।
ਜ਼ੁਲਫ਼ਿਕਾਰ ਅਰਦਸਤਾਨੀ : ਦਾਬਿਸਤਾਨ-ਏ-ਮਜ਼ਾਹਿਬ (ਅੰਗਰੇਜ਼ੀ ਅਨੁਵਾਦ) ਸ: ਉਮਰਾਓ ਸਿੰਘ ਮਜੀਠੀਆ।
ਤਾਰੀਖ਼ੇ-ਦਾਊਦੀ।
ਤਜ਼ਕੀਰੁਲ ਫ਼ਾਕੁਰਾ।
ਦਾਬਿਸਤਾਨੇ-ਮਜ਼ਾਹਿਬ।
ਨੰਦਲਾਲ ਗੋਯਾ, ਗੰਜਨਾਮਾ, ਤੌਸੀਫ਼ੇ-ਸਨਾ।
ਬੂਧ ਸਿੰਘ : ਤਵੀਰੀਖ਼ੇ ਸਿੱਖਾਂ।

## ਉਰਦੂ

ਸੰਗਤ ਪ੍ਰਸ਼ਾਦ : ਪੋਥੀ ਜਨਮ ਸਾਖੀ ਗੁਰੂ ਨਾਨਕ ਸ਼ਾਹ।
ਸਤ ਸਿੰਘ ਮੁਨਸ਼ੀ : ਬਿਆਨੇ-ਖ਼ਾਨਦਾਨ-ਕਰਾਮਾਤ-ਨਿਸ਼ਾਨ ਬੇਦੀਆਂ।
ਸੇਵਾ ਸਿੰਘ : (i) ਚੋਲਾ ਸਾਹਿਬ (ii) ਗੁਰੂ ਨਾਨਕ ਸਾਹਿਬ ਔਰ ਤੋਹਫ਼ੇ-ਕਾਅਬਾ।
ਸੁੰਦਰ ਸਿੰਘ : ਤਵਾਰੀਖ਼ ਗੁਰੂ ਖ਼ਾਲਸਾ।
ਕਨ੍ਹੱਈਆ ਲਾਲ : ਤਾਰੀਖ਼ੇ-ਪੰਜਾਬ।
ਗ਼ਾਜ਼ੀਉੱਦੀਨ : ਤਵਾਰੀਖ਼ੇ-ਸਿੱਖਾਂ (ਖ਼ੁਸ਼ਵਕਤ ਰਾਇ ਦਾ ਉਰਦੂ ਤਰਜਮਾ)।
ਗ਼ੁਲਾਮ ਕਾਸਿਮ ਸੂਫ਼ੀ : ਤਜ਼ਕਿਰਾਹਿ-ਜਨਾਬ ਬਾਬਾ ਨਾਨਕ ਸਾਹਿਬ।
ਗ਼ੁਲਾਮ ਸਰਵਰ ਮੁਫਤੀ ਲਾਹੌਰੀ : ਤਾਰੀਖ਼ੇ-ਮਖ਼ਜ਼ਾਨੇ-ਪੰਜਾਬ, ਮੁਫ਼ੱਸਿਲ ਤਾਰੀਖ਼ੇ ਪੰਜਾਬ।
ਗਿਆਨ ਸਿੰਘ ਗਿਆਨੀ : ਤਵਾਰੀਖ਼ੇ ਗੁਰੂ ਖ਼ਾਲਸਾ।
ਦਉਲਤ ਰਾਇ : ਜਨਮ ਸਾਖੀ ਗੁਰੂ ਨਾਨਕ।
ਦਇਆ ਰਾਮ : ਗੁਰੂ ਨਾਨਕ ਦੇਵ ਜੀ ਕੀ ਸਵਾਨੇ ਉਮਰੀ।
ਨਿਹਾਲ ਸਿੰਘ ਗੁਰਮੁਖ ਸਿੰਘ : ਖ਼ੁਰਸ਼ੀਦ ਖ਼ਾਲਸਾ।

ਮੁਲਖ ਰਾਜ ਭੱਲਾ : ਸਵਾਨੇ ਉਮਰੀ ਗੁਰੂ ਨਾਨਕ ਸਾਹਿਬ।
ਰਾਮ ਦਿੱਤਾ ਮੱਲ : ਸਵਾਨੇ ਉਮਰੀ ਗੁਰੂ ਨਾਨਕ ਦੇਵ।

## ਸੰਸਕ੍ਰਿਤ

ਗਣੇਸ਼ਾ ਸਿੰਘ : ਸ੍ਰੀ ਗੁਰੂ ਨਾਨਕ ਚੰਦ੍ਰੋਦਯ।
ਹਰੀ ਪ੍ਰਸ਼ਾਦਿ : ਜੱਪ ਸੰਹਿਤਾ।
ਹੱਠ ਯੋਗ ਪ੍ਰਦੀਪਕਾ :
ਕਮਲਾਧਰ ਪੰਡਤ : ਨਾਨਕਾਦਿ ਗੁਰੂ ਸਤੋਤਰ।
ਕੇਸ਼ਵਾ ਚਾਰੀਯਾ, ਸੁਆਮੀ : ਨਿਰੰਕਾਰ ਮੀਮਾਸਾਂ ਦਰਸ਼ਨ।
ਕ੍ਰਿਸ਼ਨਾ ਦਾਸ ਸੁਆਮੀ : ਸ੍ਰੀ ਨਾਨਕ ਸਤੋਤਰ-ਰਤਨਾਕਰ।
ਬ੍ਰਹਮਾਨੰਦ ਸੁਆਮੀ : ਸ੍ਰੀ ਨਾਨਕ ਚੰਦ੍ਰੋਦਯ ਸਟੀਕ ਦੋ ਭਾਗ।
ਰਾਮਾ ਨਾਰਾਯਣ : ਗੁਰੂ ਚੰਦ੍ਰੋਦਯ ਕਉਮਦੀ।

## ਹਿੰਦੀ

ਕਬੀਰ ਬੀਜਕ।
ਗਣੇਸ਼ਾ ਸਿੰਘ : ਸ੍ਰੀ ਗੁਰੂ ਨਾਨਕ ਸਰਵੋਦਤਾ ਜਨਮ ਸਾਖੀ।
ਗਰੀਬ ਦਾਸ ਕਾ ਗ੍ਰੰਥ।
ਗੋਬਿੰਦ ਸਿੰਘ, ਸੰਤ : ਇਤਿਹਾਸ ਗੁਰੂ ਖ਼ਾਲਸਾ, ਸਿਖੋਂ ਕਾ ਇਤਿਹਾਸ।
ਹਜ਼ਾਰੀ ਪ੍ਰਸ਼ਾਦ ਦ੍ਵੇਦੀ : ਕਬੀਰ ਅਉਰ ਕਬੀਰ ਪੰਥ।
ਤਿਵਾੜੀ ਭੋਲਾਨਾਥ : ਕਬੀਰ ਅਉਰ ਉਨ-ਕਾ ਕਾਵਯ।
ਤਿਵਾੜੀ, ਪਾਰਸਨਾਥ : ਕਬੀਰ ਗ੍ਰੰਥਾਵਲੀ।
ਰਾਮਜੀਲਾਲ : ਕਬੀਰ।
ਵਰਮਾ : ਰਾਮ ਕੁਮਾਰ : ਸੰਤ ਕਬੀਰ, ਕਬੀਰ ਕਾ ਰਹੱਸਯਵਾਦ।

## ਬੰਗਾਲੀ, ਅਸਾਮੀ, ਉੜੀਆ :

ਈਸ਼੍ਵਰ ਦਾਸ : ਚੈਤਨਯਾ ਭਾਗਵਤ (ਦੋ ਭਾਗ) ਹੱਥ ਲਿਖਤ; ਪ੍ਰਾਚੀ ਸੰਮਤੀ, ਕੱਟਕ (ਉੜੀਆ)।
ਬਰੂਆ : ਜੀ: ਸੀ: ਅਹੋਮ ਬਰੂੰਜੀ (ਅਸਾਮੀ)।
ਰਾਇ, ਯਤਿੰਦਰਾ ਮੋਹਨ : ਢਾਕੇਰ ਇਤਿਹਾਸ (ਬੰਗਾਲੀ)।



ਗੁਰੂ ਨਾਨਕ ਦਾ ਜਨਮ ਅਸਥਾਨ, ਤਲਵੰਡੀ (ਨਨਕਾਣਾ ਸਾਹਿਬ)



ਬਾਲ ਲੀਲਾ ਗੁਰਦਵਾਰਾ, ਨਨਕਾਣਾ ਸਾਹਿਬ



ਨਨਕਾਣੇ ਸਾਹਿਬ (ਤਲਵੰਡੀ) ਵਿਖੇ ਇਸ ਥਾਂ ਬਾਲਕ ਨਾਨਕ ਨੇ ਫਾਰਸੀ ਪੜ੍ਹੀ।



ਮਾਲਜੀ ਸਾਹਿਬ ਜਿਥੇ ਬਾਲਕ ਨਾਨਕ ਨੂੰ ਸਰਪ ਨੇ ਛਾਇਆ ਕੀਤੀ ।



ਰਾਇ ਬੁਲਾਰ ਸਾਹਮਣੇ ਬਾਲਕ ਨਾਨਕ, ਖੇਤ ਉਜਾੜੇ ਉਪਰੰਤ ਪੇਸ਼ ਹੋਏ । [ਕਿਰਪਾਲ ਸਿੰਘ ਆਰਟਿਸਟ



ਕਿਆਰਾ ਸਾਹਿਬ, ਜਿਥੇ ਬਾਲਕ ਨਾਨਕ ਦੀਆਂ ਮੱਝਾਂ ਨੇ ਖੇਤ ਉਜਾੜਿਆ
ਪਰ ਹਰਿਆ ਭਰਿਆ ਹੋਇਆ ।



ਖਰਾ ਸੌਦਾ ਅਸਥਾਨ, ਚੂਹੜਕਾਣਾ (ਨਨਕਾਣਾ ਸਾਹਿਬ ਤੋਂ ਬਾਰਾਂ ਕੋਹ ਉੱਤਰ ਵੱਲ)



ਬਟਾਲੇ ਵਿਖੇ ਉਹ ਅਸਥਾਨ, ਜਿਥੇ ਗੁਰੂ ਨਾਨਕ ਦੀ ਸ਼ਾਦੀ ਹੋਈ ।
ਇਸ ਅੰਦਰ ਮਿੱਟੀ ਦੀ ਕੰਧ ਜਿਉਂ ਦੀ ਤਿਉਂ ਖੜੀ ਹੈ ।



ਗੁਰੂ ਨਾਨਕ ਦਾ ਅਸਥਾਨ, (ਸੁਲਤਾਨ ਪੁਰ)



ਸੁਲਤਾਨ ਪੁਰ ਵਿਖੇ ਉਹ ਥਾਂ ਜਿਥੇ ਹਿਸਾਬ ਕਿਤਾਬ ਦੀ ਪੜਤਾਲ ਸਮੇਂ ਬਾਬਾ ਨਾਨਕ ਨੂੰ ਨਜ਼ਰਬੰਦ ਰਖਿਆ ਗਿਆ ।



ਇਥੇ ਏਮਨਾਬਾਦ ਵਿਖੇ ਗੁਰੂ ਨਾਨਕ ਜੀ ਕਈ ਮਹੀਨੇ ਰਹੇ ਤੇ ਸਾਧਨਾ ਕੀਤੀ ।



ਇਥੇ ਏਮਨਾਬਾਦ ਵਿਖੇ ਗੁਰੂ ਨਾਨਕ ਜੀ ਹੋਰ ਦੂਜੇ ਕੈਦੀਆਂ ਨਾਲ
ਚੱਕੀ ਪੀਸਦੇ ਰਹੇ ।



ਨਾਨਕ ਪਿਆਓ, ਦਿੱਲੀ



ਮਜਨੂੰ ਟਿੱਲਾ, ਦਿੱਲੀ



ਗੁਰੂ ਨਾਨਕ ਦਾ ਖੂਹ ਤੇ ਸਿਖਰੇ ਮੰਦਿਰ, ਢਾਕਾ (ਬੰਗਾਲ) ਇਹ ਖੂਹ ਉਸ ਸਮੇਂ ਗੁਰੂ ਨੇ ਆਪ ਲਗਵਾਇਆ
ਜਦ ਕਿ ਢਾਕਾ ਛੋਟਾ ਜਿਹਾ ਪਿੰਡ ਹੀ ਸੀ । ਕਈ ਸਾਲ ਪਿਛੋਂ ਰਾਜਧਾਨੀ ਬਣਿਆ ।



ਨਾਨਕ ਸ਼ਾਹੀ ਗੁਰ-ਅਸਥਾਨ ਰਾਮਨਾ, ਢਾਕਾ (ਬੰਗਾਲ) ਇਹ ਅਲਮਸਤ
ਉਦਾਸੀ ਨੇ ਛੇਵੇਂ ਗੁਰੂ ਸਾਹਿਬ ਵੇਲੇ ਬਣਵਾਇਆ ।



ਮੱਕਾ । ਇਹ ਗੁਰੂ ਨਾਨਕ ਦੇ ਸਮੇਂ ਦਾ ਚਿੱਤਰ ਹੈ ।
ਜਿਸ ਮਸਜਿਦ ਵਿਚ ਗੁਰੂ ਜੀ ਠਹਿਰੇ ਉਹ ਮੱਕੇ ਦੇ ਪੂਰਬ ਵੱਲ ਸੀ ।

ਪਲੇਟ ਨੰਬਰ I

ਜਦ ਮੈਂ ਮੱਕੇ ਸ਼ਰੀਫ਼ ਵਿਚ ਕਾਅਬੇ ਵਲ ਪੈਰ ਧਰੀ ਵਿਸਰਾਮ ਕਰ ਰਿਹਾ ਸੀ, ਉਥੋਂ ਦਾ ਇਕ ਖ਼ਾਦਮ ਅਚਾਨਕ ਮੇਰੀ ਵਲ ਤੇਜ਼ੀ ਨਾਲ ਵਧਿਆ ਅਤੇ ਕਰੋਧ ਨਾਲ ਭੜਕ ਕੇ ਆਖਣ ਲੱਗਾ, "ਓ ਫ਼ਕੀਰ, ਆਪਣੇ ਪੈਰ ਕਾਅਬਾ ਸ਼ਰੀਫ਼ ਵਲੋਂ ਹਟਾ ਅਤੇ ਠੀਕ ਤਰ੍ਹਾਂ ਸਾਵਧਾਨ ਹੋ ਕੇ ਬੈਠ। ਮੈਂ ਉਸ ਨੂੰ ਬੜੇ ਠਰੰਮੇ ਤੇ ਧੀਰਜ ਨਾਲ ਆਖਿਆ ਕਿ ਇਤਨੇ ਕਰੋਧ ਵਿਚ ਕਬੋਲ ਬੋਲਣ ਦੀ ਕੀ ਲੋੜ। ਇਤਨਾ ਕਹਿੰਦੇ ਹੋਏ ਮੈਂ ਆਪਣੇ ਪੈਰ ਇਕ ਪਾਸੇ ਨੂੰ ਹਟਾਣੇ ਸ਼ੁਰੂ ਕੀਤੇ। ਜਿਧਰ ਨੂੰ ਮੈਂ ਪੈਰ ਕਰਾਂ ਉਧਰ ਹੀ ਕਾਅਬਾ ਸ਼ਰੀਫ਼ ਦਾ ਦਰਵਾਜ਼ਾ ਘੁੰਮਦਾ ਰਿਹਾ। ਉਸ ਖ਼ਾਦਮ ਨੇ ਇਹ ਮੁਅਜਜ਼ਾ ਤੇ ਅਦੁੱਤੀ ਕੌਤਕ ਦੇਖ ਕੇ ਖਿਮਾਂ ਮੰਗੀ। ਉਸ ਦੇ ਅੰਦਰ ਗਿਆਨ ਦੀ ਰੌਸ਼ਨੀ ਹੋਈ। ਉਸ ਨੇ ਮੇਰੇ ਹੱਥ ਚੁੰਮੇ ਅਤੇ ਆਪਣੀ ਕ੍ਰੋਧ ਭਰੀ ਕਰੱਕਸ਼ ਭਾਸ਼ਾ ਲਈ ਖਿਮਾਂ ਮੰਗੀ। ਇਹ ਜੋ ਕੁਝ ਵੀ ਹੋਇਆ ਉਸ ਅੱਲ੍ਹਾ ਤੇ ਉਸ ਦੇ ਵਰੋਸਾਇਆਂ ਛੁਹੀਆਂ ਰਹਿਮਤਾਂ ਤੇ ਕਿਰਪਾ ਦ੍ਰਿਸ਼ਟੀ ਨਾਲ ਹੋਇਆ।"



ਬਗਦਾਦ ਵਿਚ ਗੁਰੂ ਨਾਨਕ ਦਾ ਅਸਥਾਨ ।
(ਇਕ ਪਾਜਿਓਂ ਲਈ ਫੋਟੋ)



ਬਗਦਾਦ ਵਿਚ ਗੁਰੂ ਨਾਨਕ ਦਾ ਅਸਥਾਨ ।
(ਸਾਹਮਣਿਓਂ ਲਈ ਫੋਟੋ)




ਬਗਦਾਦ ਵਿਚ ਗੁਰੂ ਨਾਨਕ-ਅਸਥਾਨ ਦੇ
ਇਰਦ ਗਿਰਦ ਦਾ ਨਕਸ਼ਾ ।




ਬਗ਼ਦਾਦ ਵਿਚ ਗੁਰੂ ਨਾਨਕ ਦੇ ਅਸਥਾਨ ਦਾ ਗਰਾਊਂਡ ਪਲੈਨ !
(ਪੂਰਬ ਤੋਂ ਪੱਛਮ ਵੱਲ ਨੂੰ ੫੪ ਫੁਟ ੪ ਇੰਚ ਹੈ, ਉੱਤਰ ਵੱਲ ਨੂੰ ੫੪ ਫੁਟ ੬ ਇੰਚ, ਤੇ ਦੱਖਣ ਵੱਲ ਨੂੰ ੫੬ ਫੁਟ ੭ ਇੰਚ ਹੈ ।)

ਪਲੇਟ ਨੰਬਰ II : ਦੂਰੋਂ ਲਈ ਫ਼ੋਟੋ ।



ਪਲੇਟ ਨੰਬਰ II : ਨੇੜਿਓਂ ਲਈ ਫ਼ੋਟੋ ।

''ਦੇਖੋ ਰੱਬ ਦੀ ਕਮਾਲ ਕਰਨੀ, ਇਕ ਮੁਰਾਦ ਪੂਰੀ ਉਸ ਪਾਕਦਾਮਨ ਅੱਲਾ ਤਾਲਾ ਨੇ ਕੀਤੀ । ਬਾਬਾ ਨਾਨਕ ਦੀ ਇਹ ਯਾਦਗਾਰੀ ਇਮਾਰਤ ਮੁੜ ਬਣਾਈ ਅਤੇ ਇਸ ਦੀ ਉਸਾਰੀ ਵਿਚ ਸਤਾਂ ਵਲੀਆਂ ਨੇ ਸਹਾਇਤਾ ਕੀਤੀ । ਬਾਬੇ ਨਾਨਕ ਦੇ ਮੁਰੀਦ (ਬਹਿਲੋਲ ਦਾਨਾਂ) ਨੇ ਇਥੇ ਰੱਬ ਦੀ ਮਿਹਰ ਦਾ ਇਕ ਨਵਾਂ ਚਸ਼ਮਾਂ ਉਸਾਰਿਆ ਜਿਸ ਨੇ ਇਸ ਧਰਤੀ ਨੂੰ ਸਰਸ਼ਾਰ ਕੀਤਾ । ਹਿਜਰੀ ੯੧੭ ।



ਪਲੇਟ ਨੰਬਰ III

ਇਹ ਸ਼ਿਲਾ-ਲਿਖਤ ਵਧੇਰੇ ਖਰਾਬ ਹੋ ਜਾਣ ਕਾਰਨ ਇਸ ਦੀ ਇਬਾਰਤ ਪੜ੍ਹੀ ਨਹੀਂ ਗਈ । ਜਾਪਦਾ ਹੈ ਸੁਆਮੀ ਅੰਨਦਾਚਾਰੀਆਂ ਨੇ ਆਪਣੀ ਪੁਸਤਕ "ਸਨੌਰ ਬੌਰਡਚ" ਵਿਚ ਇਸੇ ਸ਼ਿਲਾ ਦੀ ਇਬਾਰਤ ਪੜ੍ਹ ਕੇ ਆਪਣੀ ਕਵਿਤਾ ਲਿਖੀ ਹੈ ।

ਪਲੇਟ ਨੰਬਰ IV

''ਜਿਸ ਨੇ ਵੀ ਆਪਣੀ ਖ਼ੁਦੀ ਨੂੰ ਅਭਾਵ ਕੀਤਾ ਹੈ ਅਤੇ ਮਿਟਾਇਆ ਹੈ ਉਸ ਨੇ ਸਦੀਵੀ ਤੇ ਅਮਰ ਜ਼ਿੰਦਗੀ ਪ੍ਰਾਪਤ ਕੀਤੀ ਹੈ। ਜਿਹੜਾ ਵੀ ਇਸ ਦੁਨੀਆਂ ਵਿਚ ਨੇਕ ਅਮਲ ਤੇ ਬੰਦਗੀ ਦਾ ਜੀਵਨ ਜੀਊਂਦਾ ਹੈ, ਉਸ ਨੂੰ ਅਗਲੇ ਜਹਾਨ ਵਿਚ ਸ਼ਾਂਤੀ ਤੇ ਸੁਖ ਮਿਲਦਾ ਹੈ। ਜਦ ਕੋਈ ਬੰਦਾ ਆਪਣੇ ਕਰਤਵ ਰੱਬ ਨੂੰ ਸੌਂਪ ਦੇਵੇ, ਤੇ ਅੱਲਾ ਤਾਅਲਾ ਉਸ ਨੂੰ ਆਪਣੇ ਚੁਣੇ ਹੋਏ ਬੰਦਿਆਂ ਵਿਚ ਥਾਂ ਬਖ਼ਸ਼ਦਾ ਹੈ। ਉਸ ਨੂੰ ਅੱਲਾ ਤਾਅਲਾ ਵਲੋਂ, ਰੱਬ ਵਲੋਂ ਉੱਜਲ ਬੁੱਧੀ, ਪਿਆਰ ਦਾ ਖ਼ਜ਼ਾਨਾ, ਗਿਆਨ ਦਾ ਭੰਡਾਰ ਤੇ ਮਿਹਰ ਮੁਹੱਬਤ ਦੀ ਦਾਤ ਮਿਲਦੀ ਹੈ। ਦੋਹਾਂ ਜਹਾਨਾਂ ਵਿਚ ਉਸ ਦਾ ਮੁਖ ਉੱਜਲਾ ਹੁੰਦਾ ਹੈ।''

افكار البابيه

التطلع الى علوم كل دين من الديانات ليميز الخبيث من الطيب

ولا يرضى لنفسه الا ان يكون سائحا في البلاد كمسكين

او عابر سبيل ولقد قضى اعظم حياته في هندستان

عن

ਪਲੇਟ ਨੰਬਰ V

ਸਾਰੇ ਧਰਮਾਂ ਦਾ ਗੰਭੀਰ ਅਧਿਐਨ ਕਰਨਾ ਚਾਹੀਦਾ ਹੈ । ਵਿਵੇਕ ਬੁੱਧੀ ਨਾਲ ਉਨ੍ਹਾਂ ਵਿਚ ਚੰਗੇ ਮੰਦੇ ਦੀ ਪਰਖ ਕਰਨੀ ਚਾਹੀਦੀ ਹੈ । ਦਰਵੇਸ਼ ਜਾਂ ਫ਼ਕੀਰ ਦਾ ਪਹਿਰਾਵਾ ਧਾਰ ਕੇ ਸਾਰੇ ਸੰਸਾਰ ਦਾ ਭਰਮਣ ਕਰਨਾ ਚਾਹੀਦਾ ਹੈ । ਬਾਬਾ ਨਾਨਕ ਦਾ ਜੀਵਨ ਇਸ ਪ੍ਰਕਾਰ ਦਾ ਸੀ । ਉਨ੍ਹਾਂ ਦਾ ਵਿਸ਼ੇਸ਼ ਜੀਵਨ ਹਿੰਦੁਸਤਾਨ ਵਿਚ ਹੀ ਗੁਜ਼ਰਿਆ ।

من مذكرات رحالة

قال الأديب دين محمد من حياة الملك نعتقد انه شيخ لبنان المعلم

وريثا علوم الاسلامية وتفسير كلام الله القرآن العظيم وعقائد الدينية

والأدب في اللغة العربية والفارسية تقدم تقدما باهرا وكان

حكيم جامع للعلم التي كانت منتشرة في البلاد سعى

لاظهار الحق ومحقا الباطل نصيرا للضعيف حتى كان الحق في جانبه

عدوا للقوي في اعتداءاته وانتهاكه للحرمات معطيا خير مثال

9 للعفة والنزاهة والسياحة في البلاد

ਪਲੇਟ ਨੰਬਰ VI

"ਨਾਨਕ ਫ਼ਕੀਰ ਸਭ ਇਲਮਾਂ ਵਿਚ ਪ੍ਰਬੀਨ ਸਨ। ਉਹ ਖ਼ਾਸ ਕਰਕੇ ਇਸਲਾਮੀ ਸਾਹਿੱਤ, ਕੁਰਾਨ ਦੀ ਵਿਆਖਿਆ, ਤੇ ਸਿਧਾਂਤਾਂ ਬਾਰੇ ਬੜੀ ਡੂੰਘੀ ਵਾਕਫ਼ੀਅਤ ਰਖਦੇ ਸਨ। ਫ਼ਾਰਸੀ ਤੇ ਅਰਬੀ ਸਾਹਿੱਤ ਦੀ ਵੀ ਉਨ੍ਹਾਂ ਦੀ ਪੂਰੀ ਵਾਕਫ਼ੀਅਤ ਸੀ। ਸੰਸਾਰ ਵਿਚ, ਜਿਥੇ ਵੀ ਉਨ੍ਹਾਂ ਨੇ ਜ਼ੁਲਮ ਤੇ ਅਤਿਆਚਾਰ ਵੇਖਿਆ, ਉਸ ਦਾ ਉਨ੍ਹਾਂ ਨੇ ਡੱਟ ਕੇ ਆਖ਼ਰ ਤਕ ਵਿਰੋਧ ਕੀਤਾ। ਉਹ ਝੂਠ ਨੂੰ ਵਿਨਾਸ ਕਰਨ ਵਾਲੇ ਅਤੇ ਸੱਚ ਦਾ ਨਿਸ਼ਾਨ ਝੁਲਾਣ ਵਾਲੇ ਹਨ। ਉਹ ਹੰਕਾਰੀਆਂ ਦੁਸ਼ਟਾਂ ਦਾ ਮਾਣ ਤੋੜਦੇ ਸਨ ਅਤੇ ਗ਼ਰੀਬਾਂ ਦੇ ਅਧਿਕਾਰਾਂ ਲਈ ਲੜ ਕੇ ਉਨ੍ਹਾਂ ਨੂੰ ਉਨ੍ਹਾਂ ਦਾ ਹੱਕ ਦੁਆਉਂਦੇ ਸਨ, ਪਾਕ ਜੀਵਨ ਵਿਚ ਉਨ੍ਹਾਂ ਦਾ ਕੋਈ ਸਾਨੀ ਨਹੀਂ ਸੀ, ਤੇ ਸੰਸਾਰ ਭਰਮਣ ਦਾ ਵੀ ਇਤਨਾ ਹੋਰ ਕਿਸੇ ਨੂੰ ਸ਼ੌਕ ਨਹੀਂ ਵੇਖਿਆ।

العلاقة

روح زكية جمعت من جواهر نقية شفافة تخلت

عن كل شيء لا علاقة بالمشاغل التافهة الدنيوية اذا ...

ولا انسى رنين صوته الحنون وطالما يزور المرضاء

ويعيد الفقراء والادباء والفقهاء والعلماء

ਪਲੇਟ ਨੰਬਰ VII

ਗੁਰੂ ਨਾਨਕ ਦਾ ਆਚਰਣ ਇਤਨਾ ਉੱਤਮ ਸੀ ਕਿ ਉਨ੍ਹਾਂ ਦੀ ਪਵਿਤਰ ਤੇ ਨਿਰਮਲ ਆਤਮਾ ਹੀਰੇ ਜਵਾਹਰਾਤ ਨਾਲੋਂ ਕੀਮਤੀ ਗੁਣਾਂ ਨਾਲ ਦਮਕਦੀ ਸੀ। ਉਨ੍ਹਾਂ ਦੀ ਆਤਮਾ ਤੇ ਉਨ੍ਹਾਂ ਦਾ ਦਿਲ ਇਤਨਾ ਅਛੂਹ, ਸੁਛ ਤੇ ਸ਼ੀਸ਼ੇ ਵਾਂਗ ਸੀ ਕਿ ਉਨ੍ਹਾਂ ਨੂੰ ਦੁਨੀਆਂ ਦੀਆਂ ਫਿੱਕੀਆਂ ਤੇ ਨਾਸਵਾਨ ਚੀਜ਼ਾਂ ਪਹੁੰਦੀਆਂ ਤਕ ਨਹੀਂ ਸਨ। ਬਾਬੇ ਨਾਨਕ ਦੇ ਦਿਲ ਖਿਚਵੇਂ ਸ਼ਬਦ ਤੇ ਉਨ੍ਹਾਂ ਦੇ ਜੀਵਨ ਪ੍ਰਦਾਨ ਕਰਨ ਵਾਲੇ ਕਲਾਮ ਅੱਜ ਵੀ ਮੇਰੇ ਕੰਨਾਂ ਵਿਚ ਗੂੰਜਦੇ ਹਨ। ਰੋਗੀ ਉਨ੍ਹਾਂ ਦਾ ਕਲਾਮ ਸੁਣ ਕੇ ਅਰੋਗ ਹੋ ਜਾਂਦੇ ਸਨ। ਵਿਦਵਾਨਾਂ, ਗਿਆਨਵਾਨਾਂ ਤੇ ਫ਼ਕੀਰਾਂ ਦੀ ਉਹ ਤਨੋ ਮਨੋ ਸੇਵਾ ਕਰਦੇ ਸਨ।

شعاره دشعوره

ينظم الشعر العربي ويحب الشعراء لدوباره بعلا ريب بتوجه عام

ولكل شاعر بتوجه خاص فكرته اساسيه تتجلى بكل ما تقوله

وترتحيه كالمركز المغناطيسي يجذب القراطيس لدفعاره كاسيه

وترحيه الراقية الشماره

ਪਲੇਟ ਨੰਬਰ VIII

"ਬਾਬਾ ਨਾਨਕ ਅਰਬੀ ਵਿਚ ਵੀ ਕਵਿਤਾ ਲਿਖਿਆ ਕਰਦੇ ਸਨ। ਉਹ ਕਵੀਆਂ ਤੇ ਸਾਹਿੱਤਕਾਰਾਂ ਦਾ ਬੜਾ ਮਾਣ ਸਤਿਕਾਰ ਕਰਿਆ ਕਰਦੇ ਸਨ। (ਜਿਥੇ ਉਹ ਗਏ) ਉਨ੍ਹਾਂ ਦੇ ਵਿਚਾਰਾਂ ਦਾ ਪ੍ਰਗਟਾਵ ਹਰ ਸਾਹਿੱਤ ਤੇ ਹਰ ਕਵੀ ਨੇ ਕੀਤਾ ਪਰ ਉਨ੍ਹਾਂ ਦੇ ਸਿਧਾਂਤਾਂ ਦੀ ਮਹਾਨਤਾ ਉਨ੍ਹਾਂ ਦੀ ਆਪਣੀ ਸ਼ਾਇਰੀ ਵਿਚ ਪਰਗਟ ਹੈ। ਸ਼ਾਇਰੀ ਉਨ੍ਹਾਂ ਦੇ ਵਿਚਾਰਾਂ ਤੇ ਖਿਆਲਾਂ ਮਗਰ ਇੰਝ ਖਿੱਚੀ ਜਾਂਦੀ ਸੀ ਜਿਵੇਂ ਮਿਕਨਾਤੀਸ ਲੋਹੇ ਨੂੰ ਖਿੱਚਦਾ ਹੈ।"

ਪਲੇਟ ਨੰਬਰ IX

ਓ ਬਗਦਾਦ, ਧਰਮ ਤੇ ਸੱਚ ਦਾ ਕੇਂਦਰ
ਅੱਜ ਕਿਉਂ ਵਿਛੋੜਾ ਦੇ ਗਿਓਂ ।
ਬਗਦਾਦ, ਤੂੰ ਮੇਰੇ ਲਈ ਇਕ ਆਰਸੀ ਸੀ ।
ਜਦ ਮੈਨੂੰ ਪਿਆਰੇ ਬਹਿਲੋਲ ਦਾ ਅੱਜ ਖਿਆਲ ਆਉਂਦਾ ਹੈ
ਮੇਰਾ ਦਿਲ ਧੜਕਦਾ ਹੈ, ਮੇਰੀਆਂ ਅੱਖਾਂ ਸਜਲ ਹੋ ਜਾਂਦੀਆਂ ਹਨ ।
ਓਹ ਬਹਿਲੋਲ, ਕਾਸ਼ ਤੂੰ ਹਿੰਦੁਸਤਾਨ ਵਿਚ ਹੀ ਮਿਲਦੋਂਸ,
ਤਾਂ ਜੋ ਅੱਜ ਦਾ ਵਿਛੋੜਾ ਨਾ ਹੁੰਦਾ ।
ਆਤਮ ਦ੍ਰਿਸ਼ਟੀ ਸਭ ਅੰਧੇਰਾ ਦੂਰ ਕਰਦੀ ਹੈ ।
ਸੁਣੀਆਂ ਸੁਣਾਈਆਂ ਗੱਲਾਂ ਅਨੁਭਵ ਦੀ ਥਾਂ ਨਹੀਂ ਮਲ ਸਕਦੀਆਂ
ਮੈਨੂੰ ਵਹਿਮਾਂ ਭਰਮਾਂ ਵਿਚ ਕੋਈ ਵਿਸ਼ਵਾਸ ਨਹੀਂ ।

ومن كلامه

لله قوم في السياحة فتنا .. كالورد الا انه لا يجتنى

وطغاة هندستان يدعونهم .. [illegible] العرش في موطنا

ومعظم الاكوان تعبد [illegible] .. من حزب ذي الشيطان [illegible]

اذ يجعلون مع الله شركا .. حاشا شريك ان يكون لربنا

ਪਲੇਟ ਨੰਬਰ XI

ਜਿਹੜੇ ਬਦੇਸ਼ਾਂ ਦੇ ਸਫਰ ਉਤੇ ਨੇਕੀ ਤੇ ਗਿਆਨ ਲਈ ਨਿਕਲਦੇ ਹਨ ਉਨ੍ਹਾਂ ਦੇ ਹਿਰਦੇ ਦੀ ਆਪਣੀ ਖੁਸ਼ਬੂ ਐਸੇ ਗੁਲਾਬ ਦੇ ਫੁੱਲ ਵਾਂਗ ਪ੍ਰਫੁੱਲਤ ਹੁੰਦੀ ਹੈ ਜਿਸ ਨੂੰ ਕੋਈ ਬੇਗਾਨਾ ਤੋੜ ਨਹੀਂ ਸਕਦਾ। ਹਿੰਦੁਸਤਾਨ ਦੇ ਲੋਕ ਮੈਨੂੰ ਵਾਪਸ ਬੁਲਾਂਦੇ ਹਨ। ਉਥੇ ਬਹੁਤ ਸਾਰੇ ਲੋਕ ਬੁੱਤ-ਪੂਜ ਤੇ ਸ਼ਕਤੀ ਦੇ ਪੁਜਾਰੀ ਹਨ, ਪਰ ਮੈਂ ਆਪਣੇ ਇਕ ਰੱਬ ਦੇ ਈਮਾਨ ਵਿਚ ਦ੍ਰਿੜ੍ਹ ਹਾਂ। ਸਾਡਾ ਕਰਤਾਰ ਨਿਰਮਲ ਤੇ ਨਿਰੰਕਾਰ ਹੈ, ਤੇ ਉਸ ਵਰਗਾ ਦੂਜਾ ਹੋਰ ਕੋਈ ਨਹੀਂ।

ਪਲੇਟ X

ਪਲੇਟ XII

## ਪਲੇਟ ਨੰਬਰ X

"ਜਿਸ ਦੇਸ਼ ਵਿਚ ਵੀ ਮੈਂ ਗਿਆ ਉਥੇ ਦਰਵੇਸ਼ ਸਮਝ ਕੇ ਸਤਿਕਾਰਿਆ ਗਿਆ। ਦੂਰ ਦੂਰ ਦੇਸ਼ਾਂ ਵਿਚ ਮੈਂ ਸਫ਼ਰ ਕੀਤਾ ਹੈ। ਮੈਂ ਬਗ਼ਦਾਦ ਆਇਆ ਬਹਿਲੋਲ ਦਾਨਾਂ ਨੂੰ ਮਿਲਣ ਲਈ। ਬਹਿਲੋਲ ਦੇ ਅੰਦਰੋਂ ਇਕ ਅਨੁਭਵੀ ਆਵਾਜ਼ ਨੇ ਉਸ ਨੂੰ ਚੇਤੰਨ ਕੀਤਾ ਸੀ ਕਿ ਤੈਨੂੰ ਨਾਨਕ ਦਰਵੇਸ਼ ਮਿਲਣ ਆ ਰਿਹਾ ਹੈ। ਉਹ ਰੱਬ ਦੀ ਰਹਿਮਤ ਦਾ ਪ੍ਰੇਰਿਆ ਆ ਰਿਹਾ ਹੈ।

## ਪਲੇਟ ਨੰਬਰ XII

"ਇਹ ਕਵਿਤਾਵਾਂ ਮੈਂ ਉਦੋਂ ਲਿਖੀਆਂ ਜਦ ਮੈਂ ਬਹਿਲੋਲ ਸਾਹ ਦਾਨਾ, ਆਬਾਸੀ ਦੇ ਅਸਥਾਨ ਤੇ ਆਇਆ। ਜਦ ਕਿ ਮੈਂ ਮੱਕੇ ਤੋਂ ਬਗ਼ਦਾਦ ੧੭ ਰਬੁਲ-ਅਵਲ, ੯੧੭ ਹਿਜਰੀ ਨੂੰ ਇਥੇ ਆਇਆ। ਮੈਂ ਰਜਬ ਮਹੀਨੇ ਤਕ ਇਥੇ ਰਿਹਾ। ਫੇਰ ਮੈਂ ਆਪਣੇ ਮਿੱਤਰ ਰੁਕਨ ਦੀਨ ਦੇ ਨਾਲ ਹਿੰਦੁਸਤਾਨ ਵਲ ਵਾਪਸ ਟੁਰਿਆ।



ਗੁਰੂ ਨਾਨਕ ਸੂਫੀ ਦਰਵੇਸ਼ਾਂ ਦੇ ਪਹਿਰਾਵੇ ਵਿਚ ।



ਪੰਜਾ ਸਾਹਿਬ (ਹਸਨ ਅਬਦਾਲ, ਪਾਕਿਸਤਾਨ)



ਪੰਜਾ ਸਾਹਿਬ ਗੁਰਦਵਾਰਾ (ਹਸਨ ਅਬਦਾਲ, ਪਾਕਿਸਤਾਨ)



ਥਿਆਂਗਬੋਚੇ ਮੱਠ ਦੇ ਪੂਜਨੀਕ ਲਾਮਾ ਜਿਨ੍ਹਾਂ ਨੇ ਪਿਛੇ ਦਿਸਦ ਖ਼ਾਨਿਆਂ ਵਿਚ
ਕੁਝ ਗੁਰੂ ਨਾਨਕ ਦੀਆਂ ਹਸਤ ਲਿਖਤਾਂ ਸਾਂਭ ਕੇ ਰਖੀਆਂ ਹਨ ।



ਥਿਆਂਗਬੋਚੇ ਮੱਠ ਜਿਥੇ ਗੁਰੂ ਨਾਨਕ ਦੇਵ ਠਹਿਰੇ, ਇਥੇ ਗੁਰੂ ਜੀ ਦੀਆਂ ਕੁਝ ਲਿਖਤਾਂ ਹਨ। ਇਹ ਮੱਠ ੧੩੦੦ ਫੁਟ ਉੱਚੀ ਹੈ।



ਚੁੰਗਤਾਂਗ ਮੱਠ (ਤਿੱਬਤ) ਵਿਚ, ਗੁਰੂ ਨਾਨਕ ਦੀ ਚਰਨ-ਪਾਦਕਾ
ਜੋ ਪੂਜਯ ਅਸਥਾਨ ਬਣ ਗਿਆ ਹੈ ।

ਚੁੰਗਤਾਂਗ ਮੱਠ ਦੇ ਨੇੜੇ ਇਕ ਪੱਥਰ, ਜਿਸ ਥਾਂ ਅੰਤ੍ਰੀਵ ਤਿੱਬਤ ਨੂੰ ਜਾਂਦਿਆਂ ਗੁਰੂ ਸਾਹਿਬ ਆ ਕੇ ਟਿਕੇ।



ਚੁੰਗਤਾਂਗ ਮੱਠ ਦੇ ਵਿਚ ਚਸ਼ਮਾ, ਜੋ ਗੁਰੂ ਨਾਨਕ ਦੇ ਨਾਮ ਨਾਲ ਸੰਬੰਧਿਤ ਹੈ।



ਲਦਾਖ ਦੇ ਨੇੜੇ ਨਾਨਕ ਸ਼ਾਹ ਦੀ ਗੁਫਾ
(ਨਾਨਕ ਸ਼ਾਹ ਉਤੇ ਉਹ ਤਿਬਤੀ ਲਾਮੇਂ ਨੇ ਪੱਥਰ ਸੁੱਟਿਆ ਸੀ ਜੋ
ਉਨ੍ਹਾਂ ਦੇ ਸਰੀਰ ਗਿਰਦ ਲਿਪਟ ਕੇ ਗੁਫਾ ਦੀ ਸ਼ਕਲ ਦਾ ਬਣ ਗਿਆ)



ਲਦਾਖ ਦੇ ਨੇੜੇ ਨਾਨਕ ਸ਼ਾਹ ਦੀ ਗੁਫ਼ਾ ਦਾ ਸਾਹਮਣਿਓਂ ਚਿੱਤਰ ।



ਗੁਰੂ ਨਾਨਕ ਦੀ ਬੇਰ ਤੇ ਬਾਉਲੀ ਸਾਹਿਬ ਦਾ ਅਸਥਾਨ, ਸਿਆਲਕੋਟ (ਪਾਕਿਸਤਾਨ)



ਗੁਰੂ ਨਾਨਕ ਦਾ ਅਸਥਾਨ, ਹੜੱਪੇ ਵਿਖੇ ।



ਦੀਪਾਲ ਪੁਰ (ਪਾਕਿਸਤਾਨ) ਵਿਖੇ ਮੁਸਲਮਾਨ ਕੋੜ੍ਹੀ ਨੂਰੀ ਫ਼ਕੀਰ ਦੀ ਸਮਾਧ ਤੇ ਸਥਾਨ



ਅਚਲ ਬਟਾਲੇ ਥੜਾ ਸਾਹਿਬ, ਜਿਥੇ ਭੰਗਰਨਾਥ ਤੇ ਉਸ ਦੇ ਸਾਥੀਆਂ ਨਾਲ ਗੋਸ਼ਟ ਹੋਈ ।



ਡੇਰਾ ਬਾਬਾ ਨਾਨਕ, ਕਰਤਾਰ ਪੁਰ (ਭਾਰਤ ਦੇ ਇਲਾਕੇ ਵਿਚ)।



ਕਰਤਾਰ ਪੁਰ (ਪਾਕਿਸਤਾਨ ਵਿਚ)।